**ਨਾਗਸੇਨ ਕ੍ਰਿਤ**

# ਮਿਲਿੰਦ ਪ੍ਰਸ਼ਨ


**ਸੰਪਾਦਕ**

ਹਰਪਾਲ ਸਿੰਘ ਪੰਨੂ

ਰਾਜੇਸ਼ ਰੰਜਨ

**ਅਨੁਵਾਦਕ**

ਵਿਨੋਦ ਕੁਮਾਰ

ਦੀਪ ਸ਼ਿਖਾ



ਪੰਜਾਬੀ ਯੂਨੀਵਰਸਿਟੀ ਪਟਿਆਲਾ

# ਤਤਕਰਾ

## ਦੋ ਸ਼ਬਦ

ਸਥਾਪਨਾ ਸਮੇਂ ਤੋਂ ਪੰਜਾਬੀ ਯੂਨੀਵਰਸਿਟੀ ਪੰਜਾਬੀ ਭਾਸ਼ਾ ਅਤੇ ਸਾਹਿਤ ਦੀ ਸਿਰਜਣਾ ਵਿਚ ਨਿੰਰਤਰ ਕਾਰਜਸ਼ੀਲ ਹੈ। ਯੂਨੀਵਰਸਿਟੀ ਦਾ ਪ੍ਰਕਾਸ਼ਨ ਵਿਭਾਗ ਵੱਖ ਵੱਖ ਵਿਭਾਗਾਂ ਵਿਚ ਕਾਰਜਸ਼ੀਲ ਅਧਿਆਪਕਾਂ, ਵਿਦਵਾਨਾਂ ਅਤੇ ਲੇਖਕਾਂ ਦੁਆਰਾ ਪੰਜਾਬੀ ਭਾਸ਼ਾ ਵਿਚ ਤਿਆਰ ਕੀਤੀਆਂ ਗਈਆਂ ਪੁਸਤਕਾਂ ਦੇ ਖਰੜਿਆਂ ਨੂੰ ਹੀ ਪ੍ਰਕਾਸ਼ਿਤ ਕਰਨ ਦਾ ਕਾਰਜ ਨਹੀਂ ਕਰਦਾ, ਸਗੋਂ ਭਾਰਤ ਅਤੇ ਵਿਸ਼ਵ ਵਿਚ ਵੱਖ ਵੱਖ ਵਿਸ਼ਿਆਂ ਵਿਚਲੇ ਕਲਾਸਿਕ ਗ੍ਰੰਥਾਂ ਨੂੰ ਪੰਜਾਬੀ ਭਾਸ਼ਾ ਵਿਚ ਪ੍ਰਕਾਸ਼ਨ ਦਾ ਕਾਰਜ ਕਰ ਰਿਹਾ ਹੈ। ਇਥੇ ਹੀ ਬਸ ਨਹੀਂ, ਪੰਜਾਬੀ ਭਾਸ਼ਾ ਵਿਚ ਛਪੀਆਂ ਮਹਾਨ ਰਚਨਾਵਾਂ ਦਾ ਅਨੁਵਾਦ ਹਿੰਦੀ ਅਤੇ ਅੰਗਰੇਜੀ ਭਾਸ਼ਾਵਾਂ ਵਿਚ ਪ੍ਰਕਾਸ਼ਿਤ ਕਰਨ ਦਾ ਉਪਰਾਲਾ ਵੀ ਪੰਜਾਬੀ ਯੂਨੀਵਰਸਿਟੀ ਦਾ ਪ੍ਰਕਾਸ਼ਨ ਵਿਭਾਗ ਕਰਵਾ ਰਿਹਾ ਹੈ। ਇਸ ਦਾ ਉਦਾਹਰਣ ਹਾਲ ਵਿਚ ਹੀ ਪ੍ਰਕਾਸ਼ਿਤ ਭਾਈ ਕਾਨ੍ਹ ਸਿੰਘ ਨਾਭਾ ਦੁਆਰਾ ਰਚਿਤ ਮਹਾਨ ਕੋਸ਼ ਦੇ ਪਹਿਲੇ ਭਾਗ ਦੇ ਅੰਗਰੇਜੀ ਅਨੁਵਾਦ ਨੂੰ ਪ੍ਰਕਾਸ਼ਿਤ ਕੀਤਾ ਜਾਣਾ ਹੈ।

ਪੰਜਾਬੀ ਯੂਨੀਵਰਸਿਟੀ ਅਜਿਹਾ ਵਿਦਿਅਕ ਅਦਾਰਾ ਹੈ, ਜਿਸਨੇ ਸੰਸਾਰ ਵਿਚ ਪ੍ਰਚਲਿਤ ਵੱਖ ਵੱਖ ਧਰਮਾਂ ਦੇ ਵਿਗਿਆਨਿਕ ਅਧਿਐਨ ਲਈ 1967 ਵਿਚ ਧਰਮ ਅਧਿਐਨ ਵਿਭਾਗ ਦੀ ਸਥਾਪਨਾ ਕੀਤੀ। ਆਪਣੇ ਉਦੇਸ਼ਾਂ ਨੂੰ ਧਿਆਨ ਵਿਚ ਰਖਦਿਆਂ ਹੋਇਆ ਧਰਮ ਅਧਿਐਨ ਵਿਭਾਗ ਨੇ ਵੱਖ ਵੱਖ ਧਰਮਾਂ ਦੇ ਧਰਮ ਗ੍ਰੰਥਾਂ ਦਾ ਨਾ ਕੇਵਲ ਪੰਜਾਬੀ ਵਿਚ ਅਨੁਵਾਦ ਸਗੋਂ ਹੋਰ ਆਧੁਨਿਕ ਭਾਸਾਵਾਂ ਵਿਚ ਹੋਏ ਮਿਆਰੀ ਅਨੁਵਾਦਾਂ ਨੂੰ ਵੀ ਪ੍ਰਕਾਸ਼ਿਤ ਕੀਤਾ ਹੈ।ਕਈ ਅਜਿਹੇ ਮੌਲਿਕ ਗ੍ਰੰਥ ਵੀ ਪ੍ਰਕਾਸ਼ਿਤ ਕੀਤੇ ਹਨ ਜਿਸਦੀ ਪ੍ਰਸ਼ੰਸਾ ਵਿਦਵਾਨ ਪਾਠਕਾਂ ਨੇ ਖੁੱਲੇ ਸ਼ਬਦਾਂ ਵਿਚ ਕੀਤੀ ਹੈ। ਇਸੇ ਲੜੀ ਦੇ ਤਹਿਤ ਪ੍ਰੋ. ਹਰਪਾਲ ਸਿੰਘ ਪੰਨੂ ਅਤੇ ਡਾ. ਰਾਜੇਸ਼ ਰੰਜਨ, ਦੀ ਸੰਪਾਦਨਾ, ਸ੍ਰੀ ਵਿਨੋਦ ਕੁਮਾਰ ਅਤੇ ਦੀਪ ਸ਼ਿਖਾ ਨੇ ਪ੍ਰਸਿੱਧ ਬੋਧ ਦਾਰਸ਼ਨਿਕ ਅਤੇ ਇਤਿਹਾਸਿਕ ਗ੍ਰੰਥ ਮਿਲਿੰਦ ਪ੍ਰਸ਼ਨ ਦਾ ਪੰਜਾਬੀ ਅਨੁਵਾਦ ਤਿਆਰ ਕੀਤਾ ਹੈ ਜੋ ਹੁਣ ਵਿਦਵਾਨ ਪਾਠਕਾਂ ਦੇ ਹੱਥਾਂ ਵਿਚ ਹੈ।

ਮੈਨੂੰ ਪੂਰਨ ਵਿਸ਼ਵਾਸ਼ ਹੈ ਕਿ ਯੂਨਾਨੀ ਰਾਜਾ ਮਿਲਿੰਦ ਅਤੇ ਬੋਧ ਭਿੱਖੂ ਨਾਗਸੇਨ ਦੇ ਬੋਧ ਦਰਸ਼ਨ ਸੰਬੰਧੀ ਗੰਭੀਰ ਵਿਸ਼ਿਆਂ ਉੱਤੇ ਸੰਵਾਦ ਦੇ ਰੂਪ ਵਿਚ ਸੰਕਲਿਤ ਇਸ ਗ੍ਰੰਥ ਦਾ ਪੰਜਾਬੀ ਅਨੁਵਾਦ ਵਿਦਵਾਨਾਂ, ਵਿਦਿਆਰਥੀਆਂ ਅਤੇ ਆਮ ਪਾਠਕਾਂ ਨੂੰ ਪਸੰਦ ਆਵੇਗਾ ਅਤੇ ਇਸ ਵਿਚ ਸੰਕਲਿਤ ਬੁੱਧ ਉਪਦੇਸ਼ਾਂ ਦੀਆਂ ਰੋਜ਼ਾਨਾ ਜ਼ਿੰਦਗੀ ਨਾਲ ਸੰਬੰਧਿਤ ਸਾਧਾਰਨ ਉਦਾਹਰਣਾ, ਉਪਮਾਵਾਂ ਦੇ ਮਾਧਿਅਮ ਦੁਆਰਾ ਕੀਤੀ ਗਈ ਵਿਆਖਿਆ, ਬੁੱਧ ਮਤ ਨੂੰ ਸਮਝਣ ਵਿਚ ਸਹਾਈ ਸਿੱਧ ਹੋਵੇਗੀ।

ਡਾ. ਜਸਪਾਲ ਸਿੰਘ

ਵਾਈਸ ਚਾਂਸਲਰ

## ਮਿਲਿੰਦ ਪ੍ਰਸ਼ਨ ਦਾ ਪੰਜਾਬੀ ਸੰਸਕਰਣ

ਪੰਜਾਬੀ ਭਾਸ਼ਾ, ਸਾਹਿਤ ਅਤੇ ਸਭਿਆਚਾਰ ਦੀ ਰੱਖਿਆ ਅਤੇ ਵਿਕਾਸ ਲਈ ਸਮਰਪਿਤ ਪੰਜਾਬੀ ਯੂਨੀਵਰਸਿਟੀ ਦੁਆਰਾ ਸਾਲ 1969 ਈ. ਜੋ ਸੰਜੋਗਵਸ ਗੁਰੂ ਨਾਨਕ ਦੇਵ ਜੀ ਦੀ ਪੰਜ ਸੌਵੀਂ ਜਨਮ ਸ਼ਤਾਬਦੀ ਦਾ ਸਾਲ ਵੀ ਸੀ, ਵਿਚ ਗੁਰੂ ਗੋਬਿੰਦ ਸਿੰਘ ਧਰਮ ਅਧਿਐਨ ਵਿਭਾਗ ਦੁਆਰਾ ਤਿਆਰ ਕੀਤੇ ਗਏ ਪ੍ਰਸਿੱਧ ਅਤੇ ਲੋਕਪ੍ਰਿਯ ਬੋਧ ਗ੍ਰੰਥ ਧੱਮਪਦ ਦੇ ਮੂਲ ਪਾਲੀ ਪਾਠਾਂ ਦਾ ਗੁਰਮੁਖੀ ਲਿਪੀਅੰਤਰਣ ਦੇ ਨਾਲ ਪੰਜਾਬੀ ਅਨੁਵਾਦ ਪ੍ਰਕਾਸ਼ਿਤ ਕਰਕੇ ਇਕ ਬਿਲਕੁਲ ਨਵੀਂ ਪਰਿਯੋਜਨਾ ਦੀ ਨੀਂਹ ਰੱਖੀ ਗਈ। ਇਸ ਦੇ ਤਹਿਤ ਇਹ ਨਿਰਣਾ ਕੀਤਾ ਗਿਆ ਕਿ ਯੂਨੀਵਰਸਿਟੀ ਦੁਆਰਾ ਸਮੇਂ ਸਮੇਂ ਪ੍ਰਮੁੱਖ ਬੋਧ ਗ੍ਰੰਥਾਂ ਦੇ ਪੰਜਾਬੀ ਸੰਸਕਰਣ ਪ੍ਰਕਾਸ਼ਿਤ ਕੀਤੇ ਜਾਣਗੇ। ਆਸ ਦੇ ਅਨੁਕੂਲ ਧੱਮਪਦ ਦਾ ਪੰਜਾਬੀ ਸੰਸਕਰਣ ਪੰਜਾਬੀ ਪਾਠਕਾਂ ਦੁਆਰਾ ਬਹੁਤ ਸਲਾਹਿਆ ਗਿਆ ਅਤੇ ਉਦੋਂ ਤੋਂ ਲੈ ਕੇ ਹੁਣ ਤੱਕ ਇਸ ਦੇ ਕਈ ਸੰਸਕਰਣ ਪ੍ਰਕਾਸ਼ਿਤ ਹੋ ਚੁੱਕੇ ਹਨ। ਕੁਝ ਕਾਰਣਾ ਕਰਕੇ ਹੋਰ ਕਿਸੇ ਪਾਲੀ ਗ੍ਰੰਥਾਂ ਜਾਂ ਬੋਧ ਗ੍ਰੰਥ ਦੇ ਪੰਜਾਬੀ ਸੰਸਕਰਣ ਪ੍ਰਕਾਸ਼ਿਤ ਕਰਨ ਦੀ ਇਸ ਯੋਜਨਾ ਤੇ ਕੋਈ ਵਿਸ਼ੇਸ਼ ਤਰੱਕੀ ਨਹੀਂ ਹੋ ਸਕੀ। ਪ੍ਰੰਤੂ ਜਦੋਂ ਸਾਲ 2005 ਵਿਚ ਵਿਭਾਗ ਵਿਚ ਯੂਨੀਵਰਸਿਟੀ ਗ੍ਰਾਂਟ ਕਮੀਸ਼ਨ ਦੀ ਪੂਰਨ ਵਿਤੀ ਸਹਾਇਤਾ ਨਾਲ ਸਥਾਪਿਤ ਬੋਧ ਅਧਿਐਨ ਕੇਂਦਰ ਨੇ ਕਾਰਜ ਕਰਨਾ ਆਰੰਭ ਕੀਤਾ ਤਾਂ ਵਿਭਾਗ ਵਲੋਂ ਯੂਨੀਵਰਸਿਟੀ ਦੀ ਉਸ ਯੋਜਨਾ ਨੂੰ ਮੁੜ ਸੁਰਜੀਤ ਕਰਨ ਦੀ ਮਨਸ਼ਾ ਨਾਲ ਪਹਿਲ ਕਰਦਿਆਂ ਵਿਭਾਗ ਦੇ ਮੁਖੀ ਹਰਪਾਲ ਸਿੰਘ ਪੰਨੂੰ ਦੀ ਨਿਗਰਾਨੀ ਹੇਠ ਪਾਲੀ ਸਾਹਿਤ ਦੇ ਪ੍ਰਸਿੱਧ ਇਤਿਹਾਸਕ ਅਤੇ ਦਾਰਸ਼ਨਿਕ ਗ੍ਰੰਥ ਮਿਲਿੰਦ ਪ੍ਰਸ਼ਨ ਦਾ ਪੰਜਾਬੀ ਸੰਸਕਰਣ ਤਿਆਰ ਕਰਨ ਦਾ ਕਾਰਜ ਆਰੰਭ ਕੀਤਾ ਗਿਆ ਜੋ ਹੁਣ ਵਿਦਵਾਨ ਪਾਠਕਾਂ ਲਈ ਤਿਆਰ ਹੈ। ਹਾਲਾਂਕਿ ਧੱਮਪਦ ਦੀ ਤਰ੍ਹਾਂ ਮਿਲਿੰਦ ਪ੍ਰਸ਼ਨ ਦੇ ਮੂਲ ਪਾਲੀ ਪਾਠਾਂ ਦੇ ਲਿਪਿਅੰਤਰਣ ਨੂੰ ਹਥਲੇ ਸੰਸਕਰਣ ਵਿਚ ਗ੍ਰੰਥ ਦੇ ਆਕਾਰ ਅਤੇ ਇਸ ਦੇ ਪ੍ਰਕਾਸ਼ਨ ਖਰਚ ਨੂੰ ਧਿਆਨ ਵਿਚ ਰਖਦਿਆਂ ਸ਼ਾਮਿਲ ਨਹੀਂ ਕੀਤਾ ਜਾ ਸਕਿਆ ਹੈ। ਭਵਿੱਖ ਵਿਚ ਜੇਕਰ ਇਸ ਗ੍ਰੰਥ ਦਾ ਦੂਜਾ ਸੰਸਕਰਣ ਪ੍ਰਕਾਸ਼ਿਤ ਹੋਇਆ ਤਾਂ ਉਸ ਵਿਚ ਗੁਰਮੁਖੀ ਲਿਪੀ ਵਿਚ ਮੂਲ ਪਾਲੀ ਪਾਠ ਨੂੰ ਵੀ ਸ਼ਾਮਿਲ ਕਰ ਲਿਆ ਜਾਵੇਗਾ।

ਬੋਧ ਸਾਹਿਤ ਵਿਚ ਮਿਲਿੰਦ ਪ੍ਰਸ਼ਨ ਦਾ ਸਥਾਨ, ਮਹੱਤਵ ਅਤੇ ਵਿਸ਼ੇਸ਼ ਵਸਤੂ ਦੀ ਵਿਸਤਾਰ ਨਾਲ ਚਰਚਾ ਇਸ ਸੰਸਕਰਣ ਦੀ ਭੂਮਿਕਾ ਵਿਚ ਦਿਤੀ ਗਈ ਹੈ। ਇਸ ਲਈ ਇਨ੍ਹਾਂ ਵਿਸ਼ਿਆਂ ਦੀ ਇੱਥੇ ਮੁੜ ਚਰਚਾ ਕਰਨ ਦੀ ਬਜਾਇ ਗ੍ਰੰਥ ਦੇ ਪੰਜਾਬੀ ਅਨੁਵਾਦ ਤੇ ਸੰਖੇਪ ਚਰਚਾ ਕਰਨਾ ਪ੍ਰਸੰਗਿਕ ਹੀ ਨਹੀਂ ਬਲਕਿ ਪਾਠਕਾਂ ਲਈ ਲਾਹੇਵੰਦ ਹੋਵੇਗਾ।

ਜਦੋਂ ਵਿਭਾਗ ਨੇ ਬੋਧ ਅਧਿਐਨ ਕੇਂਦਰ ਦੇ ਤਹਿਤ ਚਲਣ ਵਾਲੀਆਂ ਯੋਜਨਾਵਾਂ ਦੇ ਅੰਤਰਗਤ ਮਿਲਿੰਦ ਪ੍ਰਸ਼ਨ ਦੇ ਪੰਜਾਬੀ ਸੰਸਕਰਣ ਤਿਆਰ ਕਰਨ ਦਾ ਫੈਸਲਾ ਲਿਆ ਤਾਂ ਸੁਭਾਵਿਕ ਤੋਰ ਤੇ ਗ੍ਰੰਥ ਅਨੁਵਾਦ ਦੀ ਚੁਣੌਤੀ ਪੂਰਨ ਜਿੰਮੇਵਾਰੀ ਸਾਨੂੰ ਸੌਂਪੀ ਗਈ। ਸ਼ੁਰੂ ਵਿਚ ਅਸੀਂ ਨਿਰਣਾ ਲਿਆ ਕਿ ਮੂਲ ਪਾਲੀ ਪਾਠ ਦੇ ਨਾਲ ਨਾਲ ਇਸ ਦੇ ਪ੍ਰਾਪਤ ਹਿੰਦੀ ਅਤੇ ਅੰਗਰੇਜੀ ਅਨੁਵਾਦਾਂ ਦੀ ਮਦਦ ਨਾਲ ਪੰਜਾਬੀ ਅਨੁਵਾਦ ਕੀਤਾ ਜਾਵੇ ਪ੍ਰੰਤੂ ਥੋੜ੍ਹੇ ਸਮੇਂ ਵਿਚ ਹੀ ਸਾਨੂੰ ਇਹ ਅਹਿਸਾਸ ਹੋ ਗਿਆ ਕਿ ਨਿਰਧਾਰਤ ਦੋ ਸਾਲਾਂ ਦੇ ਸਮੇਂ ਵਿਚ ਅਨਵਾਦ ਕਾਰਜ ਕਰਨਾ ਸੰਭਵ ਨਹੀਂ ਹੋਵੇਗਾ। ਇਸ ਲਈ ਅਸੀ ਨਿਰਣਾ ਲਿਆ ਕਿ ਸੁਆਮੀ ਦੁਆਰਕਾਦਾਸ ਸ਼ਾਸਤਰੀ ਦੁਆਰਾ ਹਿੰਦੀ ਵਿਚ ਅਨੁਵਾਦਿਤ ਸੰਸਕਰਣ ਤੋਂ ਪਹਿਲਾਂ ਹਿੰਦੀ ਤੋਂ ਪੰਜਾਬੀ ਅਨੁਵਾਦ ਦਾ ਖਰੜਾ ਤਿਆਰ ਕਰ ਲਿਆ ਜਾਵੇ, ਉਸ ਉਪਰੰਤ ਇਸ

ਨੂੰ ਨਾ ਕੇਵਲ ਮੂਲ ਪਾਲੀ ਪਾਠ ਬਲਕਿ ਉਪਲਬਧ ਅੰਗਰੇਜੀ ਅਨੁਵਾਦ ਨਾਲ ਵੀ ਮਿਲਾਨ ਕਰ ਲਿਆ ਜਾਵੇ। ਇਸ ਲਈ ਪ੍ਰਸਤੁਤ ਸੰਸਕਰਣ ਨੂੰ ਤਿਆਰ ਕਰਨ ਵਿਚ ਉਪਰੋਕਤ ਦਰਸਾਈ ਵਿਧੀ ਦਾ ਸਹਾਰਾ ਲਿਆ ਗਿਆ ਹੈ।

ਮਿਲਿੰਦ ਪ੍ਰਸ਼ਨ ਦਾ ਪੰਜਾਬੀ ਸੰਸਕਰਣ ਤਿਆਰ ਕਰਨ ਵਿਚ ਜੋ ਸਭ ਤੋਂ ਵੱਡੀ ਮੁਸ਼ਕਲ ਪੇਸ਼ ਆਈ, ਜਿਸ ਦਾ ਵਰਣਨ ਲਾਲ ਮਣੀ ਜੋਸ਼ੀ ਅਤੇ ਸ਼ਾਰਧਾ ਗਾਂਧੀ ਨੇ ਵੀ ਧੱਮਪਦ ਦੇ ਪੰਜਾਬੀ ਸੰਸਕਰਣ ਵਿਚ ਕੀਤਾ ਹੈ, ਉਹ ਇਹ ਕਿ ਗ੍ਰੰਥ ਦੇ ਮੂਲ ਭਾਵ ਨੂੰ ਛੱਡੇ ਬਗੈਰ ਸੌਖੀ ਅਤੇ ਸਮਝਣ ਯੋਗ ਭਾਸ਼ਾ ਵਿਚ ਪੇਸ਼ ਕਰਨਾ। ਅਨੁਵਾਦ ਦੌਰਾਨ ਕਈ ਥਾਵਾਂ ਤੇ ਅਜਿਹੇ ਪਾਲੀ ਸ਼ਬਦਾਂ ਨਾਲ ਰੁਬਰੂ ਹੋਣਾ ਪਿਆ ਜਿਨ੍ਹਾਂ ਦੇ ਸਹੀ ਅਰਥ ਨੂੰ ਬਣਾਈ ਰਖਦਿਆਂ ਉਨ੍ਹਾਂ ਦੇ ਸਮਾਨਾਰਥੀ ਪੰਜਾਬੀ ਭਾਸ਼ਾ ਦਾ ਸ਼ਬਦ ਪੇਸ਼ ਕਰ ਸਕਣਾ ਬਹੁਤ ਔਖਾ ਸੀ। ਇਨ੍ਹਾਂ ਥਾਵਾਂ ਤੇ ਮੂਲ ਪਾਲੀ ਸ਼ਬਦਾਂ ਨੂੰ ਹਿੰਦੀ ਜਾਂ ਸੰਸਕ੍ਰਿਤ ਅਨੁਵਾਦ ਕਰਕੇ ਜਾ ਮੂਲ ਪਾਲੀ ਸ਼ਬਦ ਨੂੰ ਹੀ ਗੁਰਮੁਖੀ ਲਿਪੀ ਵਿਚ ਰਖਦਿਆਂ ਵਿਚ ਉਨ੍ਹਾਂ ਦੇ ਨੇੜਲੇ ਪੰਜਾਬੀ ਅਰਥ ਵੀ ਦੇ ਦਿੱਤੇ ਗਏ ਹਨ। ਇਸ ਤਰ੍ਹਾਂ ਗ੍ਰੰਥ ਵਿਚ ਆਏ ਦਾਰਸ਼ਨਿਕ ਪਦਿਆਂ ਨੂੰ ਨਾ ਕੇਵਲ ਉਨ੍ਹਾਂ ਦੇ ਅਰਥ ਦੇ ਨਾਲ ਪੇਸ਼ ਕੀਤਾ ਗਿਆ ਹੈ ਬਲਕਿ ਅਨੇਕਾਂ ਦਾਰਸ਼ਨਿਕ ਪਦਿਆਂ ਤੇ ਵੀ ਯੋਗ ਵਿਸਤਾਰ ਨਾਲ ਟਿਪਣੀ ਦੇ ਦਿੱਤੀ ਗਈ ਹੈ।

ਹਾਲਾਂਕਿ ਅਸੀਂ ਅਨੁਵਾਦ ਵਿਚ ਕਿਸੇ ਵੀ ਪ੍ਰਕਾਰ ਦੀ ਪੂਰਵ ਧਾਰਨਾ ਅਤੇ ਦੁਰ ਭਾਵਨਾ ਤੋਂ ਨਿਰਲੇਪ ਰਹਿੰਦਿਆਂ ਪੂਰੀ ਕੋਸ਼ਿਸ਼ ਕੀਤੀ ਕਿ ਮਿਲਿੰਦ ਪ੍ਰਸ਼ਨ ਦਾ ਇਹ ਪੰਜਾਬੀ ਸੰਸਕਰਣ ਸੌਖਾ ਅਤੇ ਸਰਲ ਪੰਜਾਬੀ ਭਾਸ਼ਾ ਵਿਚ ਪਾਠਕਾਂ ਦੇ ਸਾਹਮਣੇ ਪੇਸ਼ ਕੀਤਾ ਜਾਵੇ, ਇਸ ਦੇ ਬਾਵਜੂਦ ਜਾਣੇ ਅਣਜਾਣੇ ਕੁਝ ਤਰੁਟੀਆਂ ਰਹਿ ਗਈਆਂ ਹੋਣਗੀਆਂ। ਵਿਦਵਾਨ ਪਾਠਕਾਂ ਨੂੰ ਸਾਡੀ ਬੇਨਤੀ ਹੈ ਕਿ ਇਨ੍ਹਾਂ ਤਰੁਟੀਆਂ ਨੂੰ ਨਜ਼ਰਅੰਦਾਜ਼ ਕਰਨ ਦੀ ਬਜਾਇ ਇਨ੍ਹਾਂ ਨੂੰ ਸਾਡੇ ਧਿਆਨ ਵਿਚ ਲਿਆਉਣ ਤਾਂ ਜੋ ਉਨ੍ਹਾਂ ਨੂੰ ਅਗਲੇ ਸੰਸਕਰਣ ਵਿਚ ਸ਼ੁੱਧ ਰੂਪ ਵਿਚ ਪੇਸ਼ ਕੀਤਾ ਜਾ ਸਕੇ। ਇਸ ਤੋਂ ਇਲਾਵਾ ਵੀ ਜੇਕਰ ਕੋਈ ਯੋਗ ਸੁਝਾਅ ਹੋਵੇ ਤਾਂ ਬੇਝਿਜਕ ਸਾਨੂੰ ਦਸਿਆ ਜਾਵੇ ਜੀ। ਇਸ ਸੰਸਕਰਣ ਨੂੰ ਹੋਰ ਲਾਹੇਵੰਦ ਬਣਾਉਣ ਵਿਚ ਇਹ ਸੁਝਾਅ ਕੰਮ ਆਉਣਗੇ।

ਪ੍ਰਸਤੁਤ ਸੰਸਕਰਣ ਨੂੰ ਤਿਆਰ ਕਰਨ ਵਿਚ ਯੂਨੀਵਰਸਿਟੀ ਅਤੇ ਵਿਸ਼ੇਸ਼ ਤੌਰ ਤੇ ਵਿਭਾਗ ਦੇ ਸਹਿਯੋਗੀ ਮਿੱਤਰਾਂ ਨੇ ਜੋ ਮਾਰਗ ਦਰਸ਼ਨ ਕੀਤਾ। ਉਨ੍ਹਾਂ ਦੇ ਅਸੀਂ ਸ਼ੁਕਰਗੁਜਾਰ ਹਾਂ।

ਪੰਜਾਬੀ ਯੂਨੀਵਰਸਿਟੀ ਵਿਚ ਧਰਮ ਅਧਿਐਨ ਅਤੇ ਬੋਧ ਅਧਿਐਨ ਨੂੰ ਉਤਸ਼ਾਹਿਤ ਕਰਨ ਲਈ ਜੋ ਕਦਮ ਵਾਈਸ ਚਾਂਸਲਰ ਸਾਹਿਬ ਨੇ ਚੁੱਕੇ ਹਨ ਉਨ੍ਹਾਂ ਦੀ ਪ੍ਰਸ਼ੰਸਾ ਸ਼ਬਦਾਂ ਵਿਚ ਬਿਆਨ ਨਹੀਂ ਕੀਤੀ ਜਾ ਸਕਦੀ। ਅੰਤ ਵਿਚ ਉਨ੍ਹਾਂ ਸਾਰੇ ਵਿਦਵਾਨਾਂ ਜਿਨ੍ਹਾਂ ਨੇ ਕਿਸੇ ਨਾ ਕਿਸੇ ਰੂਪ ਵਿਚ ਇਸ ਮਹੱਤਵਪੂਰਨ ਕਾਰਜ ਵਿਚ ਸਹਾਇਤਾ ਪ੍ਰਦਾਨ ਕੀਤੀ ਉਨ੍ਹਾਂ ਦੇ ਵੀ ਅਸੀਂ ਧੰਨਵਾਦੀ ਹਾਂ।

**-ਸੰਪਾਦਕ ਅਤੇ ਅਨੁਵਾਦਕ**

## ਨਾਗਸੈਨ ਦਾ ਮਿਲਿੰਦ-ਪ੍ਰਸ਼ਨ

ਈਸਵੀ ਸਨ ਸ਼ੁਰੂ ਹੋਣ ਤੋ ਥੋੜ੍ਹਾ ਸਮਾਂ ਪਹਿਲਾਂ ਜਾਂ ਥੋੜ੍ਹਾ ਸਮਾਂ ਬਾਦ ਪਾਲੀ ਭਾਸ਼ਾ ਦੇ ਇਸ ਵਿਸ਼ਵ-ਪ੍ਰਸਿੱਧ ਗ੍ਰੰਥ ਦੀ ਰਚਨਾ ਸਿਆਲਕੋਟ ਸ਼ਹਿਰ ਵਿਚ ਹੋਈ ਜਿਸ ਸ਼ਹਿਰ ਦਾ ਨਾਮ ਉਦੋਂ ਸਾਕਲ ਸੀ। ਇਸ ਹਿਸਾਬ ਇਹ ਰਚਨਾ ਦੋ ਹਜ਼ਾਰ ਸਾਲ ਦੇ ਕਰੀਬ ਪੁਰਾਣੀ ਹੈ। ਪੁਰਾਣੇ ਵੇਲਿਆਂ ਤੋਂ, ਬਾਕੀ ਕੌਮਾਂ ਤੋਂ ਇਲਾਵਾ ਯੂਨਾਨੀਆਂ ਨੇ ਉਸ ਵਕਤ ਦੇ ਪੰਜਾਬ ਉਪਰ ਹਮਲੇ ਕੀਤੇ, ਕਦੀ ਲੁਟ ਦਾ ਮਾਲ ਲਿਜਾਂਦੇ, ਕਦੀ ਸਥਾਈ ਰਾਜ ਸਥਾਪਤ ਕਰਦੇ। ਮਿਲਿੰਦ, ਅਲੈਗਜ਼ੈਂਡਰੀਆ ਦਾ ਸ਼ਾਸਕ ਸੀ ਜਿਸਦਾ ਪੂਰਾ ਨਾਮ ਮੀਨਾਂਦਰ ਸੀ ਪਰ ਪਾਲੀ ਵਿਚ ਉਸਨੂੰ ਮਿਲਿੰਦ ਲਿਖਿਆ ਮਿਲਦਾ ਹੈ। ਗ੍ਰੰਥ ਦਾ ਮੂਲ ਨਾਮ *ਮਿਲਿੰਦ-ਪਨਹ* ਹੈ, ਪਾਲੀ ਵਿਚ *ਪਨਹ* ਮਾਇਨੇ ਪ੍ਰਸ਼ਨ ਹੈ।

ਉਸਦਾ ਰਾਜ ਅਮਨ ਸ਼ਾਂਤੀ ਅਤੇ ਨਿਆਂਪੂਰਨ ਸੀ, ਲੋਕ ਖੁਸ਼ਹਾਲ ਸਨ, ਇਸ ਦਾ ਸਬੂਤ ਖੁਦ ਨਾਗਸੈਨ ਹੀ ਦੇ ਦਿੰਦਾ ਹੈ। ਉਦੋਂ ਦਾ ਇਹ ਪੁਰਾਤਨ ਪੰਜਾਬ ਪੂਰੇ ਦਾ ਪੂਰਾ ਬੋਧ ਪੰਜਾਬ ਸੀ। ਹੈਰਾਨੀਜਨਕ ਤੱਥ ਇਹ ਹੈ ਕਿ ਜਿਸ ਧਰਤੀ ਉਪਰ ਮਿਲਿੰਦ-ਪ੍ਰਸ਼ਨ ਗ੍ਰੰਥ ਰਚਿਆ ਗਿਆ ਉਥੋਂ ਇਹ ਸਦਾ ਲਈ ਲੋਪ ਹੋ ਗਿਆ। ਨਾ ਲੋਕ ਇਸ ਗ੍ਰੰਥ ਨੂੰ ਜਾਣਨ ਨਾ ਇਸ ਦੇ ਕਰਤਾ ਨੂੰ। ਐਮ.ਏ. ਵਿਚ ਪੜ੍ਹਦਿਆਂ ਪਹਿਲੀ ਵਾਰ ਮੈਂ ਇਸ ਦਾ ਨਾਮ ਸੁਣਿਆ ਤੇ 1975 ਵਿਚ ਪਾਠ ਕੀਤਾ। ਉਦੋਂ ਦਾ ਮੇਰੇ ਮਨ ਵਿਚ ਸੁਫਨਾ ਸੀ ਕਿ ਇਸਦਾ ਪੰਜਾਬੀ ਭਾਸ਼ਾ ਵਿਚ ਅਨੁਵਾਦ ਨਿਹਾਇਤ ਜ਼ਰੂਰੀ ਹੈ। ਪੰਜਾਬ ਵਿਚੋਂ ਸਰਕਦਿਆਂ ਸਰਕਦਿਆਂ ਇਹ ਦੱਖਣੀ ਭਾਰਤ ਵਿਚ ਪੁੱਜਿਆ ਤੇ ਉਥੋਂ ਸ੍ਰੀ ਲੰਕਾ ਗਿਆ। ਦੱਖਣੀ ਭਾਰਤੀਆਂ ਨੇ ਅਤੇ ਲੰਕਾ ਨਿਵਾਸੀਆਂ ਨੇ ਇਸ ਨੂੰ ਆਪਣੀ ਸਿੰਘਲੀ ਭਾਸ਼ਾ ਵਿਚ ਅਨੁਵਾਦ ਵੀ ਕੀਤਾ ਤੇ ਸਟੈਂਡਰਡ ਟੈਕਸਟ ਵੀ ਬਣਾਈ। ਦੁਨੀਆਂ ਦੀ ਵਰਤੋਂ ਵਿਚ ਜਿਹੜੀ ਸੈਂਚੀ ਅਜ ਆਉਂਦੀ ਹੈ, ਉਹ ਲੰਕਾ ਵਾਲੀ ਹੀ ਹੈ। ਰਾਈਸ ਡੇਵਿਡਜ਼ ਅਤੇ ਮੈਕਸਮੂਲਰ ਨੇ ਜਦੋਂ ਅੰਗਰੇਜ਼ੀ ਦੀਆਂ ਦੋ ਜਿਲਦਾਂ ਵਿਚ ਇਸ ਗ੍ਰੰਥ ਦਾ ਸੰਪਾਦਨ ਅਤੇ ਅਨੁਵਾਦ ਕੀਤਾ, ਉਨ੍ਹਾਂ ਨੇ ਲੰਕਾਂ ਦੀਆਂ ਸੈਂਚੀਆਂ ਦਾ ਸਹਾਰਾ ਲਿਆ ਕਿਉਂਕਿ ਹੋਰ ਬੋਲੀਆਂ ਵਿਚ ਪ੍ਰਾਪਤ ਮਿਲਿੰਦ ਪ੍ਰਸ਼ਨ ਦਾ ਆਧਾਰ ਵੀ ਸਿੰਘਲੀ ਗ੍ਰੰਥ ਹੀ ਹਨ। ਲੰਕਾ ਵਿਚ ਮੁੜ ਇਸ ਦਾ ਪਾਲੀ ਅਨੁਵਾਦ ਕਰਕੇ ਬਰਮਾ ਅਤੇ ਸਿਆਮ ਵਿਚ ਸੈਂਚੀਆਂ ਭੇਜੀਆਂ ਗਈਆਂ।

ਮਿਲਿੰਦ ਪਨਹ ਦਾ ਰੁਤਬਾ ਪਾਲੀ ਤ੍ਰਿਪਿਟਿਕ (ਬੋਧ ਧਰਮ ਗ੍ਰੰਥ, ਸੁਤ ਪਿਟਿਕ, ਵਿਨਯ ਪਿਟਿਕ, ਧੱਮ ਪਿਟਿਕ) ਤੋਂ ਬਾਦ ਬਾਕੀ ਸਾਰੇ ਬੋਧ ਸਾਹਿਤ ਤੋਂ ਸ਼੍ਰੋਮਣੀ ਹੈ। ਨਾਗਸੈਨ, ਮਹਾਤਮਾ ਬੁੱਧ ਤੋਂ ਪੰਜ ਸਦੀਆਂ ਬਾਦ ਹੋਇਆ ਤੇ ਨਾਗਸੈਨ ਤੋਂ ਪੰਜ ਸੌ ਸਾਲ ਬਾਦ ਸਰਬਪ੍ਰਣਾਵਤ ਬੋਧ ਵਿਦਵਾਨ ਬੁੱਧਘੋਸ਼ ਹੋਇਆ ਜਿਸ ਦੀ *ਅੱਥਕਥਾ* ਰਚਨਾ ਪੂਰਨ ਸਤਿਕਾਰਯੋਗ ਹੈ। ਵਿਦਵਤਾ ਵਿਚ ਬੁੱਧਘੋਸ਼ ਬਾਬਤ ਕਿਤੇ ਵਿਵਾਦ ਨਹੀਂ, ਪਰ ਆਪਣੇ ਗ੍ਰੰਥ ਵਿਚ ਥਾਂ ਥਾਂ ਉਹ ਨਾਗਸੈਨ ਦਾ ਜ਼ਿਕਰ ਕਰਦਿਆਂ ਲਿਖਦਾ ਹੈ ਕਿ ਉਸਦਾ ਕੋਈ ਮੁਕਾਬਲਾ ਨਹੀਂ, ਉਹ ਸਾਡੀ ਸੁਪਰੀਮ

ਕੋਰਟ ਹੈ। ਜਦੋਂ ਬੁਧਘੋਸ਼ (500 ਏ.ਡੀ.) ਕਿਸੇ ਸਮਕਾਲੀ ਵਿਵਾਦ ਦਾ ਹੱਲ ਕਰਨ ਲਈ ਦਲੀਲ ਛੁੰਹਦਾ ਹੈ, ਜੇਕਰ ਉਸ ਮਸਲੇ ਬਾਰੇ ਉਸਨੂੰ ਨਾਗਸੈਨ ਦੀ ਕੋਈ ਪੰਕਤੀ ਮਿਲ ਜਾਵੇ ਤਦ ਉਹ ਅਗੇ ਸੰਵਾਦ ਤੋਰਦਾ ਹੀ ਨਹੀਂ, ਲਿਖ ਦਿੰਦਾ ਹੈ - ਸਾਡੇ ਵਡੇਰੇ ਨਾਗਸੈਨ ਨੇ ਇਸ ਬਾਰੇ ਫੈਸਲਾ ਕਰ ਦਿਤਾ ਹੈ, ਤਾਂ ਅਸੀਂ ਏਨੇ ਮੂਰਖ ਨਹੀਂ ਕਿ ਆਪਣੇ ਆਪਣੇ ਹੋਰ ਵਿਚਾਰ ਵੀ ਦੇਈਏ। ਮੰਨਿਆ ਗਿਆ ਹੈ ਕਿ ਕੁੱਲ ਬੋਧ ਸਾਹਿਤ ਦੀ ਵਾਰਤਕ ਵਿਚ ਅਤੇ ਦਾਰਸ਼ਨਿਕ ਦਲੀਲ ਯੁਕਤੀ ਵਿਚ ਉਸ ਦੀ ਕਲਾ ਸਿਖਰਲਾ ਮੁਕਾਮ ਛੂੰਹਦੀ ਹੈ।

ਸਿੰਘਲੀ ਭਾਸ਼ਾ ਵਿਚ ਪਹਿਲੀ ਵਾਰ 1877 ਈਸਵੀ ਵਿਚ ਮਿਲਿੰਦ ਪ੍ਰਸ਼ਨ ਅੱਠ ਜਿਲਦਾਂ ਵਿਚ ਛਪਿਆ। ਜਿਨ੍ਹਾਂ ਪੰਜ ਦਾਨੀਆਂ ਨੇ ਇਹ ਕੰਮ ਸਿਰੇ ਚਾੜ੍ਹਿਆ, ਉਹ ਹਨ ਕਰੋਲੀ ਪੀਰੀ, ਅਬਰਾਹਮ ਲਿਵੇਰਾ, ਲੂਈ ਮੇਂਦੀ, ਵਿਜੇਰਤਨ, ਨੰਦੀਮ ਦੀ ਅਮਰਸੇਖਰ ਅਤੇ ਚਾਰਲੀ ਅਰਨੌਲੀ। ਇਸ ਛਾਪ ਦਾ ਖਰੜਾ ਪਾਲੀ ਤੋਂ ਸਿੰਘਲੀ ਵਿਚ ਲੰਕਾ ਦੇ ਰਾਜੇ ਕੀਰਤੀ ਸ੍ਰੀਰਾਗ ਸਿੰਘ ਦੀ ਸਰਪ੍ਰਸਤੀ ਅਧੀਨ 1747 ਈਸਵੀ ਵਿਚ ਤਿਆਰ ਹੋਇਆ ਸੀ ਤੇ ਸਮਕਾਲੀ ਬੋਧ ਵਿਦਵਾਨਾਂ ਨੇ ਇਸ ਵਿਚ ਪੂਰੀ ਤਨਦੇਹੀ ਨਾਲ ਆਪਣਾ ਆਪਣਾ ਹਿੱਸਾ ਪਾਇਆ। ''ਇਹ ਗ੍ਰੰਥ ਜਿਸਦਾ ਕੋਈ ਸਾਨੀ ਨਹੀਂ, ਜੋ ਬੋਧ ਸਿਧਾਂਤ ਸਮਝਣ ਵਿਚ ਗਿਆ ਸਦਾ ਸਹਾਈ ਹੋਵੇਗਾ, ਜਿਸ ਦੇ ਪਾਠ ਕਰਨ ਉਪਰੰਤ ਦੁਵਿਧਾ ਖਤਮ ਹੋਏਗੀ ਤੇ ਗਿਆਨ ਦਾ ਪ੍ਰਕਾਸ਼, ਇਸ ਵਿਚ ਸਮੇਂ ਸਮੇਂ ਉਤਾਰੇ ਕਰਦਿਆਂ ਜੋ ਊਣਤਾਈਆਂ ਸ਼ਾਮਲ ਹੋ ਗਈਆਂ, ਉਹ ਦੂਰ ਕਰਕੇ ਨਵਪ੍ਰਕਾਸ਼ਨ ਦਾ ਕਾਰਜ ਵਿਦਵਾਨ ਮਹੋਤੀ ਵੱਤ ਗੁਣਾਨੰਦ ਕਰਨਗੇ।'' ਇਹ ਐਲਾਨ ਬੋਧ ਸਿੰਘ ਦੇ ਪ੍ਰਮੁੱਖ ਭਿੱਖੂ ਸੰਘਰਾਗ ਵਿਲੀਵਿੱਤ ਸਰਨਨਕਰ ਨੇ ਕੀਤਾ।

ਪਹਿਲੀ ਸਦੀ ਈਸਵੀ ਤੋਂ ਲੈ ਕੇ 1747 ਈਸਵੀ ਤੱਕ ਇਸ ਗ੍ਰੰਥ ਦਾ ਕੋਈ ਇਤਿਹਾਸ ਨਹੀਂ ਮਿਲਦਾ, ਯਾਨੀ ਕਿ ਕਿਸ ਕਿਸ ਵਿਦਵਾਨ ਰਾਹੀਂ ਇਹ ਕਿਸ ਕਿਸ ਦੇਸ ਅਤੇ ਕਿਹੜੀ ਕਿਹੜੀ ਬੋਲੀ ਵਿਚ ਬਾਰੇ ਕੋਈ ਸੰਕੇਤ ਪ੍ਰਾਪਤ ਨਹੀਂ। ਜਿਸ ਥਾਂ ਤੇ ਗ੍ਰੰਥ ਦਾ ਜਨਮ ਹੋਇਆ ਉਥੋਂ ਦੇ ਵਸਨੀਕ ਗ੍ਰੰਥ ਅਤੇ ਗ੍ਰੰਥਕਾਰ ਦੋਹਾਂ ਨੂੰ ਨਹੀਂ ਜਾਣਦੇ। ਸ੍ਰੀ ਲੰਕਾ ਵਿਚ ਇਹ ਲੋਕ ਸਾਹਿਤ ਬਣ ਕੇ ਸਾਖੀਆਂ ਦੇ ਰੂਪ ਵਿਚ ਅੱਜ ਤੱਕ ਸੁਣਾਇਆ ਜਾਂਦਾ ਹੈ। ਹਰੀ ਸਿੰਘ ਨਲੂਏ ਉਪਰ ਫ਼ਖਰ ਕਰਨਾ ਸ਼ੋਭਨੀਕ ਹੈ ਠੀਕ, ਪਰ ਨਾਗਸੈਨ ਦਾ ਨਾਮ ਤੱਕ ਉਡ ਜਾਣਾ ਸ਼ਰਮਨਾਕ ਤੱਥ ਹੈ। ਬੁਧਘੋਸ਼ ਜਦੋਂ ਆਪਣੇ ਗ੍ਰੰਥ ਰਚ ਰਿਹਾ ਸੀ, ਉਸਦੇ ਸਾਹਮਣੇ ਨਾਗਸੈਨ ਦਾ ਗ੍ਰੰਥ ਪਿਆ ਸੀ ਜਿਸ ਵਿਚੋਂ ਉਹ ਹਵਾਲੇ ਤਾਂ ਦਿੰਦਾ ਹੈ ਪਰ ਗ੍ਰੰਥ ਦਾ ਪਿਛਲਾ ਪੰਜ ਸਦੀਆਂ ਦਾ ਇਤਿਹਾਸ ਉਹ ਵੀ ਨਹੀਂ ਦੱਸਦਾ ਕਿ ਕਿਥੋਂ ਕਿਥੋਂ ਇਹ ਉਸ ਤੱਕ ਪੁਜਦਾ ਹੋਇਆ। ਯੋਰਪ ਵਿਚ ਇਸ ਦੀਆਂ ਸੱਤ ਪ੍ਰਮਾਣਿਕ ਹਥ ਲਿਖਤਾਂ ਪਈਆਂ ਹਨ ਜੋ ਸਾਰੀਆਂ ਲੰਕਾਂ ਰਾਹੀਂ ਉੱਥੇ ਪੁੱਜੀਆਂ।

ਇਸ ਗ੍ਰੰਥ ਦੀ ਅਲੋਚਨਾ ਇਹ ਕਹਿਕੇ ਵੀ ਕੀਤੀ ਗਈ ਕਿ ਨਾ ਕੋਈ ਸੰਵਾਦ ਮਿਲਿੰਦ ਅਤੇ ਨਾਗਸੈਨ ਵਿਚ ਹੋਇਆ, ਨਾ ਇਸ ਤਰ੍ਹਾਂ ਦੀ ਕੋਈ ਇਤਿਹਾਸਕ ਘਟਨਾ ਘਟੀ। ਅਪਣੇ ਮੱਤ ਨੂੰ ਦਾਰਸ਼ਨਿਕ ਵਿਧੀ ਰਾਹੀਂ ਹੋਰ ਸਾਫ਼ ਕਰਨ ਹਿਤ ਕਲਪਿਤ ਮੀਟਿੰਗ ਵਿਚ ਕਲਪਿਤ ਪ੍ਰਸ਼ਨ ਅਤੇ ਕਲਪਿਤ ਉੱਤਰ ਘੜ ਲਏ ਗਏ। ਇਸ ਤਰ੍ਹਾਂ ਦਾ ਸਾਹਿਤਕ ਰੁਮਾਂਸ ਹਰੇਕ ਧਰਮ ਵਿਚ ਕਿਤੇ ਵਧ ਕਿਤੇ ਘੱਟ ਚਲਦਾ ਹੀ ਰਹਿੰਦਾ ਹੈ। ਇਸ ਸ਼ੱਕ ਦੇ ਹੱਕ ਵਿਚ ਇਹ ਗਵਾਹੀ ਵੀ ਦਿਤੀ ਜਾਂਦੀ ਹੈ ਕਿ ਗ੍ਰੰਥ ਵਿਚ ਮਿਲਿੰਦ ਦੀ ਥਾਂ ਨਾਗਸੈਨ ਸ਼ਕਤੀਸ਼ਾਲੀ ਨਾਇਕ ਵੱਜੋਂ ਉਭਰਦਾ ਹੈ। ਇਹ ਤਾਂ ਹੋਣਾ ਹੀ ਸੀ। ਪਹਿਲੀ ਗੱਲ ਤਾਂ ਇਹ ਕਿ ਮਿਲਿੰਦ ਦਾਰਸ਼ਨਿਕ ਹੈ ਈ ਨਹੀਂ ਸੀ, ਇਹ ਗੱਲ ਉਹ ਨਾਗਸੈਨ ਦੇ ਸਾਹਮਣੇ ਨਿਰੁੱਤਰ ਹੁੰਦਿਆਂ ਖੁਦ ਸਵੀਕਾਰ ਕਰਦਾ ਹੈ। ਦੂਜਾ, ਬੋਧਾਚਾਰੀਆ ਨੇ ਆਪਣੇ ਗ੍ਰੰਥ ਵਿਚ ਜੇ ਨਾਗਸੈਨ ਨੂੰ ਮਹਾਂਨਾਇਕ ਦਿਖਾਇਆ ਹੈ, ਮਿਲਿੰਦ ਨੂੰ ਨਹੀਂ ਤਾਂ ਇਸ ਦੀ ਮਹੱਤਤਾ ਘੱਟ ਕਿਵੇਂ ਗਈ? ਸਗੋਂ ਮੈਂ ਇਸ ਨੂੰ ਬਹਾਦਰੀ ਮੰਨਦਾ ਹਾਂ ਕਿ ਨਾਗਸੈਨ ਸਮੇਤ ਬਾਕੀ ਭਿੱਖੂ ਮਿਲਿੰਦ ਦੀ ਪਰਜਾ ਹਨ। ਅਜੋਕੇ ਵਿਦਵਾਨਾ ਵਰਗੇ ਹੁੰਦੇ ਤਦ ਉਹ ਮਹਾਰਾਜੇ ਦਾ ਗੁਣਗਾਇਨ ਰੱਜ ਕੇ ਕਰਦੇ। ਉਹ ਨਾਗਸੈਨ ਨੂੰ ਸਲਾਮ ਕਰਦੇ ਹਨ, ਮਿਲਿੰਦ ਦਾ ਥਾਂ ਨੂੰ ਅਕਲ ਇਲਮ ਵਿਚ ਦੂਜੇ ਥਾਂ ਤੇ ਰੱਖਿਆ ਹੈ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਜਿਨ੍ਹਾਂ ਦਿਨਾਂ ਵਿਚ ਗ੍ਰੰਥ ਦੀ ਰਚਨਾ ਹੋਈ, ਉਦੋਂ ਯੂਨਾਨੀ ਮੀਨਾਂਦਰ ਉਤਰ ਪੱਛਮੀ ਭਾਰਤ ਦਾ ਮਾਲਕ ਸੀ। ਉਸਦਾ ਨਾਮ ਮਿਲਿੰਦ ਲਿਖ ਦੇਣਾ ਇਥੋਂ ਦੇ ਭਾਸ਼ਾਈ ਰੁਝਾਣਾ ਦਾ ਨਤੀਜਾ ਹੈ। ਸੰਸਕ੍ਰਿਤ ਦੇ ਚੰਦ੍ਰ ਨੂੰ ਚੰਦ, ਇੰਦ੍ਰ ਨੂੰ ਇੰਦ (ਕੇਤੇ ਇੰਦ ਚੰਦ ਸੂਚ ਕੇਤੇ – ਜਪੁਜੀ) ਲਿਖਣ ਦਾ ਰਿਵਾਜ ਹੈ। ਇਥੇ ਤਾਂ ਦਿਮਿਤ੍ਰੀਓਸ ਬਦਲ ਕੇ ਦੇਵਮੰਤੀ ਨਾਮ ਹੋ ਗਿਆ ਸੀ। ਪਲੂਟਾਰਕ ਨੇ ਮਿਲਿੰਦ ਦਾ ਜ਼ਿਕਰ ਬਹੁਤ ਸਤਿਕਾਰ ਨਾਲ ਕੀਤਾ ਹੈ ਤੇ ਲਿਖਿਆ ਹੈ ਕਿ ਫੁਲ ਚੁਗਣ ਦੀ ਰਸਮ ਵੇਲੇ ਮਿਲਿੰਦ ਸਮੇਤ ਬਹੁਤ ਸਾਰੇ ਰਾਜਿਆਂ ਨੇ ਅਸਥੀਆਂ ਵਿਚੋਂ ਹਿੱਸਾ ਮੰਗਿਆ ਤਾਂ ਕਿ ਉਹ ਉਨ੍ਹਾਂ ਉਪਰ ਬੋਧਸਤੂਪ ਉਸਾਰ ਸਕਣ। ਇਹ ਮਾਣ ਇਸ ਤੋਂ ਪਹਿਲਾਂ ਕੇਵਲ ਸਿਧਾਰਥ ਦੀਆਂ ਅਸਥੀਆਂ ਵਕਤ ਹੋਇਆ ਸੀ। ਇਸ ਤੱਥ ਤੋਂ ਇਹ ਸੰਕੇਤ ਵੀ ਮਿਲਦਾ ਹੈ ਕਿ ਨਾਗਸੈਨ ਦੇ ਪ੍ਰਭਾਵ ਅਧੀਨ ਮਿਲਿੰਦ ਬੋਧੀ ਹੋ ਗਿਆ ਹੋਵੇ ਕਿਉਂਕਿ ਅਸਥੀਆਂ ਲਿਜਾਣ ਦਾ ਉਦੇਸ਼ ਧਾਰਮਿਕ ਹੈ ਸਿਆਸੀ ਨਹੀਂ।

ਹੁਣ ਤੱਕ ਮਿਲਿੰਦ ਦੇ 22 ਸਿੱਕੇ ਮਿਲੇ ਹਨ ਜੋ ਕਾਬਲ, ਮਥਰਾ ਕਸ਼ਮੀਰ ਅਤੇ ਗੁਜਰਾਤ ਤੱਕ ਦੇ ਇਲਾਕਿਆਂ ਤੱਕ ਫੈਲੇ ਹੋਏ ਸਨ। ਅੱਠ ਸਿੱਕਿਆਂ ਉਪਰ ਮਿਲਿੰਦ ਦੀ ਅਰਥੀ ਉਕਰੀ ਹੋਈ ਹੈ ਜਿਸਦਾ ਅਰਥ ਹੋਇਆ ਕਿ ਮੌਤ ਉਪਰੰਤ ਵੀ ਉਸਦਾ ਸਤਿਕਾਰ ਹੋਇਆ ਤੇ ਸਿੱਕਾ ਚੱਲਿਆ। ਜੁਆਨ ਮਿਲਿੰਦ ਤੋਂ ਲੈਕੇ ਬਜ਼ੁਰਗ ਮਿਲਿੰਦ ਦੇ ਚਿਹਰੇ ਹਨ। ਸਿੱਕਿਆਂ ਦੇ ਇਕ ਪਾਸੇ ਯੂਨਾਨੀ ਤੇ ਦੂਜੇ ਪਾਸੇ ਪਾਲੀ ਲਿਖਤ ਹੈ। ਛਾਲ ਮਾਰਦਾ ਘੋੜਾ, ਡਾਲਫਿਨ ਮੱਛੀ, ਦੇਵਤਾ, ਦੋ ਘਮੰਡਾਂ ਵਾਲਾ ਉਠ, ਚਿੰਘਾੜਦਾ ਹਾਥੀ, ਰਿੱਛ, ਪਹੀਆ ਅਤੇ ਰੁੱਖ ਦਾ ਪੱਤਾ ਆਦਿਕ ਚਿੰਨ੍ਹ ਵਖ ਵਖ ਸਿੱਕਿਆਂ ਉਪਰ ਹਨ। ਉੱਲੂ ਅਤੇ ਬਲਦ ਦਾ ਸਿਰ ਵੀ ਹੈ। ਪਹੀਏ ਨੂੰ ਛੱਡ ਕੇ ਕੋਈ ਚਿੰਨ੍ਹ ਬੋਧੀ ਨਹੀਂ, ਲੋਕ-ਵੇਦਿਕ ਹਨ।

ਨਾਗਸੈਨ ਨੇ ਜਿਨ੍ਹਾਂ ਦਰਿਆਵਾਂ ਦਾ ਜ਼ਿਕਰ ਕੀਤਾ ਹੈ, ਉਹ ਹਨ ਗੰਗਾ, ਜਮਨਾ, ਰਾਵੀ, ਬਿਆਸ, ਝਨਾ, ਸਰਸਵਤੀ। ਮੈਕਸਮੂਲਰ ਦਾ ਪੱਕਾ ਦਾਅਵਾ ਹੈ ਕਿ ਉਹ ਪੰਜਾਬ ਦਾ ਵਾਸੀ ਸੀ। ਉਸਦੀ ਸਹੀ ਜਨਮ ਭੂਮੀ, ਯਾਨੀ ਕਿ ਕਿਸ ਸ਼ਹਿਰ ਕਿਸ ਪਿੰਡ ਦਾ ਸੀ ਬਾਬਤ ਕੋਈ ਪਤਾ ਨਹੀਂ ਪਰ ਪੰਜਾਬੀ ਹੋਣ ਬਾਬਤ ਸ਼ੱਕ ਨਹੀਂ। ਮੈਕਸਮੂਲਰ ਉਸਨੂੰ ਸ਼ਾਂਤ ਸਾਗਰ ਵਿਚ ਤੈਰਦਾ ਹੋਇਆ ਵੱਡਾ ਤੇ ਭਾਰਾ ਜਹਾਜ਼ ਆਖਦਾ ਹੈ ਜਿਹੜਾ ਡੋਲਦਾ ਨਹੀਂ, ਜਿਸ ਨੂੰ ਦਿਸ਼ਾ ਦਾ ਭੁਲੇਖਾ ਨਹੀਂ ਤੇ ਜਿਸ ਵਿਚ ਸਵਾਰ ਮੁਸਾਫ਼ਰ ਅਤੇ ਉਨ੍ਹਾਂ ਦਾ ਸਾਮਾਨ ਸੁਰੱਖਿਅਤ ਹੈ। ਇਹ ਕਾਫਲਾ ਮੁਕਤੀਦੁਆਰ ਤੱਕ ਪੁੱਜਣ ਵਾਸਤੇ ਦ੍ਰਿੜ੍ਹ ਹੈ।

ਕਿਤਾਬ ਦੇ ਪਹਿਲੇ ਅਧਿਆਇ ਦਾ ਨਾਮ ਹੈ *ਬਾਹਿਰ ਕਥਾ,* ਭਾਵ ਮੂਲ ਪਾਠ ਨਾਲ ਇਸ ਦਾ ਸਿੱਧਾ ਸਬੰਧ ਨਹੀਂ, ਇਹ ਆਲੇ ਦੁਆਲੇ ਦੀ ਜਾਣ ਪਛਾਣ ਹੈ ਜਿਹੜੀ ਸਹਿਜੇ ਸਹਿਜੇ ਵਿਸ਼ੇ ਵੱਲ ਵਧੇਗੀ। ਬਾਹਿਰ, ਭਾਵ ਬਾਹਰਲੀ। ਵਸਤੂ ਦੇ ਦੁਆਲੇ ਪਰਿਕਰਮਾ ਕਰਾਂਗੇ, ਵਸਤੂ ਦੇ ਅੰਦਰ ਪ੍ਰਵੇਸ਼ ਕਰਨਾ ਅਜੇ ਦੂਰ ਹੈ। ਸੁਹਣੀ ਧਰਤੀ, ਸੁਹਣੀਆਂ ਵਾਦੀਆਂ, ਬਾਗ, ਪਾਣੀ ਦੀ ਕੋਈ ਘਾਟ ਨਹੀਂ, ਚਰਾਂਦਾਂ, ਝੀਲਾਂ, ਤਲਾਬਾਂ, ਦਰਿਆਵਾਂ, ਪਹਾੜੀਆਂ ਅਤੇ ਜੰਗਲਾਂ ਵਿਚਕਾਰ ਘਿਰਿਆ ਹੋਇਆ ਸੁਰਗ ਹੈ ਇਹ। ਸਿਆਣੇ ਨੱਕਾਸ਼ਾਂ ਨੇ ਇਸਦੇ ਡਿਜ਼ਾਈਨ ਸੰਵਾਰੇ ਹਨ। ਲੋਕਾਂ ਨੂੰ ਪਤਾ ਨਹੀਂ ਕਿ ਜ਼ਿਆਦਤੀ ਕੀ ਹੁੰਦੀ ਹੈ, ਕੋਈ ਦੁਸ਼ਮਣ ਨਹੀਂ, ਤਕਲੀਫ ਨਹੀਂ। ਸੁਰੱਖਿਆ ਹਿਤ ਦੀਵਾਰ ਹੈ, ਉਚੇ ਮੀਨਾਰ ਅਤੇ ਬੁਲੰਦ ਦਰਵਾਜੇ ਹਨ। ਵਿਚਕਾਰ ਸਫੈਦ ਰੰਗ ਦਾ ਸ਼ਾਹੀ ਮਹੱਲ ਹੈ, ਇਕਦਮ ਸ਼ਾਂਤ।

ਗਲੀਆਂ, ਚੌਕ ਅਤੇ ਬਾਜ਼ਾਰ ਸਵੱਛ ਵਿਉਂਤਬੰਦੀ ਦਾ ਨਤੀਜਾ ਹਨ। ਕੀਮਤੀ ਸਾਮਾਨ ਨਾਲ ਦੁਕਾਨਾ ਭਰੀਆਂ ਭਕੁੰਨੀਆਂ ਹਨ। ਹਿਮਾਲਾ ਪਰਬਤ ਵਾਂਗ ਆਕਾਸ਼ ਛੁੰਹਦੀਆਂ ਇਮਾਰਤਾਂ ਹਨ। ਗਲੀਆਂ ਵਿਚੋਂ ਦੀ ਹਾਥੀ, ਘੋੜੇ, ਰਥ, ਪੈਦਲ ਮਰਦ, ਸੁਣੱਖੀਆਂ ਔਰਤਾਂ ਦੇ ਝੁੰਡ ਚਲਦੇ ਦਿਸਣਗੇ। ਬ੍ਰਾਹਮਣ, ਅਮੀਰਜ਼ਾਦੇ, ਕਾਰੀਗਰ ਤੇ ਨੌਕਰ, ਹਰ ਤਰ੍ਹਾਂ ਦੇ ਲੋਕ। ਜਿਹੜੇ ਮਰਜ਼ੀ ਧਰਮ ਦਾ ਵਿਦਵਾਨ ਇਥੇ ਪੁੱਜੇ, ਖਿੜੇ ਹੋਠਾਂ ਨਾਲ ਮਧੁਰ ਬੋਲਾਂ ਨਾਲ, ਉਸਦਾ ਸੁਆਗਤ ਹੁੰਦਾ ਹੈ। ਬਨਾਰਸ ਦੀ ਮਖਮਲ ਤੋਂ ਲੈਕੇ ਹਰ ਤਰ੍ਹਾਂ ਦਾ ਕੱਪੜਾ, ਇਤਰ, ਫੁੱਲ ਸਜੇ ਦਿਸਣਗੇ।

ਹਰੇਕ ਤਰ੍ਹਾਂ ਦੇ ਗਹਿਣਿਆਂ ਅਤੇ ਸਜਾਵਟਾਂ ਨਾਲ ਭਰੀਆਂ ਦੁਕਾਨਾਂ ਹਨ, ਕੁਸ਼ਲ ਵਪਾਰੀ ਹਨ। ਤਾਂਬੇ, ਪੱਥਰ, ਚਾਂਦੀ ਅਤੇ ਸੋਨੇ ਦੇ ਲਿਸ਼ਕਾਰੇ ਅਸਮਾਨ ਨੂੰ ਚੁੰਧਿਆ ਰਹੇ ਹਨ, ਖ਼ਜ਼ਾਨੇ ਹੀ ਖਜ਼ਾਨੇ। ਖਾਣ ਪੀਣ ਦੀਆਂ ਚੀਜ਼ਾਂ ਦੇ ਸਟੋਰ ਨੱਕੋ ਨੱਕ ਭਰੇ ਹੋਏ ਹਨ, ਮਿਠਾਈਆਂ ਅਤੇ ਸ਼ਰਬਤਾਂ ਦੀ ਭਰਮਾਰ। ਮੁਕਾਬਲਾ ਕਰਨਾ ਹੋਵੇ ਤਾਂ ਧਨਵਾਨ ਇਹ ਉੱਤਰਾਕੁਰੂ ਵਰਗਾ ਤੇ ਸ਼ਾਨ, ਦੇਵਤਿਆਂ ਦੇ ਸ਼ਹਿਰ ਅਲਕਮੰਡ ਜਿਹੀ ਹੈ।

ਸਿਆਲਕੋਟ ਬਾਬਤ ਉਕਤ ਕਥਨ ਤੋਂ ਬਾਦ ਨਾਗਸੈਨ ਲਿਖਦਾ ਹੈ - ਛੇ ਖੰਡਾਂ ਵਿਚ ਅਸੀਂ ਅਪਨਾ ਗ੍ਰੰਥ ਵੰਡਾਂਗੇ:

1. ਪਹਿਲਾ ਭਾਗ ਪੁੱਬ-ਕਥਾ (ਪੁੱਬ-ਜੋਗ ਸ਼ਬਦ ਵੀ ਵਰਤਿਆ ਹੈ, ਭਾਵ ਪਿਛਲੇ ਜਨਮ ਦੀ ਕਹਾਣੀ)
2. ਮਿਲਿੰਦ ਦੇ ਆਮ ਪ੍ਰਸ਼ਨ
3. ਪ੍ਰਮੁੱਖ ਹਸਤੀਆਂ ਬਾਬਤ ਪ੍ਰਸ਼ਨ
4. ਆਪਾਵਿਰੋਧੀ ਕਥਨਾ ਬਾਬਤ ਪ੍ਰਸ਼ਨ
5. ਅਸਪਸ਼ਟ ਸਮੱਸਿਆਵਾਂ ਬਾਬਤ ਸੰਵਾਦ
6. ਉਹ ਪ੍ਰਸ਼ਨ ਜਿਹੜੇ ਰੂਪਕਾਂ ਨਾਲ ਸਬੰਧਤ ਹਨ।

ਪਿਛਲੀ ਕਥਾ (ਭਾਵ ਨਾਗਸੈਨ ਦੇ ਪਿਛਲੇ ਜਨਮ ਦੀ ਕਹਾਣੀ) ਇਥੋਂ ਸ਼ੁਰੂ ਹੁੰਦੀ ਹੈ:

'ਬਹੁਤ ਲੰਮਾ ਸਮਾਂ ਪਹਿਲਾਂ ਗੰਗਾ ਦਰਿਆ ਕਿਨਾਰੇ ਬੋਧ ਆਸ਼ਰਮ ਹੋਇਆ ਕਰਦਾ ਸੀ ਜਿਥੇ ਭਿੱਖੂ ਧਰਮ ਅਤੇ ਵਿਦਿਆ ਗ੍ਰਹਿਣ ਕਰਿਆ ਕਰਦੇ। ਆਸ਼ਰਮ ਦੀ ਸਫ਼ਾਈ ਕਰਨ ਹਿਤ ਇਕ ਉਪਾਸ਼ਕ ਨਿੱਤਨੇਮ ਅਨੁਸਾਰ ਹੱਥ ਵਿਚ ਝਾੜੂ ਲੈਕੇ ਸਵੇਰਸਾਰ ਆਉਂਦਾ। ਉਸਦੇ ਹੋਠਾਂ ਉਪਰ ਬੁੱਧ ਦਾ ਸਿਮਰਨ ਹੁੰਦਾ ਤੇ ਹੱਥ ਕੰਮ ਵਿਚ ਮਗਨ ਹੁੰਦੇ। ਕੂੜੇ ਦਾ ਢੇਰ ਆਸ਼ਰਮ ਵਲ ਵਧਦਾ ਆ ਰਿਹਾ ਸੀ। ਇਸ ਅਨਪੜ੍ਹ ਸਫਾਈ ਸੇਵਕ ਨੂੰ ਕਿਨੀ ਵਾਰ ਕਿਹਾ ਕਿ ਕੂੜਾ ਪਰੇ ਸੁੱਟੇ ਤੇ ਵਧਿਆ ਢੇਰ ਪਿਛੇ ਹਟਾ ਦਏ ਪਰ ਉਸਨੇ ਗੱਲ ਗੌਲੀ ਨਾਂ। ਦੋ ਤਿੰਨ ਵਾਰ ਕਹਿਣ ਤੇ ਵੀ ਅਸਰ ਨਾ ਹੋਇਆ ਤਾਂ ਮਹਾਂਸੈਨ (ਨਾਗਸੈਨ ਦਾ ਪੂਰਬਲਾ ਨਾਮ) ਨੇ ਉਸਦੇ ਮੂੰਹ ਤੇ ਝਾੜੂ ਮਾਰਿਆ। ਇਹ ਜਾਹਲ ਬੰਦਾ ਢੇਰ ਪਰੇ ਵੀ ਹਟਾਈ ਗਿਆ, ਨਾਲੇ ਰੋਂਦਾ ਰੋਂਦਾ ਇਉਂ ਕਹੀ ਜਾਂਦਾ ਸੀ - ''ਹਰੇਕ ਜਨਮ ਵਿਚ ਬਾਰ ਬਾਰ ਸਫਾਈ ਕਰਦਾ ਰਿਹਾ ਤਾਂ ਮੈਨੂੰ ਨਿਰਵਾਣ ਮਿਲੇਗਾ, ਮੈਂ ਸੂਰਜ ਵਾਂਗ ਚਮਕਾਂਗਾ ਇਕ ਦਿਨ।''

ਕੰਮ ਮੁਕਾ ਕੇ ਉਹ ਗੰਗਾ ਵਿਚ ਇਸ਼ਨਾਨ ਕਰਨ ਗਿਆ। ਪੂਰੀ ਤਾਕਤ ਨਾਲ ਗਰਜਦਾ ਹੋਇਆ ਦਰਿਆ ਭਰਿਆ ਵਗਿਆ ਜਾਂਦਾ ਦੇਖਕੇ ਉਸਨੇ ਕਿਹਾ, ''ਹੇ ਸਾਕਯਮੁਨੀ ਪਿਤਾ, ਹਰ ਜਨਮ ਵਿਚ ਸੇਵਾ ਕਰਾਂਗਾ, ਸਹੀ ਗੱਲ ਨੂੰ ਸਹੀ ਕਹਾਂਗਾ, ਸਮੇਂ ਸਿਰ ਕਹਾਂਗਾ ਜੋ ਮਰਜੀ ਮੇਰੇ ਨਾਲ ਬੀਤੇ, ਕੀ ਤੂੰ ਮੈਨੂੰ ਇਸ ਦਰਿਆ ਜਿੰਨੀ ਤਾਕਤ ਦਏਂਗਾ ਫੇਰ?''

ਜਿਸ ਭਿੱਖੂ ਨੇ ਸਫ਼ਾਈ ਸੇਵਕ ਨੂੰ ਕੁੱਟਿਆ, ਉਸਨੇ ਉਸਦੇ ਇਹ ਬੋਲ ਸੁਣੇ ਤਾਂ ਹੈਰਾਨ ਹੋ ਗਿਆ ਕਿ ਇਹ ਫਜ਼ੂਲ ਜਿਹਾ ਜਾਹਲ ਬੰਦਾ ਕੀ ਕੀ ਮੰਗ ਰਿਹਾ ਹੈ। ਉਸਦੇ ਮਨ ਵਿਚ ਆਇਆ ਕਿ ਮੈਂ ਵੀ ਇਸੇ ਵਾਂਗ ਅਰਦਾਸ ਕਰਾਂ, ਇਹਦੇ ਬੋਲ ਬਰਕਤ ਵਾਲੇ ਹਨ। ਇਸ਼ਨਾਨ ਕਰਕੇ ਭਿੱਖੂ ਨੇ ਅਰਦਾਸ ਕੀਤੀ - ਹੇ ਸਿਧਾਰਥ

ਪਿਤਾ, ਹਰ ਜਨਮ ਵਿਚ ਮੈਨੂੰ ਇਹ ਤਾਕਤ ਦੇਹ ਕਿ ਮੈਂ ਡੂੰਘੇ ਰਹੱਸ ਪ੍ਰਗਟ ਕਰ ਸਕਾਂ, ਮੁਸ਼ਕਲ ਤੋਂ ਮੁਸ਼ਕਲ ਸਵਾਲ ਦਾ ਉੱਤਰ ਮੇਰੇ ਕੋਲ ਹੋਵੇ। ਦਰਿਆ ਜਿਵੇਂ ਹਰੇਕ ਵਸਤੂ ਨੂੰ ਰੋੜ੍ਹ ਲਿਜਾਂਦਾ ਹੈ, ਮੇਰੇ ਵਹਾਅ ਵਿਚ ਸਭ ਵਹਿ ਜਾਣ।''

ਦੋਵਾਂ ਦੀਆਂ ਪ੍ਰਾਰਥਨਾਵਾਂ ਨਾਲ ਬੁੱਧ ਪ੍ਰਸੰਨ ਹੋਇਆ, ਕਿਹਾ - ਇਹ ਦੁਨੀਆਂ ਵਿੱਚ ਫੇਰ ਜਾਣਗੇ। ਸੂਖਮ ਬੋਧ-ਕਾਨੂੰਨ ਅਤੇ ਦਰਸ਼ਨ ਦੀਆਂ ਅਣਖੁੱਲ੍ਹੀਆਂ ਗੰਢਾਂ ਖੋਲ੍ਹਣਗੇ, ਇਨ੍ਹਾਂ ਦੋਹਾਂ ਦੇ ਸਵਾਲ ਅਤੇ ਜਵਾਬ ਰੂਪਕਾਂ ਅਤੇ ਅਲੰਕਾਰਾਂ ਦੀ ਬਾਰਸ਼ ਕਰਨਗੇ। ਸਮਾਂ ਬੀਤਣ ਨਾਲ ਜਿਹੜਾ ਹਨੇਰਾ ਹੋ ਜਾਏਗਾ, ਇਹ ਦੋਵੇਂ ਫੇਰ ਚਾਨਣ ਕਰਨਗੇ।

ਬੁੱਧ ਦੀ ਅਸੀਸ ਨਾਲ ਜਾਹਲ ਸਫਾਈ ਸੇਵਕ ਮੁੜ ਜਨਮ ਲੈਕੇ ਸਿਆਲਕੋਟ ਦਾ ਬਾਦਸ਼ਾਹ ਹੋਇਆ ਜਿਸਦਾ ਨਾਮ ਮਿਲਿੰਦ ਸੀ। ਵੱਡਾ ਪਾਰਖੂ, ਵਿਦਵਾਨ ਪੁਰਖ, ਭੂਤ ਭਵਿੱਖ ਬਾਬਤ ਹੋਰ ਵੀ ਜਾਣਨ ਲਈ ਉਤਾਵਲਾ, ਖਟਦਰਸ਼ਨ, ਗਣਿਤ, ਸੰਗੀਤ, ਹਿਕਮਤ, ਵੇਦ, ਪੁਰਾਣ ਅਤੇ ਇਤਿਹਾਸ ਦਾ ਗਿਆਤਾ ਸੀ। ਯੁੱਧ ਨੀਤੀ ਅਤੇ ਰਾਜਨੀਤੀ ਤਾਂ ਉਸਦਾ ਕਿੱਤਾ ਹੀ ਸੀ, ਉਸ ਨੂੰ ਸ਼ਾਇਰੀ, ਜਾਦੂ ਅਤੇ ਨਛੱਤਰਾਂ ਦਾ ਗਿਆਨ ਸੀ। ਉਸ ਨਾਲ ਵਿਚਾਰ ਵਟਾਂਦਰਾ ਕਰਨਾ ਦੁਰਗਮ ਕਾਰਜ ਸੀ। ਭਾਰਤ ਦੇਸ ਵਿਚ ਉਸ ਵਰਗੀ ਜਿਸਮਾਨੀ ਤਾਕਤ, ਫੁਰਤੀ ਅਤੇ ਧਨ ਵੀ ਹੋਰ ਕਿਸੇ ਪਾਸ ਨਹੀਂ ਸੀ। ਸੈਨਾਵਾਂ ਦੀ ਗਿਣਤੀ ਨਹੀਂ ਸੀ।

ਇਕ ਦਿਨ ਆਲੇ ਦੁਆਲੇ ਬੈਠੇ ਰਾਜਦਰਬਾਰੀਆਂ ਨੂੰ ਉਸਨੇ ਕਿਹਾ - ਮੇਰੀ ਜਗਿਆਸਾ ਸਤੁੰਸ਼ਟ ਕਰਨ ਵਾਲਾ ਕੋਈ ਵਿਦਵਾਨ ਨਹੀਂ ਦਿਸਦਾ। ਰਾਜਮੰਤਰੀ ਨੇ ਹਉਕਾ ਲੈ ਕੇ ਕਿਹਾ - ਹਾਂ ਮਹਾਰਾਜ। ਸਿਆਲਕੋਟ ਵਿਦਵਾਨਾਂ ਤੋਂ ਸੱਖਣਾ ਹੋ ਗਿਆ ਹੈ।

ਹਿਮਾਲਾ ਵਿਚ ਤਪੱਸਿਆ ਕਰਦੇ ਬੋਧ ਸਾਧੂਆਂ ਪਾਸ ਇਹ ਖਬਰ ਪੁੱਜੀ। ਇਹ ਉਹ ਭਿੱਖੂ ਸਨ ਜਿਹੜੇ ਜੀਵਨ ਮੁਕਤ ਹੋ ਚੁਕੇ ਸਨ। ਜੁਗੰਧਰ ਪਰਬਤ ਉਪਰ ਅਸੱਗੁਤ ਨੇ ਸਭਾ ਬੁਲਾਈ ਤੇ ਕਿਹਾ - ਭਾਈਓ, ਕੋਈ ਹੈ ਅਜਿਹਾ ਜਿਹੜਾ ਮਿਲਿੰਦ ਦੇ ਸ਼ੰਕੇ ਨਵਿਰਤ ਕਰ ਸਕੇ ?

ਸਭ ਪਾਸੇ ਖਾਮੋਸ਼ੀ ਛਾ ਗਈ। ਦੂਜੀ ਫ਼ਿਰ ਤੀਜੀ ਵਾਰ ਅਸੱਗੁਤ ਨੇ ਸਵਾਲ ਕੀਤਾ ਪਰ ਨਿਰੁੱਤਰ। ਫਿਰ ਉਸਨੇ ਸੰਘ ਨੂੰ ਸੰਬੋਧਨ ਕਰਦਿਆਂ ਕਿਹਾ - ਸਵਰਗ ਵਿਚ ਵਿਗਿਆਂਤ ਮਹਲ ਦੇ ਪੂਰਬਲੀ ਹਵੇਲੀ ਕੇਤਮਤੀ ਵਿਚ ਮੁਕਤ ਹੋਇਆ ਦੇਵ ਰਹਿੰਦਾ ਹੈ ਜਿਸਦਾ ਨਾਮ ਮਹਾਂਸੈਨ ਹੈ। ਸਿਰਫ਼ ਉਹੀ ਅਜਿਹਾ ਸਮਰੱਥਾਵਾਨ ਹੈ।

ਬ੍ਰਹਮ ਗਿਆਨੀਆਂ ਦੀ ਇਹ ਸਭਾ ਉਡੀ ਤਾਂ ਕੇ ਸੁਰਗ ਵਿਚ ਮਹਾਂਸੈਨ ਦੇ ਦਰਬਾਰ ਵਿੱਚ ਹਾਜ਼ਰ ਹੋਵੇ। ਦੇਵਾਂ ਦੇ ਰਾਜੇ ਸੱਕ ਨੇ ਪੁੱਛਿਆ - ਮਾਤਲੋਕ ਦੇ ਸਾਧੂਆਂ ਦੀ ਮੰਡਲੀ ਇਧਰ ਆਕਾਸ਼ ਲੋਕ ਵਲ ਕੀ ਕਰਨ ਆ ਰਹੀ ਹੈ ਅਸੱਗੁਤ?

ਅਸੱਗੁਤ ਨੇ ਕਿਹਾ - ਧਰਤੀ ਉਪਰ ਵਡਪਰਤਾਪੀ ਰਾਜਾ ਮਿਲਿੰਦ ਖੁਦ ਵਿਦਵਾਨ ਹੈ ਅਤੇ ਹੋਰ ਜਾਣਨ ਦਾ ਇਛੁਕ ਹੈ ਮਹਾਰਾਜ। ਕੋਈ ਉਸ ਦੀ ਪਿਆਸ ਬੁਝਾਉਣ ਵਾਲਾ ਉਥੇ ਨਹੀਂ। ਸੱਕ ਨੇ ਕਿਹਾ - ਇਥੇ ਮਹਾਂਸੈਨ ਨਾਮ ਦਾ ਦੇਵ ਇਸ ਕਾਬਲ ਹੈ। ਪਰ ਮਿਲਿੰਦ ਦੀ ਜਗਿਆਸਾ ਪੂਰਤੀ ਲਈ ਉਸ ਨੂੰ ਫਿਰ ਮਨੁੱਖਾ ਜਨਮ ਧਾਰਨ ਕਰਨਾ ਪਵੇਗਾ।

ਇਸ ਮੰਡਲੀ ਸਮੇਤ ਸੱਕ ਮਹਾਸੈਨ ਪਾਸ ਗਿਆ, ਗਲਵਕੜੀ ਪਾਕੇ ਮਿਲਿਆ ਤੇ ਕਿਹਾ, ਇਨ੍ਹਾਂ ਸਾਧੂਆਂ ਦੀ ਬੇਨਤੀ ਹੈ ਕਿ ਇਕ ਵਾਰ ਫੇਰ ਧਰਤੀ ਉਪਰ ਜਾਓ ਮਹਾਸੈਨ। ਮਹਾਸੈਨ ਨੇ ਕਿਹਾ – ਨਾ ਭਰਾਓ। ਕਰਮਾ ਤੋਂ ਮਸਾਂ ਛੁਟਕਾਰਾ ਮਿਲਿਆ ਹੈ। ਕਿਉਂ ਉਸੇ ਖੱਪਖਾਨੇ ਵਿਚ ਮੁੜੀਏ ਜਿਥੋਂ ਮਿਹਨਤ ਕਰਕੇ ਨਿਕਲੇ?

ਸੱਕ ਅਤੇ ਅਸੱਗੁਤ ਨੇ ਕਿਹਾ – ਕਿਰਪਾਲੂ ਹੋਵੋ ਮਹਾਂਸੈਨ। ਸਾਨੂੰ ਨਹੀਂ, ਸੰਘ ਨੂੰ, ਧਰਮ ਨੂੰ ਤੁਹਾਡੀ ਲੋੜ ਹੈ। ਤੁਹਾਡੇ ਜਿਹਾ ਕੋਈ ਹੋਰ ਹੁੰਦਾ ਅਸੀਂ ਉਸ ਪਾਸ ਚਲੇ ਜਾਂਦੇ। ਤਥਾਗਤ ਦੇ ਧਰਮ ਨੂੰ ਮੁੜ ਤੋਂ ਸੁਰਜੀਤ ਕਰਨ ਲਈ ਮਾਤਲੋਕ ਵਿਚ ਪਧਾਰੋ ਮਹਾਂਸੈਨ।

ਦਿਆਲੂ ਮਹਾਂਸੈਨ ਇਸ ਲਈ ਮੰਨ ਗਿਆ ਕਿਉਂਕਿ ਸੰਘ ਨੂੰ ਉਸ ਦੀ ਸੇਵਾ ਚਾਹੀਦੀ ਸੀ। ਅਸੱਗੁਤ ਨੇ ਰੋਹਣ ਨੂੰ ਕਿਹਾ – ਕਜੰਗਲ ਨਾਮ ਦੇ ਪਿੰਡ ਵਿਚ ਇਕ ਬ੍ਰਾਹਮਣ ਰਹਿੰਦਾ ਹੈ ਜਿਸਦਾ ਨਾਮ ਸੋਨੁੱਤਰ ਹੈ। ਉਸਦੇ ਘਰ ਬੇਟਾ ਪੈਦਾ ਹੋਵੇਗਾ ਜਿਸਦਾ ਨਾਮ ਉਹ ਨਾਗਸੈਨ ਰੱਖਣਗੇ। ਸੱਤ ਸਾਲ ਦਸ ਮਹੀਨੇ ਉਸਦੇ ਘਰ ਭਿਖਿਆ ਮੰਗਣ ਜਾਈਂ ਹਰ ਰੋਜ਼। ਇਸ ਤਰ੍ਹਾਂ ਦਾ ਸਬੱਬ ਬਣੇਗਾ ਕਿ ਤੇਰੇ ਰਾਹੀਂ ਉਹ ਬੱਚਾ ਸੰਘ ਵਿਚ ਦਾਖ਼ਲ ਹੋਵੇ। ਜਦੋਂ ਉਹ ਸੰਘਪ੍ਰਵੇਸ਼ ਕਰ ਲਵੇ ਤਦ ਤੇਰੀ ਜ਼ਿੰਮੇਵਾਰੀ ਖ਼ਤਮ ਹੋਵੇਗੀ।

ਸੋਨੁੱਤਰ ਦੀ ਔਰਤ ਦੇ ਪੁੱਤਰ ਜੰਮਿਆ ਤਾਂ ਤਿੰਨ ਕਰਾਮਾਤਾਂ ਹੋਈਆਂ। ਹਥਿਆਰ ਅੱਗ ਦੀਆਂ ਲਪਟਾਂ ਵਿਚ ਜਲ ਗਏ, ਕਾਲ ਪਿਆ ਹੋਇਆ ਸੀ, ਜਮ ਕੇ ਬਾਰਸ਼ ਹੋਈ ਤੇ ਭਰਪੂਰ ਅੰਨ ਹੋਇਆ। ਰੋਹਣ ਹਰ ਰੋਜ਼ ਬ੍ਰਾਹਮਣ ਦੇ ਦਰ ਉਪਰ ਜਾਂਦਾ, ਭਿਖਿਆ ਤਾਂ ਕੀ ਮਿਲਣੀ ਸੀ, ਕੋਈ ਉਸ ਵੱਲ ਦੇਖਦਾ ਵੀ ਨਾਂ, ਹੱਥ ਜੋੜਨੇ ਜਾਂ ਸਿਰ ਝੁਕਾਉਣਾ ਤਾਂ ਦੂਰ ਦੀ ਗੱਲ ਹੈ। ਸਗੋਂ ਲਗੇਵਾਹ ਉਸਦੀ ਬੇਇਜ਼ਤੀ ਕੀਤੀ ਜਾਂਦੀ।

ਇਕ ਦਿਨ ਰਸਤੇ ਵਿਚ ਵਾਪਸ ਜਾਂਦੇ ਰੋਹਣ ਨੂੰ ਬ੍ਰਾਹਮਣ ਮਿਲਿਆ ਤਾਂ ਪੁੱਛਿਆ – ਸਾਡੇ ਘਰੋਂ ਮਿਲਿਆ ਕੁੱਝ? ''ਹਾਂ, ਮਿਲਿਆ।'' ਬ੍ਰਾਹਮਣ ਕ੍ਰੋਧਵਾਨ ਹੋਕੇ ਘਰ ਆਇਆ ਤੇ ਪਰਿਵਾਰ ਨੂੰ ਪੁੱਛਿਆ ਕਿ ਰੋਹਣ ਨੂੰ ਕੀ ਦਿੱਤਾ? ਸਭ ਨੇ ਕਿਹਾ – ਕੁਝ ਦੇਣ ਦਾ ਸਵਾਲ ਈ ਨੀ। ਠੀਕ ਹੈ, ਕੱਲ੍ਹ ਨੂੰ ਮੰਗਤਾ ਆਵੇਗਾ ਤਾਂ ਜ਼ਲੀਲ ਕਰਾਂਗਾ ਕਿ ਝੂਠ ਕਿਉਂ ਬੋਲਿਆ।

ਅਗਲੀ ਸਵੇਰ ਰੋਹਣ ਆਇਆ ਤਾਂ ਬ੍ਰਾਹਮਣ ਨੇ ਰੋਕ ਕੇ ਕਿਹਾ – ਝੂਠ ਬੋਲਣਾ ਭਿੱਖੂਆਂ ਲਈ ਸਹੀ ਹੈ? ਰੋਹਣ ਨੇ ਕਿਹਾ – ਹਰਗਿਜ਼ ਨਹੀਂ ਜੀ। ਫ਼ਿਰ ਤੂੰ ਇਹ ਕਿਉਂ ਕਿਹਾ ਕਿ ਮੇਰੇ ਘਰੋਂ ਕੱਲ੍ਹ ਤੈਨੂੰ ਕੁੱਝ ਮਿਲਿਆ ਜਦੋਂ ਕਿ ਇਹ ਸੱਚ ਨਹੀਂ। ਰੋਹਣ ਨੇ ਕਿਹਾ – ਮੈਨੂੰ ਏਸ ਘਰੋਂ ਵਸਤੂ ਤਾਂ ਕੀ ਕਦੀ ਚੰਗਾ ਸ਼ਬਦ ਵੀ ਨਹੀਂ ਮਿਲਿਆ ਸੀ। ਕੱਲ੍ਹ ਮਾਲਕਣ ਨੇ ਮਿਠਾਸ ਨਾਲ ਕਿਹਾ – ਅਗਲੇ ਘਰ ਜਾਹ ਭਰਾ। ਇਹ ਸੁਹਣੇ ਸ਼ਬਦ ਮੇਰੇ ਲਈ ਬਹੁਤ ਵਧੀਆ ਭਿਖਿਆ ਸਨ ਮਹਾਰਾਜ। ਪਹਿਲੀ ਵਾਰ ਤੁਸਾਂ ਦੇ ਘਰੋਂ ਮਿਲੇ ਸਨ ਇਹ ਬੋਲ।

ਬ੍ਰਾਹਮਣ ਹੈਰਾਨ ਹੋ ਗਿਆ। ਕਿਸ ਮਿੱਟੀ ਦੇ ਬਣੇ ਹੋਏ ਹਨ ਇਹ ਭਿੱਖੂ? ਮਾੜੀ ਜਿਹੀ ਜ਼ਬਾਨੀ ਕੀਤੀ ਗਈ ਗੱਲ ਦੇ ਵੀ ਕਿੰਨੇ ਸੁਕਰਗੁਜ਼ਾਰ ਹਨ। ਇਨ੍ਹਾਂ ਨੂੰ ਜੇ ਦਾਨ ਦੇ ਹੀ ਦਿੱਤਾ ਜਾਵੇ, ਫੇਰ ਇਹ ਕਿੰਨੀਆਂ ਅਸੀਸਾਂ ਦੇਣ ! ਖਾਣ ਲਈ ਬ੍ਰਾਹਮਣ ਨੇ ਰੋਹਣ ਨੂੰ ਉਹ ਕੜ੍ਹੀ ਚਾਵਲ ਭੇਟ ਕੀਤੇ ਜੋ ਉਸਨੇ ਖੁਦ ਖਾਣੇ ਸਨ ਤੇ ਕਿਹਾ – ਹਰ ਰੋਜ਼ ਆਇਆ ਕਰਨਾ ਭੰਤੇ।

ਹਰ ਰੋਜ਼ ਰੋਹਣ ਆਉਂਦਾ, ਖਾਣਾ ਖਾਂਦਾ, ਅਸੀਸਾਂ ਦਿੰਦਾ ਤੇ ਕੋਈ ਨਾ ਕੋਈ ਬੋਧਵਾਕ ਸੁਣਾ ਕੇ ਜਾਂਦਾ। ਜਦੋਂ ਪੁੱਤਰ ਨਾਗਸੈਨ ਸੱਤ ਸਾਲ ਦਾ ਹੋਇਆ, ਪਿਤਾ ਨੇ ਪੁੱਛਿਆ – ਨਾਗਸੈਨ ਪੁੱਤਰ, ਹੁਣ ਉਹ ਵਿਦਿਆ ਜਿਹੜੀ ਪਰੰਪਰਾ ਤੋਂ ਸਾਡੇ ਘਰ ਤੁਰੀ ਆਈ ਹੈ, ਤੈਨੂੰ ਸਿਖਾਣੀ ਸ਼ੁਰੂ ਕਰੀਏ?

– ਪਿਤਾ ਜੀ ਉਹ ਕਿਹੜੀ ਵਿਦਿਆ ਹੈ ? ਨਾਗਸੈਨ ਨੇ ਪੁੱਛਿਆ।

– ਵੇਦ ਗਿਆਨ ਪੁੱਤਰ। ਬਾਕੀ ਵਿਦਿਆ ਤਾਂ ਐਵੇਂ ਹੁਨਰਮੰਦੀ ਹੈ।

– ਠੀਕ ਹੈ ਪਿਤਾ ਜੀ, ਸਿੱਖਾਂਗਾ। ਪੁੱਤਰ ਨੇ ਕਿਹਾ।

ਨਾਗਸੈਨ ਨੂੰ ਵਿਦਵਾਨ ਬ੍ਰਾਹਮਣ ਪਾਸ ਭੇਜਿਆ ਗਿਆ, ਨਾਗਸੈਨ ਗਜ਼ਬ ਦਾ ਮਿਹਨਤੀ ਸੀ ਤੇ ਤੇਜ਼ੀ ਨਾਲ ਵੇਦ ਬਾਣੀ ਨਾ ਕੇਵਲ ਕੰਠ ਕਰ ਗਿਆ, ਇਸ ਦੇ ਅਰਥ, ਵਿਆਕਰਣ ਅਤੇ ਸ਼ਬਦ ਦਾ ਗੁਹਝ ਭੇਦ ਪਾ ਗਿਆ। ਅਧਿਆਪਕ ਅਤੇ ਪਿਤਾ ਮੰਨ ਗਏ ਕਿ ਉਨ੍ਹਾਂ ਕੋਲ ਸਿਖਾਉਣ ਵਾਸਤੇ ਹੋਰ ਕੋਈ ਵਿਦਿਆ ਨਹੀਂ।

ਆਗਿਆ ਲੈਕੇ ਉਹ ਜੰਗਲ ਵਿਚ ਗਿਆ ਤੇ ਅੰਤਰ ਧਿਆਨ ਹੋ ਗਿਆ। ਉਹ ਹੋਰ ਵਿਦਿਆ ਪ੍ਰਾਪਤ ਕਰਨ ਦਾ ਅਭਿਲਾਖੀ ਸੀ। ਰੋਹਣ ਅਪਣੇ ਵੱਤਣੀ ਨਾਂ ਦੇ ਆਸ਼ਰਮ ਵਿਚ ਸਮਾਧੀ ਸਥਿਤ ਸੀ ਤਾਂ ਨਾਗਸੈਨ ਦੀ ਜਗਿਆਸਾ ਉਸ ਤੱਕ ਪੁੱਜੀ। ਰੋਹਣ ਉਠਿਆ ਅਤੇ ਨਾਗਸੈਨ ਨੂੰ ਮਿਲਣ ਤੁਰ ਪਿਆ। ਨਾਗਸੈਨ ਨੇ ਸਤਿਕਾਰ ਸਹਿਤ ਰੋਹਣ ਅਗੇ ਬੇਨਤੀ ਕੀਤੀ ਕਿ ਮੈਨੂੰ ਉਹ ਵਿਦਿਆ ਦਿਉ ਜੋ ਤੁਹਾਡੇ ਪਾਸ ਹੈ। ਰੋਹਣ ਨੇ ਕਿਹਾ – ਜੋ ਸੰਘ ਵਿਚ ਦਾਖਲ ਨਹੀਂ ਹੁੰਦਾ, ਉਸ ਨੂੰ ਅਸੀਂ ਅਪਣੀ ਵਿਦਿਆ ਨਹੀਂ ਦਿੰਦੇ। ਸੰਘ ਵਿਚ ਦਾਖਲ ਹੋਣ ਲਈ ਮਾਪਿਆਂ ਦੀ ਆਗਿਆ ਲੈ ਕੇ ਆਉ। ਮਾਪਿਆਂ ਨੇ ਪੁੱਤਰ ਨੂੰ ਆਗਿਆ ਦਿੱਤੀ ਤਦ ਉਹ ਸੰਘ ਵਿਚ ਦਾਖਲ ਹੋਇਆ। ਇਥੇ ਉਸਨੇ ਬਹੁਤ ਜਲਦੀ ਜਲਦੀ ਸਾਰੇ ਬੋਧ ਗ੍ਰੰਥ ਕੰਠ ਕੀਤੇ ਅਤੇ ਉਨ੍ਹਾਂ ਦੇ ਸਭਨਾ ਭੇਦਾਂ ਦਾ ਗਿਆਤਾ ਹੋ ਗਿਆ। ਅਭਿਧੱਮ ਦੇ ਸੱਤੇ ਗ੍ਰੰਥ ਜਦੋਂ ਉਸਨੇ ਜ਼ਬਾਨੀ ਉਚਾਰੇ ਤਦ ਧਰਤੀ ਕੰਬੀ, ਦੇਵਤਿਆਂ ਨੇ ਜੈ ਜੈਕਾਰ ਕੀਤੀ, ਆਕਾਸ਼ ਵਿਚੋਂ ਮੰਦਾਰ ਦੇ ਫੁੱਲਾਂ ਅਤੇ ਸੰਦਲ ਦੇ ਧੂੜੇ ਦੀ ਬਾਰਸ਼ ਹੋਈ।

ਨਾਗਸੈਨ ਨੂੰ ਸੰਪੂਰਨ ਭਿੱਖੂ ਵਜੋਂ ਜਦੋਂ ਚੋਲਾ ਪਹਿਨਾਇਆ ਗਿਆ ਉਦੋਂ ਉਸ ਦੀ ਉਮਰ ਵੀਹ ਸਾਲ ਸੀ। ਉਸ ਨੇ ਮਨ ਵਿਚ ਕਿਹਾ – ਮੇਰਾ ਗੁਰੂ ਰੋਹਣ ਕੇਹਾ ਮੂਰਖ ਹੈ। ਬਾਕੀ ਬੋਧਵਾਣੀ ਛੱਡ ਕੇ ਸਭ ਤੋਂ ਪਹਿਲਾਂ ਅਭਿੱਧਮ ਦੀ ਵਿਦਿਆ ਦਿੱਤੀ।

ਅੰਤਰ ਜਾਮੀ ਰੋਹਣ ਨੇ ਨਾਗਸੈਨ ਨੂੰ ਬੁਲਾਇਆ ਅਤੇ ਝਿੜਕਿਆ। ਨਾਗਸੈਨ ਨੇ ਮਾਫ਼ੀ ਮੰਗਦਿਆਂ ਕਿਹਾ – ਅਗੋਂ ਤੋਂ ਅਜਿਹਾ ਕੋਈ ਫੁਰਨਾ ਮਨ ਵਿਚ ਨਹੀਂ ਆਉਣ ਦਿਆਂਗਾ ਗੁਰੂ ਜੀ। ਇਸ ਵਾਰ ਖਿਮਾ ਕਰ ਦਿਉ।

ਰੋਹਣ ਨੇ ਕਿਹਾ – ਮੁਫ਼ਤ ਵਿਚ ਖਿਮਾ ਨਹੀਂ ਦਿੱਤੀ ਜਾਵੇਗੀ। ਤੈਨੂੰ ਇਕ ਕੰਮ ਸੌਂਪਣਾ ਹੈ। ਉਹ ਪੂਰਾ ਕਰੇਂਗਾ ਤਾਂ ਮੁਆਫ਼ ਹੋਏਂਗਾ। ਸਿਆਲਕੋਟ ਜਾਹ। ਉਕੇ ਜਾ ਕੇ ਬਾਦਸ਼ਾਹ ਮਿਲਿੰਦ ਨੂੰ ਮਿਲ ਤੇ ਦੱਸ ਕਿ ਤੂੰ ਉਸਦੀ ਜਗਿਆਸਾ ਪੂਰਤੀ ਹਿਤ ਆਇਆ ਹੈਂ।

''ਤੁਹਾਡੀ ਅਸੀਸ ਸਦਕਾ ਮਲਿੰਦ ਦੀ ਨਹੀਂ ਸੰਸਾਰ ਦੇ ਸਾਰੇ ਮਹਾਰਾਜਿਆਂ ਨੂੰ ਸੰਤੁਸ਼ਟ ਕਰ ਸਕਾਂਗਾ। ਅਸ਼ੀਰਵਾਦ ਕਿਉ ਗੁਰੂ ਜੀ।''

ਰੋਹਣ ਨੇ ਸਿਰਨਾਵਾਂ ਦੱਸ ਕੇ ਕਿਹਾ – ਅਸੱਗੁਤ ਵੱਡੇ ਹਨ। ਉਨ੍ਹਾਂ ਦੀ ਅਸੀਸ ਲੈ ਕੇ ਜਾਹ। ਜਦੋਂ ਚਰਨ ਛੁਹ ਕੇ ਮੱਥਾ ਟੇਕੇਂ ਤਾਂ ਤੇਰੇ ਤੋਂ ਉਹ ਤੇਰੇ ਗੁਰੂ ਦਾ ਨਾ ਪੁੱਛਣਗੇ। ਤੂੰ ਮੇਰਾ ਨਾਮ ਲਵੀਂ। ਫੇਰ ਉਹ ਤੇਰੇ ਤੋਂ ਪੁੱਛਣਗੇ, ''ਇਹ ਦੱਸ ਕਿ ਮੈਂ ਕੌਣ ਹਾਂ?'' ਤੂੰ ਕਹੀਂ – ਮੇਰੇ ਗੁਰੂ ਜੀ ਜਾਣਦੇ ਹਨ ਤੁਸੀਂ ਕੌਣ ਹੋ।

ਨਾਗਸੈਨ ਅਸੱਗੁਤ ਕੋਲ ਗਿਆ ਤੇ ਦੱਸੇ ਅਨੁਸਾਰ ਵਿਹਾਰ ਕੀਤਾ। ਉਸਨੂੰ ਉਥੇ ਠਹਿਰਨ ਦਾ ਹੁਕਮ ਹੋਇਆ। ਹਰ ਸਵੇਰ ਨਾਗਸੈਨ ਅਸੱਗੁਤ ਦੀ ਕੁਟੀਆ ਬੁਹਾਰਦਾ, ਪਾਣੀ ਦਾ ਘੜਾ ਭਰਦਾ ਤੇ ਦਾਤਣ ਰਖਦਾ।

ਹਰ ਰੋਜ਼ ਅਸੱਗੁਤ ਪਾਣੀ ਡੋਹਲ ਦਿੰਦਾ, ਦਾਤਣ ਸੁੱਟ ਦਿੰਦਾ ਤੇ ਮੁੜ ਝਾੜੂ ਖੁਦ ਮਾਰਦਾ। ਸੱਤ ਦਿਨ ਬਾਦ ਇਕ ਔਰਤ ਹਾਜ਼ਰ ਹੋਈ ਤੇ ਦੁਪਹਿਰ ਦਾ ਖਾਣਾ ਖਾਣ ਦੀ ਅਰਜ਼ ਗੁਜ਼ਾਰੀ। ਅਸੱਗੁਤ ਨੇ ਮਨਜ਼ੂਰੀ ਦੇ ਦਿਤੀ ਤੇ ਦੁਪਹਿਰ ਵਕਤ ਨਾਗਸੈਨ ਸਮੇਤ ਉਸਦੇ ਘਰ ਪੁੱਜੇ। ਖਾਣਾ ਖਾਧਾ ਤਾਂ ਅਸੱਗੁਤ ਨੇ ਕਿਹਾ - ਇਹ ਬਿਰਧ ਬੀਬੀ ਤੀਹ ਸਾਲ ਤੋਂ ਆਸ਼ਰਮ ਦੀ ਸੇਵਾ ਕਰਦੀ ਆ ਰਹੀ ਹੈ। ਖਾਣੇ ਦਾ ਸ਼ੁਕਰਾਨਾਂ ਅਤੇ ਅਸੀਸ ਦੇਣ ਦਾ ਕੰਮ ਤੂੰ ਕਰੀਂ। ਇਹ ਕਹਿ ਕੇ ਸਾਧੂ ਤੁਰ ਆਇਆ। ਨਾਗਸੈਨ ਨੇ ਅਸੀਸ ਦੇਣ ਵਕਤ ਅਭਿਧਮ ਦੇ ਬੇਅੰਤ ਬਰੀਕ ਭੇਦ ਖੋਹਲੇ ਜਿਸ ਨਾਲ ਔਰਤ ਵਿਸਮਾਦ ਵਿਚ ਆ ਗਈ ਤੇ ਬੋਧ ਗਿਆਨ ਦਾ ਚਾਨਣ ਹੋਇਆ। ਵਚਿਤਰ ਗੱਲ ਇਹ ਕਿ ਖੁਦ ਨਾਗਸੈਨ ਨੂੰ ਪ੍ਰਤੀਤ ਹੋਇਆ ਕਿ ਉਹ ਕਿਸੇ ਵੱਖਰੇ ਦੇਸ ਵਿਚ ਚਲਾ ਗਿਆ ਹੈ ਜਿਹੜਾ ਵਿਦਿਆ ਤੋਂ ਪਾਰ ਹੈ। ਉਸਦਾ ਅੰਦਰ ਬਾਹਰ ਨੂਰੋ ਨੂਰ ਹੋਇਆ। ਹੱਥ ਵਿਚ ਠੂਠਾ ਫੜੀ ਜਦੋਂ ਉਹ ਆਸ਼ਰਮ ਪੁੱਜਾ ਤਾਂ ਅਸੱਗੁਤ ਨੇ ਕਿਹਾ - ਇਕ ਤੀਰ ਨਾਲ ਦੋ ਨਿਸ਼ਾਨੇ ਫੁੰਡਿਆ ਕਰੇਂਗਾ ਨਾਗਸੈਨ। ਦੇਵਤਿਆਂ ਨੇ ਜੈ ਜੈਕਾਰ ਕੀਤੀ ਹੈ ਅੱਜ।

ਦੇਵਮੰਤੀ ਨੇ ਬਾਦਸ਼ਾਹ ਮਿਲਿੰਦ ਨੂੰ ਨਾਗਸੈਨ ਬਾਬਤ ਜੋ ਜੋ ਦੱਸਿਆ ਉਸ ਤੋਂ ਉਹ ਸੰਖੇਪ ਵਿਚ ਸਾਰੀਆਂ ਵਿਹਾਰਕ ਅਤੇ ਰੂਹਾਨੀ ਬਰਕਤਾਂ ਦਾ ਮਾਲਕ ਸਾਬਤ ਹੁੰਦਾ ਹੈ। ਕਈ ਪੰਨਿਆਂ ਵਿਚ ਉਸਦੇ ਗੁਣਾਂ ਦਾ ਬਿਰਤਾਂਤ ਦਿੱਤਾ ਗਿਆ ਹੈ। ਬਾਦਸ਼ਾਹ ਨੇ ਨਾਗਸੈਨ ਦਾ ਟਿਕਾਣਾ ਪੁੱਛਿਆ ਤੇ ਕਿਹਾ - ਅਸੀਂ ਜਿਸਨੂੰ ਚਾਹੀਏ, ਬੁਲਾ ਸਕਦੇ ਹਾਂ, ਪਰ ਇਸ ਤਰਾਂ ਦੇ ਵਿਦਵਾਨ ਕੋਲ ਸਾਨੂੰ ਖੁਦ ਜਾਣਾ ਚਾਹੀਦਾ ਹੈ। ਬਾਦਸ਼ਾਹ ਆਪਣੇ ਦਰਬਾਰੀਆਂ ਸਮੇਤ ਸੰਖੇ ਆਸ਼ਰਮ ਪੁੱਜਾ।

ਯੋਗ ਸ਼ਬਦਾਂ ਨਾਲ ਉਸਨੇ ਨਾਗਸੈਨ ਨੂੰ ਸੰਬੋਧਨ ਕੀਤਾ ਤੇ ਉਵੇਂ ਹੀ ਆਦਰਯੋਗ ਢੰਗ ਨਾਲ ਨਾਗਸੈਨ ਨੇ ਜੀ ਆਇਆ ਆਖਿਆ। ਆਸਣਾ ਉਪਰ ਬਿਰਾਜਮਾਨ ਹੋਣ ਪਿਛੋਂ ਬਾਦਸ਼ਾਹ ਨੇ ਕਿਹਾ - ''ਕੀ ਮੈਂ ਕੁਝ ਮਸਲਿਆਂ ਬਾਬਤ ਤੁਹਾਡੇ ਨਾਲ ਵਿਚਾਰ ਵਟਾਂਦਰਾ ਕਰ ਸਕਦਾ ਹਾਂ ਪੂਜਨੀਕ ਨਾਗਸੈਨ? ਨਾਗਸੈਨ ਨੇ ਕਿਹਾ - ਜੇ ਵਿਦਵਾਨਾ ਵਾਂਗ ਵਿਚਾਰ ਵਟਾਂਦਰਾ ਕਰਨ ਦਾ ਇਰਾਦਾ ਹੈ ਤਾਂ ਸੁਆਗਤ ਹੈ ਮਹਾਰਾਜ। ਜੇ ਬਾਦਸ਼ਾਹਾਂ ਵਾਂਗ ਗੱਲਾਂ ਕਰਨੀਆਂ ਹਨ ਫਿਰ ਆਗਿਆ ਨਹੀਂ ਹੈ। ਬਾਦਸ਼ਾਹ ਨੇ ਪ੍ਰਸੰਨਚਿਤ ਕਿਹਾ - ਵਿਦਵਾਨਾ ਵਾਂਗ, ਯਕੀਨਨ ਵਿਦਵਾਨਾਂ ਵਾਂਗ ਨਾਗਸੈਨ। ਬਾਦਸ਼ਾਹਾਂ ਵਾਂਗ ਹਰਗਿਜ਼ ਨਹੀਂ। ਇਸ ਪਿਛੋਂ ਸਵਾਲਾਂ ਅਤੇ ਜਵਾਬਾਂ ਦਾ ਸਿਲਸਿਲਾ ਸ਼ੁਰੂ ਹੁੰਦਾ ਹੈ ਤੇ ਨਮੂਨੇ ਵਾਸਤੇ ਕੁਝ ਕੁ ਹਿੱਸੇ ਇਥੇ ਦਿਤੇ ਗਏ ਹਨ।

ਜਿਵੇਂ ਕੁੱਝ ਸਿੱਖ ਜਗਿਆਸੂ ਬਚਿਤ੍ਰ ਨਾਟਕ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਇਸ ਕਰਕੇ ਨਹੀਂ ਮੰਨਦੇ ਕਿ ਇਸ ਵਿਚ ਉਨ੍ਹਾਂ ਨੇ ਪਿਛਲੇ ਜਨਮ ਬਾਬਤ ਲਿਖਿਆ ਤੇ ਇਹ ਪ੍ਰਸੰਗਰਹਿਤ ਹੈ, ਪਹਿਲੀ ਵਾਰ ਨਾਗਸੈਨ ਦਾ ਗ੍ਰੰਥ ਪੜ੍ਹਿਆ ਤਾਂ ਮੈਨੂੰ ਵੀ ਦੇਰ ਤਕ ਇਸ ਗੱਲ ਦੀ ਸਮਝ ਨਹੀਂ ਲੱਗੀ ਸੀ ਕਿ ਏਨੇ ਵਡੇ ਰੌਸ਼ਨ ਦਿਮਾਗ ਨਾਗਸੈਨ ਨੇ ਪਿਛਲੇ ਜਨਮ ਦੀ ਕਲਪਿਤ ਸਾਖੀ ਕਾਹਨੂੰ ਘੜਨੀ ਸੀ? ਉਸ ਨੂੰ ਮਿੱਥ ਸਿਰਜਣ ਦੀ ਲੋੜ ਕਿਉਂ ਪਈ? ਵਾਸਤਵ ਵਿਚ ਸਾਰੇ ਭਾਰਤੀ ਪੁਰਾਣ ਸਾਹਿਤ ਵਿਚ ਇਹ ਰਿਵਾਜ ਰਿਹਾ ਕਿ ਪੂਰਬਲੀ ਕਥਾ ਤੋਂ ਗੱਲ ਸ਼ੁਰੂ ਕਰੀਏ। ਅਜਿਹਾ ਇਸ ਕਰਕੇ ਕੀਤਾ ਜਾਂਦਾ ਸੀ ਕਿਉਂਕਿ ਇਸੇ ਪੂਰਬਲੀ ਕਥਾ ਤੋਂ ਗ੍ਰੰਥ ਰਚਣ ਦਾ ਮਨੋਰਥ ਪ੍ਰਗਟ ਹੁੰਦਾ ਹੈ। ਪਿਛਲੇ ਜਨਮ ਵਿਚ ਨਾਗਸੈਨ ਜਦੋਂ ਮਹਾਂਸੈਨ ਸੀ, ਉਦੋਂ ਉਹ ਵਿਦਵਾਨ ਸੀ ਪਰ ਧਰਮ ਤੋਂ ਸੱਖਣਾ ਤੇ ਕਰੋਧੀ। ਸਫ਼ਾਈ ਸੇਵਕ ਦੀ ਅਰਦਾਸ ਸੁਣਕੇ ਉਹ ਦੰਗ ਰਹਿ ਜਾਂਦਾ ਹੈ ਤੇ ਸਿਧਾਰਥ ਤੋਂ ਉਵੇਂ ਹੀ ਮੁਰਾਦਾਂ ਮੰਗਦਾ ਹੈ ਜੋ ਉਸਨੇ ਸੇਵਾਦਾਰ ਤੋਂ ਸੁਣੀਆਂ। ਵਡੇ ਤੋਂ ਵਡਾ ਵਿਦਵਾਨ ਜਦੋਂ ਜਾਹਲ ਤੋਂ ਜਾਹਲ ਅਖੌਤੀ ਸ਼ੂਦਰ ਤੋਂ ਸਿਖਿਆ ਲੈਣ ਲਈ ਤਿਆਰ ਹੋ ਜਾਵੇ ਉਦੋਂ ਉਹ ਧਰਮੀ ਹੋ ਜਾਂਦਾ ਹੈ। ਦੂਜਾ ਸੰਦੇਸ਼ ਨਾਗਸੈਨ ਇਹ ਦੇ ਰਿਹਾ ਹੈ ਕਿ ਨੀਵੀਂ ਤੋਂ ਨੀਂਵੀਂ ਸੇਵਾ ਕਰੋਗੇ ਤਾਂ ਰਾਜ ਸਿੰਘਾਸਨ ਮਿਲਣਗੇ। ਤੀਜਾ ਸੰਕੇਤ ਇਹ ਹੈ ਕਿ ਭਿੱਖੂ, ਮਿਲਿੰਦ ਦੀ ਸ਼ਾਨ ਤੋਂ ਵਧੀਕ ਪ੍ਰਭਾਵਿਤ ਨਾ ਹੋਣ। ਪਿਛਲੇ ਜਨਮ ਵਿਚ ਉਹ ਬੋਧਾਸ਼ਰਮ ਦਾ ਝਾੜੂ ਬਰਦਾਰ ਸੀ।

ਜਦੋਂ ਗੁਰੂ ਗੋਬਿੰਦ ਸਿੰਘ ਇਹ ਦੱਸ ਰਹੇ ਹਨ ਕਿ ਪਿਛਲੇ ਜਨਮ ਵਿਚ ਉਨ੍ਹਾਂ ਨੇ ਸਪਤਸ੍ਰਿੰਗ ਉਪਰ ਤਪੱਸਿਆ ਕੀਤੀ ਸੀ ਤਦ ਉਨ੍ਹਾਂ ਦਾ ਮਨੋਰਥ ਇਹ ਹੈ ਕਿ ਪੁਰਾਤਨ ਭਾਰਤੀ ਰੂਹਾਨੀਅਤ ਦੇ ਸਹੀ ਵਾਰਸ ਉਹ ਖੁਦ ਹਨ ਜਿਸਨੂੰ ਹਿੰਦੂ ਭੁੱਲ ਚੁਕੇ ਹਨ। ਸੱਚ ਇੱਕ ਹੈ ਤਾਂ ਰਿਗਵੇਦ ਦੇ ਰੂਪ ਵਿਚ ਰਿਸ਼ੀਆਂ ਨੇ ਜੋ ਉਤਾਰਿਆ ਸੀ ਉਸ ਸੱਚ ਨੂੰ ਹਿੰਦੁਸਤਾਨ ਭੁੱਲ ਗਿਆ। ਗੁਰਮੁਖੀ ਅੱਖਰਾਂ ਅਤੇ ਦੇਸੀ ਜ਼ੁਬਾਨ ਵਿਚ ਆਦਿ ਸੱਚ ਮੁੜਕੇ ਪ੍ਰਗਟ ਕਰਨ ਦੇ ਮਨੋਰਥ ਨਾਲ ਦਸਮਗ੍ਰੰਥ ਬਾਣੀ ਪ੍ਰਕਾਸ਼ਵਾਨ ਹੋਈ ਅਤੇ ਸਨਾਤਨੀ ਹਿੰਦੂ ਧਰਮ ਗ੍ਰੰਥਾਂ ਦੀ ਗੁਰਮਤਿ ਦੇ ਦ੍ਰਿਸ਼ਟੀਕੋਣ ਤੋਂ ਪਹਿਲੀ ਵਾਰ ਟਕਸਾਲੀ ਵਿਆਖਿਆ ਦਸਮਗ੍ਰੰਥ ਵਿਚ ਹੋਈ।

ਪਾਠਕਾਂ ਨੂੰ ਇਥੇ ਇਹ ਦੱਸਣਾ ਯੋਗ ਹੋਵੇਗਾ ਕਿ ਮਹਾਤਮਾ ਬੁੱਧ ਨੂੰ ਜਿਹੜੇ ਵੈਦਿਕ ਦੇਵਤੇ ਚੰਗੇ ਨਹੀਂ ਲੱਗੇ ਉਹ ਉਸਨੇ ਮਾਰ ਦਿਤੇ, ਜਿਹੜੇ ਮਰੇ ਨਾਂ, ਉਹਨਾਂ ਦੀਆਂ ਸ਼ਕਤੀਆਂ ਘਟਾ ਦਿੱਤੀਆਂ (ਦਕਠਰਵਕਦ) ਤੇ ਇੰਦਰ ਵਰਗੇ ਜਿਹੜੇ ਦੇਵਤੇ ਬਹੁਤ ਵਧੀਕ ਹਰਮਨ ਪਿਆਰੇ ਸਨ, ਉਨ੍ਹਾਂ ਦੇ ਸੁਭਾਅ ਬਦਲ ਦਿਤੇ। ਰਿਗਵੇਦ ਵਿਚਲਾ ਇੰਦਰ ਹਿੰਸਕ ਹੈ ਪਰ ਤ੍ਰਿਪਿਟਿਕ ਵਿਚਲਾ ਸਖੀ ਤੇ ਦਿਆਲੂ। ਬੋਧ ਕਥਾ ਵਿਚ ਲਿਖਿਆ ਹੈ - ਇੰਦਰ ਨੂੰ ਬਦਨਾਮ ਕਰਨ ਲਈ ਬ੍ਰਾਹਮਣਾਂ ਨੇ ਉਸਨੂੰ ਹਿੰਸਕ ਲਿਖਿਆ ਜਦੋਂ ਕਿ ਉਸਨੇ ਕਿਸੇ ਦੇਸ ਤੇ ਹਮਲਾ ਨਹੀਂ ਕੀਤਾ ਸੀ ਤੇ ਕੋਈ ਹੱਤਿਆ ਨਹੀਂ ਕੀਤੀ ਸੀ, ਹਾਂ ਕੋਈ ਉਸ ਦੇ ਦੇਸ ਤੇ ਹਮਲਾ ਕਰਦਾ ਤਾਂ ਬਚਾਉ ਲਈ ਲੜਦਾ ਸੀ। ਇਕ ਵਾਰ ਬਚਾਉ ਹਿਤ ਸੈਨਾ ਦੀ ਅਗਵਾਈ ਕਰਦਿਆਂ ਉਹ ਜਾ ਰਿਹਾ ਸੀ ਤਾਂ ਅਗੇ ਨਰਮੇ ਦੇ ਖੇਤ ਵਿਚੋਂ ਲੰਘਣਾ ਪਿਆ। ਇੰਦਰ ਨੇ ਦੇਖਿਆ ਕਿ ਇਕ ਛਟੀ ਉਪਰ ਚਿੜ੍ਹੀ ਦਾ ਆਹਲਣਾ ਹੈ ਜਿਸ ਵਿਚ ਉਸਦੇ ਬੋਟ ਹਨ। ਇੰਦਰ ਨੇ ਤੁਰੰਤ ਸੈਨਾ ਰੋਕੀ ਅਤੇ ਹੁਕਮ ਦਿਤਾ ਕਿ ਨਰਮੇ ਦੇ ਖੇਤ ਦੁਆਲੇ ਵਲ ਪਾ ਕੇ ਲੰਘੋ ਕਿਉਂਕਿ ਬੋਟ ਬਚਣੇ ਚਾਹੀਦੇ ਹਨ।

ਚਿੜੀ ਦੀ ਇਹ ਸਾਖੀ ਕਿਸੇ ਵੈਦਿਕ ਗ੍ਰੰਥ ਵਿਚ ਦਰਜ ਨਹੀਂ ਹੈ। ਇਹ ਕੇਵਲ ਬੋਧਕਥਾ ਹੈ। ਦੁਨੀਆਂ ਵਿਚ ਅੱਜ ਵੀ ਜੇ ਸਿਖ ਨਾਵਾਂ ਦੇ ਪਿਛੇਤਰ ਦੀ ਗਿਣਤੀ ਕਰੀਏ ਤਾਂ ਇੰਦਰ ਦੀ ਪ੍ਰਤੀਸ਼ਤਤਾ ਇਕ ਨੰਬਰ ਤੇ ਰਹੇਗੀ (ਇੰਦਰ ਸਿੰਘ, ਰਾਜਿੰਦਰ ਸਿੰਘ, ਵਰਿੰਦਰ ਸਿੰਘ ਆਦਿ) ਦਸਮ ਗ੍ਰੰਥ ਵਿਚਲੇ ਦੇਵਤੇ ਅਤੇ ਅਵਤਾਰ ਵੈਦਿਕ ਦੇਵਤਿਆਂ ਅਵਤਾਰਾਂ ਤੋਂ ਭਿੰਨ ਹਨ। ਸਭ ਤੋਂ ਲੰਮਾ ਕ੍ਰਿਸ਼ਨਾਵਤਾਰ ਪੜ੍ਹੋ ਤਾਂ ਹੈਰਾਨ ਹੋਵੋਗੇ ਕਿ ਖੜਗ ਸਿੰਘ ਕ੍ਰਿਸ਼ਨ ਜੀ ਵਿਰੁੱਧ ਜੰਗ ਲੜ ਕੇ ਕ੍ਰਿਸ਼ਨ ਨੂੰ ਹਰਾ ਰਿਹਾ ਹੈ। ਕ੍ਰਿਸ਼ਨ ਜੀ ਮੁਸਲਮਾਨਾਂ ਦੀ ਸਹਾਇਤਾ ਲੈ ਰਹੇ ਹਨ। ਦੁਆਪਰ ਯੁੱਗ ਵਿਚ ਉਦੋਂ ਨਾ ਮੁਸਲਮਾਨ ਸਨ ਨਾ ਸਿੱਖ। ਅਜੇ ਤਾਂ ਇਹ ਧਰਮ ਪੈਦਾ ਨਹੀਂ ਹੋਏ ਸਨ ! ਫ਼ਿਰ ਇਹ ਕੀ ਹੋਇਆ? ਇਹੋ ਤਾਂ ਨਾਟਕ ਹੈ ਜੋ ਬਚਿਤ੍ਰ ਹੈ। ਕੁਝ ਬੰਦਿਆਂ ਨੇ ਇਸਨੰ *ੂਰਕਵਗਖ ਗਿ ੂਰ;ਜਵਜਫਤ* ਕਿਹਾ ਹੈ। ਕ੍ਰਿਸ਼ਨ ਭਗਤ ਪਹਾੜੀ ਰਾਜਿਆਂ ਨੇ ਮੁਗਲਾਂ ਨਾਲ ਰਲ ਕੇ ਸਿੰਘਾਂ ਵਿਰੁੱਧ ਜੰਗ ਲੜਨਾ ਹੈ, ਜਿਸ ਵਿਚ ਪੰਥ ਵਿਜੇਤਾ ਹੋਵੇਗਾ, ਇਹੋ ਦਸਮ ਗ੍ਰੰਥ ਦੀ ਸਿਆਸਤ ਹੈ।

ਨਾਗਸੈਨ ਦੀ ਪੁੱਬ ਕਥਾ ਅਤੇ ਬਚਿਤ੍ਰ ਨਾਟਕ ਦੀ ਪਿੱਠਭੂਮੀ ਦੇ ਮਨੋਰਥ ਗੂੜ੍ਹ ਹਨ।

**ਹਰਪਾਲ ਸਿੰਘ ਪੰਨੂ**

**ਨਮੋ ਤੱਸ ਭਗਵਤੋ ਅਰਹਤੋ ਸੱਮਾਸੰਬੁੱਧੱਸ**
**ਮਿਲਿੰਦ-ਪ੍ਰਸ਼ਨ**

**ਅਧਿਆਇ – 1**

**ਗ੍ਰੰਥ ਅਵਤਰਣ**

1. ਜਿਵੇਂ ਗੰਗਾ ਨਦੀ ਸਮੁੰਦਰ ਵਿੱਚ ਜਾ ਰਲਦੀ ਹੈ ਉਸੇ ਤਰ੍ਹਾਂ ਹੀ ਸਾਗਲ ਨਾਮਕ ਵੱਡੇ ਨਗਰ ਵਿੱਚ ਰਾਜਾ ਮਿਲਿੰਦ (ਯੂਨਾਨੀ ਸਮਰਾਟ) ਸਥੱਵਿਰ ਨਾਗਸੇਨ ਕੋਲ ਗਿਆ । ॥ 1 ॥

(ਅਗਿਆਨ ਰੂਪੀ) ਅੰਧਕਾਰ ਨੂੰ ਨਾਸ਼ ਕਰਨ ਵਾਲੇ, (ਗਿਆਨ ਰੂਪੀ) ਚਾਨਣ ਨੂੰ ਧਾਰਨ ਕਰਨ ਵਾਲੇ ਅਤੇ ਅਦਭੁਤ ਵਕਤਾ (ਨਾਗੇਸਨ) ਦੇ ਕੋਲ ਜਾ ਕੇ ਰਾਜੇ ਨੇ ਕਈ ਵਿਸ਼ਿਆਂ ਨਾਲ ਸੰਬੰਧਤ ਗੂੜ੍ਹ ਸੁਆਲ ਪੁੱਛੇ । ॥ 2 ॥

ਉਹਨਾਂ ਪ੍ਰਸ਼ਨਾਂ ਦੇ ਭੰਤੇ ਨਾਗਸੇਨ ਦੁਆਰਾ ਦਿੱਤੇ ਗਏ ਉੱਤਰ ਗੰਭੀਰ ਅਰਥਾਂ ਨਾਲ ਭਰਪੂਰ, ਦਿਲ ਛੂਹਣ ਵਾਲੇ, ਕੰਨਾਂ ਨੂੰ ਚੰਗੇ ਲੱਗਣ ਵਾਲੇ, ਅਦਭੁੱਤ, ਰੋਮਾਂਚਕ, ਅਭਿਧਰਮ (ਬੁੱਧ ਦੁਆਰਾ ਉਪਦੇਸ਼ਿਤ ਗੂੜ ਸਿਧਾਂਤ), ਵਿਨਯ (ਬੁੱਧ ਦੁਆਰਾ ਉਪਦੇਸ਼ਿਤ ਆਚਰਣ ਸਿਧਾਂਤ) ਦੀ ਗਹਿਰਾਈ ਨਾਲ ਭਰਪੂਰ, ਸੂਤਰਾਂ ਦੇ ਅਨੁਕੂਲ, ਸਮਾਨਤਾ ਅਤੇ ਨਿਆਂ ਨਾਲ ਉੱਕਰੇ ਹੋਏ ਹਨ । ॥ 3-4 ॥

ਸ਼ੰਕਿਆਂ ਨੂੰ ਦੂਰ ਕਰਨ ਵਾਲੇ ਉਹਨਾਂ ਸੂਖ਼ਮ ਪ੍ਰਸ਼ਨਾਂ ਨੂੰ ਮਨ ਲਾ ਕੇ ਤੁਸੀਂ ਸੁਣੋ । ॥ 5 ॥

**ਸਾਗਲ ਨਗਰ**

278. ਅਜਿਹਾ ਸੁਣਿਆ ਜਾਂਦਾ ਹੈ - ਯਵਨਾਂ ਦਾ ਵਪਾਰ ਦਾ ਕੇਂਦਰ ਸਾਗਲ (ਸਿਆਲਕੋਟ) ਨਾਮੀ ਇੱਕ ਨਗਰ ਸੀ । ਉਹ ਨਗਰ ਨਦੀ ਅਤੇ ਪਹਾੜਾਂ ਨਾਲ ਸਜਿਆ ਹੋਇਆ, ਰਮਣੀਕ ਥਾਂ ਤੇ ਵਸਿਆ, ਆਰਾਮ-ਬਾਗ-ਬਗੀਚੇ, ਸਰੋਵਰਾਂ, ਕਮਲ ਦੇ ਫੁੱਲਾਂ ਨਾਲ ਭਰਿਆ ਹੋਇਆ, ਨਦੀਆਂ, ਪਰਬਤਾਂ ਅਤੇ ਜੰਗਲਾਂ ਵਾਲਾ ਖੂਬਸੂਰਤ ਨਗਰ ਸੀ । ਉਸ ਨਗਰ ਦਾ ਨਿਰਮਾਣ ਮਾਹਿਰ ਕਾਰੀਗਰਾਂ ਨੇ ਕੀਤਾ ਸੀ । ਉਹਨਾਂ ਦੇ ਸਾਰੇ ਦੁਸ਼ਮਣਾਂ ਦਾ ਨਾਸ਼ ਹੋ ਚੁੱਕਿਆ ਸੀ । ਪਰਜਾ ਨੂੰ ਕਿਸੇ ਪ੍ਰਕਾਰ ਦਾ ਕੋਈ ਦੁੱਖ ਨਹੀਂ ਸੀ । ਉਸ ਨਗਰ ਵਿੱਚ ਕਈ ਪ੍ਰਕਾਰ ਦੀਆਂ ਵਧੀਆ ਮਜ਼ਬੂਤ ਪੱਕੀਆਂ ਵਿਸ਼ਾਲ ਇਮਾਰਤਾਂ, ਮਹਿਲ ਅਤੇ ਕੋਠੀਆਂ ਸਨ । ਨਗਰ ਦਾ ਸਿੰਘਦੁਆਰ (ਮੁੱਖ ਦਰਵਾਜਾ) ਬਹੁਤ ਵੱਡਾ ਅਤੇ ਸੁੰਦਰ ਸੀ । ਅੰਦਰਲਾ ਹਿੱਸਾ (ਅੰਤਹਿਪੁਰ) ਡੂੰਘੀਆਂ ਖਦਾਨਾਂ ਅਤੇ ਪੀਲੇ ਰੰਗ ਦੀਆਂ ਰੱਖਿਅਕ ਕੰਧਾਂ ਨਾਲ ਘਿਰਿਆ ਹੋਇਆ ਸੀ । ਸੜਕਾਂ, ਵਿਹੜੇ ਅਤੇ ਚੌਰਾਹੇ ਸਾਰੇ ਚੰਗੀ ਤਰ੍ਹਾਂ ਵੰਡੇ ਹੋਏ ਸਨ । ਦੁਕਾਨਾਂ ਚੰਗੀ ਤਰ੍ਹਾਂ ਸਜੀਆਂ ਹੋਈਆਂ ਅਤੇ ਕੀਮਤੀ ਸਮਾਨ ਨਾਲ ਭਰੀਆਂ ਹੋਈਆਂ ਸਨ । ਥਾਂ-ਥਾਂ ਤੇ ਕਈ ਪ੍ਰਕਾਰ ਦੇ ਸੈਂਕੜੇ, ਸੁੰਦਰ ਦਾਨ-ਭਵਨ (ਜਿਹਨਾਂ ਸਥਾਨਾਂ ਤੋਂ ਦਾਨ ਮਿਲਦਾ ਸੀ) ਸਨ । ਹਿਮਾਲਿਆ ਪਰਬਤ ਦੀਆਂ ਚੋਟੀਆਂ ਵਰਗੇ ਸੈਂਕੜੇ, ਹਜ਼ਾਰਾਂ ਉੱਚੇ-ਉੱਚੇ ਭਵਨ ਸਨ । ਉੱਥੇ ਹਮੇਸ਼ਾਂ ਹਾਥੀ ਘੋੜਿਆਂ, ਰਥ ਅਤੇ ਪੈਦਲ ਚੱਲਣ ਵਾਲੇ ਲੋਕਾਂ ਦੀ ਚਹਿਲ-ਪਹਿਲ ਰਹਿੰਦੀ ਸੀ । ਸੋਹਣੇ-ਸੁਨੱਖੇ, ਗੱਭਰੂਆਂ ਮੁਟਿਆਰਾਂ ਦੇ ਝੁੰਡ ਘੁੰਮਦੇ ਰਹਿੰਦੇ ਸਨ । ਉਸ ਨਗਰ ਵਿੱਚ ਹਰ ਪ੍ਰਕਾਰ ਦੇ ਲੋਕ ਅਤੇ ਗਣ-ਅਚਾਰੀਆ ਰਹਿੰਦੇ ਸਨ । ਉੱਥੇ ਖੱਤਰੀ, ਬ੍ਰਾਹਮਣ, ਵੈਸ਼, ਸ਼ੂਦਰ, ਸ਼੍ਰਮਣ ਲੋਕ ਰਹਿੰਦੇ ਸਨ । ਉਹ ਨਗਰ ਵੱਡੇ-ਵੱਡੇ ਵਿਦਵਾਨਾਂ ਦਾ ਕੇਂਦਰ ਸੀ । ਕਾਸ਼ੀ, ਕੋਟੁੰਬਰ ਆਦਿ ਸਥਾਨਾਂ ਦੇ ਬਣੇ ਕੱਪੜਿਆਂ ਦੀਆਂ ਵੱਡੀਆਂ-ਵੱਡੀਆਂ ਦੁਕਾਨਾਂ ਸਨ । ਕਈ ਪ੍ਰਕਾਰ ਦੇ ਫੁੱਲਾਂ ਅਤੇ ਸੁਗੰਧਿਤ ਇਤਰਾਂ ਦੀਆਂ ਦੁਕਾਨਾਂ ਸਨ । ਬਜ਼ਾਰਾਂ ਵਿੱਚ ਕੀਮਤੀ ਰਤਨ ਭਰੇ ਪਏ ਸਨ । ਸਾਰੇ ਪਾਸੇ ਸ਼ਿੰਗਾਰ ਦੇ ਸਮਾਨ ਦੀਆਂ ਦੁਕਾਨਾਂ ਵੀ ਖੁੱਲੀਆਂ ਰਹਿੰਦੀਆਂ ਸਨ । ਕਰਸ਼ਾਪਣ (ਸਿੱਕੇ), ਚਾਂਦੀ, ਸੋਨਾ, ਕਾਂਸੀ ਅਤੇ ਕਈ ਪ੍ਰਕਾਰ ਦੇ ਪੱਥਰਾਂ ਨਾਲ ਭਰਪੂਰ ਉਹ ਨਗਰ ਜਿਵੇਂ ਕੀਮਤੀ ਰਤਨਾਂ ਦਾ ਇੱਕ ਚਮਕਦਾ ਹੋਇਆ ਖਜ਼ਾਨਾ ਸੀ । ਸਾਰੇ ਖਜ਼ਾਨੇ ਅਤੇ ਭੰਡਾਰ, ਧਨ, ਅਨਾਜ ਅਤੇ ਕੀਮਤੀ ਚੀਜ਼ਾਂ ਨਾਲ ਭਰਪੂਰ ਸਨ । ਅਨੇਕ ਪ੍ਰਕਾਰ ਦੀਆਂ ਖਾਣ-ਪੀਣ ਦੀਆਂ ਵਸਤੂਆਂ ਮੌਜੂਦ ਸਨ । ਉਹ ਨਗਰ ਉੱਤਰਕੁਰੂ ਵਾਂਗ ਉਪਜਾਊ ਅਤੇ ਅਲਕਨੰਦਾ ਦੇਵਪੁਰ ਵਾਂਗ ਸੁੰਦਰ ਸੀ ।

**ਇਸ ਗ੍ਰੰਥ ਦੇ ਛੇ ਭਾਗ**

ਉਸ ਨਗਰ ਦੀ ਸੁੰਦਰਤਾ ਦੇ ਬਿਆਨ ਨੂੰ ਇੱਥੇ ਛੱਡ ਕੇ ਉਹਨਾਂ ਲੋਕਾਂ (ਮਿਲਿੰਦ ਅਤੇ ਨਾਗਸੇਨ) ਦੇ ਪੂਰਬ-ਜਨਮ ਦੀ ਗਲ ਦੱਸੀ ਜਾਵੇ ।

ਉਸ ਨੂੰ ਛੇ ਭਾਗਾਂ ਵਿੱਚ ਵੰਡ ਕੇ ਦਸਾਂਗਾ । ਜਿਵੇਂ : 1. ਪੂਰਵਯੋਗ, 2 ਮਿਲਿੰਦ ਪ੍ਰਸ਼ਨ, 3. ਲੱਛਣ ਪ੍ਰਸ਼ਨ, 4. ਮੇਂਡਕਪ੍ਰਸ਼ਨ, 5. ਅਨੁਮਾਨ ਪ੍ਰਸ਼ਨ, 6. ਉਪਮਾਕਥਾ ਪ੍ਰਸ਼ਨ ।

ਇਹਨਾਂ ਵਿੱਚੋ ਮਿਲਿੰਦ ਪ੍ਰਸ਼ਨ ਦੇ ਦੋ ਭਾਗ ਹਨ (ੳ) ਲੱਛਣਪ੍ਰਸ਼ਨ ਅਤੇ (ਅ) ਵਿਮਤਿ-ਛੇਦਨਪ੍ਰਸ਼ਨ । ਇਸੇ ਤਰ੍ਹਾਂ ਮੇਂਡਕ-ਪ੍ਰਸ਼ਨ ਦੇ ਵੀ ਦੋ ਭਾਗ ਹਨ (ੳ) ਮਹਾਵਰਗ ਅਤੇ (ਅ) ਯੋਗੀ-ਕਥਾ ।

**1. ਬਾਹਰੀ ਕਥਾ**

## 1. ਪੂਰਵਯੋਗ

## 1. ਨਾਗਸੇਨ ਅਤੇ ਮਿਲਿੰਦ ਦਾ ਪੂਰਬ ਜਨਮ

3. 'ਪੂਰਵਯੋਗ' ਦਾ ਅਰਥ ਹੈ ਉਹਨਾਂ ਦੇ ਪੂਰਵ ਜਨਮ ਵਿੱਚ ਕੀਤੇ ਗਏ ਕਰਮ। ਭੂਤਕਾਲ ਵਿੱਚ ਭਗਵਾਨ ਕਾਸ਼ੱਪ (27ਵੇਂ ਬੁੱਧ) ਦੇ ਸ਼ਾਸਨ ਸਮੇਂ, ਗੰਗਾ ਨਦੀ ਦੇ ਕੋਲ, ਇੱਕ ਆਸ਼ਰਮ ਵਿੱਚ ਇੱਕ ਵੱਡਾ ਭਿੱਖੂ ਸੰਘ ਰਹਿੰਦਾ ਸੀ। ਉਹਨਾਂ ਵਿੱਚ ਵਰਤ ਰੱਖਣ ਵਾਲੇ ਅਤੇ ਸ਼ੀਲਵਾਨ ਕੁਝ ਭਿੱਖੂ ਅੰਮ੍ਰਿਤ ਵੇਲੇ ਉੱਠ ਕੇ ਬੁੱਧ ਦੇ ਗੁਣਾਂ ਦਾ ਸਿਮਰਨ ਕਰਦੇ ਹੋਏ ਝਾੜੂ ਨਾਲ ਵਿਹੜੇ ਦੀ ਸਫਾਈ ਕਰਦੇ ਅਤੇ ਕੂੜਾ ਇਕੱਠਾ ਕਰਦੇ ਸਨ।

ਇੱਕ ਦਿਨ ਇੱਕ ਭਿੱਖੂ ਨੇ ਕਿਸੇ ਸ਼੍ਰਾਮਣੇਰ (ਬਾਲ ਸੰਨਿਆਸੀ) ਨੂੰ ਕਿਹਾ - "ਇੱਥੇ ਆਉ, ਇਸ ਕੂੜੇ ਨੂੰ ਸੁੱਟ ਦਿਓ।" ਉਸ ਨੇ ਸੁਣ ਕੇ ਵੀ ਅਣਸੁਣੀ ਕਰ ਦਿੱਤੀ। ਦੋ-ਤਿੰਨ ਵਾਰ ਬੁਲਾਏ ਜਾਣ ਤੋਂ ਬਾਅਦ ਵੀ ਉਸ ਨੇ ਕੋਈ ਧਿਆਨ ਨਾ ਦਿੱਤਾ। ਤਾਂ ਉਸ ਭਿੱਖੂ ਨੇ ਕਿਹਾ, "ਇਹ ਸ਼੍ਰਾਮਣੇਰ ਬਹੁਤ ਢੀਠ ਹੈ", ਇਸ ਵਿਚਾਰ ਨਾਲ ਗੁੱਸੇ ਹੋ ਕੇ, ਉਸ ਨੂੰ ਝਾੜੂ ਦੇ ਡੰਡੇ ਨਾਲ ਕੁੱਟਿਆ ਤਾਂ ਸ਼੍ਰਾਮਣੇਰ ਨੇ ਰੋਂਦੇ ਅਤੇ ਡਰਦੇ ਹੋਏ ਕੂੜਾ ਸੁੱਟਦੇ ਹੋਏ ਕਿਹਾ - "ਇਹ ਕੂੜਾ ਸੁੱਟਣ ਦੇ ਪੁੰਨ ਕਰਮ ਨਾਲ ਜਦੋਂ ਤੱਕ ਮੈਂ ਨਿਰਵਾਣ ਪ੍ਰਾਪਤ ਕਰ ਲਵਾਂ, ਇਸ ਦੌਰਾਨ ਜਿੱਥੇ ਵੀ ਜਨਮ ਲਵਾਂ ਉੱਥੇ ਦੁਪਹਿਰ ਦੇ ਸੂਰਜ ਵਾਂਗ ਤੇਜ ਵਾਲਾ ਹੋਵਾਂ"- ਅਜਿਹਾ ਪਹਿਲਾਂ ਸੰਕਲਪ ਕੀਤਾ। ਕੂੜਾ ਸੁੱਟਕੇ ਉਹ ਨਹਾਉਣ ਲਈ ਗੰਗਾ ਨਦੀ ਦੇ ਘਾਟ ਤੇ ਗਿਆ। ਗੰਗਾ ਦੀਆਂ ਠਾਠਾਂ ਮਾਰਦੀਆਂ ਹੋਈਆਂ ਲਹਿਰਾਂ ਨੂੰ ਦੇਖ ਕੇ ਫਿਰ ਉਸ ਨੇ ਦੂਜਾ ਸੰਕਲਪ ਕੀਤਾ - "ਜਿੱਥੇ ਜਨਮ ਲਵਾਂ ਉੱਥੇ ਇਹਨਾਂ ਲਹਿਰਾਂ ਦੇ ਵੇਗ ਵਾਂਗੂ ਵਿਵੇਕਸ਼ੀਲ ਅਤੇ ਪ੍ਰਤਿਭਾਸ਼ਾਲੀ ਹੋਵਾਂ।"

ਦੂਜੇ ਪਾਸੇ ਉਸ ਭਿੱਖੂ ਨੇ ਵੀ ਝਾੜੂ ਰੱਖਣ ਦੀ ਥਾਂ ਉੱਤੇ ਝਾੜੂ ਰੱਖ ਕੇ ਇਸ਼ਨਾਨ ਕਰਨ ਲਈ ਘਾਟ ਵੱਲ ਜਾਂਦੇ ਹੋਏ ਸ਼੍ਰਾਮਣੇਰ ਦਾ ਉਹ ਸੰਕਲਪ ਸੁਣ ਲਿਆ। ਸੁਣਕੇ ਸੋਚਿਆ - "ਇਹ (ਬਾਲ ਸੰਨਿਆਸੀ) ਮੇਰੇ ਤੋਂ ਹੀ ਪ੍ਰੇਰਿਤ ਹੋ ਕੇ ਜੇਕਰ ਅਜਿਹਾ ਸੰਕਲਪ ਕਰਦਾ ਹੈ ਤਾਂ ਕੀ ਮੈਨੂੰ ਇਸ ਦਾ ਫਲ ਨਹੀਂ ਮਿਲੇਗਾ?"

ਇਹ ਸੋਚਕੇ ਉਸ ਨੇ ਸਕੰਲਪ ਲਿਆ..."ਜਿੱਥੇ ਜਨਮ ਲਵਾਂ ਉੱਥੇ ਗੰਗਾ ਦੀਆਂ ਲਹਿਰਾਂ ਦੇ ਵੇਗ ਵਾਂਗੂ ਵਿਵੇਕਸ਼ੀਲ ਅਤੇ ਪ੍ਰਤਿਭਾਸ਼ਾਲੀ ਹੋਵਾਂ ਅਤੇ ਇਸ ਦੁਆਰਾ ਪੁੱਛੇ ਗਏ ਪ੍ਰਸ਼ਨਾਂ ਦੀਆਂ ਉਲਝਣਾਂ ਨੂੰ ਸੁਲਝਾਉਣ ਦੇ ਸਮਰੱਥ ਹੋਵਾਂ।"

ਇਸ ਤਰ੍ਹਾਂ ਦੇਵ ਲੋਕ ਅਤੇ ਮਨੁੱਖ ਲੋਕ ਵਿੱਚ ਉਹਨਾਂ ਦੋਹਾਂ ਨੇ ਜਨਮ ਲੈਂਦਿਆਂ ਹੋਇਆਂ ਇੱਕ ਬੁੱਧਾਂਤਰ (ਇੱਕ ਬੁੱਧ ਤੋਂ ਦੂਜੇ ਬੁੱਧ ਤੱਕ ਪ੍ਰਗਟ ਹੋਣ ਤੱਕ ਦਾ ਸਮਾਂ) ਗੁਜ਼ਾਰ ਦਿੱਤਾ।

ਫੇਰ ਸਾਡੇ ਭਗਵਾਨ ਬੁੱਧ ਨੇ ਵੀ ਉਹਨਾਂ ਲੋਕਾਂ ਨੂੰ ਵੇਖਿਆ ਅਤੇ ਮੋਗਲੀ ਪੁੱਤਰ ਤਿੱਸ ਸਥੱਵਿਰ ਦੇ ਸਮਾਨ ਉਹਨਾਂ ਦੇ ਬਾਰੇ ਭਵਿੱਖ ਬਾਣੀ ਕੀਤੀ- "ਮੇਰੇ ਮਹਾ-ਪਰਿਨਿਰਵਾਣ ਦੇ ਪੰਜ ਸੌ ਸਾਲਾਂ ਬਾਅਦ ਇਹ ਦੋਵੇਂ ਜਨਮ ਗ੍ਰਹਿਣ ਕਰਨਗੇ ਅਤੇ ਜਿਸ ਧਰਮ (ਵਿਨਯ ਅਨੁਸ਼ਾਸਨ) ਦਾ ਮੈਂ ਸੂਖਮਰੂਪ ਨਾਲ ਉਪਦੇਸ਼ ਦਿੱਤਾ ਹੈ ਉਸ ਨੂੰ ਇਹ ਪ੍ਰਸ਼ਨ-ਉੱਤਰ, ਵਡਿਆਈ ਅਤੇ ਦਲੀਲਾਂ ਦੇ ਸਹਾਰੇ ਨਾਲ ਸਪੱਸ਼ਟ ਕਰਨਗੇ।"

4. ਉਹਨਾਂ ਵਿੱਚ ਉਹ ਸ਼੍ਰਾਮਣੇਰ (ਬਾਲ ਸੰਨਿਆਸੀ) ਜੰਬੂਦੀਪ (ਭਾਰਤਵਰਸ਼) ਦੇ ਸਾਗਲ ਨਾਮਕ ਨਗਰ ਵਿੱਚ ਮਿਲਿੰਦ ਨਾਮ ਦਾ ਰਾਜਾ ਹੋਇਆ। ਉਹ ਬਹੁਤ ਵੱਡਾ ਗਿਆਨੀ, ਚਤੁਰ ਬੁੱਧੀਮਾਨ ਅਤੇ ਯੋਗ ਸੀ। ਭੂਤਕਾਲ, ਭਵਿੱਖਕਾਲ ਅਤੇ ਵਰਤਮਾਨ ਦੇ ਸਾਰੇ ਮੰਤਰ, ਯੋਗ ਵਿਧਾਨਾਂ (ਪੂਜਾ ਵਿਧੀਆਂ) ਵਿੱਚ ਸਾਵਧਾਨ ਰਹਿੰਦਾ ਸੀ। ਉਸ ਨੇ ਅਨੇਕ ਵਿੱਦਿਆਵਾਂ ਨੂੰ ਪੜ੍ਹਿਆ ਸੀ, ਜਿਵੇਂ - 1. ਸ਼ਰੁਤੀ 2. ਸਿਮਰਿਤੀ 3. ਸਾਂਖ 4. ਯੋਗ 5. ਨਿਆਂ 6. ਵੈਸ਼ੇਸ਼ਿਕ (ਕਣਾਦ-ਪ੍ਰਵਰਤਿਤ ਇੱਕ ਦਰਸ਼ਨ ਜਿਸ ਵਿੱਚ ਤੱਤਾਂ ਦਾ ਅਧਿਐਨ ਕੀਤਾ ਗਿਆ ਹੈ) 7. ਗਣਿਤ 8. ਸੰਗੀਤ 9. ਵੈਦਯਕ (ਚਿਕਿਤਸਾ ਸ਼ਾਸਤਰ) 10 ਚਾਰ ਵੇਦ 11. ਸਾਰੇ ਪੁਰਾਣ 12. ਇਤਿਹਾਸ 13. ਜੋਤਿਸ਼ 14. ਮੰਤਰ ਵਿੱਦਿਆ 15. ਤਰਕ 16. ਤੰਤਰ 17. ਯੁੱਧ ਵਿੱਦਿਆ 18. ਛੰਦ ਅਤੇ 19. ਸਮੁਦਰਿਕ (ਦੇਹਚਿੰਨ ਸੰਬੰਧੀ)। ਇਹਨਾਂ 19 ਵਿੱਦਿਆਵਾਂ ਵਿੱਚ ਮਾਹਿਰ ਸੀ। ਵਾਦ-ਵਿਵਾਦ ਕਰਨ ਵਿੱਚ ਉਸ ਦੇ ਸਮਾਨ ਅਤੇ ਉਸ ਨੂੰ ਜਿੱਤਣ ਵਾਲਾ ਕੋਈ ਨਹੀਂ ਸੀ। ਉਹ ਸਾਰੇ ਤੀਰਥੰਕਰਾਂ, ਅਚਾਰੀਆਂ ਅਤੇ ਮੰਡਲੇਸ਼ਵਰਾਂ ਵਿੱਚੋਂ ਜਿਸ ਨੂੰ ਉੱਤਮ ਸਮਝਦਾ ਸੀ ਉਸ ਦੇ ਕੋਲ ਜਾਂਦਾ ਸੀ। ਪ੍ਰੱਗਿਆ, ਬਲ, ਵੇਗ, ਬੀਰਤਾ, ਧਨ, ਭੋਗ-ਵਿਲਾਸ ਕਿਸੇ ਵਿੱਚ ਵੀ ਮਿਲਿੰਦ ਰਾਜਾ ਦੇ ਸਮਾਨ ਸਾਰੇ ਜੰਬੂਦੀਪ ਵਿੱਚ ਕੋਈ ਹੋਰ ਨਹੀਂ ਸੀ। ਉਹ ਸਭ ਤੋਂ ਅਮੀਰ ਅਤੇ ਖੁਸ਼ਹਾਲ ਸੀ। ਉਸ ਦੀਆਂ ਸੈਨਾਵਾਂ ਅਤੇ ਸਵਾਰੀਆਂ ਦਾ ਕੋਈ ਅੰਤ ਨਹੀਂ ਸੀ।

5. ਫਿਰ, ਇੱਕ ਦਿਨ ਰਾਜਾ ਮਿਲਿੰਦ ਆਪਣੀ ਅਨੰਤ ਚਤੁਰੰਗੀ ਸੈਨਾ (ਹਾਥੀ, ਘੋੜੇ, ਰੱਥ ਅਤੇ ਪੈਦਲ ਜੁਆਨਾਂ ਨਾਲ ਯੁਕਤ ਸੈਨਾ) ਨੂੰ ਵੇਖਣ ਲਈ ਨਗਰ ਤੋਂ ਬਾਹਰ ਗਿਆ। ਫ਼ੌਜ ਦੀ ਗਿਣਤੀ ਕਰਨ ਤੋਂ ਬਾਅਦ ਉਸ ਵਾਦ-ਪ੍ਰੇਮੀ ਰਾਜੇ ਨੇ ਲੋਕਾਇਤ (ਜੜ੍ਹਵਾਦੀ) ਅਤੇ ਵਿਤੰਡਵਾਦੀ (ਸਭਾ ਵਿੱਚ ਦੂਜੇ ਦੀ ਨਾ ਸੁਣਕੇ ਸਿਰਫ਼ ਆਪਣੀ ਹੀ ਕਹਿਣ ਵਾਲੇ) ਨਾਲ ਤਰਕ ਕਰਨ ਦੀ ਉਤਸੁਕਤਾ ਨਾਲ ਉੱਪਰ ਵੱਲ ਵੇਖਿਆ ਅਤੇ ਆਪਣੇ ਮੰਤਰੀਆਂ ਨੂੰ ਸੰਬੋਧਨ ਕੀਤਾ - "ਅਜੇ ਬਹੁਤ ਸਮਾਂ ਬਾਕੀ ਹੈ। ਉਦੋਂ ਤੱਕ ਸਾਨੂੰ ਕੀ ਕਰਨਾ ਚਾਹੀਦਾ ਹੈ? ਕੋਈ ਅਜਿਹਾ ਵਿਦਵਾਨ ਸੰਮਿਅਕ-ਸੰਬੁੱਧ ਦੇ ਸਿਧਾਂਤਾਂ ਨੂੰ ਜਾਣਨ ਵਾਲਾ ਭਿੱਖੂ, ਬ੍ਰਾਹਮਣ ਸੰਨਿਆਸੀ ਜਾਂ ਗਣ-ਅਚਾਰੀਆ ਹੈ ਜਿਸ ਦੇ ਨਾਲ ਮੈਂ ਨਗਰ ਵਿੱਚ ਜਾ ਕੇ ਵਾਰਤਾਲਾਪ ਕਰਾਂ, ਜੋ ਮੇਰੇ ਸ਼ੰਕੇ ਦੂਰ ਕਰ ਸਕੇ?"

(ਰਾਜਾ ਦੇ), ਅਜਿਹਾ ਕਹਿਣ ਤੇ ਪੰਜ ਸੌ ਯਵਨਾਂ ਨੇ ਉਸ ਨੂੰ ਕਿਹਾ - "ਹਾਂ ਮਹਾਰਾਜ, ਅਜਿਹੇ ਛੇ ਤੀਰੰਥਕਰ ਹਨ : 1. ਪੂਰਣ ਕਾਸ਼ੱਪ . ਮੱਖਲੀ ਗੋਸਾਲ 3. ਨਿਗੰਠ ਨਾਥਪੁੱਤ 4. ਸੰਜੇ ਵੇਲੱਠਪੁੱਤ 5. ਅਜਿਤ ਕੇਸਕੰਬਲ ਅਤੇ 6. ਕਕੁਧ ਕੱਚਾਇਨ। ਉਹ ਸੰਘ-ਨੇਤਾ, ਗਣਨਾਇਕ, ਗਣਅਚਾਰੀਆ, ਪ੍ਰਗਿਅ ਅਤੇ ਤੀਰੰਥਕਰ ਹਨ। ਲੋਕਾਂ ਵਿੱਚ ਉਹਨਾਂ ਦਾ ਬਹੁਤ ਸਤਿਕਾਰ ਹੈ। ਮਹਾਰਾਜ! ਤੁਸੀਂ ਉਹਨਾਂ ਕੋਲ ਜਾਉ ਅਤੇ ਆਪਣੀ ਸ਼ੰਕਾ ਦੂਰ ਕਰੋ।"

## 2. ਪੂਰਨ ਕਾਸ਼ੱਪ ਦੇ ਨਾਲ ਮਿਲਿੰਦ ਦੀ ਭੇਟ

6. ਫਿਰ ਰਾਜਾ ਮਿਲਿੰਦ ਪੰਜ ਸੌ ਯਵਨਾਂ ਦੇ ਨਾਲ ਸੁੰਦਰ ਰਥ ਤੇ ਸਵਾਰ ਹੋ ਕੇ ਜਿੱਥੇ ਪੂਰਣ ਕਾਸ਼ੱਪ ਰਹਿੰਦਾ ਸੀ, ਉੱਥੇ ਗਿਆ। ਜਾ ਕੇ ਪੂਰਨ ਕਾਸ਼ੱਪ ਦਾ ਹਾਲ ਚਾਲ ਪੁੱਛਿਆ ਅਤੇ ਇਸ ਤੋਂ ਬਾਅਦ ਇੱਕ ਪਾਸੇ ਬੈਠ ਗਿਆ। ਇੱਕ ਪਾਸੇ ਬੈਠ ਕੇ ਉਸ ਨੇ ਪੂਰਣ ਕਾਸ਼ੱਪ ਨੂੰ ਪੁੱਛਿਆ, "ਭੰਤੇ ਕਾਸ਼ੱਪ ! ਸੰਸਾਰ ਦਾ ਪਾਲਣ ਕੌਣ ਕਰਦਾ ਹੈ?" "ਮਹਾਰਾਜ! ਧਰਤੀ ਸੰਸਾਰ ਦਾ ਪਾਲਣ ਕਰਦੀ ਹੈ।" "ਭੰਤੇ ਕਾਸ਼ੱਪ ! ਜੇਕਰ ਧਰਤੀ ਹੀ ਸੰਸਾਰ ਦਾ ਪਾਲਣ ਕਰਦੀ ਹੈ ਤਾਂ ਅਵੀਚੀ ਨਰਕ

ਵਿੱਚ ਜਾਣ ਵਾਲੇ ਜੀਵ ਧਰਤੀ ਨੂੰ ਛੱਡ ਕੇ ਨਰਕ ਵਿੱਚ ਕਿਉਂ ਜਾਂਦੇ ਹਨ?" ਰਾਜਾ ਦੇ ਕਹਿਣ ਤੇ ਪੂਰਣ ਕਾਸ਼ੱਪ ਇਸ ਵਿਸ਼ੇ ਬਾਰੇ ਕੁਝ ਨਾ ਕਹਿ ਸਕਿਆ ! ਨੀਵੀਂ ਪਾਈਂ ਹਤਾਸ਼ ਹੋ ਕੇ ਬੈਠਾ ਰਿਹਾ ।

**3. ਮਖੱਲੀ ਗੋਸਾਲ ਦੇ ਨਾਲ ਰਾਜਾ ਮਿਲਿੰਦ ਦੀ ਭੇਂਟ**

7. ਇਸ ਤੋਂ ਬਾਅਦ ਰਾਜਾ ਮਿਲਿੰਦ ਨੇ ਮੱਖਲੀ ਗੋਸਾਲ ਨੂੰ ਪੁੱਛਿਆ, "ਭੰਤੇ ਗੋਸਾਲ ! ਪਾਪ ਅਤੇ ਪੁੰਨ ਕਰਮ ਕੀ ਹਨ? ਚੰਗੇ ਅਤੇ ਬੁਰੇ ਕਰਮਾਂ ਦੇ ਫ਼ਲ ਕਿਹੜੇ ਹੁੰਦੇ ਹਨ?"

"ਨਹੀਂ ਮਹਾਰਾਜ ! ਪਾਪ ਅਤੇ ਪੁੰਨ ਕਰਮ ਕੁਝ ਨਹੀਂ ਹੁੰਦੇ। ਚੰਗੇ ਅਤੇ ਬੁਰੇ ਕਰਮਾਂ ਦੇ ਕੋਈ ਫ਼ਲ ਨਹੀਂ ਹੁੰਦੇ। ਮਹਾਰਾਜ ! ਜੋ ਇੱਥੇ ਖੱਤਰੀ ਹਨ ਉਹ ਪਰਲੋਕ ਵਿੱਚ ਜਾ ਕੇ ਵੀ ਖੱਤਰੀ ਹੀ ਹੋਣਗੇ, ਜੋ ਇੱਥੇ ਬ੍ਰਾਹਮਣ, ਵੈਸ਼, ਸ਼ੂਦਰ, ਚੰਡਾਲ ਜਾ ਪੁਕੁੱਸ (ਨੀਵੀਂ ਜਾਤੀ) ਦੇ ਹਨ ਉਹ ਪਰਲੋਕ ਜਾ ਕੇ ਵੀ ਬ੍ਰਾਹਮਣ, ਵੈਸ਼, ਸ਼ੂਦਰ, ਚੰਡਾਲ ਅਤੇ ਪੁਕੁੱਸ (ਨੀਚ ਜਾਤੀ) ਹੀ ਹੋਣਗੇ। ਪਾਪ ਅਤੇ ਪੁੰਨ ਕਰਮਾਂ ਤੋਂ ਕੀ ਹੁੰਦਾ ਹੈ?"

"ਜੇਕਰ ਭੰਤੇ ਗੋਸਾਲ ! ਜੋ ਇੱਥੇ ਖੱਤਰੀ... ਹਨ ਉਹ ਪਰਲੋਕ ਜਾ ਕੇ ਵੀ ਖੱਤਰੀ ਹੀ ਹੋਣਗੇ ਅਤੇ ਪਾਪ-ਪੁੰਨ ਕਰਮਾਂ ਨਾਲ ਕੁਝ ਨਹੀਂ ਹੋਣ ਵਾਲਾ ਹੈ ਤਾਂ ਜੋ ਇਸ ਲੋਕ ਵਿੱਚ ਅਪੰਗ ਹਨ ਪਰਲੋਕ ਜਾ ਕੇ ਵੀ ਅਪੰਗ ਹੀ ਹੋਣਗੇ, ਜੋ ਲੰਗੜੇ ਹਨ ਉਹ ਲੰਗੜੇ ਹੀ ਹੋਣਗੇ, ਜੋ ਕੰਨ-ਕਟੇ ਅਤੇ ਨੱਕ-ਕਟੇ ਹਨ ਉਹ ਕੰਨ-ਕਟੇ ਅਤੇ ਨੱਕ-ਕਟੇ ਹੀ ਹੋਣਗੇ।" ਰਾਜਾ ਦੇ ਅਜਿਹਾ ਕਹਿਣ ਤੇ ਗੋਸਾਲ ਚੁੱਪ ਹੋ ਗਿਆ।

ਤਦ ਰਾਜਾ ਮਿਲਿੰਦ ਦੇ ਮਨ ਵਿੱਚ ਅਜਿਹਾ, ਵਿਚਾਰ ਆਇਆ - "ਭਾਈ ! ਜੰਬੂਦੀਪ ਤੁੱਛ ਹੈ ! ਝੂਠ ਮੂਠ ਹੀ ਇਸ ਦਾ ਇੰਨਾ ਵੱਡਾ ਨਾਮ ਹੈ ! ਇੱਥੇ ਕੋਈ ਵੀ ਭਿੱਖੂ ਜਾਂ ਵਿਦਵਾਨ ਅਜਿਹਾ ਨਹੀਂ ਜੋ ਮੇਰੇ ਨਾਲ ਵਾਦ-ਵਿਵਾਦ ਕਰ ਸਕੇ ਅਤੇ ਮੇਰੀਆਂ ਸ਼ੰਕਾਵਾਂ ਨੂੰ ਦੂਰ ਕਰ ਸਕੇ।"

ਤਦ ਰਾਜਾ ਮਿਲਿੰਦ ਨੇ ਮੰਤਰੀਆਂ ਨੂੰ ਸੰਬੋਧਨ ਕੀਤਾ - "ਅੱਜ ਦੀ ਰਾਤ ਬਹੁਤ ਮਨਮੋਹਕ ਹੈ ! ਕਿਉਂ ਨਾ ਅੱਜ ਕਿਸੇ ਭਿੱਖੂ ਜਾਂ ਬ੍ਰਾਹਮਣ ਨੂੰ ਜਾ ਕੇ ਪ੍ਰਸ਼ਨ ਪੁੱਛਾਂ? ਕੌਣ ਮੇਰੇ ਨਾਲ ਵਾਦ-ਵਿਵਾਦ ਕਰ ਸਕਦਾ ਹੈ; ਕੌਣ ਮੇਰੀਆਂ ਸ਼ੰਕਾਵਾਂ ਨੂੰ ਦੂਰ ਕਰੇਗਾ?"

ਰਾਜਾ ਦੇ ਅਜਿਹਾ ਕਹਿਣ ਤੇ ਸਾਰੇ ਮੰਤਰੀ ਚੁੱਪ ਹੋ ਗਏ ਅਤੇ ਰਾਜੇ ਦੇ ਮੂੰਹ ਵੱਲ ਖੜੇ ਵੇਖਦੇ ਰਹੇ।

ਉਸ ਸਮੇਂ ਸਾਗਲ ਨਗਰ ਬਾਰਾਂ ਸਾਲਾਂ ਤੋਂ ਭਿੱਖੂਆਂ, ਬ੍ਰਾਹਮਣਾਂ ਜਾਂ ਘਰੇਲੂ ਵਿਦਵਾਨਾਂ ਤੋਂ ਵਾਂਝਾ ਸੀ। ਜਿੱਥੇ ਰਾਜਾ ਸੁਣਦਾ ਕਿ ਕੋਈ ਭਿੱਖੂ, ਬ੍ਰਾਹਮਣ ਜਾਂ ਗ੍ਰਹਿਸਥੀ ਵਿਦਵਾਨ ਰਹਿੰਦਾ ਹੈ ਉੱਥੇ ਜਾ ਕੇ ਉਸ ਨੂੰ ਪ੍ਰਸ਼ਨ ਪੁੱਛਦਾ। ਉਹ ਰਾਜਾ ਨੂੰ ਪ੍ਰਸ਼ਨਾਂ ਦੇ ਉੱਤਰਾਂ ਨਾਲ ਸਤੁੰਸ਼ਟ ਨਾ ਕਰ ਪਾਉਂਦੇ ਤੇ ਇਧਰ-ਉਧਰ ਦੌੜ ਜਾਂਦੇ। ਜਿਹੜੇ ਕਿਸੇ ਦੂਜੀ ਥਾਂ ਤੇ ਨਹੀਂ ਭੱਜ ਸਕਦੇ ਸਨ ਉਹ ਚੁੱਪ ਰਹਿੰਦੇ। ਇਸ ਲਈ ਸਾਰੇ ਭਿੱਖੂ ਹਿਮਾਲਿਆ ਪਰਬਤ ਤੇ ਚਲੇ ਗਏ ਸਨ। ਉਸ ਸਮੇਂ ਹਿਮਾਲਿਆ ਪਰਬਤ ਦੇ ਰੱਖਿਅਕ-ਤਲ ਤੇ ਸੌ ਕਰੋੜੀ ਅਰਹੱਤ (ਜੀਵਨ ਮੁਕਤ) ਨਿਵਾਸ ਕਰਦੇ ਸਨ।

**4. ਆਯੁਸ਼ਮਾਨ ਅਸਗੁੱਤ ਦਾ ਭਿੱਖੂ ਸੰਘ ਨੂੰ ਸੱਦਾ**

8. ਫਿਰ ਆਯੁਸ਼ਮਾਨ ਅਸਗੁੱਤ ਨੇ ਆਪਣੀ ਦੈਵੀ ਸੁਣਨ ਸ਼ਕਤੀ ਨਾਲ ਰਾਜਾ ਮਿਲਿੰਦ ਦੀਆਂ ਗੱਲਾਂ ਸੁਣੀਆਂ। ਸੁਣ ਕੇ ਉਸ ਨੇ ਯੁਗੰਧਰ ਨਾਮਕ ਪਰਬਤ ਤੇ ਭਿੱਖੂ ਸੰਘ ਦੀ ਇੱਕ ਬੈਠਕ ਕੀਤੀ ਅਤੇ ਭਿੱਖੂਆਂ ਨੂੰ ਪੁੱਛਿਆ - "ਆਵੁਸ ! ਕੀ ਕੋਈ ਭਿੱਖੂ ਇੰਨਾ ਸਮਰੱਥ ਹੈ ਜੋ ਰਾਜਾ ਮਿਲਿੰਦ ਦੇ ਨਾਲ ਵਾਦ-ਵਿਵਾਦ ਕਰਕੇ ਉਸ ਦੀਆਂ ਸ਼ੰਕਾਵਾਂ ਨੂੰ ਦੂਰ ਕਰ ਸਕੇ?" ਅਜਿਹਾ ਪੁੱਛਣ ਤੇ ਸੌ ਕਰੋੜੀ ਅਰਹਤ ਚੁੱਪ ਰਹੇ। ਦੂਜੀ ਅਤੇ ਤੀਜੀ ਵਾਰ ਪੁੱਛਣ ਤੇ ਵੀ ਉਹ ਚੁੱਪ ਹੀ ਰਹੇ।

ਫਿਰ ਆਯੁਸ਼ਮਾਨ ਅਸਗੁੱਤ ਨੇ ਭਿੱਖੂ ਸੰਘ ਨੂੰ ਕਿਹਾ - "ਆਵੁਸ ! ਤਾਵਤਿੰਸ ਭਵਨ (ਲੋਕ ਵਿਸ਼ੇਸ਼) ਵਿੱਚ ਵੇਜਯੰਤ ਤੋਂ ਪੂਰਬ ਵੱਲ ਕੇਤੁਮਤੀ ਨਾਮ ਦਾ ਇੱਕ ਭਵਨ ਹੈ। ਉੱਥੇ ਮਹਾਂਸੇਨ ਨਾਮਕ ਇੱਕ ਦੇਵ ਪੁੱਤਰ ਰਹਿੰਦਾ ਹੈ; ਉਹ ਰਾਜਾ ਮਿਲਿੰਦ ਦੇ ਨਾਲ ਵਾਦ-ਵਿਵਾਦ ਕਰਨ ਅਤੇ ਉਸ ਦੀਆਂ ਸ਼ੰਕਾਵਾਂ ਨੂੰ ਦੂਰ ਕਰਨ ਦੇ ਸਮਰੱਥ ਹੈ।

**5. ਮਹਾਸੇਨ ਦੇਵ ਪੁੱਤਰ ਨੂੰ ਮਾਤ ਲੋਕ ਵਿੱਚ ਆਉਣ ਲਈ ਬੇਨਤੀ।**

9. ਫਿਰ ਉਹ ਸੌ ਕਰੋੜੀ ਅਰਹਤ ਯੁਗੰਧਰ ਪਰਬਤ ਉੱਤੇ ਅੰਤਰ ਧਿਆਨ ਹੋ ਕੇ ਤਾਵਤਿੰਸ ਭਵਨ ਵਿੱਚ ਪ੍ਰਗਟ ਹੋਏ। ਦੇਵਾਂ ਦੇ ਦੇਵ ਸ਼ਕ੍ਰ (ਇੰਦਰ) ਨੇ ਉਹਨਾਂ ਭਿੱਖੂਆਂ ਨੂੰ ਦੂਰੋਂ ਹੀ ਆਉਂਦੇ ਹੋਏ ਵੇਖਿਆ। ਵੇਖ ਕੇ ਉਹ ਆਯੁਸ਼ਮਾਨ ਅਸਗੁੱਤ ਦੇ ਕੋਲ ਗਿਆ ਅਤੇ ਹਾਲ-ਚਾਲ ਪੁੱਛ ਕੇ ਇੱਕ ਪਾਸੇ ਖੜ੍ਹਾ ਹੋ ਗਿਆ।.... ਦੇਵਾਂ ਦੇ ਦੇਵ ਸ਼ਕ੍ਰ ਨੇ ਆਯੁਸ਼ਮਾਨ ਅਸਗੁੱਤ ਨੂੰ ਕਿਹਾ - "ਭੰਤੇ ! ਬਹੁਤ ਵੱਡਾ ਭਿੱਖੂ ਸੰਘ ਆਇਆ ਹੈ। ਮੈਂ ਸੰਘ ਦੀ ਸੇਵਾ ਕਰਨ ਲਈ ਤਿਆਰ ਹਾਂ। ਕਿਸ ਚੀਜ਼ ਦੀ ਲੋੜ ਹੈ? ਮੈਂ ਕੀ ਸੇਵਾ ਕਰਾਂ?"

ਫਿਰ ਆਯੁਸ਼ਮਾਨ ਅਸਗੁੱਤ ਨੇ ਦੇਵਾਂ ਦੇ ਦੇਵ ਸ਼ਕ੍ਰ ਨੂੰ ਕਿਹਾ, "ਮਹਾਰਾਜ ! ਜੰਬੂਦੀਪ ਦੇ ਸਾਗਲ ਨਾਮਕ ਨਗਰ ਵਿੱਚ ਮਿਲਿੰਦ ਨਾਮ ਦਾ ਰਾਜਾ ਵਾਦ-ਵਿਵਾਦ ਕਰਨ ਵਿੱਚ ਸ੍ਰੇਸ਼ਠ ਹੈ। ਉਹ ਸਾਰੇ ਤੀਰਥੰਕਰਾਂ ਨਾਲੋਂ ਉੱਤਮ ਮੰਨਿਆ ਜਾਂਦਾ ਹੈ। ਉਹ ਭਿੱਖੂ ਸੰਘ ਦੇ ਕੋਲ ਜਾ ਕੇ ਮਿਥਿਆ ਦ੍ਰਿਸ਼ਟੀ ਸਬੰਧੀ ਅਤੇ ਅਜਿੱਤ ਪ੍ਰਸ਼ਨ ਪੁੱਛ ਕੇ ਉਹਨਾਂ ਨੂੰ ਪਰੇਸ਼ਾਨ ਕਰਦਾ ਹੈ।"

...ਸ਼ਕ੍ਰ ਨੇ... ਕਿਹਾ - "ਭੰਤੇ ! ਰਾਜਾ ਮਿਲਿੰਦ ਇੱਥੋਂ ਹੀ ਉੱਤਰ ਕੇ ਮਨੁੱਖ ਲੋਕ ਵਿੱਚ ਪੈਦਾ ਹੋਇਆ ਹੈ ਅਤੇ ਕੇਤੁਮਤੀ ਭਵਨ ਵਿੱਚ ਮਹਾਸੇਨ ਨਾਮ ਦਾ ਦੇਵ ਪੁੱਤਰ ਨਿਵਾਸ ਕਰਦਾ ਹੈ ਜੋ ਉਸ ਮਿਲਿੰਦ ਰਾਜਾ ਦੇ ਨਾਲ ਵਾਦ-ਵਿਵਾਦ ਕਰਕੇ ਉਸ ਦੀਆਂ ਸ਼ੰਕਾਵਾਂ ਨੂੰ ਦੂਰ ਕਰਨ ਵਿੱਚ ਸਮਰੱਥ ਹੈ। ਉਸ ਦੇਵ ਪੁੱਤਰ ਨੂੰ ਅਸੀਂ ਮਨੁੱਖ ਲੋਕ ਵਿੱਚ ਜਨਮ ਗ੍ਰਹਿਣ ਕਰਨ ਦੀ ਬੇਨਤੀ ਕਰੀਏ।

ਤਾਂ ਦੇਵਾਂ ਦੇ ਦੇਵ ਸ਼ਕ੍ਰ ਭਿੱਖੂ ਸੰਘ ਦੀ ਅਗਵਾਈ ਵਿੱਚ ਕੇਤੁਮਤੀ ਭਵਨ ਵਿੱਚ ਗਿਆ। ਉੱਥੇ ਮਹਾਂਸੇਨ ਦੇ ਪੁੱਤਰ ਨੂੰ ਗਲ ਮਿਲਦਿਆ ਕਿਹਾ - "ਮਾਰਿਸ ! ਭਿੱਖੂ ਸੰਘ ਤੁਹਾਨੂੰ ਮਾਤ ਲੋਕ ਵਿੱਚ ਪੈਦਾ ਹੋਣ ਦੀ ਬੇਨਤੀ ਕਰਦਾ ਹੈ।"

"ਨਹੀਂ, ਭੰਤੇ, ਮੈਨੂੰ ਮਾਤ ਲੋਕ ਵਿੱਚ ਕੋਈ ਕੰਮ ਨਹੀਂ। ਕੰਮ ਕਾਜ ਦੇ ਝੰਝਟਾਂ ਕਰਕੇ ਮਨੁੱਖੀ ਜੀਵਨ ਵਿੱਚ ਕੋਈ ਚੈਨ ਨਹੀਂ ਹੈ। ਭੰਤੇ, ਮੈਂ ਦੇਵ ਲੋਕ ਵਿੱਚ ਹੀ ਕ੍ਰਮਵਾਰ ਜਨਮ ਲੈਂਦਿਆਂ ਹੋਇਆਂ ਮੁਕਤ ਹੋ ਜਾਵਾਂਗਾ।"

ਦੂਜੀ ਅਤੇ ਤੀਜੀ ਵਾਰ ਵੀ …ਸ਼ਕ੍ਰ ਦੇ ਬੇਨਤੀ ਕਰਨ 'ਤੇ ਮਹਾਸੇਨ ਦੇ ਪੁੱਤਰ ਨੇ ਇਹੋ ਹੀ ਕਿਹਾ - "ਨਹੀਂ ਭੰਤੇ… ।"

ਤਾਂ, ਆਯੁਸ਼ਮਾਨ ਅਸਗੁੱਤ… ਨੇ ਕਿਹਾ - "ਮਾਰਿਸ ! ਦੇਵਤਿਆਂ ਸਮੇਤ ਭਿੱਖੂ ਇਸ ਲੋਕ ਵਿੱਚ ਲੱਭਣ ਤੇ ਵੀ ਤੁਹਾਡੇ ਤੋਂ ਇਲਾਵਾ ਕੋਈ ਅਜਿਹਾ ਵਿਅਕਤੀ ਨਜ਼ਰ ਨਹੀਂ ਪੈਂਦਾ, ਜੋ ਰਾਜਾ ਮਿਲਿੰਦ ਦੇ ਤਰਕਾਂ ਨੂੰ ਰੱਦ ਕਰਦੇ ਹੋਏ ਸ਼ਾਸਨ ਦੀ ਰੱਖਿਆ ਕਰਨ ਵਿੱਚ ਸਮਰੱਥ ਹੋਵੇ। ਭਿੱਖੂ ਸੰਘ ਤੁਹਾਨੂੰ ਬੇਨਤੀ ਕਰਦਾ ਹੈ ਕਿ ਤੁਸੀਂ ਮਾਤ ਲੋਕ ਵਿੱਚ ਜਨਮ ਲੈ ਕੇ ਦਸ਼ਬਲ (ਬੁੱਧ) ਦੇ ਸ਼ਾਸਨ ਦੀ ਰੱਖਿਆ ਕਰੋ।"

ਇਹ ਸੁਣਕੇ ਕਿ - "ਮੈਂ ਰਾਜਾ ਮਿਲਿੰਦ ਦੇ ਤਰਕਾਂ ਨੂੰ ਰੱਦ ਕਰਦੇ ਹੋਏ ਸ਼ਾਸ਼ਨ ਦੀ ਰੱਖਿਆ ਕਰ ਸਕਾਂਗਾ" - ਮਹਾਸੇਨ… ਬਹੁਤ ਆਨੰਦਿਤ ਹੋਇਆ। ਉਸ ਨੇ ਇਹ ਵਚਨ ਦਿੱਤਾ - "ਠੀਕ ਹੈ ਭੰਤੇ ! ਮੈਂ ਮਾਤ ਲੋਕ ਵਿੱਚ ਜਨਮ ਲਵਾਂਗਾ।"

ਤਾਂ, ਉਹ ਭਿੱਖੂ ਦੇਵ ਲੋਕ ਵਿੱਚ ਇਹ ਕੰਮ ਕਰਕੇ ਤਾਵਤਿੰਸ ਲੋਕ ਤੋਂ ਅੰਤਰ ਧਿਆਨ ਹੋ ਕੇ ਹਿਮਾਲਿਆ ਪਰਬਤ ਦੇ ਰੱਖਿਅਕ ਤਲ ਤੇ ਪ੍ਰਗਟ ਹੋਏ।

**6. ਅਸਗੁੱਤ ਦਾ ਰੋਹਣ ਨੂੰ ਦੰਡ-ਕਰਮ**

*10.* ਉੱਥੇ ਆਯੁਸ਼ਮਾਨ ਅਸਗੁੱਤ ਨੇ ਭਿੱਖੂ ਸੰਘ ਨੂੰ ਪੁੱਛਿਆ - "ਆਵੁਸੋ ! ਇਸ ਸੰਘ ਵਿੱਚ ਕੀ ਕੋਈ ਅਜਿਹਾ ਭਿੱਖੂ ਹੈ ਜੋ ਸਾਡੀ ਬੈਠਕ ਵਿੱਚ ਗੈਰ-ਹਾਜ਼ਰ ਸੀ।" ਇਹ ਪੁੱਛੇ ਜਾਣ ਤੇ ਕਿਸੇ ਨੇ ਕਿਹਾ - "ਭੰਤੇ ! ਆਯੁਸ਼ਮਾਨ ਰੋਹਣ ਨੇ ਅੱਜ ਤੋਂ ਸੱਤ ਦਿਨ ਪਹਿਲਾਂ ਹੀ ਹਿਮਾਲਿਆ ਪਰਬਤ ਤੇ ਜਾ ਕੇ ਸਮਾਧੀ ਲਾ ਲਈ ਹੈ।" "ਉਸ ਕੋਲ ਦੂਤ ਭੇਜੋ।" ਆਯੁਸ਼ਮਾਨ ਰੋਹਣ ਵੀ ਉਸੇ ਪਲ ਸਮਾਧੀ ਤੋਂ ਉੱਠੇ ਅਤੇ ਇਹ ਜਾਣਕੇ, "ਸੰਘ ਮੈਨੂੰ ਬੁਲਾ ਰਿਹਾ ਹੈ ਉਹ ਅੰਤਰਧਿਆਨ ਹੋ ਕੇ ਰੱਖਿਅਤ ਤਲ ਤੇ ਕੋਟਿਸ਼ਤ ਅਰਹਤਾਂ ਦੇ ਸਾਹਮਣੇ ਪ੍ਰਗਟ ਹੋਏ।"

ਤਾਂ, ਆਯੁਸ਼ਮਾਨ ਅਸਗੁੱਤ ਨੇ ਆਯੁਸ਼ਮਾਨ ਰੋਹਣ ਨੂੰ ਕਿਹਾ – "ਆਵੁਸ ! ਰੋਹਣ ! ਬੁੱਧ ਸ਼ਾਸਨ ਦੇ ਸੰਕਟ ਵਿੱਚ ਹੋਣ ਤੇ ਵੀ ਤੁਸੀਂ ਸੰਘ ਦੇ ਕੰਮ ਵੱਲ ਧਿਆਨ ਨਹੀਂ ਦਿੰਦੇ?" "ਭੰਤੇ ! ਮੇਰੇ ਤੋਂ ਇਹ ਗਲਤੀ ਹੋ ਗਈ।" "ਆਵੁਸ ਰੋਹਣ ! ਤਾਂ ਤੁਸੀਂ ਦੰਡ-ਕਰਮ (ਗਲਤੀ ਦਾ ਪਛਤਾਵਾ) ਕਰੋ।" "ਭੰਤੇ ! ਕੀ ਕਰਾਂ ?" "ਆਵੁਸ ਰੋਹਣ ! ਹਿਮਾਲਿਆ ਪਰਬਤ ਕੋਲ ਕਜੰਗਲ ਨਾਮ ਦਾ ਇੱਕ ਬ੍ਰਾਹਮਣਾਂ ਦਾ ਪਿੰਡ ਹੈ। ਉੱਥੇ ਸੋਣ-ਉੱਤਰ ਨਾਮਕ ਇੱਕ ਬ੍ਰਾਹਮਣ ਰਹਿੰਦਾ ਹੈ। ਉਸ ਬ੍ਰਾਹਮਣ ਦੇ ਨਾਗਸੇਨ ਨਾਮ ਦਾ ਇੱਕ ਪੁੱਤਰ ਪੈਦਾ ਹੋਵੇਗਾ। ਤੁਸੀਂ ਸੱਤ ਸਾਲ ਅਤੇ ਦਸ ਮਹੀਨੇ ਤੱਕ ਉਹਨਾਂ ਦੇ ਘਰ ਭਿੱਖਿਆ ਮੰਗਣ ਜਾਓ ਅਤੇ ਬਾਲਕ ਨਾਗਸੇਨ ਨੂੰ ਲਿਆ ਕੇ ਧਰਮ ਵਿੱਚ ਸ਼ਾਮਿਲ ਕਰ ਲਵੋ। ਜਦੋਂ ਉਹ ਬੋਧੀ ਹੋ ਜਾਵੇਗਾ ਤਾਂ ਤੁਸੀਂ ਦੰਡ-ਕਰਮ ਤੋਂ ਮੁਕਤ ਹੋ ਜਾਵੋਗੇ।" ਆਯੁਸ਼ਮਾਨ ਰੋਹਣ ਨੇ ਵੀ "ਠੀਕ ਹੈ" ਕਹਿ ਕੇ ਸਵੀਕਾਰ ਕਰ ਲਿਆ।

**7. ਮਹਾਸੇਨ ਦਾ ਮਨੁੱਖ ਲੋਕ ਵਿੱਚ ਜਨਮ-ਧਾਰਣ**

*11.* ਮਹਾਸੇਨ ਦੇਵ ਪੁੱਤਰ ਨੇ ਵੀ ਦੇਵ ਲੋਕ ਤੋਂ ਉੱਤਰ ਸੋਣ-ਉੱਤਰ ਬ੍ਰਾਹਮਣ ਦੀ ਪਤਨੀ ਦੀ ਕੁੱਖ ਵਿੱਚ ਗਰਭ ਧਾਰਿਆ। ਗਰਭ ਧਾਰਨ ਤੋਂ ਬਾਅਦ ਹੀ ਤਿੰਨ ਅਦਭੁੱਤ ਧਰਮ ਪ੍ਰਗਟ ਹੋਏ - *1.* ਸਾਰੇ ਸ਼ਸਤਰ-ਅਸਤਰ ਚਮਕ ਉੱਠੇ, *2.* ਨਵੀਂ ਜੀਰੀ ਉੱਗ ਪਈ ਅਤੇ *3.* ਭਾਰੀ ਵਰਖਾ ਹੋਣ ਲੱਗੀ।

ਆਯੁਸ਼ਮਾਨ ਰੋਹਣ ਵੀ ਉਸ ਗਰਭ ਗ੍ਰਹਿਣ ਕਰਨ ਦੇ ਸਮੇਂ ਤੋਂ ਲੈ ਕੇ ਸੱਤ ਸਾਲ ਦਸ ਮਹੀਨੇ ਲਗਾਤਾਰ ਬ੍ਰਾਹਮਣ ਦੇ ਘਰ ਭਿੱਖਿਆ ਮੰਗਣ ਲਈ ਗਏ। ਪਰੰਤੂ ਕਿਸੇ ਇੱਕ ਦਿਨ ਵੀ ਕੜਛੀ ਭਰ ਚਾਵਲ, ਜਾਂ ਚਮਚ ਭਰ ਕਾਂਜੀ, ਜਾਂ ਸਵਾਗਤ ਜਾਂ ਨਮਸਤੇ ਦੇ ਸ਼ਬਦ ਨਹੀਂ ਮਿਲੇ। ਬਲਕਿ ਫ੍ਰਿਟਕਾਰ ਦੇ ਕੌੜੇ ਸ਼ਬਦ ਹੀ ਮਿਲਦੇ ਰਹੇ। "ਭੰਤੇ ! ਅੱਗੇ ਜਾਓ" - ਇੰਨਾਂ ਕਹਿਣ ਵਾਲਾ ਵੀ ਕੋਈ ਨਹੀਂ ਸੀ। ਸੱਤ ਸਾਲ ਅਤੇ ਦਸ ਮਹੀਨੇ ਬੀਤ ਜਾਣ ਤੇ ਇੱਕ ਦਿਨ ਵੀ "ਭੰਤੇ ! ਅੱਗੇ ਜਾਓ" - ਅਜਿਹਾ ਕਿਸੇ ਤੋਂ ਨਹੀਂ ਸੁਣਿਆ। ਉਸ ਦਿਨ ਬ੍ਰਾਹਮਣ ਵੀ ਕਿਸੇ ਕੰਮ ਕਰਕੇ ਬਾਹਰੋਂ ਘਰ ਵਾਪਸ ਆ ਰਿਹਾ ਸੀ। ਰਸਤੇ ਵਿੱਚ ਕਿਸੇ ਸਥੱਵਿਰ ਨੂੰ ਵੇਖ ਕੇ ਪੁੱਛਿਆ - "ਕਹੋ ਸਥੱਵਿਰ ਜੀ ! ਕੀ ਮੇਰੇ ਘਰ ਗਏ ਸੀ?" "ਹਾਂ ਬ੍ਰਾਹਮਣ ! ਗਿਆ ਸੀ।" "ਕੀ ਕੁਝ ਮਿਲਿਆ ਵੀ?" "ਹਾਂ ਬ੍ਰਾਹਮਣ ! ਮਿਲਿਆ।" ਉਸ ਨੇ ਅਸੰਤੁਸ਼ਟ ਮਨ ਨਾਲ ਘਰ ਜਾ ਕੇ ਪੁੱਛਿਆ - "ਉਸ ਸਥੱਵਿਰ ਨੂੰ ਕੀ ਦਿੱਤਾ ਸੀ?" "ਨਹੀਂ, ਕੁਝ ਨਹੀਂ ਦਿੱਤਾ ਸੀ।" ਦੂਜੇ ਦਿਨ ਬ੍ਰਾਹਮਣ ਘਰ ਦੇ ਦਰਵਾਜ਼ੇ ਤੇ ਹੀ ਬੈਠ ਗਿਆ - "ਅੱਜ ਉਸ ਭਿੱਖੂ ਨੂੰ ਝੂਠ ਬੋਲਣ ਦੇ ਅਪਰਾਧ ਵਿੱਚ ਦੋਸ਼ੀ ਠਹਿਰਾਵਾਂਗਾ।"

ਦੂਜੇ ਦਿਨ ਸਥੱਵਿਰ ਬ੍ਰਾਹਮਣ ਦੇ ਘਰ ਗਿਆ। ਬ੍ਰਾਹਮਣ ਨੇ ਸਥੱਵਿਰ ਨੂੰ ਵੇਖ ਕੇ ਕਿਹਾ, "ਕੱਲ੍ਹ ਮੇਰੇ ਘਰੋਂ ਤੁਹਾਨੂੰ ਕੁਝ ਨਹੀਂ ਮਿਲਿਆ ਸੀ, ਤਾਂ ਵੀ ਤੁਸੀਂ ਕਹਿ ਦਿੱਤਾ ਕਿ ਮਿਲਿਆ ਸੀ। ਕੀ ਤੁਹਾਨੂੰ ਅਜਿਹਾ ਝੂਠ ਬੋਲਣਾ ਚਾਹੀਦਾ ਹੈ?"

ਸਥੱਵਿਰ ਨੇ ਕਿਹਾ - "ਬ੍ਰਾਹਮਣ, ਤੁਹਾਡੇ ਘਰ ਮੈਂ ਲਗਾਤਾਰ ਸੱਤ ਸਾਲ ਦਸ ਮਹੀਨੇ ਆਉਂਦਾ ਰਿਹਾ, ਪਰ ਕਿਸੇ ਨੇ 'ਅੱਗੇ ਜਾਓ' ਇੰਨਾ ਵੀ ਨਹੀਂ ਕਿਹਾ। ਕੱਲ 'ਅੱਗੇ ਜਾਓ' ਵਚਨ ਤਾਂ ਮਿਲਿਆ। ਇਸੇ ਕਰਕੇ ਮੈਂ ਅਜਿਹਾ ਕਿਹਾ ਸੀ।"

ਬ੍ਰਾਹਮਣ ਵਿਚਾਰਨ ਲੱਗਿਆ "ਜੇਕਰ ਫ੍ਰਿਟਕਾਰ ਦੇ ਸ਼ਬਦ ਨੂੰ ਪਾ ਕੇ ਵੀ ਇਹਨਾਂ ਨੇ ਪ੍ਰਸ਼ੰਸਾ ਕਰਦੇ ਹੋਏ ਕਿਹਾ ਕਿ "ਹਾਂ ਮਿਲਿਆ" ਤਾਂ ਕੁਝ ਖਾਣ-ਪੀਣ ਦੀ ਵਸਤੂ ਪਾ ਕੇ ਇਹ ਪ੍ਰਸੰਸਾ ਕਿਉਂ ਨਹੀਂ ਕਰਨਗੇ?' ਇਸ ਲਈ, ਉਸ ਨੇ ਖੁਸ਼ ਹੋ ਕੇ ਆਪਣੇ ਲਈ ਬਣਾਏ ਗਏ ਚਾਵਲਾਂ ਵਿੱਚੋਂ ਕੜਛੀ ਭਰ ਚਾਵਲ ਅਤੇ ਉਸ ਦੇ ਬਰਾਬਰ ਸਬਜ਼ੀ ਦਿੰਦੇ ਹੋਏ ਕਿਹਾ - "ਇੰਨੀ ਭਿੱਖਿਆ ਤੁਹਾਨੂੰ ਹਰ ਰੋਜ਼ ਮਿਲਿਆ ਕਰੇਗੀ।"

ਉਸ ਦਿਨ ਤੋਂ ਬਾਅਦ ਬ੍ਰਾਹਮਣ ਇਸ ਭਿੱਖੂ ਦੇ ਆਉਣ ਤੇ ਉਸ ਦੇ ਸ਼ਾਂਤ ਸੁਭਾਅ ਨੂੰ ਵੇਖ ਕੇ ਬਹੁਤ ਪ੍ਰਸੰਨ ਹੋ ਜਾਂਦਾ ਸੀ। ਉਸ ਨੇ ਭਿੱਖੂ ਨੂੰ ਹਮੇਸ਼ਾਂ ਹੀ ਆਪਣੇ ਘਰ ਭੋਜਨ ਕਰਨ ਦੀ ਬੇਨਤੀ ਕੀਤੀ।

ਸਥੱਵਿਰ ਨੇ ਚੁੱਪਚਾਪ ਬੇਨਤੀ ਸਵੀਕਾਰ ਕਰ ਲਈ। ਉਸ ਤੋਂ ਬਾਅਦ ਸਥੱਵਿਰ ਰੋਹਣ ਹਰ ਰੋਜ਼ ਭੋਜਨ ਖਾ ਕੇ ਵਾਪਸ ਜਾਂਦੇ ਹੋਏ ਭਗਵਾਨ ਬੁੱਧ ਦੇ ਦੱਸੇ ਉਪਦੇਸ਼ ਦੇ ਕੇ ਜਾਇਆ ਕਰਦੇ ਸਨ।[1]

ਦਸ ਮਹੀਨੇ ਬੀਤ ਜਾਣ ਤੇ ਬ੍ਰਾਹਮਣੀ ਦੇ ਪੁੱਤਰ ਪੈਦਾ ਹੋਇਆ। ਉਸ ਦਾ ਨਾਮ ਨਾਗਸੇਨ ਪਿਆ। ਇਸੇ ਤਰ੍ਹਾਂ ਸਮਾਂ ਬੀਤਣ ਤੇ ਉਹ ਸੱਤ ਸਾਲ ਦਾ ਹੋ ਗਿਆ।

**8. ਨਾਗਸੇਨ ਦਾ ਵਿੱਦਿਆ-ਗ੍ਰਹਿਣ ਕਾਲ**

12. ਫਿਰ ਪਿਤਾ ਨੇ ਨਾਗਸੇਨ ਨੂੰ ਕਿਹਾ - "ਪਿਆਰੇ ਨਾਗਸੇਨ ! ਇਸ ਬ੍ਰਾਹਮਣ ਕੁਲ ਦੀਆਂ ਜੋ ਵਿੱਦਿਆਵਾਂ ਹਨ ਉਹਨਾਂ ਨੂੰ ਸਿੱਖੋ।" "ਪਿਤਾ ਜੀ ! ਇਸ ਬ੍ਰਾਹਮਣ ਕੁਲ ਦੀਆਂ ਕਿਹੜੀਆਂ-ਕਿਹੜੀਆਂ ਵਿੱਦਿਆਵਾਂ ਹਨ?" "ਪਿਆਰੇ ਨਾਗਸੇਨ ! ਤਿੰਨੋ ਵੇਦ ਅਤੇ ਹੋਰ ਸ਼ਿਲਪ - ਇਹ ਹੀ ਵਿਦਿਆਵਾਂ ਹਨ।" "ਪਿਤਾ ਜੀ ! ਮੈਂ ਉਹਨਾਂ ਨੂੰ ਸਿੱਖਾਂਗਾ।"

ਤਾਂ ਸੋਣ-ਉੱਤਰ ਬ੍ਰਾਹਮਣ ਨੇ ਕਿਸੇ ਬ੍ਰਾਹਮਣ ਅਚਾਰੀਆ ਨੂੰ ਇੱਕ ਹਜ਼ਾਰ ਮੋਹਰਾਂ ਅਚਾਰੀਆ-ਦਕਸ਼ਣਾ ਦੀਖਿਆ ਵਜੋਂ ਦੇ ਕੇ, ਆਪਣੇ ਘਰ ਯੋਗ ਸਥਾਨ ਤੇ ਉਸ ਦਾ ਆਸਣ ਲਗਵਾਇਆ ਅਤੇ ਕਿਹਾ - "ਹੇ ਬ੍ਰਾਹਮਣ ! ਤੁਸੀਂ ਨਾਗਸੇਨ ਨੂੰ ਵੇਦ ਪੜ੍ਹਾਓ।"

ਅਚਾਰੀਆ ਉਸ ਨੂੰ ਵੇਦ-ਮੰਤਰ ਪੜ੍ਹਾਉਣ ਲੱਗਿਆ। ਬਾਲਕ ਨਾਗਸੇਨ ਨੇ ਇੱਕੋ ਹੀ ਵਾਰ ਵਿੱਚ ਤਿੰਨਾਂ ਵੇਦਾਂ ਨੂੰ ਯਾਦ ਕਰ ਲਿਆ ਅਤੇ ਚੰਗੀ ਤਰਾਂ ਸਮਝ ਵੀ ਲਿਆ। ਆਪਣੇ ਆਪ ਹੀ ਉਸ ਨੂੰ ਤਿੰਨਾਂ ਵੇਦਾਂ ਦੀ ਪ੍ਰਤੱਖ ਅੰਤਰ ਦ੍ਰਿਸ਼ਟੀ ਪੈਦਾ ਹੋ ਗਈ। ਸ਼ਬਦ ਗਿਆਨ, ਛੰਦ ਗਿਆਨ, ਭਾਸ਼ਾ ਗਿਆਨ ਅਤੇ ਇਤਿਹਾਸ - ਕੁਝ ਵੀ ਬਾਕੀ ਨਹੀਂ ਬਚਿਆ। ਉਹ ਪਦਾਂ ਨੂੰ ਜਾਣਨ ਵਾਲਾ, ਵਿਆਕਰਣ, ਲੋਕਾਇਤ ਅਤੇ ਮਹਾਂਪੁਰਖ-ਲੱਛਣ-ਸ਼ਾਸਤਰ ਵਿੱਚ ਵੀ ਪੂਰਾ ਵਿਦਵਾਨ ਹੋ ਗਿਆ।

ਫੇਰ, ਨਾਗਸੇਨ ਨੇ ਆਪਣੇ ਪਿਤਾ ਨੂੰ ਪੁੱਛਿਆ - "ਪਿਤਾ ਜੀ! ਇਸ ਬ੍ਰਾਹਮਣ ਕੁਲ ਵਿੱਚ ਇਸ ਤੋਂ ਅੱਗੇ ਵੀ ਕੁਝ ਵਿੱਦਿਆਵਾਂ ਹਨ ਜਾਂ ਬਸ ਇੰਨੀਆਂ ਹੀ?" "ਪੁੱਤਰ ਨਾਗਸੇਨ !... ਇਸ ਤੋਂ ਅੱਗੇ ਕੋਈ ਵਿੱਦਿਆ ਨਹੀਂ ਹੈ; ਇੰਨਾਂ ਹੀ ਸਿੱਖਣਾ ਸੀ।"

ਤਾਂ ਨਾਗਸੇਨ ਅਚਾਰੀਆ ਤੋਂ ਵਿਦਾ ਲੈ ਕੇ ਭਵਨ ਤੋਂ ਹੇਠਾਂ ਉਤਰਿਆ। ਆਪਣੇ ਪੂਰਵ ਸੰਸਕਾਰਾਂ ਤੋਂ ਪ੍ਰੇਰਿਤ ਹੋ ਕੇ ਉਸ ਨੇ ਇਕਾਂਤ ਵਿੱਚ ਸਮਾਧੀ ਲਗਾ ਲਈ, ਆਪਣੀ ਪੜ੍ਹੀ ਹੋਈ ਵਿੱਦਿਆ ਦੇ ਆਦਿ, ਮੱਧ ਅਤੇ ਅੰਤ ਬਾਰੇ ਵਿਚਾਰ ਕਰਨ ਲੱਗਿਆ। ਉੱਥੇ ਆਦਿ, ਮੱਧ ਅਤੇ ਅੰਤ ਵਿੱਚ ਥੋੜ੍ਹੀ ਜਿੰਨੀ ਵੀ ਸਾਰ ਨਾ ਪਾ ਕੇ ਉਹ ਬੜਾ ਅਸੰਤੁਸ਼ਟ ਹੋਇਆ - "ਇਹ ਵੇਦ ਤੁੱਛ ਹਨ, ਖੋਖਲੇ ਹਨ। ਇਹਨਾਂ ਵਿੱਚ ਨਾ ਕੋਈ ਸਾਰ ਹੈ ਨਾ ਕੋਈ ਅਰਥ ਹੈ ਅਤੇ ਨਾ ਕੋਈ ਤੱਥ ਹੈ।"

**9. ਨਾਗਸੇਨ ਦੀ ਆਯੁਸ਼ਮਾਨ ਰੋਹਣ ਨਾਲ ਮੁਲਾਕਾਤ**

13. ਉਸ ਸਮੇਂ ਆਯੁਸ਼ਮਾਨ ਰੋਹਣ ਨੇ ਵੱਤਨੀਯ ਦੇ ਆਸ਼ਰਮ ਵਿੱਚ ਬੈਠੇ ਨਾਗਸੇਨ ਦੇ ਦਿਲ ਦੀਆਂ ਗੱਲਾਂ ਨੂੰ ਆਪਣੀ ਧਿਆਨ ਸ਼ਕਤੀ ਦੁਆਰਾ ਜਾਣ ਲਿਆ ਸੀ। ਉਹ ਚੀਵਰ ਪਾ ਕੇ ਹੱਥ ਵਿੱਚ ਭਿੱਖਿਆ ਮੰਗਣ ਵਾਲਾ ਭਾਂਡਾ (ਕਟੋਰਾ) ਫੜਕੇ ਵੱਤਨੀਯ ਆਸ਼ਰਮ ਵਿੱਚੋਂ ਅੰਤਰਧਿਆਨ ਹੋ ਕੇ ਕਜ਼ੰਗਲ ਨਾਮਕ ਬ੍ਰਾਹਮਣਾਂ ਦੇ ਪਿੰਡ ਵਿਖੇ ਪ੍ਰਗਟ ਹੋਏ।

ਨਾਗਸੇਨ ਨੇ ਆਪਣੇ ਘਰ ਦੇ ਦਰਵਾਜ਼ੇ ਤੇ ਖੜ੍ਹੇ-ਖੜ੍ਹੇ ਹੀ ਉਸ ਨੂੰ ਦੂਰੋਂ ਆਉਂਦੇ ਵੇਖ ਲਿਆ ਸੀ। ਉਸ ਨੂੰ ਵੇਖ ਕੇ ਉਹ ਬਹੁਤ ਸੰਤੁਸ਼ਟ, ਖੁਸ਼ ਅਤੇ ਉਤਸ਼ਾਹਿਤ ਹੋ ਗਿਆ। ਇਹ ਸੋਚਕੇ ਕਿ ਸ਼ਾਇਦ ਇਹ ਭਿੱਖੂ ਕੁਝ ਸਾਰ ਜਾਣਦਾ ਹੋਵੇ, ਉਹ ਉਸ ਦੇ ਕੋਲ ਗਿਆ ਅਤੇ ਬੋਲਿਆ - "ਮਾਰਿਸ ! ਇਸ ਤਰ੍ਹਾਂ ਸਿਰ ਮੁੰਨਾਏ ਹੋਏ ਅਤੇ ਗੇਰੂਏ ਰੰਗ ਦੇ ਕੱਪੜੇ ਧਾਰਨ ਕੀਤੇ ਹੋਏ ਤੁਸੀਂ ਕੌਣ ਹੋ?" "ਬੱਚਾ ! ਮੈਂ ਭਿੱਖੂ ਹਾਂ।" "ਮਾਰਿਸ ! ਤੁਸੀਂ ਭਿੱਖੂ ਕਿਵੇਂ ਹੋ?" "ਪਾਪ ਰੂਪੀ ਮੈਲ ਨੂੰ ਦੂਰ ਕਰਨ ਲਈ ਮੈਂ ਭਿੱਖੂ ਬਣਿਆ ਹਾਂ।"

"ਮਾਰਿਸ ! ਕੀ ਕਾਰਨ ਹੈ ਕਿ ਤੁਹਾਡੇ ਕੇਸ ਉਹੋ ਜਿਹੇ ਨਹੀਂ ਹਨ ਜਿਵੇਂ ਦੂਜੇ ਲੋਕਾਂ ਦੇ ?" "ਉਹਨਾਂ ਸੋਲ੍ਹਾਂ ਰੁਕਾਵਟਾਂ ਨੂੰ ਵੇਖਦੇ ਹੋਏ ਭਿੱਖੂ ਸਿਰ ਅਤੇ ਦਾੜ੍ਹੀ ਮੁੰਨਵਾ ਲੈਂਦਾ ਹੈ।" "ਕਿਹੜੀਆਂ ਸੋਲ੍ਹਾਂ ਰੁਕਾਵਟਾਂ?" "ਵਾਲ ਅਤੇ ਦਾੜ੍ਹੀ ਰੱਖਣ ਨਾਲ ਉਹਨਾਂ ਨੂੰ 1. ਸੰਵਾਰਨਾ ਹੁੰਦਾ ਹੈ 2. ਸਜਾਉਣਾ ਹੁੰਦਾ ਹੈ 3. ਤੇਲ ਲਗਾਉਣਾ ਪੈਂਦਾ ਹੈ 4. ਧੋਣਾ ਪੈਂਦਾ ਹੈ 5. ਮਾਲਾ ਪਹਿਨਣੀ ਹੁੰਦੀ ਹੈ, 6. ਖੁਸ਼ਬੂ ਲਗਾਉਣੀ ਪੈਂਦੀ ਹੈ, 7. ਸੁਗੰਧਿਤ ਰੱਖਣਾ ਪੈਂਦਾ ਹੈ, 8. ਹਰੜ ਵਰਤਣੀ ਪੈਂਦੀ ਹੈ, 9. ਆਂਵਲਾ ਵਰਤਣਾ ਪੈਂਦਾ ਹੈ, 10. ਰੰਗਣਾ ਪੈਂਦਾ ਹੈ, 11. ਬੰਨ੍ਹਣਾ ਪੈਂਦਾ ਹੈ, 12. ਕੰਘੀ ਕਰਨੀ ਪੈਂਦੀ ਹੈ, 13. ਵਾਰ-ਵਾਰ ਨਾਈ ਨੂੰ ਬਲਾਉਣਾ ਪੈਂਦਾ ਹੈ, 14. ਜਟਾਵਾਂ ਨੂੰ ਸੁਲਝਾਉਣਾ ਪੈਂਦਾ ਹੈ, 15. ਜੂੰਆਂ ਪੈ ਜਾਂਦੀਆਂ ਹਨ ਅਤੇ 16. ਜਦੋਂ ਵਾਲ ਝੜਨ ਲਗਦੇ ਹਨ ਤਾਂ ਲੋਕ ਚਿੰਤਤ ਹੁੰਦੇ ਹਨ, ਦੁਖੀ ਹੁੰਦੇ ਹਨ, ਅਫ਼ਸੋਸ ਕਰਦੇ ਹਨ, ਛਾਤੀ ਪਿਟ ਪਿਟ ਕੇ ਰੋਂਦੇ ਹਨ ਅਤੇ ਮੋਹ ਵਿੱਚ ਫ਼ਸ ਜਾਂਦੇ ਹਨ। ਬੱਚਾ ! ਇਹਨਾਂ ਸੋਲ੍ਹਾਂ ਰੁਕਾਵਟਾਂ ਵਿੱਚ ਬੰਨ੍ਹੇ ਹੋਏ ਮਨੁੱਖ ਬਹੁਤ ਹੀ ਸੂਖਮ ਗੱਲਾਂ ਨੂੰ ਭੁੱਲ ਜਾਂਦੇ ਹਨ।"

"ਮਾਰਿਸ ! ਕੀ ਕਾਰਨ ਹੈ ਤੁਹਾਡੇ ਕੱਪੜੇ ਵੀ ਦੂਜੇ ਲੋਕਾਂ ਵਰਗੇ ਨਹੀਂ ਹਨ?" "ਬੱਚਾ ! ਗ੍ਰਹਿਸਥੀਆਂ ਦੇ ਸੁੰਦਰ ਕੱਪੜਿਆਂ ਵਿੱਚ ਕਾਮ-ਵਾਸਨਾਵਾਂ ਛੁਪੀਆਂ ਰਹਿੰਦੀਆਂ ਹਨ। ਕੱਪੜਿਆਂ ਦੇ ਕਾਰਨ ਜਿਸ ਤਰ੍ਹਾਂ ਦੇ ਡਰ ਦੀ ਸੰਭਾਵਨਾ ਹੁੰਦੀ ਹੈ ਉਹ ਸਾਡੇ ਵਰਗੇ ਗੇਰੂਏ ਕੱਪੜੇ ਪਾਉਣ ਵਾਲਿਆਂ ਨੂੰ ਨਹੀਂ ਹੁੰਦਾ। ਇਸ ਲਈ ਮੇਰੇ ਕੱਪੜੇ ਵੀ ਅਜਿਹੇ ਨਹੀਂ ਹਨ ਜਿਵੇਂ ਦੂਜਿਆਂ ਦੇ।"

"ਮਾਰਿਸ ! ਕੀ ਤੁਸੀਂ ਗਿਆਨ ਦੀਆਂ ਗੱਲਾਂ ਵੀ ਜਾਣਦੇ ਹੋ?" "ਬੱਚਾ ! ਹਾਂ, ਮੈਂ ਵਾਸਤਵਿਕ ਗਿਆਨ ਨੂੰ ਜਾਣਦਾ ਹਾਂ ਅਤੇ ਸੰਸਾਰ ਵਿੱਚ ਰਹਿੰਦੇ ਹੋਏ ਜੋ ਮੰਤਰ ਸਭ ਤੋਂ ਉੱਤਮ ਹੈ, ਉਹ ਵੀ ਮੈਨੂੰ ਪਤਾ ਹੈ।" "ਮਾਰਿਸ ! ਕੀ ਤੁਸੀਂ ਮੈਨੂੰ ਵੀ ਸਿਖਾ ਸਕਦੇ ਹੋ?" "ਹਾਂ, ਸਿਖਾ ਸਕਦਾ ਹਾਂ।" "ਤਾਂ ਮੈਨੂੰ ਸਿਖਾਓ।" "ਬੱਚਾ! ਉਸ ਲਈ ਇਹ ਸਮਾਂ ਉਚਿਤ ਨਹੀਂ ਹੈ। ਹੁਣ ਤਾਂ ਮੈਂ ਪਿੰਡ ਵਿੱਚ ਭਿੱਖਿਆ ਮੰਗਣ ਆਇਆ ਹਾਂ।"

"ਤਾਂ ਨਾਗਸੇਨ ਆਯੁਸ਼ਮਾਨ ਰੋਹਣ ਦੇ ਹੱਥੋਂ ਭਾਂਡਾ ਫੜਕੇ ਉਹਨਾਂ ਦੇ ਘਰ ਦੇ ਅੰਦਰ ਚਲਾ ਗਿਆ, ਉੱਥੇ ਉਸ ਨੇ ਆਪਣੇ ਹੱਥ ਨਾਲ ਭਿੱਖੂ ਨੂੰ ਵਧੀਆ ਵਧੀਆ ਖਾਣਾ ਪਰੋਸ ਕੇ ਸੰਤੁਸ਼ਟ ਕੀਤਾ। ਆਯੁਸ਼ਮਾਨ ਰੋਹਣ ਦੇ ਖਾਣਾ ਖਾਣ ਤੋਂ ਬਾਅਦ ਅਤੇ ਭਾਂਡਾ ਹਟਾ ਲੈਣ ਤੋਂ ਬਾਅਦ ਨਾਗਸੇਨ ਨੇ ਕਿਹਾ - "ਮਾਰਿਸ ! ਹੁਣ ਤੁਸੀਂ ਮੈਨੂੰ ਮੰਤਰ ਸਿਖਾਓ।"

ਆਯੁਸ਼ਮਾਨ ਰੋਹਣ ਨੇ ਆਖਿਆ - "ਬੱਚਾ ! ਜਦੋਂ ਤੁਸੀਂ ਸਾਰੀਆਂ ਰੁਕਾਵਟਾਂ ਤੋ ਰਹਿਤ ਹੋ ਜਾਵੋਗੇ, ਮਾਤਾ-ਪਿਤਾ ਦੀ ਆਗਿਆ ਲੈ ਕੇ ਮੇਰੇ ਵਾਂਗ ਭਿੱਖੂ ਵੇਸ ਧਾਰਨ ਕਰ ਲਵੋਗੇ ਉਦੋਂ ਮੈਂ ਤੁਹਾਨੂੰ (ਮੰਤਰ) ਸਿਖਾਵਾਂਗਾ।"

ਤਾਂ ਨਾਗਸੇਨ ਆਪਣੇ ਮਾਤਾ-ਪਿਤਾ ਕੋਲ ਜਾ ਕੇ ਬੋਲਿਆ - "ਮਾਤਾ ਜੀ ਅਤੇ ਪਿਤਾ ਜੀ ! ਇਹ ਭਿੱਖੂ ਸੰਸਾਰ ਦੇ ਸਭ ਤੋਂ ਵਧੀਆ ਮੰਤਰ ਨੂੰ ਜਾਨਣ ਦਾ ਦਾਅਵਾ ਕਰਦਾ ਹੈ ਪਰੰਤੂ ਇਹ ਉਹ ਮੰਤਰ ਉਸ ਨੂੰ ਨਹੀਂ ਸਿਖਾਉਂਦਾ ਜੋ ਭਿੱਖੂ ਨਹੀਂ ਹੁੰਦਾ। ਮੈਂ ਉਸ ਕੋਲ ਜਾ ਕੇ ਪ੍ਰਵਰਜਿਆ ਲੈ ਕੇ ਉਹ ਮੰਤਰ ਸਿਖਾਂਗਾ।"

ਉਸ ਦੇ ਮਾਂ-ਬਾਪ ਨੇ ਸੋਚਿਆ - "ਸਾਡਾ ਪੁੱਤਰ ਪ੍ਰਵਰਜਿਆ ਧਾਰਨ ਕਰਕੇ ਮੰਤਰ ਸਿੱਖਣ ਤੋਂ ਬਾਅਦ ਵਾਪਸ ਆ ਜਾਵੇਗਾ।" ਇਸ ਲਈ "ਜਾਹ ਸਿੱਖ ਲੈ" - ਅਜਿਹੀ ਆਗਿਆ ਦੇ ਦਿੱਤੀ।

### 10. ਨਾਗਸੇਨ ਦੀ ਪ੍ਰਵਰਜਿਆ[1](ਧਰਮ ਧਾਰਨ ਕਰਨਾ ਜਾਂ ਦੀਖਿਆ ਲੈਣੀ)

14. ਫਿਰ ਆਯੁਸ਼ਮਾਨ ਰੋਹਣ ਨਾਗਸੇਨ ਨੂੰ ਨਾਲ ਲੈ ਕੇ ਵੱਤਨੀਯ ਆਸ਼ਰਮ ਦੇ ਵਿਜੰਭਵੱਥੁ ਗਏ। ਵਿਜੰਭਵੱਥੁ ਵਿੱਚ ਇੱਕ ਰਾਤ ਰਹਿਣ ਤੋਂ ਬਾਅਦ ਉਹ ਹਿਮਾਲਿਆ ਦੇ ਰੱਖਿਅਕ ਤਲ ਵਿਖੇ ਆ ਗਏ। ਉੱਥੇ ਜਾ ਕੇ ਉਹਨਾਂ ਨੇ ਕੋਟਿਸ਼ਤ ਅਰਹਤਾਂ ਦੇ ਸਾਹਮਣੇ ਨਾਗਸੇਨ ਨੂੰ ਪ੍ਰਵਰਜਿਤ ਕੀਤਾ।

ਪ੍ਰਵਰਜਿਆ ਲੈਣ ਤੋਂ ਬਾਅਦ ਆਯੁਸ਼ਮਾਨ ਨਾਗਸੇਨ ਨੇ ਆਯੁਸ਼ਮਾਨ ਰੋਹਣ ਨੂੰ ਕਿਹਾ - "ਭੰਤੇ ! ਮੈਂ ਆਪ ਦਾ ਭੇਸ ਧਾਰਨ ਕਰ ਲਿਆ ਹੈ। ਹੁਣ ਮੈਨੂੰ ਮੰਤਰ ਸਿਖਾਓ !" " ਫਿਰ ਆਯੁਸ਼ਮਾਨ ਰੋਹਣ ਸੋਚਣ ਲੱਗਿਆ - "ਇਸ ਨੂੰ ਪਹਿਲਾਂ ਕੀ ਪੜ੍ਹਾਵਾਂ, ਸੂਤਰ ਜਾਂ ਅਭਿਧਰਮ।" ਫਿਰ ਇਹ ਸੋਚ ਕੇ ਕਿ ਨਾਗਸੇਨ ਗਿਆਨੀ ਹੈ ਅਭਿਧਰਮ ਆਸਾਨੀ ਨਾਲ ਸਮਝ ਲਵੇਗਾ, ਪਹਿਲਾਂ ਅਭਿਧਰਮ ਹੀ ਪੜ੍ਹਾਇਆ।

ਕੁਸ਼ਲ, ਅਕੁਸ਼ਲ ਅਤੇ ਅਵਿਆਕ੍ਰਤ (ਪੁੰਨ, ਪਾਪ ਅਤੇ ਨਾ ਪੁੰਨ ਅਤੇ ਨਾ ਪਾਪ) ਧਰਮਾਂ ਨੂੰ 'ਤਿੰਨ ਪ੍ਰਕਾਰ ਅਤੇ ਦੋ ਪ੍ਰਕਾਰ' ਦੇ ਭੇਦ ਦੱਸਣ ਵਾਲੀ ਅਭਿਧਰਮ ਦੀ ਪਹਿਲੀ ਕਿਤਾਬ ਧੰਮ ਸੰਘਣੀ; ਸਕੰਧਵਿਭੰਗ ਆਦਿ ਅਠਾਰਾਂ ਭਾਗਾਂ ਵਾਲੀ ਦੂਜੀ ਕਿਤਾਬ ਵਿਭੰਗੱਪਕਰਣ; ਸੰਗ੍ਰਹਿ ਅਸੰਗ੍ਰਹਿ ਆਦਿ ਚੌਦਾਂ ਪ੍ਰਕਾਰ ਨਾਲ ਵੰਡੀ ਹੋਈ ਤੀਜੀ ਕਿਤਾਬ ਧਾਤੁਕਥੱਪਕਰਣ; ਸਕੰਧਪ੍ਰਗਿਆਪਤਿ ਆਯਤਨ ਪ੍ਰਗਿਅਪਤਿ ਆਦਿ ਛੇ ਪ੍ਰਕਾਰ ਨਾਲ ਵੰਡੀ ਚੌਥੀ ਕਿਤਾਬ ਪੁੱਗਲਪੱਞਤਿ; ਆਪਣੇ ਪੱਖ ਪੰਜ ਸੌ ਸੂਤਰ ਅਤੇ ਵਿਪੱਖ ਦੇ ਪੰਜ ਸੋ ਸੂਤਰ, ਇਹਨਾਂ ਇੱਕ ਹਜ਼ਾਰ ਸੂਤਰਾਂ ਦੀ ਪੰਜਵੀਂ ਪੁਸਤਕ ਕਥਾਵੱਥੁਲਾਪਕਰਣ; ਮੂਲ ਯਮਕ, ਸਕੰਧਯਮਕ ਆਦਿ ਦਸ ਪ੍ਰਕਾਰ ਨਾਲ ਵੰਡੀ ਹੋਈ ਛੇਵੀਂ ਕਿਤਾਬ ਯਮਕੱਪਕਰਣ, ਹੇਤੁਪ੍ਰਤਯ ਆਦਿ ਚੌਵੀ ਪ੍ਰਕਾਰ ਨਾਲ ਵੰਡੀ ਸੱਤਵੀਂ ਕਿਤਾਬ ਪੱਠਾਨਾਪਕਰਣ; ਇਹਨਾਂ ਸੱਤਾਂ ਅਭਿਧਰਮਾਂ ਦੀਆਂ ਕਿਤਾਬਾਂ ਨੂੰ ਸ੍ਰਾਮਣੇਰ ਨਾਗਸੇਨ ਨੇ ਛੇਤੀ ਹੀ ਪੜ੍ਹ ਲਿਆ ਅਤੇ ਯਾਦ ਵੀ ਕਰ ਲਿਆ। ਫਿਰ ਕਿਹਾ - "ਭੰਤੇ ! ਬਸ ਕਰੋ ! ਇੰਨੇ ਨਾਲ ਹੀ ਮੈਂ ਸਵੈ-ਅਧਿਐਨ ਕਰਾਂਗਾ।"

ਤਾਂ, ਆਯੁਸ਼ਮਾਨ ਨਾਗਸੇਨ ਨੇ ਜਿੱਥੇ ਸ਼ਤਕੋਟੀ ਅਰਹਤ ਰਹਿੰਦੇ ਸਨ ਉੱਥੇ ਜਾ ਕੇ ਉਹਨਾਂ ਨੂੰ ਕਿਹਾ - "ਭੰਤੇ ! ਮੈਂ ਸਾਰੇ ਅਭਿਧਰਮ ਪਿਟਕ ਨੂੰ 'ਕੁਸ਼ਲ ਧਰਮ, ਅਕੁਸ਼ਲ ਧਰਮ ਅਤੇ ਅਵਿਆਕ੍ਰਿਤ ਧਰਮ' ਇਹਨਾਂ ਤਿੰਨਾਂ ਗੱਲਾਂ ਵਿੱਚ ਲਿਆ ਕੇ ਵਿਸਤਾਰ ਕਰਾਂਗਾ।" "ਠੀਕ ਹੈ ਨਾਗਸੇਨ, ਵਿਸਤਾਰ ਕਰੋ।" ਤਾਂ ਨਾਗਸੇਨ ਨੇ ਸੱਤ ਮਹੀਨਿਆਂ ਵਿੱਚ ਸੱਤ ਪ੍ਰਕਰਣਾਂ ਨੂੰ ਵਿਸਤਾਰ ਨਾਲ ਸਮਝਾਇਆ। ਉਸ ਸਮੇਂ ਧਰਤੀ ਤੇ ਗਰਜਣਾ ਹੋਣ ਲੱਗੀ। ਬ੍ਰਹਮ ਦੇਵਤਿਆਂ ਨੇ ਤਾੜੀਆਂ ਵਜਾਈਆਂ ਅਤੇ ਦੈਵੀ ਚੰਦਨ ਦੇ ਚੂਰੇ ਅਤੇ ਮੰਦਾਰ ਫੁੱਲਾਂ ਦੀ ਵਰਖਾ ਹੋਣ ਲੱਗੀ।

### 11. ਨਾਗਸੇਨ ਦਾ ਅਪਰਾਧ ਅਤੇ ਉਸ ਲਈ ਦੰਡ-ਕਰਮ (ਸਜ਼ਾ)

15. ਵੀਹ ਸਾਲ ਦੀ ਉਮਰ ਹੋ ਜਾਣ ਤੋਂ ਬਾਅਦ ਉਹਨਾ ਕੋਟਿਸ਼ਤ ਅਰਹਤਾਂ ਨੇ ਰੱਖਿਅਕ ਤਲ ਤੇ ਆਯੁਸ਼ਮਾਨ ਨਾਗਸੇਨ ਦੀ ਉਪਸੰਪਦਾ[1] ਕੀਤੀ। ਉਸ ਤੋਂ ਇੱਕ ਰਾਤ ਬਾਅਦ ਸਵੇਰੇ ਆਯੁਸ਼ਮਾਨ ਨਾਗਸੇਨ ਹੱਥ ਵਿੱਚ ਭਿੱਖਿਆ ਪਾਤਰ ਅਤੇ ਚੀਵਰ[2] ਲੈ ਕੇ ਆਪਣੇ ਉਪਾਧਿਆਏ ਦੇ ਨਾਲ ਭਿੱਖਿਆ ਮੰਗਣ ਲਈ ਪਿੰਡ ਵਿੱਚ ਗਿਆ। ਉਸ ਸਮੇਂ ਉਸ ਦੇ ਮਨ ਵਿੱਚ ਵਿਚਾਰ ਉਤਪੰਨ ਹੋਇਆ "ਉਫ਼! ਮੇਰਾ ਇਹ ਉਪਾਧਿਆਏ ਤਾਂ ਤੁੱਛ ਹੈ ਮੂਰਖ ਹੈ। ਭਗਵਾਨ ਬੁੱਧ ਦੇ ਬਾਕੀ ਉਪਦੇਸ਼ਾਂ ਨੂੰ ਛੱਡ ਕੇ ਇਸ ਨੇ ਮੈਨੂੰ ਅਭਿਧਰਮ ਹੀ ਪੜ੍ਹਾਇਆ।

ਤਾਂ ਆਯੁਸ਼ਮਾਨ ਰੋਹਣ ਨੇ ਆਪਣੇ ਧਿਆਨ ਬਲ ਨਾਲ ਆਯੁਸ਼ਮਾਨ ਨਾਗਸੇਨ ਦੇ ਦਿਲ ਦੀਆਂ ਗੱਲਾਂ ਜਾਣ ਕੇ ਕਿਹਾ - "ਨਾਗਸੇਨ ! ਤੇਰੇ ਮਨ ਵਿੱਚ ਗਲਤ ਵਿਚਾਰ ਆ ਰਿਹਾ ਹੈ। ਤੇਰਾ ਅਜਿਹਾ ਸੋਚਣਾ ਠੀਕ ਨਹੀਂ ਹੈ।"

ਤਾਂ ਆਯੁਸ਼ਮਾਨ ਨਾਗਸੇਨ ਦੇ ਮਨ ਵਿੱਚ ਵਿਚਾਰ ਆਇਆ - "ਬੜੀ ਹੈਰਾਨੀ ਦੀ ਗਲ ਹੈ! ਬੜੀ ਅਜੀਬ ਗਲ ਹੈ ! ਮੇਰਾ ਅਚਾਰੀਆ ਆਪਣੇ ਧਿਆਨ-ਬਲ ਨਾਲ ਦੂਜਿਆਂ ਦੇ ਦਿਲ ਦੀਆਂ ਗੱਲਾਂ ਜਾਣ ਲੈਂਦਾ ਹੈ। ਮੇਰੇ ਉਪਾਧਿਆਏ ਤਾਂ ਬਹੁਤ ਵੱਡੇ ਵਿਦਵਾਨ ਹਨ। ਮੈਨੂੰ ਉਹਨਾਂ ਤੋਂ ਮਾਫ਼ੀ ਮੰਗਣੀ ਚਾਹੀਦੀ ਹੈ।" ਇਹ ਸੋਚ ਕੇ ਉਸ ਨੇ ਕਿਹਾ - "ਭੰਤੇ ! ਮਾਫ਼ ਕਰਨਾ। ਫ਼ਿਰ ਕਦੀ ਵੀ ਅਜਿਹੀ ਗਲ ਮੈਂ ਆਪਣੇ ਦਿਲ ਵਿੱਚ ਨਹੀਂ ਆਉਣ ਦੇਵਾਂਗਾ।"

ਆਯੁਸ਼ਮਾਨ ਰੋਹਣ ਨੇ ਕਿਹਾ - "ਨਾਗਸੇਨ ! ਮੈਂ ਇੰਨੀ ਜਲਦੀ ਮਾਫ਼ ਨਹੀਂ ਕਰਦਾ। ਸੁਣ !
ਸਾਗਲ ਨਾਮ ਦਾ ਇੱਕ ਸ਼ਹਿਰ ਹੈ ਜਿੱਥੇ ਮਿਲਿੰਦ ਨਾਮ ਦਾ ਇੱਕ ਰਾਜਾ ਰਾਜ ਕਰਦਾ ਹੈ। ਉਹ ਮਿਥਿਆ ਦ੍ਰਿਸ਼ਟੀ ਵਾਲੇ ਔਖੇ ਪ੍ਰਸ਼ਨਾਂ ਨੂੰ ਪੁੱਛ ਕੇ ਭਿੱਖੂ ਸੰਘ ਨੂੰ ਪਰੇਸ਼ਾਨ ਕਰਦਾ ਹੈ ਅਤੇ ਨੀਂਵਾ ਦਿਖਾਉਂਦਾ ਹੈ। ਇਸ ਲਈ ਤੂੰ ਉੱਥੇ ਜਾ ਕੇ ਰਾਜੇ ਨੂੰ ਹਰਾ ਕੇ ਉਸ ਨੂੰ ਸੰਤੁਸ਼ਟ ਕਰ। ਤਾਂ ਮੈਂ ਤੁਹਾਨੂੰ ਮਾਫ਼ ਕਰ ਦੇਵਾਂਗਾ।"

"ਭੰਤੇ ! ਇੱਕ ਮਿਲਿੰਦ ਰਾਜਾ ਤਾਂ ਕੀ, ਜੇਕਰ ਜੰਬੂਦੀਪ ਦੇ ਸਾਰੇ ਰਾਜੇ ਇੱਕੋ ਸਮੇਂ ਆ ਕੇ ਮੈਨੂੰ ਸਵਾਲ ਪੁੱਛਣ ਤਾਂ ਵੀ ਮੈਂ ਉਹਨਾਂ ਦੇ ਸਾਰੇ ਸਵਾਲਾਂ ਦੇ ਉੱਤਰ ਦੇ ਕੇ ਉਹਨਾਂ ਨੂੰ ਸੰਤੁਸ਼ਟ ਕਰ ਸਕਦਾ ਹਾਂ। ਤੁਸੀਂ ਮੈਨੂੰ ਮਾਫ਼ ਕਰ ਦਿਓ।" "ਮੈਂ ਮਾਫ਼ ਨਹੀਂ ਕਰਦਾ।" "ਤਾਂ ਭੰਤੇ ! ਮੈਂ ਇਹਨਾਂ ਤਿੰਨਾਂ ਮਹੀਨਿਆਂ ਤੱਕ ਕਿੱਥੇ ਰਹਾਂਗਾ?" "ਨਾਗਸੇਨ ! ਵਤੱਨੀਯ ਆਸ਼ਰਮ ਵਿੱਚ ਆਯੁਸ਼ਮਾਨ ਅਸਗੁੱਤ ਰਹਿੰਦੇ ਹਨ। ਤੂੰ ਉਹਨਾਂ ਕੋਲ ਜਾ ਕੇ ਮੇਰੇ ਵਲੋਂ ਉਹਨਾਂ ਨੂੰ ਚਰਨ ਵੰਦਨਾ ਕਰਕੇ ਆਖੀਂ - "ਭੰਤੇ ਮੇਰੇ ਉਪਾਧਿਆਏ ਤੁਹਾਡੀ ਚਰਨ ਵੰਦਨਾ ਕਰਦੇ ਹਨ ਅਤੇ ਆਪ ਜੀ ਦਾ ਹਾਲ-ਚਾਲ ਪੁੱਛਦੇ ਹਨ। ਤਿੰਨਾਂ ਮਹੀਨਿਆਂ ਤੱਕ ਮੈਨੂੰ ਤੁਹਾਡੇ ਕੋਲ ਰਹਿਣ ਲਈ ਭੇਜਿਆ ਹੈ।" "ਤੇਰੇ ਉਪਾਧਿਆਏ ਦਾ ਕੀ ਨਾਮ ਹੈ?" ਜੇਕਰ ਅਜਿਹਾ ਪੁੱਛਣ, ਤਾਂ ਆਖੀ 'ਰੋਹਣ ਸਥੱਵਿਰ' ਅਤੇ ਜੇਕਰ ਪੁੱਛਣ, "ਮੇਰਾ ਕੀ ਨਾਮ ਹੈ?" ਤਾਂ ਕਹੀਂ - "ਭੰਤੇ ! ਤੁਹਾਡਾ ਨਾਮ ਮੇਰੇ ਉਪਾਧਿਆਏ ਜੀ ਨੂੰ ਪਤਾ ਹੈ।

'ਠੀਕ ਹੈ' ਕਹਿ ਕੇ ਆਯੁਸ਼ਮਾਨ ਨਾਗਸੇਨ ਆਯੁਸ਼ਮਾਨ ਰੋਹਣ ਨੂੰ ਪ੍ਰਣਾਮ ਕਰਕੇ ਅਤੇ ਪਰਿਕਰਮਾ ਕਰਕੇ, ਹੱਥ ਵਿੱਚ ਭਿੱਖਿਆ ਪਾਤਰ ਅਤੇ ਚੀਵਰ ਲੈ ਕੇ ਭ੍ਰਮਣ ਕਰਦਾ ਹੋਇਆ ਵੱਤਨੀਯ ਆਸ਼ਰਮ ਵਿਖੇ ਆਯੁਸ਼ਮਾਨ ਅਸਗੁੱਤ ਕੋਲ ਪਹੁੰਚਿਆ। ਉਸ ਦੇ ਕੋਲ ਜਾ ਕੇ, ਪ੍ਰਣਾਮ ਕਰਕੇ ਇੱਕ ਪਾਸੇ ਖੜ੍ਹਾ ਹੋ ਗਿਆ। ਇੱਕ ਪਾਸੇ ਖੜ੍ਹਾ ਹੋ ਕੇ ਉਸ ਨੇ ਕਿਹਾ- "ਭੰਤੇ ! ਮੇਰੇ ਉਪਾਧਿਆਏ ਤੁਹਾਡੀ ਚਰਨ-ਵੰਦਨਾ ਕਰਦੇ ਹਨ ਅਤੇ ਆਪਦਾ ਹਾਲ-ਚਾਲ ਪੁੱਛਦੇ ਹਨ। ਮੇਰੇ ਉਪਾਧਿਆਏ ਨੇ ਮੈਨੂੰ ਤਿੰਨ ਮਹੀਨਿਆਂ ਲਈ ਤੁਹਾਡੇ ਕੋਲ ਰਹਿਣ ਲਈ ਭੇਜਿਆ ਹੈ।"

ਆਯੁਸ਼ਮਾਨ ਅਸਗੁੱਤ ਨੂੰ ਕਿਹਾ - "ਤੇਰਾ ਕੀ ਨਾਮ ਹੈ?" "ਭੰਤੇ ! ਮੇਰਾ ਨਾਮ ਨਾਗਸੇਨ ਹੈ ।" "ਤੇਰੇ ਉਪਾਧਿਆਏ ਦਾ ਕੀ ਨਾਮ ਹੈ?" "ਭੰਤੇ ! ਮੇਰੇ ਉਪਾਧਿਆਏ ਜੀ ਰੋਹਣ ਸਥੱਵਿਰ ਹਨ ।" "ਮੇਰਾ ਕੀ ਨਾਮ ਹੈ? "ਭੰਤੇ ! ਤੁਹਾਡਾ ਨਾਮ ਮੇਰੇ ਉਪਾਧਿਆਏ ਜੀ ਨੂੰ ਪਤਾ ਹੈ ।" "ਨਾਗਸੇਨ ! ਠੀਕ ਹੈ ਆਪਣਾ ਪਾਤਰ ਅਤੇ ਚੀਵਰ ਰੱਖੋ ।" "ਭੰਤੇ ! ਠੀਕ ਹੈ ।" ਪਾਤਰ ਅਤੇ ਚੀਵਰ ਰੱਖਣ ਤੋਂ ਬਾਅਦ ਦੂਜੇ ਦਿਨ ਆਸ਼ਰਮ ਵਿੱਚ ਝਾੜੂ ਲਗਾ ਕੇ, ਮੂੰਹ ਧੋਣ ਲਈ ਪਾਣੀ ਅਤੇ ਦਾਤਣ ਠੀਕ ਥਾਂ ਤੇ ਰੱਖ ਦਿੱਤੇ ।[1] ਸਥੱਵਿਰ ਨੇ ਝਾੜੂ ਲਗਾਈ ਹੋਈ ਥਾਂ ਤੇ ਮੁੜ ਝਾੜੂ ਲਗਾਇਆ; ਪੁਰਾਣੇ ਪਾਣੀ ਨੂੰ ਡੋਲ੍ਹ ਕੇ ਉੱਥੇ ਨਵਾਂ ਪਾਣੀ ਰੱਖਿਆ, ਦਾਤਣ ਵੀ ਹੋਰ ਲਈ; ਅਤੇ ਕੁਝ ਵਾਦ-ਵਿਵਾਦ ਵੀ ਨਹੀਂ ਕੀਤਾ । ਇਸ ਤਰ੍ਹਾਂ ਸੱਤ ਦਿਨਾਂ ਤੱਕ ਕਰਦਿਆਂ ਸੱਤਵੇਂ ਦਿਨ ਪੁੱਛਿਆ । ਫ਼ਿਰ ਵੀ ਨਾਗਸੇਨ ਦੇ ਉਹੀ ਉੱਤਰ ਦੇਣ ਤੇ ਸਥੱਵਿਰ ਨੇ ਵਰਖਾ-ਵਾਸ[2] ਦੀ ਆਗਿਆ ਦਿੱਤੀ ।

### 12. ਮਹਾਂਉਪਾਸਿਕਾ ਨੂੰ ਨਾਗਸੇਨ ਦਾ ਧਰਮ ਉਪਦੇਸ਼

*16.* ਉਸ ਸਮੇਂ ਇੱਕ ਮਹਾਂਉਪਾਸਿਕਾ ਪਿਛਲੇ ਤੀਹ ਸਾਲਾਂ ਤੋਂ ਆਯੁਸ਼ਮਾਨ ਅਸਗੁੱਤ ਦੀ ਸੇਵਾ ਕਰਦੀ ਸੀ । ਉਹ ਮਹਾਂਉਪਾਸਿਕਾ ਤਿਮਾਸਾ (ਵਰਖਾ ਰੁੱਤ ਦੇ ਤਿੰਨ ਮਹੀਨੇ) ਬੀਤ ਜਾਣ ਤੇ ਆਯੁਸ਼ਮਾਨ ਅਸਗੁੱਤ ਕੋਲ ਆਈ ਅਤੇ ਬੋਲੀ - ਤੁਹਾਡੇ ਨਾਲ ਹੋਰ ਕੋਈ ਭਿੱਖੂ ਵੀ ਹੈ?" "ਹਾਂ ਮਹਾਉਪਾਸਿਕੇ ! ਮੇਰੇ ਨਾਲ ਨਾਗਸੇਨ ਨਾਮ ਦਾ ਇੱਕ ਭਿੱਖੂ ਹੈ ।" "ਤਾਂ ਭੰਤੇ! ਆਯੁਸ਼ਮਾਨ ਦੇ ਨਾਲ ਕੱਲ੍ਹ ਤੁਸੀਂ ਮੇਰੇ ਘਰ ਭੋਜਨ ਕਰਨ ਦਾ ਸੱਦਾ ਸਵੀਕਾਰ ਕਰੋ ।" ਆਯੁਸ਼ਮਾਨ ਅਸਗੁੱਤ ਨੇ ਚੁੱਪ ਰਹਿ ਕੇ ਸੱਦਾ ਸਵੀਕਾਰ ਕਰ ਲਿਆ ।

ਆਯੁਸ਼ਮਾਨ ਅਸਗੁੱਤ ਉਸ ਰਾਤ ਤੋਂ ਬਾਅਦ ਅਗਲੇ ਦਿਨ ਸਵੇਰੇ ਵਸਤਰ ਪਾ ਕੇ ਅਤੇ ਹੱਥ ਵਿੱਚ ਭਿੱਖਿਆ-ਪਾਤਰ ਅਤੇ ਚੀਵਰ ਲੈ ਕੇ ਨਾਗਸੇਨ ਨੂੰ ਨਾਲ ਲੈ ਕੇ ਮਹਾਂਉਪਾਸਿਕਾ ਦੇ ਘਰ ਪਹੁੰਚੇ । ਜਾ ਕੇ ਵਿਛੇ ਹੋਏ ਆਸਣ ਤੇ ਬੈਠੇ । ਮਹਾਂਉਪਾਸਿਕਾ ਨੇ ਉਹਨਾਂ ਦੋਹਾਂ ਨੂੰ ਆਪਣੇ ਹੱਥਾਂ ਨਾਲ ਬਹੁਤ ਵਧੀਆ ਭੋਜਨ ਪਰੋਸ ਕੇ ਖੁਆਇਆ । ਭੋਜਨ ਖਾਣ ਤੋਂ ਬਾਅਦ ਅਤੇ ਪਾਤਰ ਤੋਂ ਹੱਥ ਹਟਾ ਲੈਣ ਤੋਂ ਬਾਅਦ ਆਯੁਸ਼ਮਾਨ ਅਸਗੁੱਤ ਨੇ ਕਿਹਾ - "ਨਾਗਸੇਨ ! ਤੂੰ ਮਹਾਂਉਪਾਸਿਕਾ ਨੂੰ ਦਾਨਾਨੁਮੋਦਨ (ਭੋਜਨ ਖਾਣ ਤੋਂ ਬਾਅਦ ਕੀਤੇ ਜਾਣ ਵਾਲਾ ਧਰਮ ਉਪਦੇਸ਼) ਕਰ ।" ਇੰਨਾਂ ਕਹਿ ਕੇ ਉੱਠ ਕੇ ਚਲੇ ਗਏ ।

ਤਾਂ ਉਸ ਮਹਾਂਉਪਾਸਿਕਾ ਨੇ ਆਯੁਸ਼ਮਾਨ ਨਾਗਸੇਨ ਨੂੰ ਕਿਹਾ - "ਪੁੱਤਰ ਨਾਗਸੇਨ ! ਮੈਂ ਬਹੁਤ ਬੁੱਢੀ ਹਾਂ, ਮੈਨੂੰ ਗੂੜ੍ਹ ਧਰਮ ਦਾ ਉਪਦੇਸ਼ ਕਰ । ਅਯੁਸ਼ਮਾਨ ਨਾਗਸੇਨ ਨੇ ਵੀ ਉਸ ਨੂੰ ਲੋਕੋਤਰ ਨਿਰਵਾਣ ਸਬੰਧੀ ਅਭਿਧਰਮ ਦੀਆਂ ਗੂੜ੍ਹ ਗੱਲਾਂ ਸੁਣਾਈਆਂ ।" ਇਸ ਤਰ੍ਹਾਂ ਉਸ ਮਹਾਂਉਪਾਸਿਕਾ ਨੂੰ ਉਸੇ ਸਮੇਂ ਉਸੇ ਹੀ ਆਸਣ ਤੇ ਬੈਠਿਆਂ ਰਾਗ-ਰਹਿਤ ਨਿਰਮਲ (ਪਵਿੱਤਰ) ਧਰਮ ਦਾ ਗਿਆਨ ਹੋ ਗਿਆ - "ਜੋ ਪੈਦਾ ਹੁੰਦਾ ਹੈ ਉਹ ਨਸ਼ਟ ਵੀ ਹੁੰਦਾ ਹੈ ।" ਆਯੁਸ਼ਮਾਨ ਨਾਗਸੇਨ ਵੀ.....ਧਰਮ ਉਪਦੇਸ਼ ਕਰਨ ਤੋਂ ਬਾਅਦ ਆਪਣੀਆਂ ਕਹੀਆਂ ਗੱਲਾਂ ਤੇ ਵਿਚਾਰ ਕਰਦਿਆਂ ਹੋਇਆਂ ਯਥਾਰਥ ਗਿਆਨ ਦਾ ਲਾਭ ਉਠਾ ਕੇ ਉਸੇ ਸਥਾਨ ਤੇ ਬੈਠੇ-ਬੈਠੇ ਸ੍ਰੋਤਾਪਤੀ* ਫ਼ਲ ਤੇ ਪ੍ਰਤਿਸ਼ਠਿਤ ਹੋ ਗਏ ।

ਤਾਂ ਆਯੁਸ਼ਮਾਨ ਅਸਗੁੱਤ ਨੇ ਆਪਣੀ ਸਮਾਧੀ ਵਿੱਚ ਬੈਠੇ-ਬੈਠੇ ਹੀ ਦੋਹਾਂ ਨੂੰ ਧਰਮ ਗਿਆਨ ਉਤਪੰਨ ਹੁੰਦਾ ਵੇਖ ਕੇ ਸਥੱਵਿਰਵਾਦ ਦਿੱਤਾ - "ਬਹੁਤ ਅੱਛਾ ਨਾਗਸੇਨ ! ਤੁਸੀਂ ਇੱਕ ਹੀ ਤੀਰ ਨਾਲ ਦੋ ਨਿਸ਼ਾਨੇ ਲਗਾਏ ਹਨ ।" ਅਨੇਕਾਂ ਦੇਵਤਿਆਂ ਨੂੰ ਵੀ ਸਾਧੂਵਾਦ ਦਿੱਤਾ ।

### 13. ਨਾਗਸੇਨ ਦਾ ਪਾਟਲੀਪੁੱਤਰ ਵਿਖੇ ਜਾਣਾ

*17.* ਤਾਂ ਆਯੁਸ਼ਮਾਨ ਨਾਗਸੇਨ ਆਸਣ ਤੋਂ ਉੱਠ ਕੇ ਆਯੁਸ਼ਮਾਨ ਅਸਗੁੱਤ ਨੂੰ ਪ੍ਰਣਾਮ ਕਰਕੇ ਇੱਕ ਪਾਸੇ ਬੈਠ ਗਏ, ਆਯੁਸ਼ਮਾਨ ਅਸਗੁੱਤ... ਨੇ ਕਿਹਾ - "ਅਸ਼ੋਕਾਰਾਮ ਵਿੱਚ ਆਯੁਸ਼ਮਾਨ ਧਰਮ ਰੱਖਿਅਕ ਰਹਿੰਦੇ ਹਨ ਤੂੰ ਉਹਨਾਂ ਕੋਲ ਜਾ ਕੇ ਭਗਵਾਨ ਬੁੱਧ ਦੇ ਸਾਰੇ ਉਪਦੇਸ਼ਾਂ ਨੂੰ ਚੰਗੀ ਤਰ੍ਹਾਂ ਪੜ੍ਹ ਲੈ ।" "ਭੰਤੇ ! ਇੱਥੋਂ ਪਾਟਲੀਪੁੱਤਰ ਕਿੰਨੀ ਦੂਰ ਹੈ?" "ਸੌ ਯੋਜਨ ।" "ਭੰਤੇ ਬਹੁਤ ਦੂਰ ਹੈ ਅਤੇ ਰਸਤੇ ਵਿੱਚ ਭਿੱਖਿਆ ਮਿਲਣਾ ਵੀ ਮੁਸ਼ਕਲ ਹੈ; ਮੈਂ ਕਿਵੇਂ ਜਾਵਾਂਗਾ ।" "ਨਾਗਸੇਨ ! ਜਾ, ਰਸਤੇ ਵਿੱਚ ਭਿੱਖਿਆ ਮਿਲੇਗੀ - ਚਾਵਲ ਮਿਲਣਗੇ ਜਿਸ ਵਿੱਚੋਂ ਕਾਲੇ ਦਾਣੇ ਚੁੱਗ ਲਏ ਗਏ ਹਨ, ਕਈ ਤਰ੍ਹਾਂ ਦੇ ਸੂਪ ਅਤੇ ਭੋਜਨ ਵੀ ਭਿੱਖਿਆ ਵਿੱਚ ਮਿਲਣਗੇ ।"

"ਠੀਕ ਹੈ" ਅਜਿਹਾ ਕਹਿ ਕੇ ਆਯੁਸ਼ਮਾਨ ਨਾਗਸੇਨ ਆਯੁਸ਼ਮਾਨ ਅਸਗੁੱਤ ਨੂੰ ਪ੍ਰਣਾਮ ਕਰਕੇ, ਪਰਿਕਰਮਾ ਕਰਕੇ, ਹੱਥ ਵਿੱਚ ਭਿੱਖਿਆ ਪਾਤਰ ਅਤੇ ਚੀਵਰ ਲੈ ਕੇ ਪਾਟਲੀਪੁੱਤਰ ਵੱਲ ਭ੍ਰਮਣ ਲਈ ਤੁਰ ਪਿਆ ।

### 14. ਸ੍ਰੇਸ਼ਠੀ ਨੂੰ ਅਭਿਧਰਮ ਉਪਦੇਸ਼

*18.* ਉਸ ਸਮੇਂ ਪਾਟਲੀਪੁੱਤਰ ਦਾ ਇੱਕ ਵਪਾਰੀ ਪੰਜ ਸੋ ਗੱਡੀਆਂ ਦੇ ਨਾਲ ਪਾਟਲੀਪੁੱਤਰ ਨੂੰ ਜਾਣ ਵਾਲੀ ਸੜਕ ਤੇ ਜਾ ਰਿਹਾ ਸੀ । ਉਸ ਨੇ ਆਯੁਸ਼ਮਾਨ ਨਾਗਸੇਨ ਨੂੰ ਦੂਰੋਂ ਆਉਂਦੇ ਹੋਏ ਵੇਖ ਲਿਆ ਸੀ । ਵੇਖ ਕੇ ਉਸ ਨੇ ਆਪਣੀਆਂ ਗੱਡੀਆਂ ਨੂੰ ਰੋਕ ਕੇ, ਉਸ ਕੋਲ ਜਾ ਕੇ ਪ੍ਰਣਾਮ ਕੀਤਾ ਅਤੇ ਪੁੱਛਿਆ -- "ਬਾਬਾ ਜੀ ! ਤੁਸੀਂ ਕਿੱਥੇ ਜਾਣਾ ਹੈ?" "ਗ੍ਰਹਿਪਤਿ ! ਮੈਂ ਪਾਟਲੀਪੁੱਤਰ ਜਾ ਰਿਹਾ ਹਾਂ ।" "ਬਾਬਾ ਜੀ ! ਠੀਕ ਹੈ !! ਅਸੀਂ ਵੀ ਪਾਟਲੀਪੁੱਤਰ ਹੀ ਜਾ ਰਹੇ ਹਾਂ । ਤੁਸੀਂ ਵੀ ਸਾਡੇ ਨਾਲ ਆਰਾਮ ਨਾਲ ਚੱਲੋ ।" ਉਹ ਪਾਟਲੀਪੁੱਤਰ ਦਾ ਵਪਾਰੀ ਆਯੁਸ਼ਮਾਨ ਨਾਗਸੇਨ ਦਾ ਵਿਵਹਾਰ ਵੇਖ ਕੇ ਬਹੁਤ ਖੁਸ਼ ਹੋਇਆ । ਉਸ ਨੇ ਆਯੁਸ਼ਮਾਨ ਨਾਗਸੇਨ ਨੂੰ ਆਪਣੇ ਹੱਥਾਂ ਨਾਲ ਖਾਣਾ ਖੁਆਇਆ, ਖਾਣਾ ਖੁਆ ਲੈਣ ਤੋਂ ਬਾਅਦ ... ਉਹ ਇੱਕ ਨੀਵਾਂ ਆਸਣ ਲਗਾ ਕੇ ....ਬੈਠ ਗਿਆ - "ਬਾਬਾ ਜੀ । ਤੁਹਾਡਾ ਕੀ ਨਾਮ ਹੈ?" "ਗ੍ਰਹਿਪਤੀ! ਮੇਰਾ ਨਾਮ ਨਾਗਸੇਨ ਹੈ ।" "ਬਾਬਾ ਜੀ! ਕੀ ਤੁਸੀਂ ਭਗਵਾਨ ਬੁੱਧ ਦੇ ਉਪਦੇਸ਼ਾਂ ਬਾਰੇ ਜਾਣਦੇ ਹੋ?" "ਗ੍ਰਹਿਪਤੀ ! ਮੈਂ ਅਭਿਧਰਮ ਦੀਆਂ ਗੱਲਾਂ ਬਾਰੇ ਜਾਣਦਾ ਹਾਂ ।" "ਧੰਨ ਭਾਗ ਬਾਬਾ ਜੀ ! ਮੈਂ ਵੀ ਅਭਿਧਾਰਮਿਕ ਅਤੇ ਤੁਸੀਂ ਵੀ ! ਬਾਬਾ ਜੀ, ਅਭਿਧਰਮ ਦਾ ਪ੍ਰਵਚਨ ਕਰੋ ।" ਤਾਂ ਅਯੁਸ਼ਮਾਨ ਨਾਗੇਸਨ ਨੇ ਉਸ ਵਪਾਰੀ ਨੂੰ ਅਭਿਧਰਮ ਦਾ ਉਪਦੇਸ਼ ਦਿੱਤਾ । ਉਪਦੇਸ਼ ਸੁਣਦਿਆਂ-ਸੁਣਦਿਆਂ ਹੀ ਉਸ ਨੂੰ ਧਰਮ-ਗਿਆਨ ਹੋ ਗਿਆ ਕਿ - "ਜੋ ਪੈਦਾ ਹੋਇਆ ਹੈ ਉਹ ਨਸ਼ਟ ਵੀ ਜ਼ਰੂਰ ਹੋਵੇਗਾ ।"

ਉਹ ਵਪਾਰੀ ਆਪਣੀਆਂ ਪੰਜ ਸੌ ਗੱਡੀਆਂ ਲੈ ਕੇ ਅੱਗੇ-ਅੱਗੇ ਚਲਾ ਗਿਆ; ਪਿੱਛੇ-ਪਿੱਛੇ ਜਾਂਦੇ ਹੋਏ ਪਾਟਲੀਪੁੱਤਰ ਦੇ ਨੇੜੇ ਉਹ ਦੋ ਸੜਕਾਂ ਦੇ ਅਲੱਗ ਹੋਣ ਦੀ ਇੱਕ ਥਾਂ ਠਹਿਰ ਗਿਆ । ਉਸ ਨੇ ਨਾਗਸੇਨ ਨੂੰ ਕਿਹਾ - "ਬਾਬਾ ਜੀ ! ਇਹ ਅਸ਼ੋਕਾਰਾਮ ਦਾ ਮਾਰਗ ਹੈ; ਅਤੇ ਇਹ ਮੇਰਾ ਕੀਮਤੀ ਕੰਬਲ ਹੈ- ਸੋਲ੍ਹਾਂ ਹੱਥ

ਲੰਬਾ ਅਤੇ ਅੱਠ ਹੱਥ ਚੌੜਾ, ਕਿਰਪਾ ਕਰਕੇ ਇਸ ਨੂੰ ਸਵੀਕਾਰ ਕਰੋ ।" ਆਯੁਸ਼ਮਾਨ ਨਾਗਸੇਨ ਨੇ ਦਇਆ ਕਰਕੇ ਉਸ ਦੇ ਕੰਬਲ ਨੂੰ ਸਵੀਕਾਰ ਕਰ ਲਿਆ । ਤਾਂ ਉਹ ਵਪਾਰੀ ਸੰਤੁਸ਼ਟ, ਪ੍ਰੇਮ ਨਾਲ ਭਰਪੂਰ ਅਤੇ ਪ੍ਰਸੰਨ ਹੋ ਕੇ ਆਯੁਸ਼ਮਾਨ ਨਾਗਸੇਨ ਨੂੰ ਪ੍ਰਣਾਮ ਕਰਕੇ ਅਤੇ ਪਰਿਕਰਮਾ ਕਰਕੇ ਪਾਟਲੀਪੁੱਤਰ ਵੱਲ ਚੱਲ ਪਿਆ ।

**15. ਨਾਗਸੇਨ ਦਾ ਅਰਹਤ ਪਦ**

19. ਆਯੁਸ਼ਮਾਨ ਨਾਗਸੇਨ ਨੇ ਅਸ਼ੋਕਾਰਾਮ ਵਿਖੇ ਆਯੁਸ਼ਮਾਨ ਧਰਮਰੱਖਿਤ ਕੋਲ ਜਾ ਕੇ ਪ੍ਰਣਾਮ ਕਰਕੇ ਆਪਣੇ ਆਉਣ ਦਾ ਮਨੋਰਥ ਦੱਸਿਆ ਅਤੇ ਤਿੰਨ ਮਹੀਨੇ ਦੇ ਸਮੇਂ ਦੇ ਦੌਰਾਨ ਇੱਕੋ ਵਾਰ ਵਿੱਚ ਹੀ ਆਯੁਸ਼ਮਾਨ ਨਾਗਸੇਨ ਨੇ ਆਯੁਸ਼ਮਾਨ ਧਰਮਰੱਖਿਤ ਤੋਂ ਬੁੱਧ ਵਚਨ ਦੇ ਤਿੰਨਾਂ ਪਿਟਕਾਂ ਨੂੰ ਕੰਠ ਕਰ ਲਿਆ; ਅਤੇ ਅਗਲੇ ਤਿੰਨ ਮਹੀਨਿਆਂ ਵਿੱਚ ਉਸ ਦੇ ਅਰਥਾਂ ਨੂੰ ਵੀ ਜਾਣ ਲਿਆ ।

ਆਯੁਸ਼ਮਾਨ ਧਰਮਰੱਖਿਤ ਨੇ ਆਯੁਸ਼ਮਾਨ ਨਾਗਸੇਨ ਨੂੰ ਕਿਹਾ - "ਨਾਗਸੇਨ ! ਜਿਵੇਂ ਗਵਾਲਾ ਗਊਆਂ ਨੂੰ ਸਿਰਫ਼ ਪਾਲਦਾ ਹੈ ਦੁੱਧ ਪੀਣ ਵਾਲੇ ਹੋਰ ਹੁੰਦੇ ਹਨ; ਇਸੇ ਤਰ੍ਹਾਂ ਹੀ ਜੇਕਰ ਤੂੰ ਤ੍ਰਿਪਿਟਕ ਨੂੰ ਜਾਣ ਵੀ ਲਿਆ ਹੈ ਤਾਂ ਕੀ ਹੋਇਆ, ਫਿਰ ਵੀ ਤੂੰ ਸ਼੍ਰਮਣ ਫਲ ਦਾ ਭਾਗੀਦਾਰ ਨਾ ਬਣੇ ।" "ਭੰਤੇ ! ਬਸ ਕਰੋ, ਹੋਰ ਕੁਝ ਕਹਿਣ ਦੀ ਲੋੜ ਨਹੀਂ ।" ਉਸੇ ਰਾਤ ਨੂੰ ਉਹਨਾਂ ਨੇ ਪ੍ਰਤਿਸੰਵਿਦਾਵਾਂ[1] ਦੇ ਨਾਲ ਅਰਹੱਤਪਦ ਨੂੰ ਪਾ ਲਿਆ । ਆਯੁਸ਼ਮਾਨ ਨਾਗਸੇਨ ਨੂੰ ਇਸ ਤਰ੍ਹਾਂ ਸੱਚ ਦਾ ਗਿਆਨ ਹੁੰਦਿਆ ਹੀ ਧਰਤੀ ਕੰਬਣ ਲੱਗੀ, ਬ੍ਰਹਮ ਦੇਵਤਿਆਂ ਨੇ ਤਾੜੀਆਂ ਵਜਾਈਆਂ, ਦੈਵੀ ਚੰਦਨ ਦੇ ਚੂਰੇ ਅਤੇ ਫੁੱਲਾਂ ਦੀ ਵਰਖਾ ਹੋਣ ਲੱਗੀ ।

**16. ਨਾਗਸੇਨ ਕੋਲ ਦੂਤ ਦਾ ਆਉਣਾ**

20. ਉਸ ਸਮੇਂ ਸ਼ਤਕੋਟਿ ਅਰਹਤਾਂ ਨੇ ਹਿਮਾਲਿਆ ਪਰਬਤ ਦੇ ਰੱਖਿਅਕ ਤਲ ਵਿਖੇ ਇਕੱਠੇ ਹੋ ਕੇ ਆਯੁਸ਼ਮਾਨ ਨਾਗਸੇਨ ਨੂੰ ਦੂਤ ਦੁਆਰਾ ਸੰਦੇਸ਼ ਭੇਜਿਆ - "ਨਾਗਸੇਨ ਇੱਥੇ ਆਉ, ਲੋਕ ਨਾਗਸੇਨ ਨੂੰ ਵੇਖਣਾ ਚਾਹੁੰਦੇ ਹਨ ।" ਤਾਂ, ਆਯੁਸ਼ਮਾਨ ਨਾਗਸੇਨ ਦੂਤ ਦੀ ਗੱਲ ਸੁਣ ਕੇ ਅਸ਼ੋਕਾਰਾਮ ਵਿਖੇ ਅੰਤਰਧਿਆਨ ਹੋ ਕੇ ਸਿੱਧਾ ਹਿਮਾਲਿਆ ਪਰਬਤ ਦੇ ਰੱਖਿਅਕ ਤਲ ਦੇ ਸ਼ਤਕੋਟਿ ਅਰਹਤਾਂ ਦੇ ਸਾਹਮਣੇ ਪ੍ਰਗਟ ਹੋਏ ।

ਉਹਨਾਂ ਅਰਹਤਾਂ ਨੇ ਆਯੁਸ਼ਮਾਨ ਨਾਗਸੇਨ ਨੂੰ ਕਿਹਾ - "ਨਾਗਸੇਨ ! ਰਾਜਾ ਮਿਲਿੰਦ ਵਾਦ-ਵਿਵਾਦ ਵਿੱਚ ਪ੍ਰਸ਼ਨ ਪੁੱਛ ਕੇ ਭਿੱਖੂ ਸੰਘ ਨੂੰ ਪਰੇਸ਼ਾਨ ਕਰਦਾ ਹੈ ਅਤੇ ਨੀਵਾਂ ਦਿਖਾਉਂਦਾ ਹੈ । ਤੁਸੀਂ ਜਾਓ ਅਤੇ ਰਾਜੇ ਨੂੰ ਹਰਾਓ ।" "ਭੰਤੇ ! ਇਕੱਲਾ ਰਾਜਾ ਮਿਲਿੰਦ ਤਾਂ ਕੀ ਜੇਕਰ ਸਾਰੇ ਜੰਬੂਦੀਪ ਦੇ ਰਾਜੇ ਇੱਕਠੇ ਹੋ ਕੇ ਵੀ ਮੈਨੂੰ ਸਵਾਲ ਪੁੱਛਣ ਤਾਂ ਵੀ ਮੈਂ ਸਾਰੇ ਸਵਾਲਾਂ ਦੇ ਉੱਤਰ ਦੇ ਕੇ ਉਹਨਾਂ ਨੂੰ ਸ਼ਾਂਤ ਕਰ ਸਕਦਾ ਹਾਂ । ਤੁਸੀਂ ਬੇਫ਼ਿਕਰ ਹੋ ਕੇ ਸਾਗਲ ਸ਼ਹਿਰ ਜਾਓ !" ਉਹਨਾਂ ਸਥੱਵਿਰ ਭਿੱਖੂਆਂ ਨੇ ਬਹੁਤ ਵੱਡੀ ਗਿਣਤੀ ਵਿੱਚ ਸਾਗਲ ਨਗਰ ਵਿਖੇ ਜਾ ਕੇ ਰਿਸ਼ੀਆਂ ਦੇ ਅਨੁਕੂਲ ਬਹੁਤ ਹੀ ਵਧੀਆ ਅਤੇ ਸ਼ਾਂਤ ਮਾਹੌਲ ਪੈਦਾ ਕੀਤਾ ।

**17. ਆਯੁਸ਼ਮਾਨ ਆਯੂਪਾਲ ਨਾਲ ਰਾਜਾ ਮਿਲਿੰਦ ਦੀ ਮੁਲਾਕਾਤ**

21. ਉਸ ਸਮੇਂ ਆਯੁਸ਼ਮਾਨ ਆਯੂਪਾਲ ਸੰਖੇਯ ਪਰਿਵੇਣ (ਵਿਦਿਆਲਾ) ਵਿੱਚ ਰਹਿੰਦੇ ਸਨ । ਰਾਜਾ ਮਿਲਿੰਦ ਨੇ ਆਪਣੇ ਮੰਤਰੀਆਂ ਨੂੰ ਕਿਹਾ - "ਅੱਜ ਦੀ ਰਾਤ ਬਹੁਤ ਹੀ ਰਮਣੀਕ ਹੈ । ਅੱਜ ਕਿਸੇ ਭਿੱਖੂ ਜਾਂ ਪੰਡਤ ਦੇ ਕੋਲ ਜਾ ਕੇ ਧਰਮ ਚਰਚਾ ਕਰਾਂ ਅਤੇ ਪ੍ਰਸ਼ਨ ਪੁੱਛਾਂ? ਕੌਣ ਮੇਰੇ ਨਾਲ ਗੱਲ ਕਰਕੇ ਮੇਰੀਆਂ ਸ਼ੰਕਾਵਾਂ ਨੂੰ ਦੂਰ ਕਰਨ ਦੀ ਹਿੰਮਤ ਰੱਖਦਾ ਹੈ?" ਰਾਜਾ ਦੇ ਪੁੱਛਣ ਤੇ ਪੰਜ ਸੌ ਯਵਨਾਂ ਨੇ ਇਹ ਉੱਤਰ ਦਿੱਤਾ - "ਮਹਾਰਾਜ ! ਆਯੂਪਾਲ ਨਾਮ ਦਾ ਇੱਕ ਸਥੱਵਿਰ ਹੈ ਜੋ ਤਿੰਨਾਂ ਪਿਟਕਾਂ ਬਾਰੇ ਜਾਣਦਾ ਹੈ ਅਤੇ ਬਹੁਤ ਵੱਡਾ ਵਿਦਵਾਨ ਹੈ । ਉਹ ਇਸ ਸਮੇਂ ਸੰਖੇਯ ਪਰਿਵੇਣ ਵਿੱਚ ਰਹਿੰਦਾ ਹੈ । ਤੁਸੀਂ ਉਸ ਕੋਲ ਜਾਓ ਅਤੇ ਪ੍ਰਸ਼ਨ ਪੁੱਛੋ ।" "ਠੀਕ ਹੈ ਤਾਂ ਉਸ ਮਾਨਯੋਗ ਆਯੂਪਾਲ ਨੂੰ ਮੇਰੇ ਆਉਣ ਦੀ ਸੂਚਨਾ ਦੇਵੋ ।" ਤਾਂ, ਆਗਿਆ ਪਾ ਕੇ ਸੂਚਨਾ ਅਧਿਕਾਰੀ ਨੇ ਆਯੂਪਾਲ ਕੋਲ ਦੂਤ ਰਾਹੀਂ ਸੁਨੇਹਾ ਭੇਜਿਆ - "ਭੰਤੇ ! ਰਾਜਾ ਮਿਲਿੰਦ ਤੁਹਾਨੂੰ ਮਿਲਣਾ ਚਾਹੁੰਦਾ ਹੈ ।" ਆਯੁਸ਼ਮਾਨ ਆਯੂਪਾਲ ਨੇ ਵੀ ਕਿਹਾ - " ਆ ਜਾਣੇ ।" ਤਾਂ, ਰਾਜਾ ਮਿਲਿੰਦ ਪੰਜ ਸੌ ਯਵਨਾਂ ਦੇ ਨਾਲ ਵਧੀਆ ਰੱਥ ਤੇ ਸਵਾਰ ਹੋ ਕੇ ਸੰਖੇਯ ਪਰਿਵੇਣ ਵਿਖੇ ਆਯੁਸ਼ਮਾਨ ਆਯੂਪਾਲ ਕੋਲ ਪਹੁੰਚਿਆ । ਰਾਜ਼ੀ-ਖੁਸ਼ੀ ਪੁੱਛਣ ਤੋਂ ਬਾਅਦ ਇੱਕ ਪਾਸੇ ਬੈਠ ਗਿਆ ਅਤੇ ਬੋਲਿਆ - "ਭੰਤੇ ! ਤੁਸੀਂ ਪ੍ਰਵਰਜਿਤ ਕਿਉਂ ਹੋਏ? ਤਹਾਡਾ ਪਰਮ ਉਦੇਸ਼ ਕੀ ਹੈ?" ਸਥੱਵਿਰ ਨੇ ਕਿਹਾ - "ਮਹਾਰਾਜ ! ਧਰਮ ਅਤੇ ਸ਼ਾਂਤੀ ਨਾਲ ਰਹਿਣ ਲਈ ਮੈਂ ਪ੍ਰਵਰਜਿਤ ਹੋਇਆ ਹਾਂ ।" ਭੰਤੇ ! ਕੀ ਕੋਈ ਗ੍ਰਹਿਸਥੀ ਵੀ ਹੈ ਜੋ ਧਰਮ ਅਤੇ ਸ਼ਾਂਤੀ ਨਾਲ ਰਹਿੰਦਾ ਹੋਏ? ਹਾਂ ਮਹਾਰਾਜ ! ਗ੍ਰਹਿਸਥੀ ਵੀ ਧਰਮ ਅਤੇ ਸ਼ਾਂਤੀ ਨਾਲ ਰਹਿ ਸਕਦਾ ਹੈ । ਵਾਰਾਨਸੀ ਅਤੇ ਸਾਰਨਾਥ ਵਿਖੇ ਧਰਮ ਚੱਕਰ ਘੁਮਾਉਣ (ਧਰਮ ਉਪਦੇਸ਼) ਤੋਂ ਬਾਅਦ ਅਠਾਰਾਂ ਕਰੋੜ ਬ੍ਰਹਮ ਦੇਵਤਿਆਂ ਅਤੇ ਹੋਰ ਬਹੁਤ ਸਾਰੇ ਦੇਵਤਿਆਂ ਨੂੰ ਵੀ ਧਰਮ ਗਿਆਨ ਹੋ ਗਿਆ ਸੀ । ਉਹਨਾਂ ਦੇਵਤਿਆਂ ਵਿੱਚੋਂ ਕੋਈ ਵੀ ਪ੍ਰਵਰਜਿਤ ਨਹੀਂ ਸੀ, ਸਗੋਂ ਸਾਰੇ ਹੀ ਗ੍ਰਹਿਸਥੀ ਸਨ ਫਿਰ ਵੀ ਭਗਵਾਨ ਦੇ ਮਹਾਸਮੇਂ ਸੁੱਤ, ਮਹਾਂਮੰਗਲ ਸੁੱਤ, ਸਮਚਿੱਤਪਰਿਯਾਯ ਸੁੱਤ, ਰਾਹੁਲੋਵਾਦ ਸੁੱਤ ਅਤੇ ਪਰਾਭੱਵ ਸੁੱਤ ਦਾ ਉਪਦੇਸ਼ ਕਰਨ ਨਾਲ ਜਿਹਨਾਂ ਦੇਵਤਿਆਂ ਨੂੰ ਧਰਮ ਗਿਆਨ ਹੋਇਆ, ਉਹਨਾਂ ਦੀ ਗਿਣਤੀ ਵੀ ਨਹੀਂ ਕੀਤੀ ਜਾ ਸਕਦੀ । ਉਹ ਸਾਰੇ ਗ੍ਰਹਿਸਥੀ ਹੀ ਸਨ, ਪ੍ਰਵਰਜਿਤ ਨਹੀਂ ।

"ਭੰਤੇ ਆਯੂਪਾਲ ! ਫਿਰ ਤਾਂ ਤੁਹਾਡੀ ਪ੍ਰਵਰਜਿਆ ਬੇਅਰਥ ਹੀ ਗਈ । ਪਿਛਲੇ ਜਨਮ ਵਿੱਚ ਕੀਤੇ ਗਏ ਪਾਪਾਂ ਨਾਲ ਹੀ ਸਾਰੇ ਬੋਧ ਭਿੱਖੂ ਪ੍ਰਵਰਜਿਤ ਹੁੰਦੇ ਹਨ ਅਤੇ ਧੁਤਾਂਗ[1] ਧਾਰਨ ਕਰਦੇ ਹਨ । ਭੰਤੇ ਆਯੂਪਾਲ ! ਜੋ ਭਿੱਖੂ ਏਕਾਸ਼ਨਿਕ ਧੁਤਾਂਗ ਧਾਰਣ ਕਰਦੇ ਹਨ ਉਹ ਜ਼ਰੂਰ ਹੀ ਆਪਣੇ ਪਿਛਲੇ ਜਨਮ ਵਿੱਚ ਚੋਰ ਰਹੇ ਹੋਣਗੇ; ਦੂਜਿਆਂ ਦੇ ਭੋਗਾਂ ਨੂੰ ਚੋਰੀ ਕਰਨ ਦੇ ਪਾਪ ਦੇ ਫਲ ਦੇ ਕਾਰਨ ਹੀ ਉਹ ਇੱਕੱਲੇ ਹੋਏ ਹਨ । ਨਾ ਹੀ ਉਹ ਕਿਸੇ ਇੱਕ ਥਾਂ ਤੇ ਰਹਿ ਸਕਦੇ ਹਨ ਅਤੇ ਨਾ ਹੀ ਆਪਣੀ ਮਰਜ਼ੀ ਦਾ ਕੁਝ ਖਾ ਪੀ ਸਕਦੇ ਹਨ । ਇਸ ਵਿੱਚ ਨਾਂ ਉਹਨਾਂ ਦਾ ਕੋਈ ਸ਼ੀਲ, ਨਾ ਤਪ ਅਤੇ ਨਾ ਹੀ ਬ੍ਰਹਮਚਰਜ਼ ਹੈ ਭੰਤੇ ਆਯੂਪਾਲ ! ਅਤੇ ਜੋ ਭਿੱਖੂ ਸਦਾ ਖੁਲੀ ਥਾਂ ਤੇ ਹੀ ਰਹਿਣ ਵਾਲੇ ਧੁਤਾਂਗ ਨੂੰ ਧਾਰਨ ਕਰਦੇ ਹਨ ਉਹ ਪਿਛਲੇ ਜਨਮ ਵਿੱਚ ਪਿੰਡਾਂ ਨੂੰ ਨਸ਼ਟ ਕਰਨ ਵਾਲੇ ਚੋਰ ਰਹੇ ਹੋਣਗੇ; ਦੂਜਿਆਂ ਦੇ ਘਰ ਨਸ਼ਟ ਕਰਨ ਦੇ ਪਾਪ ਦੇ ਕਾਰਨ ਹੀ ਇਸ ਜਨਮ ਵਿੱਚ ਉਹ ਸਦਾ ਖੁੱਲ੍ਹੇ ਮੈਦਾਨ ਵਿੱਚ ਰਹਿੰਦੇ ਹਨ, ਕਿਸੇ ਘਰ ਦੇ ਅੰਦਰ ਨਹੀਂ ਰਹਿ ਸਕਦੇ । ਇਸ ਵਿੱਚ ਉਹਨਾਂ ਦਾ ਕੁਝ ਸ਼ੀਲ, ਤਪ ਜਾਂ ਬ੍ਰਹਮਚਰਜ ਨਹੀਂ ਹੈ । ਭੰਤੇ ਆਯੂਪਾਲ ! ਅਤੇ ਜੋ ਭਿੱਖੂ ਸਦਾ ਬੈਠੇ ਰਹਿਣ ਦਾ ਧੁਤਾਂਗ ਧਾਰਨ ਕਰਦੇ ਹਨ, ਉਹ ਪਿਛਲੇ ਜਨਮ ਵਿੱਚ ਰਸਤੇ ਵਿੱਚ ਲੁੱਟ ਲੈਣ ਵਾਲੇ ਲੁਟੇਰੇ ਰਹੇ ਹੋਣਗੇ, ਉਹ ਯਾਤਰੀਆਂ ਨੂੰ ਬੰਨ੍ਹ ਕੇ ਅਤੇ ਬੈਠਾ ਕੇ ਹੀ ਛੱਡ ਦਿੰਦੇ ਰਹੇ, ਇਸ ਪਾਪ ਦੇ ਫ਼ਲ ਕਰਕੇ ਉਹ ਸਦਾ ਇੱਕ ਥਾਂ ਤੇ ਬੈਠੇ ਰਹਿੰਦੇ ਹਨ, ਕਦੇ ਲੇਟ ਨਹੀਂ ਸਕਦੇ । ਇਸ ਵਿੱਚ ਉਹਨਾਂ ਦਾ ਕੋਈ ਸ਼ੀਲ, ਨਾ ਤਪ ਅਤੇ ਨਾ ਬ੍ਰਹਮਚਰਜ ਹੈ ।"

ਇਸ ਤੇ ਆਯੁਸ਼ਮਾਨ ਆਯੂਪਾਲ ਚੁੱਪ ਹੋ ਗਏ । ਉਸ ਨੂੰ ਕੁਝ ਨਹੀਂ ਸੁੱਝਿਆ ।

ਤਾਂ ਪੰਜ ਸੋ ਯਵਨਾਂ ਨੇ ਰਾਜਾ ਮਿਲਿੰਦ ਨੂੰ ਕਿਹਾ - "ਮਹਾਰਾਜ ! ਇਹ ਭਿੱਖੂ ਵਿਦਵਾਨ ਤਾਂ ਹੈ ਪਰੰਤੂ ਇਹ ਇੰਨਾ ਮਾਹਿਰ ਨਹੀਂ ਕਿ ਤੁਹਾਡੇ ਸਵਾਲ ਦਾ ਜਵਾਬ ਦੇ ਸਕੇ।"

ਆਯੁਸ਼ਮਾਨ ਆਯੁਪਾਲ ਨੂੰ ਉਸ ਤਰ੍ਹਾਂ ਮੌਨ ਵੇਖ ਕੇ ਰਾਜਾ ਮਿਲਿੰਦ ਤਾੜੀ ਵਜਾਉਂਦੇ ਹੋਏ ਉੱਚੀ ਬੋਲੇ - "ਓਏ ! ਇਹ ਜੰਬੂਦੀਪ ਤੁੱਛ ਹੈ; ਇਹ ਬਿਲਕੁਲ ਖੋਖਲਾ ਹੈ। ਇੱਥੇ ਕੋਈ ਸ੍ਰਮਣ, ਬ੍ਰਾਹਮਣ ਨਹੀਂ ਜੋ ਮੇਰੇ ਨਾਲ ਵਾਦ-ਵਿਵਾਦ ਕਰਕੇ ਮੇਰੀਆਂ ਸ਼ੰਕਾਵਾਂ ਦੂਰ ਕਰ ਸਕੇ।"

### 18. ਨਾਗਸੇਨ ਦਾ ਸਾਗਲ ਨਗਰ ਵਿੱਚ ਪਹੁੰਚਣਾ

22. ਇਹ ਕਹਿ ਕੇ ਰਾਜੇ ਨੇ ਯਵਨਾਂ ਵੱਲ ਵੇਖਿਆ; ਪਰ ਫਿਰ ਵੀ ਉਹਨਾਂ ਵੱਲ ਨਿਰਭੈਤਾ ਅਤੇ ਨਿਰਸ਼ੰਕਾ ਨਾਲ ਵੇਖ ਕੇ ਮਨ ਵਿੱਚ ਸੋਚਿਆ - "ਜਾਪਦਾ ਹੈ ਜ਼ਰੂਰ ਕੋਈ ਹੋਰ ਭਿੱਖੂ ਵਿਦਵਾਨ ਹੈ ਜੋ ਮੇਰੇ ਨਾਲ ਗੱਲਬਾਤ ਕਰਨ ਦਾ ਉਤਸਾਹ ਰੱਖਦਾ ਹੈ ਤਾਂ ਹੀ ਇਹ ਯਵਨ ਨਿਡਰ ਅਤੇ ਚਿੰਤਾ ਰਹਿਤ ਹਨ।"

ਰਾਜਾ ਮਿਲਿੰਦ ਨੇ ਯਵਨਾਂ ਨੂੰ ਪੁੱਛਿਆ - "ਕੀ ਕੋਈ ਵੀ ਅਜਿਹਾ ਹੋਰ ਵਿਦਵਾਨ ਭਿੱਖੂ ਹੈ ਜੋ ... ਮੇਰੀਆਂ ਸ਼ੰਕਾਵਾਂ ਨੂੰ ਦੂਰ ਕਰ ਸਕਦਾ ਹੈ?"

ਉਸ ਸਮੇਂ ਆਯੁਸ਼ਮਾਨ ਨਾਗਸੇਨ ਭਿੱਖੂਆਂ ਦੇ ਇੱਕ ਸਮੂਹ ਨਾਲ ਪਿੰਡਾਂ, ਕਸਬਿਆਂ ਅਤੇ ਰਾਜਧਾਨੀਆਂ ਵਿਖੇ ਭ੍ਰਮਣ ਕਰਦੇ ਅਤੇ ਭਿੱਖਿਆ ਮੰਗਦੇ ਹੋਏ, ਅੰਤ ਵਿੱਚ ਸਾਗਲ ਨਗਰ ਪਹੁੰਚੇ ਸਨ। ਉਹ ਸੰਘਨਾਇਕ (ਸੰਘ ਦੇ ਨੇਤਾ), ਗਣਨਾਇਕ (ਭਿੱਖੂ ਸਮੂਹ ਦੇ ਨੇਤਾ) ਗਣ-ਅਚਾਰੀਆ (ਭਿੱਖੂ ਸਮੂਹ ਦੇ ਗੁਰੂ), ਗਿਆਨੀ, ਪ੍ਰਸਿੱਧ, ਬਹੁਪ੍ਰਸ਼ੰਸਿਤ, ਵਿਦਵਾਨ, ਚਲਾਕ, ਬੁਧੀਮਾਨ, ਨਿਪੁੰਨ, ਮਾਹਿਰ, ਅਨੁਭਵੀ, ਨਿਮਰ, ਤੇਜ, ਬਹੁਸ਼ਰੁਤ (ਧਰਮ ਗਿਆਨੀ) ਤਿੰਨਾਂ ਪਿਟਕਾਂ ਨੂੰ ਜਾਣਨਵਾਲੇ, ਵੇਦਾਂ ਵਿੱਚ ਨਿਪੁੰਨ, ਸਥਿਰ ਚਿੱਤ ਵਾਲੇ, ਲੋਕ ਕਥਾਵਾਂ ਦੇ ਜਾਣਕਾਰ ਭਗਵਾਨ ਬੁੱਧ ਦੇ ਸ਼ਾਸਨ ਦੀਆਂ ਸੂਖਮ ਤੋਂ ਵੀ ਸੂਖਮ ਗੱਲਾਂ ਦੇ ਗਿਆਤਾ, ਬੁੱਧ ਬਚਨ ਦੇ ਜਾਣਕਾਰ, ਪਾਰਮਿਤਾ ਪ੍ਰਾਪਤ (ਜਿਸ ਨੇ ਪਾਰਮਿਤਤਾਵਾਂ ਨੂੰ ਨਿਭਾਇਆ ਹੋਵੇ), ਭਗਵਾਨ ਦੇ ਧਰਮ ਅਨੁਕੂਲ ਦੇਸ਼ਣਾ (ਪ੍ਰਵਚਨ) ਕਰਨ ਵਿੱਚ ਮਾਹਿਰ, ਕਦੇ ਅਸਫਲ ਨਾ ਹੋਣ ਵਾਲੀ ਅਨੋਖੀ ਬੁੱਧੀ ਦੇ ਧਾਰਨੀ ਸਨ। ਅਦਭੁੱਤ ਵਕਤਾ, ਸ਼ੁਭ ਬਚਨ ਬੋਲਣ ਵਾਲੇ, ਅਦੁਤੀ ਅਤੇ ਅਜਿੱਤ ਸ਼ਖਸੀਅਤ ਸਨ। ਉਹਨਾਂ ਦੇ ਪ੍ਰਸ਼ਨਾਂ ਦਾ ਉੱਤਰ ਨਹੀਂ ਦਿੱਤਾ ਜਾ ਸਕਦਾ ਸੀ। ਉਹਨਾਂ ਨੂੰ ਤਰਕਾਂ ਵਿੱਚ ਨਹੀਂ ਫ਼ਸਾਇਆ ਜਾ ਸਕਦਾ ਸੀ। ਉਹ ਸਮੁੰਦਰ ਦੇ ਵਾਂਗ ਸ਼ਾਂਤ, ਹਿਮਾਲਿਆ ਵਾਂਗ ਅਟੱਲ ਜੇਤੂ, ਅਗਿਆਨਰੂਪੀ ਹਨੇਰੇ ਦਾ ਨਾਸ਼ ਕਰਨ ਵਾਲੇ, ਗਿਆਨ ਦਾ ਪ੍ਰਕਾਸ਼ ਫੈਲਾਉਣ ਵਾਲੇ, ਬਹੁਤ ਵੱਡੇ ਵਕਤਾ, ਦੂਜੇ ਮਤਾਂ ਨੂੰ ਹਰਾਉਣ ਵਾਲੇ, ਦੂਜੇ ਤਰਕਸ਼ੀਲਾਂ ਨੂੰ ਹਰਾਉਣ ਵਾਲੇ, ਭਿੱਖੂ-ਭਿੱਖੂਣੀ, ਉਪਾਸਕ-ਉਪਾਸਿਕਾ, ਰਾਜਾ ਅਤੇ ਰਾਜਮੰਤਰੀ ਸਭ ਤੋਂ ਸਤਿਕਾਰ ਪਾਉਣ ਵਾਲੇ ਅਤੇ ਪੂਜੇ ਜਾਣ ਵਾਲੇ, ਚੀਵਰ, ਭਿੱਖਿਆ, ਆਸਣ ਅਤੇ ਦਵਾ-ਦਾਰੂ ਪਾਉਣ ਵਾਲੇ, ਉੱਤਮ ਲਾਭ ਅਤੇ ਪ੍ਰਸਿੱਧੀ ਪਾਉਣ ਵਾਲੇ, ਧਰਮ ਉਪਦੇਸ਼ ਸੁਣਨ ਆਏ ਕੁਸ਼ਲ ਅਤੇ ਗਿਆਨੀ ਲੋਕਾਂ ਨੂੰ ਬੁੱਧ ਧਰਮ ਦੇ ਨੌ ਰਤਨ[1] ਵਿਖਾਉਣ ਵਾਲੇ, ਧਰਮ ਮਾਰਗ ਦਾ ਉਪਦੇਸ਼ ਕਰਨ ਵਾਲੇ, ਧਰਮ ਰੂਪੀ ਪ੍ਰਕਾਸ਼ ਨੂੰ ਧਾਰਨ ਕਰਨ ਵਾਲੇ, ਧਰਮ ਥੰਮ ਸਥਾਪਿਤ ਕਰਨ ਵਾਲੇ, ਧਰਮ ਯੱਗ ਕਰਨ ਵਾਲੇ, ਧਰਮ ਦੇ ਝੰਡੇ ਨੂੰ ਉੱਚਾ ਚੁਕੀ, ਧਰਮ ਸੰਖ਼ ਅਤੇ ਧਰਮ ਭੇਰੀ ਵਜਾਉਂਦੇ ਸ਼ੇਰ ਦੀ ਗਰਜਣਾ ਕਰਦੇ, ਬਿਜਲੀ ਵਾਂਗ ਕੜਕਦੇ, ਮਿੱਠੀ ਬਾਣੀ ਬੋਲਦੇ, ਕਰੁਨਾ ਰੂਪੀ ਬੂੰਦਾਂ ਦੀ ਸੁਖਮਈ ਵਰਖਾ ਕਰਦੇ, ਆਪਣੇ ਗਿਆਨ ਰੂਪੀ ਹੀਰੇ ਨੂੰ ਚਮਕਾਉਂਦੇ, ਬੜੇ ਭਾਰੀ ਧਰਮ ਰੂਪੀ ਬੱਦਲ ਤੋਂ ਅੰਮ੍ਰਿਤ ਵਰਖਾ ਕਰਦੇ ਹੋਏ ਲੋਕਾਂ ਨੂੰ ਸੰਤੁਸ਼ਟ ਕਰਦੇ ਸਾਗਲ ਨਗਰ ਪਹੁੰਚੇ ਸਨ।

ਉੱਥੇ ਆਯੁਸ਼ਮਾਨ ਨਾਗਸੇਨ 80 ਹਜ਼ਾਰ ਭਿੱਖੂਆਂ ਦੇ ਨਾਲ ਸੰਖੇਯ ਪਰਿਵੇਣ ਵਿਚ ਠਹਿਰੇ। ਕਿਹਾ ਜਾਂਦਾ ਹੈ :-

"ਬੜੇ ਵਿਦਵਾਨ, ਵਕਤਾ, ਨਿਪੁੰਨ ਅਤੇ ਨਿਰਭੈ, ਸਿਧਾਂਤਾਂ ਨੂੰ ਜਾਨਣ ਵਾਲੇ, ਸਮਝਾਉਣ ਵਾਲੇ, ਚਤੁਰ ਨਾਗਸੇਨ ਨੂੰ, ਤ੍ਰਿਪਿਟਕ ਦੇ ਜਾਨਣ ਵਾਲੇ, ਪੰਜ ਜਾਂ ਚਾਰ ਨਿਕਾਇਆਂ ਨੂੰ ਜਾਨਣ ਵਾਲੇ ਉਹਨਾਂ ਭਿੱਖੂਆਂ ਨੇ ਆਪਣਾ ਆਗੂ ਮੰਨ ਲਿਆ ਸੀ।ਗੂੜ੍ਹ-ਗਿਆਨੀ, ਹੁਸ਼ਿਆਰ, ਸਤਿ-ਮਾਰਗ ਅਤੇ ਕੁਮਾਰਗ ਨੂੰ ਜਾਣਨ ਵਾਲੇ, ਨਿਰਭੈ ਨਾਗਸੇਨ, ਜਿਹਨਾਂ ਨੇ ਪਰਮ ਪਦ ਨਿਰਵਾਣ ਨੂੰ ਪਾ ਲਿਆ ਸੀ।ਉਹਨਾਂ ਨਿਪੁੰਨ ਸਤਵਾਦੀ ਭਿੱਖੂਆਂ ਦੇ ਨਾਲ ਪਿੰਡਾਂ ਅਤੇ ਸ਼ਹਿਰਾਂ ਵਿਖੇ ਘੁੰਮਦੇ ਹੋਏ ਸਾਗਲ ਨਗਰ ਪਹੁੰਚੇ ਸਨ।ਸੰਖੇਯ ਪਰਿਵੇਣ ਵਿਖੇ ਨਾਗਸੇਨ ਠਹਿਰੇ ਸਨ। ਉਹ ਪਰਬਤ ਤੇ ਸ਼ੇਰ ਵਾਂਗ ਮਨੁੱਖਾਂ ਦੇ ਵਿੱਚ ਸੁਭਾਇਮਾਨ ਸਨ।"

### 19. ਆਯੁਸ਼ਮਾਨ ਨਾਗਸੇਨ ਨਾਲ ਰਾਜਾ ਮਿਲਿੰਦ ਦੀ ਪਹਿਲੀ ਮੁਲਾਕਾਤ

23. ਦੇਵ ਮੰਤਰੀ ਨੇ ਰਾਜਾ ਮਿਲਿੰਦ ਨੂੰ ਕਿਹਾ - "ਮਹਾਰਾਜ ! ਆਓ ! ਨਾਗਸੇਨ ਨਾਮ ਦਾ ਇੱਕ ਭਿੱਖੂ ਵਿਦਵਾਨ... ਹੈ। ਉਹ ਇਸ ਸਮੇਂ ਸੰਖੇਯ ਪਰਿਵੇਣ ਵਿਖੇ ਠਹਿਰਿਆ ਹੈ। ਮਹਾਰਾਜ ! ਤੁਸੀਂ ਉਹਨਾਂ ਕੋਲ ਚੱਲੋ ਅਤੇ ਪ੍ਰਸ਼ਨ ਪੁੱਛੋ। ਉਹ ਤੁਹਾਡੇ ਨਾਲ ਵਾਰਤਾਲਾਪ ਕਰਨ ਅਤੇ ਸ਼ੰਕਾਵਾਂ ਦੂਰ ਕਰਨ ਵਿੱਚ ਸਮਰੱਥ ਹਨ।" ਅਚਾਨਕ ਨਾਗਸੇਨ ਦਾ ਨਾਮ ਸੁਣ ਕੇ ਰਾਜਾ ਮਿਲਿੰਦ ਨੂੰ ਡਰ ਲੱਗਣ ਲੱਗਿਆ; ਉਹ ਹੈਰਾਨ ਅਤੇ ਰੋਮਾਂਚਿਤ ਹੋ ਗਿਆ। ਰਾਜਾ ਮਿਲਿੰਦ ਨੇ ਦੇਵ ਮੰਤਰੀ ਨੂੰ ਪੁੱਛਿਆ - "ਕੀ ਉਹ (ਨਾਗਸੇਨ) ਭਿੱਖੂ ਮੇਰੇ ਨਾਲ ਵਾਦ-ਵਿਵਾਦ ਕਰਨ ਨੂੰ ਤਿਆਰ ਹੈ?" "ਹਾਂ ਮਹਾਰਾਜ ਤਿਆਰ ਹਨ। ਜੇਕਰ ਇੰਦਰ, ਯਮ, ਵਰੁਣ, ਕੁਬੇਰ, ਪਰਜਾਪਤੀ, ਸੁਯਮ, ਸੰਤੁਸ਼ਿਤ ਦੇਵ, ਲੋਕ-ਪਾਲ ਅਤੇ ਪਿਤਾ-ਪਿਤਾਮਾ ਆਦਿ ਦੇ ਨਾਲ ਮਹਾਬ੍ਰਹਮਾ ਵੀ ਆਉਣ ਤਾਂ ਇਹ ਨਾਗਸੇਨ ਉਹਨਾਂ ਨਾਲ ਗਲ ਕਰ ਸਕਦੇ ਹਨ, ਮਨੁੱਖ ਦੀ ਤਾਂ ਗੱਲ ਹੀ ਕੀ ਹੈ?"

ਰਾਜਾ ਮਿਲਿੰਦ ਨੇ ਮੰਤਰੀ ਨੂੰ ਕਿਹਾ - "ਠੀਕ ਹੈ ਦੇਵ ਮੰਤਰੀ ! ਉਹਨਾਂ ਕੋਲ ਦੂਤ ਭੇਜ ਕੇ ਸੂਚਿਤ ਕਰੋ ਕਿ ਮੈਂ ਉਹਨਾਂ ਨੂੰ ਮਿਲਣਾ ਚਾਹੁੰਦਾ ਹਾਂ।" "ਠੀਕ ਹੈ ਦੇਵ !" ਕਹਿ ਕੇ ਦੇਵ ਮੰਤਰੀ ਨੇ ਨਾਗਸੇਨ ਕੋਲ ਦੂਤ ਭੇਜਿਆ - "ਭੰਤੇ ! ਰਾਜਾ ਮਿਲਿੰਦ ਤੁਹਾਨੂੰ ਮਿਲਣਾ ਚਾਹੁੰਦੇ ਹਨ।" ਆਯੁਸ਼ਮਾਨ ਨਾਗਸੇਨ ਨੇ ਵੀ ਉੱਤਰ ਦਿੱਤਾ - "ਠੀਕ ਹੈ, ਰਾਜਾ ਆ ਜਾਣੇ।"

ਤਾਂ ਰਾਜਾ ਮਿਲਿੰਦ ਪੰਜ ਸੋ ਯਵਨਾਂ ਨੂੰ ਨਾਲ ਲੈ ਕੇ ਰੱਥ ਤੇ ਸਵਾਰ ਹੋ ਕੇ ਬੜੀ ਭਾਰੀ ਸੈਨਾ ਦੇ ਨਾਲ ਸੰਖੇਯ ਪਰਿਵੇਣ ਵਿਖੇ ਹਾਜ਼ਰ ਹੋਇਆ ਜਿੱਥੇ ਨਾਗਸੇਨ ਰਹਿੰਦੇ ਸਨ। ਉਸ ਸਮੇਂ ਨਾਗਸੇਨ 80 ਹਜ਼ਾਰ ਭਿੱਖੂਆਂ ਦੇ ਨਾਲ ਸਭਾਗ੍ਰਹਿ ਵਿਖੇ ਬੈਠੇ ਸਨ। ਰਾਜਾ ਮਿਲਿੰਦ ਨੇ ਨਾਗਸੇਨ ਦੀ ਮੰਡਲੀ ਨੂੰ ਵੇਖਿਆ। ਦੂਰੋਂ ਹੀ ਵੇਖ ਕੇ ਮੰਤਰੀ ਨੂੰ ਕਿਹਾ - "ਦੇਵ ਮੰਤਰੀ ! ਇਹ ਇੰਨੀ ਵੱਡੀ ਮੰਡਲੀ ਕਿਸ ਦੀ ਹੈ? "ਮਹਾਰਾਜ ! ਨਾਗਸੇਨ ਦੀ ਇਹ ਮੰਡਲੀ ਹੈ।"

ਅਯੁਸ਼ਮਾਨ ਨਾਗਸੇਨ ਦੀ ਮੰਡਲੀ ਨੂੰ ਦੂਰੋਂ ਵੇਖ ਕੇ ਹੀ ਰਾਜਾ ਮਿਲਿੰਦ ਨੂੰ ਡਰ ਲੱਗਣ ਲੱਗਿਆ, ਉਹ ਹੈਰਾਨ ਅਤੇ ਰੋਮਾਂਚਿਤ ਹੋ ਗਿਆ।

ਗੈਂਡਿਆਂ ਨਾਲ ਘਿਰੇ ਹਾਥੀ ਵਾਂਗ, ਗਰੁੜਾਂ ਨਾਲ ਘਿਰੇ ਸੱਪ ਵਾਂਗ, ਅਜਗਰਾਂ ਨਾਲ ਘਿਰੇ ਬਘਿਆੜਾਂ ਵਾਂਗ, ਝੋਟਿਆਂ ਨਾਲ ਘਿਰੇ ਭਾਲੂ ਵਾਂਗ, ਸੱਪ ਦੁਆਰਾ ਪਿੱਛਾ ਕੀਤੇ ਜਾਣ ਵਾਲੇ ਡੱਡੂ ਵਾਂਗ, ਸ਼ੇਰ ਦੁਆਰਾ ਪਿੱਛਾ ਕੀਤੇ ਜਾਣ ਵਾਲੇ ਹਿਰਨ ਵਾਂਗ, ਸਪੇਰੇ ਦੇ ਹੱਥਾਂ ਵਿੱਚ ਆਏ ਸੱਪ ਵਾਂਗ, ਬਿੱਲੀ ਦੁਆਰਾ ਖੇਡ-ਖਿਡਾਏ ਜਾਣ ਵਾਲੇ ਚੂਹੇ ਵਾਂਗ, ਤਾਂਤਰਿਕ ਦੁਆਰਾ ਬੰਨ੍ਹੇ ਗਏ ਭੂਤ ਵਾਂਗ, ਗ੍ਰਹਿਣ ਲੱਗੇ ਚੰਦ ਵਾਂਗ, ਪੇਟੀ ਵਿੱਚ ਬੰਦ ਕੀਤੇ ਗਏ ਸੱਪ ਦੀ ਤਰ੍ਹਾਂ, ਪਿੰਜਰੇ ਵਿੱਚ ਬੰਦ ਪੰਛੀ ਦੀ ਤਰ੍ਹਾਂ, ਜਾਲ ਵਿੱਚ ਫ਼ਸੀ ਮੱਛੀ ਦੀ ਤਰ੍ਹਾਂ, ਹਿੰਸਕ ਪਸ਼ੂਆਂ ਨਾਲ ਭਰੇ ਜੰਗਲ ਵਿੱਚ ਭਟਕੇ ਹੋਏ ਮਨੁੱਖ ਦੀ ਤਰ੍ਹਾਂ, ਵੈਸ਼੍ਰਵਣ (ਕੁਬੇਰ) ਦੇ ਪ੍ਰਤਿ ਅਪਰਾਧ ਕੀਤੇ ਰਾਖ਼ਸ਼ ਦੀ ਤਰ੍ਹਾਂ ਅਤੇ ਉਮਰ ਸਮਾਪਤ ਹੋ ਚੁੱਕੇ ਦੇਵਤੇ ਦੀ ਤਰ੍ਹਾਂ ਰਾਜਾ ਮਿਲਿੰਦ ਘਬਰਾ ਕੇ, ਚਿੰਤਿਤ, ਉਦਾਸ ਅਤੇ ਦੁਖੀ ਹੋ ਗਿਆ । ਇਹ ਕਿਤੇ ਮੈਨੂੰ ਹਰਾ ਨਾ ਦੇਵੇ - ਇਸ ਤਰ੍ਹਾਂ ਸ਼ੰਕਿਤ ਹੋ ਕੇ ਉਸ ਨੇ ਦੇਵ ਮੰਤਰੀ ਨੂੰ ਕਿਹਾ- "ਦੇਵ ਮੰਤਰੀ ! ਤੁਸੀਂ ਮੈਨੂੰ ਨਾ ਦੱਸੋ ਕਿ ਨਾਗਸੇਨ ਕਿਹੜਾ ਹੈ । ਮੈਂ ਬਿਨਾ ਦੱਸੇ ਹੀ ਜਾਣ ਲਵਾਂਗਾ ।" "ਮਹਾਰਾਜ ! ਬਹੁਤ ਚੰਗਾ ! ਤੁਸੀਂ ਉਹਨਾਂ ਨੂੰ ਖ਼ੁਦ ਹੀ ਪਛਾਣੋ ।"

ਉਸ ਸਮੇਂ ਆਯੁਸ਼ਮਾਨ ਨਾਗਸੇਨ ਸਾਮ੍ਹਣੇ ਬੈਠੇ ਚਾਲੀ ਹਜ਼ਾਰ ਭਿੱਖੂਆਂ ਤੋਂ ਘੱਟ ਉਮਰ ਵਾਲੇ ਅਤੇ ਪਿੱਛੇ ਬੈਠੇ ਚਾਲੀ ਹਜ਼ਾਰ ਭਿੱਖੂਆਂ ਤੋਂ ਜ਼ਿਆਦਾ ਉਮਰ ਵਾਲੇ ਸਨ । ਉਦੋਂ, ਰਾਜਾ ਮਿਲਿੰਦ ਨੇ ਸਾਰੇ ਭਿੱਖੂ-ਸੰਘ ਨੂੰ ਅੱਗੇ, ਪਿੱਛੇ ਅਤੇ ਵਿਚਕਾਰ ਤੋਂ ਵੇਖਦੇ ਹੋਏ ਆਯੁਸ਼ਮਾਨ ਨਾਗਸੇਨ ਨੂੰ ਵੇਖਿਆ । ਆਯੁਸ਼ਮਾਨ ਨਾਗਸੇਨ ਭਿੱਖੂ-ਸੰਘ ਦੇ ਵਿੱਚ ਕੇਸਰੀ ਸ਼ੇਰ ਦੀ ਤਰ੍ਹਾਂ ਡਰ ਤੋਂ ਰਹਿਤ ਸ਼ਾਂਤ ਬੈਠੇ ਸਨ । ਉਸ ਨੇ ਆਕਾਰ ਤੋਂ ਹੀ ਜਾਣ ਲਿਆ ਕਿ ਇਹ ਹੀ ਆਯੁਸ਼ਮਾਨ ਨਾਗਸੇਨ ਹਨ ।

ਰਾਜਾ ਮਿਲਿੰਦ ਨੇ ਦੇਵਮੰਤਰੀ ਨੂੰ ਕਿਹਾ - "ਦੇਵਮੰਤਰੀ ! ਕੀ ਇਹ ਹੀ ਆਯੁਸ਼ਮਾਨ ਨਾਗਸੇਨ ਹਨ ?"

"ਜੀ ਹਾਂ ! ਇਹ ਹੀ ਆਯੁਸ਼ਮਾਨ ਨਾਗਸੇਨ ਹਨ । ਤੁਸੀਂ ਨਾਗਸੇਨ ਨੂੰ ਠੀਕ ਪਛਾਣ ਲਿਆ । ਰਾਜਾ ਨੂੰ ਇਹ ਦੇਖ ਕੇ ਬੜਾ ਸੰਤੋਖ ਹੋਇਆ ਕਿ ਮੈਂ ਬਿਨਾਂ ਦੱਸੇ ਨਾਗਸੇਨ ਨੂੰ ਪਛਾਣ ਲਿਆ ।" ਪਰੰਤੂ, ਆਯੁਸ਼ਮਾਨ ਨਾਗਸੇਨ ਨੂੰ ਵੇਖ ਕੇ ਰਾਜੇ ਨੂੰ ਡਰ ਲੱਗਣ ਲੱਗਾ ਅਤੇ ਉਹ ਹੈਰਾਨ ਅਤੇ ਰੋਮਾਂਚਿਤ ਹੋ ਗਿਆ । ਇਸ ਲਈ ਕਿਹਾ ਗਿਆ ਹੈ :-

ਗਿਆਨ ਭਰਪੂਰ ਅਤੇ ਉੱਤਮ ਗੁਣਾਂ ਵਾਲੇ ਆਯੁਸ਼ਮਾਨ ਨਾਗਸੇਨ ਨੂੰ ਵੀ ਵੇਖ ਕੇ ਰਾਜੇ ਨੇ ਕਿਹਾ - "ਮੈਂ ਬਹੁਤ ਸਾਰੇ ਵਕਤਾਵਾਂ ਨੂੰ ਵੇਖਿਆ ਹੈ, ਮੈਂ ਕਈਆਂ ਨਾਲ ਸ਼ਾਸਤਰਾਂ ਦੀ ਚਰਚਾ ਵੀ ਕੀਤੀ ਹੈ; ਪਰੰਤੂ ਮੈਨੂੰ ਅਜਿਹਾ ਡਰ ਕਦੀ ਮਹਿਸੂਸ ਨਹੀਂ ਹੋਇਆ, ਜਿਵੇਂ ਅੱਜ ਹੋ ਰਿਹਾ ਹੈ ।"

"ਅੱਜ ਜ਼ਰੂਰ ਹੀ ਮੇਰੀ ਹਾਰ ਹੋਵੇਗੀ ਅਤੇ ਨਾਗਸੇਨ ਜਿੱਤ ਜਾਣਗੇ; ਕਿਉਂਕਿ ਅੱਜ ਮੇਰਾ ਦਿਲ ਘਬਰਾ ਰਿਹਾ ਹੈ ।"

**ਬਾਹਰੀ ਕਥਾ ਸਮਾਪਤ ॥**

**ਅਧਿਆਇ - 2**

## (ੳ) ਲੱਛਣ-ਪ੍ਰਸ਼ਨ

1. ਮਹਾਵਰਗ

### 1. ਪੁਦਗਲ ਪ੍ਰਸ਼ਨ ਮੀਮਾਂਸਾ

1. ਰਾਜਾ ਮਿਲਿੰਦ ਆਯੁਸ਼ਮਾਨ (ਚਿਰੰਜੀਵ) ਨਾਗਸੇਨ ਦੇ ਕੋਲ ਗਿਆ ਅਤੇ ਉਹਨਾਂ ਦਾ ਅਭਿਵਾਦਨ ਕੀਤਾ । ਸੁੱਖ-ਸਾਂਦ ਪੁੱਛਣ ਤੋਂ ਬਾਅਦ ਇੱਕ ਪਾਸੇ ਬੈਠ ਗਿਆ । ਨਾਗਸੇਨ ਨੇ ਵੀ ਜਵਾਬ ਵਿੱਚ ਰਾਜੇ ਦਾ ਸਵਾਗਤ ਕੀਤਾ । ਉਸ ਨਾਲ ਰਾਜੇ ਦੇ ਮਨ ਨੂੰ ਕੁਝ ਤਸੱਲੀ ਮਿਲੀ ।

ਰਾਜਾ ਮਿਲਿੰਦ ਨੇ ਨਾਗਸੇਨ ਨੂੰ ਪੁੱਛਿਆ - "ਭੰਤੇ ! ਤੁਸੀਂ ਕਿਸ ਨਾਂ ਨਾਲ ਜਾਣੇ ਜਾਂਦੇ ਹੋ, ਤੁਹਾਡਾ ਸ਼ੁੱਭ ਨਾਮ ?" "ਮਹਾਰਾਜ ! 'ਨਾਗਸੇਨ' ਦੇ ਨਾਮ ਤੋਂ ਮੈਂ ਜਾਣਿਆ ਜਾਂਦਾ ਹਾਂ ਅਤੇ ਮੇਰੇ ਸਾਰੇ ਗੁਰੂ ਭਾਈ ਮੈਨੂੰ ਇਸੇ ਨਾਮ ਨਾਲ ਬੁਲਾਉਂਦੇ ਹਨ । ਮਹਾਰਾਜ ! ਭਾਵੇਂ ਮਾਂ-ਬਾਪ ਨਾਗਸੇਨ, ਸੂਰਸੇਨ, ਵੀਰਸੇਨ ਜਾਂ ਸਿੰਘਸੇਨ ਕੁਝ ਵੀ ਨਾਮ ਰੱਖ ਦਿੰਦੇ ਹਨ, ਪਰੰਤੂ ਇਹ ਸਾਰੇ ਕੇਵਲ ਵਿਵਹਾਰ ਲਈ ਨਾਮ ਹਨ, ਕਿਉਂਕਿ ਅਸਲ ਵਿੱਚ ਅਜਿਹੀ ਕੋਈ ਪੁਦਗਲ (ਆਤਮਾ) ਨਹੀਂ ਹੈ ।"

ਫਿਰ, ਰਾਜਾ ਮਿਲਿੰਦ ਨੇ ਕਿਹਾ - "ਮੇਰੇ ਪੰਜ ਸੌ ਯਵਨੋ ਅਤੇ ਅੱਸੀ ਹਜ਼ਾਰ ਭਿੱਖੂਓ ! ਤੁਸੀਂ ਸੁਣੋ ! ਆਯੁਸ਼ਮਾਨ (ਚਿਰੰਜੀਵ) ਨਾਗਸੇਨ ਦਾ ਕਹਿਣਾ ਹੈ - "ਅਸਲ ਵਿੱਚ ਕੋਈ ਵੀ ਪੁਦਗਲ ਨਹੀਂ ਹੈ । ਕੀ ਇਹ ਗੱਲ ਮੰਨਣਯੋਗ ਹੈ ?" ਅਤੇ ਫਿਰ ਨਾਗਸੇਨ ਤੋਂ ਪੁੱਛਿਆ - "ਭੰਤੇ ਨਾਗਸੇਨ ! ਜੇਕਰ ਕੋਈ ਵੀ ਪੁਰਸ਼ ਨਹੀਂ ਹੈ ਤਾਂ ਤੁਹਾਨੂੰ ਕੱਪੜੇ, ਭਿੱਖਿਆ, ਨਿਵਾਸ ਸਥਾਨ ਅਤੇ ਦਵਾਈ ਕੌਣ ਦਿੰਦਾ ਹੈ ? ਕੌਣ ਉਸ ਦਾ ਭੋਗ ਕਰਦਾ ਹੈ? ਕੌਣ ਸ਼ੀਲ ਦੀ ਰੱਖਿਆ ਕਰਦਾ ਹੈ ? ਕੌਣ ਧਿਆਨਯੋਗ ਦਾ ਅਭਿਆਸ ਕਰਦਾ ਹੈ ? ਕੌਣ ਆਰੀਆ ਮਾਰਗ[1] ਦਾ ਫ਼ਲ 'ਨਿਰਵਾਣ' ਦਾ ਸਾਖਿਆਤਕਾਰ ਕਰਦਾ ਹੈ ? ਕੌਣ ਹਿੰਸਾ ਕਰਦਾ ਹੈ ? ਕੌਣ

ਚੋਰੀ ਕਰਦਾ ਹੈ ? ਕੌਣ ਝੂਠੇ ਭੋਗਵਿਲਾਸ ਵਿੱਚ ਸ਼ਾਮਲ ਹੁੰਦਾ ਹੈ ? ਕੌਣ ਝੂਠਾ ਭਾਸ਼ਣ ਦਿੰਦਾ ਹੈ ? ਕੌਣ ਸ਼ਰਾਬ ਪੀਂਦਾ ਹੈ ? ਕੌਣ ਇਹਨਾਂ ਸਾਰੇ ਪੰਜ ਬੁਰੇ ਕਰਮਾਂ[2] ਨੂੰ ਕਰਦਾ ਹੈ ? ਜੇਕਰ ਨਾ ਪਾਪ ਹੈ ਨਾ ਪੁੰਨ, ਨਾ ਪਾਪ ਅਤੇ ਪੁੰਨ ਕਰਮਾਂ ਨੂੰ ਕੋਈ ਕਰਨ ਵਾਲਾ ਅਤੇ ਨਾ ਕਰਵਾਉਣ ਵਾਲਾ; ਨਾ ਪਾਪ-ਪੁੰਨ ਕਰਮਾਂ ਦੇ ਕੋਈ ਫ਼ਲ ਹੁੰਦੇ ਹਨ ? ਭੰਤੇ ਨਾਗਸੇਨ ! ਜੇਕਰ ਤੁਹਾਨੂੰ ਕੋਈ ਮਾਰ ਦੇਵੇ ਤਾਂ ਇਸ ਦਾ ਮਤਲਬ ਕੋਈ ਨਹੀਂ ਮਰਿਆ। ਭੰਤੇ ਨਾਗਸੇਨ ! ਫਿਰ ਤਾਂ ਤੁਹਾਡਾ ਕੋਈ ਅਚਾਰੀਆ ਵੀ ਨਾ ਹੋਇਆ, ਕੋਈ ਉਪਾਧਿਆਇ ਵੀ ਨਾ ਹੋਇਆ, ਤੁਹਾਡੀ ਕੋਈ ਉਪਸੰਪਦਾ ਵੀ ਨਾ ਹੋਈ। ਤੁਸੀਂ ਕਹਿੰਦੇ ਹੋ ਕਿ ਤੁਹਾਡੇ ਸਾਰੇ ਗੁਰੂ ਭਾਈ ਤੁਹਾਨੂੰ 'ਨਾਗਸੇਨ' ਨਾਮ ਨਾਲ ਪੁਕਾਰਦੇ ਹਨ; ਤਾਂ ਫਿਰ ਇਹ 'ਨਾਗਸੇਨ' ਕੀ ਹੈ ? ਭੰਤੇ ! ਕੀ ਇਹ ਵਾਲ 'ਨਾਗਸੇਨ' ਹਨ ?" "ਨਹੀਂ ਮਹਾਰਾਜ !"

"ਇਹ ਨੱਕ, ਦੰਦ, ਚਮੜੀ, ਮਾਸ, ਨਾੜੀ, ਹੱਡੀ, ਵੀਰਜ, ਗੁਰਦਾ, ਦਿਲ, ਜਿਗਰ, ਤਿੱਲੀ, ਫੇਫੜਾ, ਅੰਤੜੀ, ਪਤਲੀ ਅੰਤੜੀ, ਪੇਟ, ਪਖਾਨਾ, ਪਿੱਤ, ਕਫ, ਪੀਕ, ਲਹੂ, ਪਸੀਨਾ, ਮਿਹਦਾ, ਹੰਝੂ, ਚਰਬੀ, ਲਾਰ, ਸੀਂਢ, ਥੁੱਕ, ਦਿਮਾਗ, ਮੂਤਰ, ਨਾਗਸੇਨ ਹੈ ?" "ਨਹੀਂ ਮਹਾਰਾਜ !" "ਭੰਤੇ ! ਤਾਂ ਕੀ ਤੁਹਾਡਾ ਰੂਪ ਨਾਗਸੇਨ ਹੈ?" "ਨਹੀਂ ਮਹਾਰਾਜ !" "ਕੀ ਤੁਹਾਡੀਆਂ ਭਾਵਨਾਵਾਂ ਨਾਗਸੇਨ ਹਨ ?" "ਨਹੀਂ ਮਹਾਰਾਜ !" "ਤੁਹਾਡੀ ਸੰਗਿਆ ਨਾਗਸੇਨ ਹੈ ?" "ਨਹੀਂ ਮਹਾਰਾਜ !" "ਤੁਹਾਡੇ ਸੰਸਕਾਰ ਨਾਗਸੇਨ ਹਨ?" "ਨਹੀਂ ਮਹਾਰਾਜ !" "ਤੁਹਾਡਾ ਵਿਗਿਆਨ ਨਾਗਸੇਨ ਹੈ ?" "ਨਹੀਂ ਮਹਾਰਾਜ !" "ਭੰਤੇ ਤਾਂ ਕੀ ਰੂਪ, ਭਾਵਨਾ, ਸੰਗਿਆ, ਸੰਸਕਾਰ ਅਤੇ ਵਿਗਿਆਨ ਸਾਰੇ ਇਕੱਠੇ ਨਾਗਸੇਨ ਹਨ ?" "ਨਹੀਂ ਮਹਾਰਾਜ !" "ਭੰਤੇ ! ਤਾਂ ਕੀ ਇਹਨਾਂ ਰੂਪਾਂ ਤੋਂ ਵੱਖ ਕੋਈ ਨਾਗਸੇਨ ਹੈ ?" "ਨਹੀਂ ਮਹਾਰਾਜ !" "ਭੰਤੇ ! ਮੈਂ ਤੁਹਾਨੂੰ ਪੁੱਛਦੇ-ਪੁੱਛਦੇ ਥੱਕ ਗਿਆ, ਪਰੰਤੂ 'ਨਾਗਸੇਨ' ਕੀ ਹੈ ਇਸ ਦਾ ਪਤਾ ਨਹੀਂ ਲੱਗਿਆ ਤਾਂ ਕੀ 'ਨਾਗਸੇਨ' ਕੇਵਲ ਇੱਕ ਸ਼ਬਦ ਹੈ ? ਅਖ਼ੀਰ ਨਾਗਸੇਨ ਕੌਣ ਹੈ? ਭੰਤੇ ! ਤੁਸੀਂ ਝੂਠ ਬੋਲਦੇ ਹੋ ਕਿ ਨਾਗਸੇਨ ਕੋਈ ਨਹੀਂ ਹੈ।"

ਤਾਂ, ਆਯੁਸ਼ਮਾਨ ਨਾਗਸੇਨ ਨੇ ਰਾਜਾ ਮਿਲਿੰਦ ਨੂੰ ਕਿਹਾ- "ਮਹਾਰਾਜ ! ਤੁਸੀਂ ਇੱਕ ਬਹਾਦਰ ਖੱਤਰੀ ਕੋਮਲ ਰਾਜਕੁਮਾਰ ਹੋ। ਇਸ ਦੁਪਹਿਰ ਦੀ ਗਰਮੀ ਅਤੇ ਪੱਥਰਾਂ ਵਾਲੀ ਧਰਤੀ ਤੇ ਪੈਦਲ ਚੱਲ ਕੇ ਆਉਣ ਨਾਲ ਤੁਹਾਡੇ ਪੈਰ ਦੁੱਖ ਰਹੇ ਹੋਣਗੇ, ਸਰੀਰ ਥੱਕ ਗਿਆ ਹੋਵੇਗਾ, ਦਿਲ ਨੂੰ ਕੁਝ ਚੰਗਾ ਨਹੀਂ ਲੱਗ ਰਿਹਾ ਹੋਵੇਗਾ ਅਤੇ ਬੜਾ ਸਰੀਰਕ ਦਰਦ ਹੋ ਰਿਹਾ ਹੋਵੇਗਾ ? ਕੀ ਤੁਸੀਂ ਪੈਦਲ ਚੱਲ ਕੇ ਆਏ ਹੋ ਜਾਂ ਕਿਸੇ ਸਵਾਰੀ ਤੇ ?"

"ਭੰਤੇ ! ਮੈਂ ਪੈਦਲ ਨਹੀਂ ਬਲਕਿ ਰਥ ਤੇ ਆਇਆ ਹਾਂ।" "ਮਹਾਰਾਜ ! ਜੇਕਰ ਤੁਸੀਂ ਰਥ ਤੇ ਆਏ ਹੋ ਤਾਂ ਦੱਸੋ ਤੁਹਾਡਾ ਰਥ ਕਿੱਥੇ ਹੈ ?" "ਮਹਾਰਾਜ ! ਕੀ ਡੰਡਾ ਰਥ ਹੈ ?" "ਨਹੀਂ ਭੰਤੇ !" "ਕੀ ਪਹੀਏ ਦੀ ਧੁਰੀ ਰਥ ਹੈ ?" "ਨਹੀਂ ਭੰਤੇ !" "ਕੀ ਪਹੀਏ ਰਥ ਹਨ?" "ਨਹੀਂ ਭੰਤੇ !" "ਕੀ ਰਥ ਦਾ ਢਾਂਚਾ ਰਥ ਹੈ ?" "ਨਹੀਂ ਭੰਤੇ !" "ਕੀ ਰਥ ਦੀਆਂ ਰੱਸੀਆਂ ਰਥ ਹਨ ?" "ਨਹੀਂ ਭੰਤੇ !" "ਕੀ ਲਗਾਮ ਰਥ ਹੈ ?" "ਨਹੀਂ ਭੰਤੇ !" "ਕੀ ਚਾਬੁਕ ਰਥ ਹੈ ?" "ਨਹੀਂ ਭੰਤੇ !" ਮਹਾਰਾਜ ! "ਡੰਡਾ ਆਦਿ ਸਭ ਕੁਝ ਮਿਲਾ ਕੇ ਰਥ ਹੈ ?" "ਨਹੀਂ ਭੰਤੇ !" "ਮਹਾਰਾਜ ! ਕੀ ਡੰਡੇ ਆਦਿ ਤੋਂ ਬਗੈਰ ਕਿਤੇ ਰਥ ਹੈ ?" "ਨਹੀਂ ਭੰਤੇ !"

"ਮਹਾਰਾਜ ! ਮੈਂ ਤੁਹਾਨੂੰ ਪੁੱਛਦੇ-ਪੁੱਛਦੇ ਥੱਕ ਗਿਆ ਹਾਂ, ਪਰੰਤੂ ਇਹ ਪਤਾ ਨਹੀਂ ਲੱਗਿਆ ਕਿ ਰਥ ਕਿਹੜਾ ਹੈ ! ਕੀ ਰਥ ਕੇਵਲ ਇੱਕ ਸ਼ਬਦ ਹੈ ? ਅਖ਼ੀਰ ਰਥ ਹੈ ਕੀ ? ਮਹਾਰਾਜ ! ਤੁਸੀਂ ਝੂਠ ਬੋਲਦੇ ਹੋ ਕਿ ਰਥ ਨਹੀਂ ਹੈ ! ਮਹਾਰਾਜ ! ਸਾਰੇ ਜੰਬੂਦੀਪ ਵਿੱਚ ਤੁਸੀਂ ਸਭ ਤੋਂ ਵੱਡੇ ਰਾਜੇ ਹੋ; ਭਲਾ ਤੁਸੀਂ ਕਿਸ ਡਰ ਕਾਰਨ ਝੂਠ ਬੋਲਦੇ ਹੋ ?" ਪੰਜ ਸੌ ਯਵਨੋ ਅਤੇ ਮੇਰੇ ਅੱਸੀ ਹਜ਼ਾਰ ਭਿਖੂਓ ! ਤੁਸੀਂ ਸੁਣੋ ! ਰਾਜਾ ਮਿਲਿੰਦ ਨੇ ਕਿਹਾ - "ਮੈਂ ਰਥ ਤੇ ਇੱਥੇ ਆਇਆ ਹਾਂ; ਪਰੰਤੂ ਮੇਰੇ ਪੁੱਛਣ ਤੇ ਕਿ ਰਥ ਕਿਹੜਾ ਹੈ ਉਹ ਮੈਨੂੰ ਨਹੀਂ ਦਸ ਸਕੇ। ਕੀ ਉਹਨਾਂ ਦੀਆਂ ਗੱਲਾਂ ਮੰਨਣਯੋਗ ਹਨ?"

ਇਸ 'ਤੇ ਉਹਨਾਂ ਪੰਜ ਸੌ ਯਵਨਾ ਨੇ ਆਯੁਸ਼ਮਾਨ ਨਾਗਸੇਨ ਦੀ ਪ੍ਰਸੰਸਾ ਕਰਦੇ ਹੋਏ ਰਾਜਾ ਮਿਲਿੰਦ ਨੂੰ ਕਿਹਾ - "ਮਹਾਰਾਜ ! ਜੇਕਰ ਤੁਸੀਂ ਉੱਤਰ ਦੇ ਸਕਦੇ ਹੋ ਤਾਂ ਦਿਓ।"

ਰਾਜਾ ਮਿਲਿੰਦ ਨੇ ਆਯੁਸ਼ਮਾਨ ਨਾਗਸੇਨ ਨੂੰ ਕਿਹਾ- "ਭੰਤੇ ਨਾਗਸੇਨ ! ਮੈਂ ਝੂਠ ਨਹੀਂ ਬੋਲਦਾ। ਡੰਡਾ ਆਦਿ ਸਾਰੇ ਭਾਗਾਂ ਨੂੰ ਮਿਲਾ ਕੇ ਰਥ ਕੇਵਲ ਵਿਵਹਾਰ ਲਈ ਹੀ ਹੈ।"

"ਮਹਾਰਾਜ ! ਠੀਕ ਹੈ, ਤੁਸੀ ਜਾਣ ਲਿਆ ਹੈ ਕਿ ਰਥ ਕੀ ਹੈ। ਇਸ ਤਰ੍ਹਾਂ ਮੇਰੇ ਵਾਲਾਂ ਆਦਿ ਦੇ ਅਧਾਰ ਤੇ ਕੇਵਲ ਨਾਮ ਲਈ ਮੈਨੂੰ ਨਾਗਸੇਨ ਕਿਹਾ ਜਾਂਦਾ ਹੈ। ਪਰੰਤੂ ਅਸਲ ਵਿੱਚ ਨਾਗਸੇਨ ਅਜਿਹਾ ਕੋਈ ਪੁਦਗਲ ਨਹੀਂ ਹੈ। ਭਿੱਖੂਣੀ ਵੱਜਰਾ ਨੇ ਭਗਵਾਨ ਦੇ ਸਾਹਮਣੇ ਕਿਹਾ ਸੀ-

"ਜਿਵੇਂ ਅੰਗਾਂ ਦੇ ਅਧਾਰ ਤੇ ਰਥ ਸੰਗਿਆ ਹੁੰਦੀ ਹੈ ਉਸੇ ਤਰ੍ਹਾਂ ਅੰਗਾਂ ਦੇ ਹੋਣ ਨਾਲ ਕਿਸੇ ਵਿਅਕਤੀ ਨੂੰ ਜੀਵ ਸਮਝਿਆ ਜਾਂਦਾ ਹੈ।"[1]

"ਭੰਤੇ ਨਾਗਸੇਨ ! ਬੜੀ ਹੈਰਾਨ ਅਤੇ ਅਨੋਖੀ ਗੱਲ ਹੈ ! ਇੰਨੇ ਔਖੇ ਸਵਾਲ ਨੂੰ ਤੁਸੀਂ ਬੜੀ ਆਸਾਨੀ ਨਾਲ ਸੁਲਝਾ ਦਿੱਤਾ। ਜੇਕਰ ਇਸ ਸਮੇਂ ਭਗਵਾਨ ਬੁੱਧ ਖੁਦ ਹੁੰਦੇ ਤਾਂ ਉਹਨਾਂ ਨੇ ਵੀ ਤੁਹਾਨੂੰ ਜ਼ਰੂਰ ਹੀ ਸ਼ਾਬਾਸ਼ ਦੇਣੀ ਸੀ - ਵਾਹ ! ਵਾਹ ! ਨਾਗਸੇਨ ! ਤੁਸੀਂ ਇਸ ਉਲਝੇ ਹੋਏ ਪ੍ਰਸ਼ਨ ਨੂੰ ਬੜੀ ਖੂਬੀ ਨਾਲ ਸੁਲਝਾ ਦਿੱਤਾ।"

**2. ਉਮਰ ਨਾਲ ਸਬੰਧਿਤ ਪ੍ਰਸ਼ਨ**

2. "ਭੰਤੇ ਨਾਗਸੇਨ ! ਤੁਸੀਂ ਕਿੰਨੇ ਸਾਲ ਦੇ ਹੋ ?" "ਮਹਾਰਾਜ ! ਮੈਂ ਸੱਤ ਸਾਲ (ਜਨਮ ਤੋਂ ਨਹੀਂ, ਬਲਕਿ ਭਿੱਖੂ ਹੋਣ ਤੋਂ ਬਾਅਦ ਤੋਂ) ਦਾ ਹਾਂ।" "ਭੰਤੇ ! ਇਹ ਸੱਤ ਕੀ ਹੈ ? ਕੀ ਤੁਸੀਂ ਸੱਤ (7) ਹੋ ਜਾਂ ਕੇਵਲ ਗਿਣਤੀ ਸੱਤ ਹੈ ?"

ਉਸ ਸਮੇਂ, ਸਾਰੇ ਗਹਿਣਿਆਂ ਨਾਲ ਸੁਸ਼ੋਭਿਤ ਰਾਜਾ ਮਿਲਿੰਦ ਦਾ ਪਰਛਾਵਾਂ ਧਰਤੀ ਉੱਤੇ ਪੈ ਰਿਹਾ ਸੀ, ਅਤੇ ਪਾਣੀ ਦੇ ਬਰਤਨ ਵਿੱਚ ਵੀ ਦਿਖਾਈ ਦੇ ਰਿਹਾ ਸੀ। ਉਸ ਨੂੰ ਦਿਖਾ ਕੇ ਅਯੁਸ਼ਮਾਨ ਨਾਗਸੇਨ ਨੇ ਪੁੱਛਿਆ- "ਮਹਾਰਾਜ ! ਇਹ ਤੁਹਾਡਾ ਪਰਛਾਵਾਂ ਧਰਤੀ ਤੇ ਪੈ ਰਿਹਾ ਹੈ ਅਤੇ ਪਾਣੀ ਦੇ ਬਰਤਨ ਵਿੱਚ ਵੀ ਦਿਖਾਈ ਦੇ ਰਿਹਾ ਹੈ। ਤਾਂ ਮਹਾਰਾਜ ! ਕੀ ਤੁਸੀਂ ਰਾਜਾ ਹੋ ਜਾਂ ਪਰਛਾਵਾਂ ਰਾਜਾ ਹੈ ?" "ਭੰਤੇ ਨਾਗਸੇਨ ! ਮੈਂ ਰਾਜਾ ਹਾਂ, ਇਹ ਪਰਛਾਵਾਂ ਨਹੀਂ ਬਲਕਿ ਪਰਛਾਵਾਂ ਮੇਰੇ ਕਾਰਨ ਹੀ ਹੈ।" "ਮਹਾਰਾਜ ! ਇਸ ਤਰ੍ਹਾਂ, ਸਾਲਾਂ ਦੀ ਗਿਣਤੀ ਸੱਤ (7) ਹੈ, ਮੈਂ ਸੱਤ ਨਹੀਂ; ਪਰੰਤੂ ਮੇਰੇ ਕਾਰਨ ਹੀ ਇਹ ਸੱਤ (ਸਾਲਾਂ ਦੀ) ਗਿਣਤੀ ਹੋਈ, ਬਿਲਕੁਲ ਤੁਹਾਡੇ ਪਰਛਾਵੇਂ ਦੀ ਤਰ੍ਹਾਂ।" "ਭੰਤੇ ਨਾਗਸੇਨ ! ਅਸਚਰਜ ਹੈ ! ਹੈਰਾਨੀ ਦੀ ਗੱਲ ਹੈ ! ਤੁਸੀਂ ਇਸ ਉਲਝੇ ਪ੍ਰਸ਼ਨ ਨੂੰ ਬੜੀ ਖੂਬੀ ਨਾਲ ਸੁਲਝਾ ਦਿੱਤਾ।"

**3. ਸ਼ਾਸਤਰ ਚਰਚਾ ਢੰਗ - ਨਿਰਣੈ**

3. ਰਾਜਾ ਬੋਲਿਆ - "ਭੰਤੇ ਨਾਗਸੇਨ ! ਕੀ ਤੁਸੀਂ ਮੇਰੇ ਨਾਲ ਸ਼ਾਸਤਰ ਚਰਚਾ ਕਰੋਗੇ ?" "ਮਹਾਰਾਜ ਜੇਕਰ ਤੁਸੀਂ ਵਿਦਵਾਨਾਂ ਦੀ ਤਰ੍ਹਾਂ ਸ਼ਾਸਤਰ ਚਰਚਾ ਕਰੋਗੇ ਤਾਂ ਜ਼ਰੂਰ ਕਰਾਂਗਾ । ਜੇਕਰ ਰਾਜਿਆਂ ਵਾਂਗ ਸ਼ਾਸਤਰ ਚਰਚਾ ਕਰੋਗੇ ਤਾਂ ਨਹੀਂ ਕਰਾਂਗਾ ।" "ਭੰਤੇ ਨਾਗਸੇਨ ! ਵਿਦਵਾਨ ਕਿਸ ਤਰ੍ਹਾਂ ਸ਼ਾਸਤਰ ਚਰਚਾ ਕਰਦੇ ਹਨ?" "ਮਹਾਰਾਜ ! ਵਿਦਵਾਨ ਸ਼ਾਸਤਰ ਚਰਚਾ ਸਮੇਂ ਇੱਕ-ਦੂਜੇ ਨੂੰ ਤਰਕਾਂ ਨਾਲ ਲਪੇਟ ਲੈਂਦੇ ਹਨ, ਇੱਕ-ਦੂਜੇ ਦੇ ਭਰਮਾਂ ਨੂੰ ਖੋਲ੍ਹ ਦਿੰਦੇ ਹਨ । ਇੱਕ, ਦੂਜੇ ਦੇ ਤਰਕਾਂ ਨੂੰ ਫੜ ਲੈਂਦੇ ਹਨ ਅਤੇ ਇੱਕ ਦੂਜੇ ਦੀ ਪਕੜ ਤੋਂ ਛੁਟ ਜਾਂਦੇ ਹਨ । ਇੱਕ, ਦੂਜੇ ਦੇ ਸਾਹਮਣੇ ਤਰਕ ਰੱਖਦਾ ਹੈ, ਦੂਜਾ ਉਸ ਨੂੰ ਖੰਡਿਤ ਕਰ ਦਿੰਦਾ ਹੈ । ਪਰੰਤੂ, ਇਹ ਸਭ ਕੁਝ ਹੋਣ ਤੋਂ ਬਾਅਦ ਵੀ ਕੋਈ ਗੁੱਸਾ ਨਹੀਂ ਕਰਦਾ । ਮਹਾਰਾਜ ! ਇਸੇ ਤਰ੍ਹਾਂ ਪੰਡਤ ਲੋਕ ਸ਼ਾਸਤਰ ਚਰਚਾ ਕਰਦੇ ਹਨ ।"

"ਭੰਤੇ ! ਰਾਜੇ ਕਿਸ ਤਰ੍ਹਾਂ ਸ਼ਾਸਤਰ ਚਰਚਾ ਕਰਦੇ ਹਨ ?" "ਮਹਾਰਾਜ ! ਰਾਜਿਆਂ ਦੀ ਸ਼ਾਸਤਰ ਚਰਚਾ ਸਮੇਂ ਜੇਕਰ ਕੋਈ ਰਾਜੇ ਦੇ ਤਰਕ ਦਾ ਖੰਡਨ ਕਰਦਾ ਹੈ ਤਾਂ ਉਸ ਨੂੰ ਤੁਰੰਤ ਸਜ਼ਾ ਦਿੱਤੀ ਜਾਂਦੀ ਹੈ ਅਤੇ ਕਿਹਾ ਜਾਂਦਾ ਹੈ - ਇਸ ਨੂੰ ਇਹ ਸਜ਼ਾ ਦਿਓ ।" "ਮਹਾਰਾਜ ! ਇਸ ਤਰ੍ਹਾਂ ਰਾਜੇ ਸ਼ਾਸਤਰ ਚਰਚਾ ਕਰਦੇ ਹਨ ।"

"ਭੰਤੇ ! ਮੈਂ ਵਿਦਵਾਨਾਂ ਦੀ ਤਰ੍ਹਾਂ ਸ਼ਾਸਤਰ ਚਰਚਾ ਕਰਾਂਗਾ, ਰਾਜਿਆਂ ਦੀ ਤਰ੍ਹਾਂ ਨਹੀਂ । ਤੁਸੀਂ ਵਿਸ਼ਵਾਸ ਨਾਲ ਸ਼ਾਸਤਰ ਚਰਚਾ ਕਰੋ; ਜਿਵੇਂ ਤੁਸੀਂ ਕਿਸੇ ਭਿੱਖੂ ਦੇ ਨਾਲ, ਕਿਸੇ ਸੰਨਿਆਸੀ ਦੇ ਨਾਲ, ਕਿਸੇ ਉਪਾਸਕ ਦੇ ਨਾਲ, ਜਾਂ ਆਸ਼ਰਮ ਵਿੱਚ ਰਹਿਣ ਵਾਲੇ ਕਿਸੇ ਵਿਅਕਤੀ ਦੇ ਨਾਲ ਗੱਲ ਕਰਦੇ ਹੋ ਉਸੇ ਤਰ੍ਹਾਂ ਪੂਰੇ ਵਿਸ਼ਵਾਸ ਨਾਲ ਮੇਰੇ ਨਾਲ ਸ਼ਾਸਤਰ ਚਰਚਾ ਕਰੋ । ਡਰੋ ਨਾ ।" "ਠੀਕ ਹੈ" ਅਜਿਹਾ ਕਹਿ ਕੇ ਨਾਗਸੇਨ ਨੇ ਸਵੀਕਾਰ ਕੀਤਾ । ਰਾਜਾ ਬੋਲਿਆ - "ਭੰਤੇ ! ਮੈਂ ਪੁੱਛਦਾ ਹਾਂ !" "ਮਹਾਰਾਜ ਪੁੱਛੋ ।" "ਭੰਤੇ ! ਮੈਂ ਤਾਂ ਪੁੱਛ ਵੀ ਲਿਆ ।" "ਮਹਾਰਾਜ ! ਤਾਂ ਮੈਂ ਵੀ ਉਸ ਦਾ ਉੱਤਰ ਦੇ ਦਿੱਤਾ ।" "ਭੰਤੇ ! ਤੁਸੀਂ ਕੀ ਉੱਤਰ ਦਿੱਤਾ ?" "ਮਹਾਰਾਜ ! ਤੁਸੀਂ ਜੋ ਪੁੱਛਿਆ !"

**4. ਅਨੰਤਕਾਯ ਦਾ ਪ੍ਰਸ਼ਨ**

4. ਰਾਜਾ ਮਿਲਿੰਦ ਦੇ ਮਨ ਵਿੱਚ ਖਿਆਲ ਆਇਆ - "ਵਾਹ ! ਇਹ ਭਿੱਖੂ ਤਾਂ ਵਿਦਵਾਨ ਹੈ, ਇਹ ਮੇਰੇ ਨਾਲ ਸ਼ਾਸਤਰ ਚਰਚਾ ਕਰ ਸਕਦਾ ਹੈ । ਮੈਂ ਬਹੁਤ ਕੁਝ ਪੁੱਛਣਾ ਹੈ; ਪਰੰਤੂ ਛੇਤੀ ਹੀ ਸੂਰਜ ਵੀ ਡੁੱਬਣ ਵਾਲਾ ਹੈ । ਚੰਗਾ ਹੋਵੇ ਜੇਕਰ ਕੱਲ੍ਹ ਮੇਰੇ ਰਾਜ ਮਹਿਲ ਵਿਖੇ ਹੀ ਸ਼ਾਸਤਰ ਚਰਚਾ ਹੋਵੇ ।" ਇਹ ਵਿਚਾਰ ਕੇ ਰਾਜਾ ਮਿਲਿੰਦ ਨੇ ਦੇਵ ਮੰਤਰੀ ਨੂੰ ਕਿਹਾ - "ਦੇਵ ਮੰਤਰੀ । ਹੁਣ ਤੁਸੀਂ ਭਿੱਖੂ ਜੀ ਨੂੰ ਕਹਿ ਦੇਵੋ ਕਿ ਕੱਲ੍ਹ ਰਾਜ ਭਵਨ ਵਿਖੇ ਹੀ ਸਾਸ਼ਤਰ ਚਰਚਾ ਹੋਵੇਗੀ ।" ਇਹ ਕਹਿ ਕੇ, ਰਾਜਾ ਮਿਲਿੰਦ ਆਸਣ ਤੋਂ ਉੱਠ, ਨਾਗਸੇਨ ਤੋਂ ਆਗਿਆ ਲੈ ਕੇ, ਰਥ ਤੇ ਸਵਾਰ ਹੋ ਕੇ, ਮਨ ਵਿੱਚ ਨਾਗਸੇਨ ਦਾ ਹੀ ਨਾਮ ਸੋਚਦੇ ਹੋਏ ਚਲਾ ਗਿਆ । ਦੇਵ ਮੰਤਰੀ ਨੇ ਆਯੁਸ਼ਮਾਨ ਨਾਗਸੇਨ ਨੂੰ ਕਿਹਾ - "ਭੰਤੇ ! ਰਾਜਾ ਮਿਲਿੰਦ ਦੀ ਇੱਛਾ ਹੈ ਕਿ ਕੱਲ੍ਹ ਰਾਜ ਭਵਨ ਵਿਖੇ ਹੀ ਸ਼ਾਸਤਰ ਚਰਚਾ ਹੋਵੇਗੀ ।" "ਠੀਕ ਹੈ" ਕਹਿ ਕੇ ਨਾਗਸੇਨ ਨੇ ਸਵੀਕਾਰ ਕੀਤਾ ।

ਦੂਜੇ ਦਿਨ ਸਵੇਰੇ ਹੀ ਦੇਵ ਮੰਤਰੀ, ਅਨੰਤਕਾਯ, ਮੰਕੁਰ ਅਤੇ ਸੱਬਦਿੰਨ ਰਾਜਾ ਦੇ ਕੋਲ ਗਏ ਅਤੇ ਕਿਹਾ - "ਮਹਾਰਾਜ ! ਕੀ ਅੱਜ ਮਹਾਰਾਜ ਨਾਗਸੇਨ ਆ ਜਾਣ ?" "ਹਾਂ ਆ ਜਾਣ ।" "ਕਿੰਨੇ ਭਿੱਖੂਆਂ ਦੇ ਨਾਲ ?" "ਜਿੰਨੇ ਭਿੱਖੂਆਂ ਨੂੰ ਉਹ ਚਾਹੁਣ ਨਾਲ ਲੈ ਆਉਣ ।"

ਸੱਬਦਿੰਨ ਬੋਲਿਆ - "ਮਹਾਰਾਜ ! ਚੰਗਾ ਹੋਵੇ ਜੇਕਰ 10 ਭਿੱਖੂਆਂ ਦੇ ਨਾਲ ਆਉਣ ।" ਦੂਜੀ ਵਾਰ ਵੀ ਰਾਜੇ ਨੇ ਕਿਹਾ ਜਿੰਨੇ ਚਾਹੁਣ ਓਨਿਆਂ ਦੇ ਨਾਲ ਆਉਣ ।" ਫਿਰ ਵੀ ਸੱਬਦਿੰਨ ਬੋਲਿਆ - "ਮਹਾਰਾਜ ! ਚੰਗਾ ਹੋਵੇ ਜੇਕਰ 10 (ਦਸ) ਭਿੱਖੂਆਂ ਦੇ ਨਾਲ ਹੀ ਆਉਣ ।" ਤੀਜੀ ਵਾਰ ਵੀ ਰਾਜੇ ਨੇ ਕਿਹਾ - "ਜਿੰਨੇ ਚਾਹੁਣ ਉਨਿੰਆਂ ਦੇ ਨਾਲ ਹੀ ਆਉਣ ।" ਫਿਰ ਵੀ ਸੱਬਦਿੰਨ ਬੋਲਿਆ - "ਮਹਾਰਾਜ ! ਚੰਗਾ ਹੋਵੇ ਜੇਕਰ 10 (ਦਸ) ਭਿੱਖੂਆਂ ਦੇ ਨਾਲ ਆਉਣ ।" ਰਾਜੇ ਨੇ ਕਿਹਾ - "ਉਹਨਾਂ ਦੇ ਸਵਾਗਤ ਲਈ ਸਾਰੀਆਂ ਤਿਆਰੀਆਂ ਕਰ ਲਈਆਂ ਗਈਆਂ ਹਨ । ਮੈਂ ਕਹਿੰਦਾ ਹਾਂ- ਜਿੰਨੇ ਚਾਹੁਣ ਉੱਨੇ ਭਿੱਖੂਆਂ ਨਾਲ ਪਧਾਰਨ । ਸੱਬਦਿੰਨ 'ਦਸ' ਹੀ ਕਿਉਂ ਕਹਿੰਦੇ ਹਨ ? ਕੀ ਅਸੀਂ ਭਿੱਖੂਆਂ ਨੂੰ ਭੋਜਨ ਨਹੀਂ ਦੇ ਸਕਦੇ ?" ਤਾਂ, ਸੱਬਦਿੰਨ ਚੁੱਪ ਹੋ ਗਏ ।

ਦੇਵ ਮੰਤਰੀ, ਅਨੰਤਕਾਯ, ਮੰਕੁਰ ਆਯੁਸ਼ਮਾਨ ਨਾਗਸੇਨ ਕੋਲ ਜਾ ਕੇ ਬੋਲੇ - "ਭੰਤੇ ! ਰਾਜਾ ਮਿਲਿੰਦ ਨੇ ਕਿਹਾ ਹੈ ਕਿ ਤੁਸੀਂ ਜਿੰਨੇ ਭਿੱਖੂਆਂ ਨੂੰ ਚਾਹੋ ਉੱਨੇ ਨਾਲ ਲੈ ਕੇ ਪਧਾਰੋ ।"

ਆਯੁਸ਼ਮਾਨ ਨਾਗਸੇਨ ਨੇ ਸਵੇਰੇ ਹੀ ਕੱਪੜੇ ਪਾ, ਅਤੇ ਹੱਥਾਂ ਵਿੱਚ ਪਾਤਰ, ਚੀਵਰ ਲੈ ਕੇ ਅੱਸੀ ਹਜ਼ਾਰ ਭਿੱਖੂਆਂ ਦੇ ਨਾਲ ਸਾਗਲ ਨਗਰ ਵਿੱਚ ਪ੍ਰਵੇਸ਼ ਕੀਤਾ ।

ਉਸ ਸਮੇਂ ਆਯੁਸ਼ਮਾਨ ਨਾਗਸੇਨ ਦੇ ਨਾਲ ਤੁਰਦੇ ਹੋਏ ਅਨੰਤਕਾਯ ਨੇ ਪੁੱਛਿਆ - "ਭੰਤੇ ! ਜਦ ਮੈਂ 'ਨਾਗਸੇਨ' ਅਜਿਹਾ ਕਹਿੰਦਾ ਹਾਂ ਤਾਂ ਇਹ 'ਨਾਗਸੇਨ' ਹੈ ਕੀ ?" ਨਾਗਸੇਨ ਨੇ ਕਿਹਾ "ਤੁਸੀਂ ਨਾਗਸੇਨ ਤੋਂ ਕੀ ਸਮਝਦੇ ਹੋ ?" "ਭੰਤੇ ! ਜੋ ਜੀਵ/ਹਵਾ ਅੰਦਰ ਜਾਂਦੀ ਹੈ ਅਤੇ ਬਾਹਰ ਆਉਂਦੀ ਹੈ ਤਾਂ ਉਸ ਨੂੰ ਹੀ ਮੈਂ 'ਨਾਗਸੇਨ' ਸਮਝਦਾ ਹਾਂ ।" "ਜੇਕਰ ਇਹ ਜੀਵ/ਹਵਾ ਅੰਦਰ ਜਾ ਕੇ ਬਾਹਰ ਨਾ ਆਵੇ, ਜਾਂ ਬਾਹਰ ਆ ਕੇ ਅੰਦਰ ਨਾ ਜਾਵੇ ਤਾਂ ਕੀ ਉਹ ਵਿਅਕਤੀ ਜੀਉਂਦਾ ਰਹੇਗਾ ਜਾਂ ਨਹੀਂ ?" "ਨਹੀਂ ਭੰਤੇ !" "ਜਿਹੜੇ ਸੰਖ ਵਜਾਉਣ ਵਾਲੇ ਸੰਖ ਵਜਾਉਂਦੇ ਹਨ ਉਹਨਾਂ ਦੀ ਫੂਕ (ਹਵਾ) ਕੀ ਦੁਬਾਰਾ ਵੀ ਉਹਨਾਂ ਦੇ ਅੰਦਰ ਜਾਂਦੀ ਹੈ ?" "ਨਹੀਂ ਭੰਤੇ !" "ਜਿਹੜੇ ਬੰਸਰੀ ਵਜਾਉਂਦੇ ਹਨ ਕੀ ਉਹਨਾਂ ਦੀ ਫੂਕ ਉਹਨਾਂ ਦੇ ਅੰਦਰ ਵਾਪਸ ਜਾਂਦੀ ਹੈ ?" "ਨਹੀਂ ਭੰਤੇ !" "ਜਿਹੜੇ ਤੁਰਹੀ ਵਜਾਉਂਦੇ ਹਨ ਕੀ ਉਹਨਾਂ ਦੀ ਫੂਕ ਉਹਨਾਂ ਦੇ ਅੰਦਰ ਵਾਪਸ ਆ ਜਾਂਦੀ ਹੈ?" "ਨਹੀਂ ਭੰਤੇ ।" "ਤਾਂ ਉਹ ਮਰਦੇ ਕਿਉਂ ਨਹੀਂ?" "ਤੁਹਾਡੇ ਨਾਲ ਮੈਂ ਸਾਸ਼ਤਰ ਚਰਚਾ ਨਹੀਂ ਕਰ ਸਕਦਾ, ਕਿਰਪਾ ਕਰਦੇ ਦੱਸੋ ਕੀ ਗੱਲ ਹੈ ?" ਨਾਗਸੇਨ ਬੋਲਿਆ - "ਇਹ ਜੀਵ/ਹਵਾ ਕੋਈ ਚੀਜ਼ ਨਹੀਂ ਹੈ । ਸਾਹ ਲੈਣਾ ਅਤੇ ਛੱਡਣਾ ਤਾਂ ਕੇਵਲ ਇਸ ਸਰੀਰ ਦਾ ਧਰਮ ਹੈ ।" ਨਾਗਸੇਨ ਨੇ ਅਭਿਧਰਮ ਦੇ ਅਨੁਕੂਲ ਇਸ ਗੱਲ ਨੂੰ ਸਮਝਾਇਆ । ਅਨੰਤਕਾਯ ਸਮਝ ਗਿਆ ਅਤੇ ਉਪਾਸਕ ਬਣ ਗਿਆ ।

**5. ਪ੍ਰਵਰਜਿਆ ਸੰਬੰਧੀ ਪ੍ਰਸ਼ਨ**

5. ਆਯੁਸ਼ਮਾਨ ਨਾਗਸੇਨ ਰਾਜਾ ਮਿਲਿੰਦ ਦੇ ਮਹਿਲ ਪਹੁੰਚੇ ਅਤੇ ਵਿਛੇ ਹੋਏ ਆਸਣ ਤੇ ਬੈਠ ਗਏ। ਰਾਜਾ ਮਿਲਿੰਦ ਨੇ ਆਯੁਸ਼ਮਾਨ ਨਾਗਸੇਨ ਅਤੇ ਉਹਨਾਂ ਦੀ ਸਾਰੀ ਮੰਡਲੀ ਨੂੰ ਵਧੀਆ ਭੋਜਨ ਆਪਣੇ ਹੱਥਾਂ ਨਾਲ ਪਰੋਸ ਕੇ ਖੁਆਇਆ ਅਤੇ ਹਰੇਕ ਭਿੱਖੂ ਨੂੰ ਇੱਕ-ਇੱਕ ਜੋੜਾ ਅਤੇ ਆਯੁਸ਼ਮਾਨ ਨਾਗਸੇਨ ਨੂੰ ਤਿੰਨ ਚੀਵਰ ਦੇ ਕੇ ਕਿਹਾ - "ਭੰਤੇ ! ਦਸ ਭਿੱਖੂ ਤੁਹਾਡੇ ਨਾਲ ਠਹਿਰਨ ਅਤੇ ਬਾਕੀ ਵਾਪਸ ਚਲੇ ਜਾਣ।"

ਰਾਜਾ ਮਿਲਿੰਦ ਆਯੁਸ਼ਮਾਨ ਨਾਗਸੇਨ ਦੇ ਭੋਜਨ ਸਮਾਪਤ ਕਰਨ ਤੋਂ ਬਾਅਦ ਅਤੇ ਬਰਤਨ ਤੋਂ ਹੱਥ ਖਿੱਚ ਲੈਣ ਤੋਂ ਬਾਅਦ ਇੱਕ ਪਾਸੇ ਨੀਵਾਂ ਆਸਣ ਲੈ ਕੇ ਬੈਠ ਗਿਆ ਅਤੇ ਕਿਹਾ- "ਭੰਤੇ ! ਕਿਸ ਵਿਸ਼ੇ ਤੇ ਸ਼ਾਸਤਰ ਚਰਚਾ ਹੋਵੇ ?" "ਮਹਾਰਾਜ ! ਸਾਨੂੰ ਤਾਂ ਕੇਵਲ ਜ਼ਰੂਰੀ ਗੱਲਾਂ ਨਾਲ ਹੀ ਮਤਲਬ ਹੈ, ਇਸ ਲਈ ਜ਼ਰੂਰੀ ਗੱਲਾਂ 'ਤੇ ਹੀ ਸ਼ਾਸਤਰ ਚਰਚਾ ਹੋਵੇ।"

ਰਾਜਾ ਬੋਲਿਆ - "ਭੰਤੇ ਨਾਗਸੇਨ ! ਕਿਸ ਲਈ ਤੁਹਾਡੀ ਪ੍ਰਵਰਜਿਆ ਹੋਈ ਹੈ ? ਤੁਹਾਡਾ ਪਰਮ ਉਦੇਸ਼ ਕੀ ਹੈ ?" ਨਾਗਸੇਨ ਬੋਲਿਆ - "ਮਹਾਰਾਜ ! ਤਾਂਕਿ ਇਹ ਦੁੱਖ ਖਤਮ ਹੋ ਜਾਣ ਅਤੇ ਨਵਾਂ ਦੁੱਖ ਪੈਦਾ ਨਾ ਹੋਵੇ - ਇਸੇ ਲਈ ਸਾਡੀ ਪ੍ਰਵਰਜਿਆ ਹੋਈ ਹੈ। ਫਿਰ ਜਨਮ ਨਾ ਲੈਣਾ ਪਵੇ, ਅਜਿਹਾ ਪਰਮ ਨਿਰਵਾਣ ਪਾਉਣਾ ਹੀ ਸਾਡਾ ਪਰਮ ਉਦੇਸ਼ ਹੈ।"

"ਭੰਤੇ ਨਾਗਸੇਨ ! ਕੀ ਸਾਰੇ ਲੋਕ ਇਸੇ ਲਈ ਹੀ ਪ੍ਰਵਰਜਿਤ ਹੁੰਦੇ ਹਨ?" "ਨਹੀਂ ਮਹਾਰਾਜ ! ਕੁਝ ਇਸ ਲਈ ਪ੍ਰਵਰਜਿਤ ਹੁੰਦੇ ਹਨ। ਕੁਝ ਰਾਜੇ ਦੇ ਡਰ ਤੋਂ ਪ੍ਰਵਰਜਿਤ ਹੁੰਦੇ ਹਨ, ਕੁਝ ਚੋਰ ਦੇ ਡਰ ਤੋਂ, ਕੁਝ ਕਰਜ਼ੇ ਦੇ ਬੋਝ ਤੋਂ, ਕੁਝ ਕੇਵਲ ਆਜੀਵਿਕਾ ਲਈ। ਪਰੰਤੂ ਜਿਹੜੇ ਅਸਲ ਵਿੱਚ ਪ੍ਰਵਰਜਿਤ ਹੁੰਦੇ ਹਨ, ਉਹ ਨਿਰਵਾਣ ਦੇ ਲਈ ਹੀ ਪ੍ਰਵਰਜਿਤ ਹੁੰਦੇ ਹਨ।"

"ਭੰਤੇ ! ਕੀ ਤੁਸੀਂ ਇਸੇ ਲਈ ਹੀ ਪ੍ਰਵਰਜਿਤ ਹੋਏ ਹੋ ?" "ਮਹਾਰਾਜ ! ਮੈਂ ਬਹੁਤ ਛੋਟੀ ਉਮਰ ਵਿੱਚ ਪ੍ਰਵਰਜਿਤ ਹੋਇਆ ਸੀ, ਮੈਨੂੰ ਨਹੀਂ ਪਤਾ ਸੀ ਕਿ ਕਿਉਂ ਪ੍ਰਵਰਜਿਤ ਹੋ ਰਿਹਾਂ ਹਾਂ। ਮੇਰੇ ਮਨ ਵਿੱਚ ਵਿਚਾਰ ਆਇਆ ਸੀ- ਇਹ ਬੋਧ ਭਿੱਖੂ ਬੜੇ ਵਿਦਵਾਨ ਹੁੰਦੇ ਹਨ, ਮੈਨੂੰ ਵੀ ਸਿੱਖਿਆ ਦੇਣਗੇ। ਸੋ ਮੈਂ ਉਹਨਾਂ ਲੋਕਾਂ ਤੋਂ ਸਿੱਖ ਕੇ ਹੀ ਜਾਣਿਆ ਹੈ ਅਤੇ ਵੇਖਿਆ ਹੈ ਕਿ ਪ੍ਰਵਰਜਿਆ ਦਾ ਇਹ ਹੀ ਮੰਤਵ ਹੈ।" "ਭੰਤੇ ! ਠੀਕ ਹੈ !"

### 6. ਜਨਮ-ਮੌਤ ਵਿਸ਼ੇ ਸੰਬੰਧੀ ਪ੍ਰਸ਼ਨ

6. ਰਾਜਾ ਬੋਲਿਆ - "ਭੰਤੇ[1] ਨਾਗਸੇਨ ! ਕੀ ਕੋਈ ਅਜਿਹਾ ਵੀ ਹੈ ਜੋ ਮਰਨ ਤੋਂ ਬਾਅਦ ਫਿਰ ਜਨਮ ਗ੍ਰਹਿਣ ਨਹੀਂ ਕਰਦਾ ?" ਨਾਗਸੇਨ ਨੇ ਕਿਹਾ - "ਕਈ ਅਜਿਹੇ ਹਨ ਜੋ ਜਨਮ ਗ੍ਰਹਿਣ ਕਰਦੇ ਹਨ ਅਤੇ ਕਈ ਅਜਿਹੇ ਵੀ ਹਨ ਜੋ ਜਨਮ ਗ੍ਰਹਿਣ ਨਹੀਂ ਕਰਦੇ।" "ਕੌਣ ਜਨਮ ਗ੍ਰਹਿਣ ਕਰਦੇ ਹਨ ਅਤੇ ਕੌਣ ਨਹੀਂ ?" "ਜਿਹਨਾਂ ਦੇ ਦਿਲ ਵਿੱਚ ਕਲੇਸ਼ ਹੈ ਉਹ ਜਨਮ ਗ੍ਰਹਿਣ ਕਰਦੇ ਹਨ ਅਤੇ ਜਿਹਨਾਂ ਦੇ ਦਿਲ ਵਿੱਚ ਕਲੇਸ਼ ਨਹੀਂ ਹੈ ਉਹ ਜਨਮ ਗ੍ਰਹਿਣ ਨਹੀਂ ਕਰਦੇ।" "ਭੰਤੇ ! ਤੁਸੀਂ ਜਨਮ ਗ੍ਰਹਿਣ ਕਰੋਗੇ ਜਾਂ ਨਹੀਂ ?" "ਮਹਾਰਾਜ ! ਜੇਕਰ ਸੰਸਾਰ ਨਾਲ ਲਗਾਅ ਰਿਹਾ ਤਾਂ ਜਨਮ ਗ੍ਰਹਿਣ ਕਰਾਂਗਾ ਅਤੇ ਜੇਕਰ ਲਗਾਅ ਨਾ ਰਿਹਾ ਤਾਂ ਨਹੀਂ ਕਰਾਂਗਾ।" "ਭੰਤੇ ! ਬਿਲਕੁਲ ਸਹੀ ਕਿਹਾ।"

### 7. ਵਿਵੇਕ-ਗਿਆਨ ਵਿਸ਼ੇ ਸੰਬੰਧੀ ਪ੍ਰਸ਼ਨ

7. ਰਾਜਾ ਬੋਲਿਆ- "ਭੰਤੇ ਨਾਗਸੇਨ ! ਜੋ ਜਨਮ ਗ੍ਰਹਿਣ ਨਹੀਂ ਕਰਦੇ, ਕੀ ਉਹ ਵਿਵੇਕ ਲਾਭ ਕਰਨ ਨਾਲ ਜਨਮ ਗ੍ਰਹਿਣ ਨਹੀਂ ਕਰਦੇ ?" "ਮਹਾਰਾਜ ! ਵਿਵੇਕ ਲਾਭ ਕਰਨ ਨਾਲ, ਗਿਆਨ ਨਾਲ ਅਤੇ ਹੋਰ ਪੁੰਨ ਕਰਮਾਂ ਦੇ ਕਰਨ ਨਾਲ।" "ਭੰਤੇ ! ਵਿਵੇਕ ਲਾਭ ਅਤੇ ਗਿਆਨ, ਦੋਵੇਂ ਇੱਕ ਹੀ ਹਨ ਨਾ ?" "ਨਹੀਂ ਮਹਾਰਾਜ ! ਵਿਵੇਕ ਅਲੱਗ ਹੈ ਅਤੇ ਗਿਆਨ ਅਲੱਗ। ਇਹਨਾਂ ਭੇਡ-ਬੱਕਰੀਆਂ, ਗਊਆਂ-ਮੱਝਾਂ, ਊਠਾਂ ਅਤੇ ਗਧਿਆਂ ਕੋਲ ਵਿਵੇਕ ਤਾਂ ਹੈ ਪਰ ਗਿਆਨ ਨਹੀਂ।"

"ਭੰਤੇ ! ਬਿਲਕੁਲ ਠੀਕ ਕਿਹਾ।"

### 8. ਵਿਵੇਕ ਲੱਛਣ ਪ੍ਰਸ਼ਨ

8. ਰਾਜਾ ਬੋਲਿਆ-"ਭੰਤੇ ! ਵਿਵੇਕ ਦੀ ਪਛਾਣ ਕੀ ਹੈ ਅਤੇ [B. 25] ਗਿਆਨ ਦੀ ਪਛਾਣ ਕੀ ਹੈ ?" "ਮਹਾਰਾਜ ! 'ਬੋਧ ਹੋ ਜਾਣਾ' ਹੀ ਵਿਵੇਕ ਦੀ ਪਛਾਣ ਹੈ, ਅਤੇ, 'ਕੱਟਣ ਦੀ ਸ਼ਕਤੀ ਦਾ ਹੋਣਾ' ਗਿਆਨ ਦੀ ਪਛਾਣ ਹੈ।" "ਇਹ ਕਿਵੇਂ ? ਕਿਰਪਾ ਕਰਕੇ ਉਦਾਹਰਣ ਦੇ ਕੇ ਸਮਝਾਓ।" "ਮਹਾਰਾਜ ! ਤੁਸੀਂ ਕਦੇ ਜੌਂ ਦੀ ਕਟਾਈ ਹੁੰਦੇ ਹੋਏ ਵੇਖੀ ਹੈ ?" "ਹਾਂ ਭੰਤੇ ! ਵੇਖਿਆ ਹੈ।" "ਮਹਾਰਾਜ ! ਲੋਕ ਕਿਸ ਤਰ੍ਹਾਂ ਜੌਂ ਦੀ ਕਟਾਈ ਕਰਦੇ ਹਨ ?" "ਭੰਤੇ ! ਖੱਬੇ ਨਾਲ ਜੌਂ ਦੀ ਬੱਲੀ ਨੂੰ ਫੜ ਕੇ ਸੱਜੇ ਹੱਥ ਨਾਲ ਦਾਤੀ ਲੈ ਕੇ ਕੱਟਦੇ ਹਨ।" "ਮਹਾਰਾਜ ! ਉਸ ਤਰ੍ਹਾਂ ਯੋਗੀ ਵਿਵੇਕ ਨਾਲ ਆਪਣੇ ਮਨ ਨੂੰ ਫੜ ਕੇ ਗਿਆਨ ਰੂਪੀ ਦਾਤੀ ਨਾਲ ਕਲੇਸ਼ਾਂ ਨੂੰ ਕੱਟ ਦਿੰਦਾ ਹੈ। ਇਸੇ ਭਾਵ ਨਾਲ ਮੈਂ ਕਿਹਾ ਹੈ - "ਬੋਧ ਹੋਣਾ ਵਿਵੇਕ ਦੀ ਪਛਾਣ ਹੈ ਅਤੇ ਕੱਟ ਦੇਣਾ ਗਿਆਨ ਦੀ ਪਛਾਣ ਹੈ।" "ਭੰਤੇ ! ਤੁਸੀਂ ਠੀਕ ਕਿਹਾ ਹੈ।।"

### 9. ਸ਼ੀਲ ਆਦਿ ਲੱਛਣ ਪ੍ਰਸ਼ਨ

9. ਰਾਜਾ ਬੋਲਿਆ - "ਭੰਤੇ ! ਤੁਸੀਂ ਜੋ ਹੁਣੇ ਕਿਹਾ, 'ਕੁਸ਼ਲ ਧਰਮਾਂ ਦੇ ਕਰਨ ਨਾਲ', ਤਾਂ ਇਹ ਕੁਸ਼ਲ ਧਰਮ ਕੀ ਹੈ ?"

"ਮਹਾਰਾਜ ! ਸ਼ੀਲ, ਸ਼ਰਧਾ, ਵੀਰਜ, ਸਿਮਰਤੀ ਅਤੇ ਸਮਾਧੀ- ਇਹ ਹੀ ਕੁਸ਼ਲ ਧਰਮ ਹਨ।"

"ਭੰਤੇ ! ਸ਼ੀਲ ਦੀ ਪਛਾਣ ਕੀ ਹੈ ?" "ਮਹਾਰਾਜ ! 'ਅਧਾਰ ਹੋਣਾ ਸ਼ੀਲ ਦੀ ਪਛਾਣ ਹੈ। ਇੰਦਰੀਆਂ[1], ਬਲ[2], ਬੋਧ-ਅੰਗ[3], ਮਾਰਗ[4], ਸਿਮਰਤੀ-ਪ੍ਰਸਥਾਨ[5], ਸੰਮਿਅਕ-ਪ੍ਰਧਾਨ[6], ਰਿਧੀਪਾਦ[7], ਧਿਆਨ[8], ਵਿਮੋਕਸ਼[9], ਸਮਾਧੀ ਅਤੇ ਸਮਾਪੱਤਿ[10] ਆਦਿ ਸਾਰੇ ਧਰਮਾਂ ਦਾ ਅਧਾਰ ਸ਼ੀਲ ਹੀ ਹੈ। ਮਹਾਰਾਜ ! ਸ਼ੀਲ ਦੇ ਅਧਾਰ ਤੇ ਖੜ੍ਹੇ ਕੀਤੇ ਜਾਣ ਨਾਲ ਕੋਈ ਕੁਸ਼ਲ ਧਰਮ ਨਹੀਂ ਡਿਗਦਾ।"

"ਕਿਰਪਾ ਕਰਕੇ ਉਦਾਹਰਣ ਦੇ ਕੇ ਸਮਝਾਉ।"

"ਮਹਾਰਾਜ ! ਜਿਵੇਂ ਜਿੰਨੇ ਜੀਵ ਅਤੇ ਪੌਦੇ ਹਨ ਸਾਰੇ ਧਰਤੀ ਦੇ ਅਧਾਰ ਤੋਂ ਹੀ ਪੈਦਾ ਅਤੇ ਵੱਡੇ ਹੁੰਦੇ ਹਨ। ਇਸੇ ਤਰ੍ਹਾਂ ਯੋਗੀ ਸ਼ੀਲ ਦੇ ਅਧਾਰ ਤੇ ਹੀ, ਅਤੇ ਸ਼ੀਲ ਤੇ ਹੀ ਦ੍ਰਿੜ੍ਹ ਹੋ ਕੇ ਇਹਨਾਂ ਪੰਜ ਇੰਦਰੀਆਂ ਦੀ ਭਾਵਨਾ ਕਰਦਾ ਹੈ - (1) ਸ਼ਰਧਾਇੰਦਰੀ (2) ਵੀਰਜ-ਇੰਦਰੀ (3) ਸਿਮਰਤੀ-ਇੰਦਰੀ (4) ਸਮਾਧੀ-ਇੰਦਰੀ ਅਤੇ (5) ਪ੍ਰਗਿਆਇੰਦਰੀ।"

"ਕਿਰਪਾ ਕਰਕੇ ਫਿਰ ਹੋਰ ਉਦਾਹਰਣ ਦੇ ਕੇ ਸਮਝਾਉ।"

"ਮਹਾਰਾਜ ! ਜਿਵੇਂ ਜਿੰਨੇ ਤਾਕਤ ਨਾਲ ਕੀਤੇ ਜਾਣ ਵਾਲੇ ਕੰਮ ਹਨ ਸਾਰੇ ਪ੍ਰਿਥਵੀ ਦੇ ਅਧਾਰ ਤੇ ਹੀ ਅਤੇ ਪ੍ਰਿਥਵੀ ਤੇ ਖੜ੍ਹੇ ਹੋ ਕੇ ਹੀ ਕੀਤੇ ਜਾਂਦੇ ਹਨ, ਉਸ ਤਰ੍ਹਾਂ ਹੀ ਯੋਗੀ ਸ਼ੀਲ ਦੇ ਅਧਾਰ ਤੇ ਹੀ ਅਤੇ ਸ਼ੀਲ ਤੇ ਖੜ੍ਹੇ ਹੋ ਕੇ ਹੀ ਕਰਦਾ ਹੈ।"

"ਕਿਰਪਾ ਕਰਕੇ ਫਿਰ ਹੋਰ ਉਦਾਹਰਣ ਦੇ ਕੇ ਸਮਝਾਉ।"

"ਮਹਾਰਾਜ ! ਜਿਸ ਪ੍ਰਕਾਰ ਕਾਰੀਗਰ ਕੋਈ ਨਗਰ ਵਸਾਉਣ ਲਈ ਪਹਿਲਾਂ ਉਸ ਸਥਾਨ ਨੂੰ ਸਾਫ਼-ਸੁਥਰਾ ਕਰਕੇ, ਝਾੜੀਆਂ, ਕੰਡਿਆਂ ਨੂੰ ਦੂਰ ਕਰਕੇ, ਇੱਕ ਸਾਰ ਕਰਕੇ, ਫਿਰ ਉਸ ਤੋਂ ਬਾਅਦ ਸੜਕਾਂ ਅਤੇ ਚੌਰਾਹਿਆਂ ਦਾ ਨਕਸ਼ਾ ਖਿੱਚਕੇ ਨਗਰ ਵਸਾਉਂਦਾ ਹੈ, ਉਸ ਪ੍ਰਕਾਰ ਯੋਗੀ ਸ਼ੀਲ ਦੇ ਅਧਾਰ ਤੇ....।"

"ਕਿਰਪਾ ਕਰਕੇ ਫਿਰ ਹੋਰ ਉਦਾਹਰਣ ਦੇ ਕੇ ਸਮਝਾਉ।"

"ਮਹਾਰਾਜ ! ਜਿਸ ਪ੍ਰਕਾਰ ਇੱਕ ਕਲਾਬਾਜ਼ ਪਹਿਲਾਂ ਧਰਤੀ ਨੂੰ ਪਰਖ, ਕੰਕਰ-ਪੱਥਰਾਂ ਨੂੰ ਦੂਰ ਹਟਵਾ, ਧਰਤੀ ਨੂੰ ਇੱਕ ਬਰਾਬਰ ਕਰਵਾ ਨਰਮ ਭੂਮੀ ਉੱਤੇ ਆਪਣੀ ਕਲਾ ਦਿਖਾਉਂਦਾ ਹੈ, ਉਸ ਪ੍ਰਕਾਰ ਯੋਗੀ ਸ਼ੀਲ ਦੇ ਅਧਾਰ ਤੇ.....।"

"ਮਹਾਰਾਜ ! ਭਗਵਾਨ ਨੇ ਵੀ ਕਿਹਾ ਹੈ - ਗਿਆਨੀ ਮਨੁੱਖ ਸ਼ੀਲ ਤੇ ਦ੍ਰਿੜ ਹੋ ਕੇ ਆਪਣੇ ਮਨ ਨੂੰ ਭਾਵਨਾ ਨਾਲ ਵੱਸ ਵਿੱਚ ਕਰਦਾ ਹੈ, ਸੰਜਮੀ ਅਤੇ ਬੁੱਧੀਮਾਨ ਭਿੱਖੂ ਇਸ (ਤ੍ਰਿਸ਼ਨਾ ਰੂਪੀ) ਉਲਝਣ ਨੂੰ ਸਾਫ਼ ਕਰ ਸਕਦਾ ਹੈ।"

"ਧਰਤੀ ਦੀ ਤਰ੍ਹਾਂ ਇਹ ਲੋਕਾਂ ਦਾ ਅਧਾਰ ਹੈ, ਕੁਸ਼ਲ ਧਰਮਾਂ ਦੇ ਵਾਧੇ ਦੀ ਬੁਨਿਆਦ ਹੈ, ਸਾਰੇ ਬੁੱਧ ਸ਼ਾਸਨ ਦਾ ਇਹ ਮੁੱਖ ਹੈ, ਮੁਕਤੀ ਦੇ ਲਈ ਸ਼ੀਲ ਹੀ ਉੱਤਮ ਮਾਰਗ ਹੈ।"

"ਭੰਤੇ ! ਤੁਸੀਂ ਬਿਲਕੁਲ ਠੀਕ ਕਿਹਾ ਹੈ।"

***10. ਸ਼ਰਧਾਲੱਛਣ ਪ੍ਰਸ਼ਨ***

10. ਰਾਜਾ ਬੋਲਿਆ, "ਭੰਤੇ ਨਾਗਸੇਨ ! ਸ਼ਰਧਾ ਦੀ ਕੀ ਪਛਾਣ ਹੈ ?" "ਮਹਾਰਾਜ ! ਮਨ ਵਿੱਚ ਖੁਸ਼ੀ ਅਤੇ ਵੱਡੀ ਇੱਛਾ ਪੈਦਾ ਕਰ ਦੇਣਾ ਸ਼ਰਧਾ ਦੀ ਪਛਾਣ ਹੈ।"

(ੳ) "ਭੰਤੇ ! ਮਨ ਵਿੱਚ ਖੁਸ਼ੀ ਪੈਦਾ ਕਰ ਦੇਣਾ, ਕਿਵੇਂ ਸ਼ਰਧਾ ਦੀ ਪਛਾਣ ਹੈ ?" "ਮਹਾਰਾਜ ! ਸ਼ਰਧਾ ਪੈਦਾ ਹੋਣ ਨਾਲ ਰਸਤੇ ਵਿੱਚ ਆਉਣ ਵਾਲੀਆਂ ਸਾਰੀਆਂ ਰੁਕਾਵਟਾਂ ਦੂਰ ਹੋ ਜਾਂਦੀਆਂ ਹਨ। ਰੁਕਾਵਟਾਂ ਤੋਂ ਦੂਰ ਮਨ ਸਾਫ਼, ਖੁਸ਼ ਅਤੇ ਪਵਿੱਤਰ ਹੋ ਜਾਂਦਾ ਹੈ। ਮਹਾਰਾਜ ! ਇਸ ਲਈ ਮਨ ਵਿੱਚ ਪ੍ਰਸੰਨਤਾ ਪੈਦਾ ਕਰ ਦੇਣਾ ਸ਼ਰਧਾ ਦੀ ਪਛਾਣ ਹੈ।"

"ਕਿਰਪਾ ਕਰਕੇ ਉਦਾਹਰਣ ਦੇ ਕੇ ਸਮਝਾਉ।" "ਮਹਾਰਾਜ ! ਕਲਪਨਾ ਕਰੋ - ਕੋਈ ਚੱਕਰਵਰਤੀ[1] ਰਾਜਾ ਆਪਣੀ ਚਾਰਮੁਖੀ ਫ਼ੌਜ ਦੇ ਨਾਲ ਰਸਤੇ ਵਿੱਚ ਜਾਂਦੇ ਹੋਏ ਕਿਸੇ ਘੱਟ ਗਹਿਰੀ ਨਦੀ ਨੂੰ ਪਾਰ ਕਰੇ। ਉਹਨਾਂ ਹਾਥੀ, ਘੋੜਿਆਂ, ਰਥਾਂ ਅਤੇ ਪੈਦਲ ਸਿਪਾਹੀਆਂ ਨਾਲ ਪਾਣੀ ਮੈਲਾ ਅਤੇ ਗੰਧਲਾ ਹੋ ਜਾਵੇ। ਪਾਰ ਜਾਣ ਤੋਂ ਬਾਅਦ ਰਾਜਾ ਨੌਕਰਾਂ ਨੂੰ ਕਹੇ- 'ਪਾਣੀ ਲੈ ਆਓ ਮੈਂ ਪੀਣਾ ਚਾਹੁੰਦਾ ਹਾਂ।' ਰਾਜਾ ਦੇ ਕੋਲ ਪਾਣੀ ਸਾਫ਼ ਕਰਨ ਦਾ ਪੱਥਰ (ਫਟਕੜੀ ਆਦਿ) ਹੋਵੇ। 'ਦੇਵ ! ਠੀਕ ਹੈ' ਕਹਿਕੇ, ਉਹ ਨੌਕਰ ਉਸ ਪੱਥਰ ਨੂੰ ਪਾਣੀ ਵਿੱਚ ਪਾ ਦੇਵੇ, ਜਿਸ ਤੋਂ ਬਾਅਦ ਜਲਦੀ ਹੀ ਸਾਰੇ ਸੰਖ, ਸਿੱਪੀ ਜਾਂ ਗੰਦਗੀ ਹਟ ਜਾਵੇ, ਮੈਲ ਹੇਠਾਂ ਬੈਠ ਜਾਵੇ ਅਤੇ ਪਾਣੀ ਸ਼ੁੱਧ ਅਤੇ ਨਿਰਮਲ ਹੋ ਜਾਵੇ ਤਾਂ, ਰਾਜੇ ਕੋਲ ਪਾਣੀ ਲੈ ਆਉਣ ਅਤੇ ਕਹਿਣ - 'ਦੇਵ, ਪਾਣੀ ਪੀਉ।'

"ਮਹਾਰਾਜ ! ਇੱਥੇ ਪਾਣੀ ਦੀ ਤਰ੍ਹਾਂ ਮਨ (ਚਿੱਤ) ਨੂੰ ਸਮਝਣਾ ਚਾਹੀਦਾ ਹੈ। ਨੌਕਰਾਂ ਦੀ ਤਰ੍ਹਾਂ ਯੋਗੀ ਨੂੰ ਸਮਝਣਾ ਚਾਹੀਦਾ ਹੈ। ਸੰਖ, ਸਿੱਪੀ ਅਤੇ ਮੈਲ ਦੀ ਤਰ੍ਹਾਂ ਮਨ ਦਾ ਕਲੇਸ਼ ਸਮਝਣਾ ਚਾਹੀਦਾ ਹੈ ਅਤੇ ਪਾਣੀ ਨੂੰ ਸਾਫ ਕਰਨ ਲਈ ਪੱਥਰਾਂ ਦੀ ਤਰ੍ਹਾਂ ਸ਼ਰਧਾ ਨੂੰ ਸਮਝਣਾ ਚਾਹੀਦਾ ਹੈ। ਜਿਸ ਪ੍ਰਕਾਰ ਪੱਥਰ ਨੂੰ ਪਾਣੀ ਵਿੱਚ ਪਾਉਂਦੇ ਹੀ ਸੰਖ, ਸਿੱਪੀ ਅਤੇ ਮੈਲ ਸਾਰੇ ਹੱਟ ਜਾਂਦੇ ਹਨ ਅਤੇ ਪਾਣੀ ਸ਼ੁੱਧ, ਪ੍ਰਸੰਨ ਅਤੇ ਨਿਰਮਲ ਹੋ ਜਾਂਦਾ ਹੈ; ਉਸ ਪ੍ਰਕਾਰ ਹੀ ਸ਼ਰਧਾ ਦੇ ਆਉਂਦੇ ਹੀ ਮਨ ਦੀਆਂ ਸਾਰੀਆਂ ਰੁਕਾਵਟਾਂ ਦੂਰ ਹੋ ਜਾਂਦੀਆਂ ਹਨ। ਚਿੱਤ ਰੁਕਾਵਟਾਂ ਤੋਂ ਰਹਿਤ ਹੋ ਕੇ ਸ਼ੁੱਧ, ਪ੍ਰਸੰਨ ਅਤੇ ਨਿਰਮਲ ਹੋ ਜਾਂਦਾ ਹੈ। ਮਹਾਰਾਜ ! ਇਸ ਪ੍ਰਕਾਰ 'ਪ੍ਰਸੰਨਤਾ ਉਤਪੰਨ ਕਰ ਦੇਣਾ' ਸ਼ਰਧਾ ਦੀ ਪਛਾਣ ਸਮਝਣੀ ਚਾਹੀਦੀ ਹੈ।"

11. (ਅ) "ਭੰਤੇ ! ਮਨ ਵਿੱਚ ਤੀਬਰ ਇੱਛਾਵਾਂ ਪੈਦਾ ਕਰ ਦੇਣਾ ਕਿਸ ਪ੍ਰਕਾਰ ਸ਼ਰਧਾ ਦੀ ਪਛਾਣ ਹੈ ?"

"ਮਹਾਰਾਜ ! ਯੋਗੀ ਦੂਸਰਿਆਂ ਦੇ ਮਨ ਨੂੰ ਮੁਕਤ ਵੇਖਕੇ ਸ੍ਰੋਤਾਪਤੀ[1], ਸਕ੍ਰਦਗਾਮੀ[2], ਅਨਾਗਾਮੀ-ਫ਼ਲ[3] ਜਾਂ ਅਰਹਤ[4] ਪਦ ਪ੍ਰਾਪਤ ਕਰਦਾ ਦੇਖ ਕੇ ਆਪ ਵੀ ਉਸ ਪ੍ਰਕਾਰ ਹੋਣ ਦੀ ਇੱਛਾ ਕਰਦਾ ਹੈ, ਉਸ ਅਪਹੁੰਚ ਪਦ ਨੂੰ ਪ੍ਰਾਪਤ ਕਰਨ ਲਈ ਅਤੇ ਨਾ ਦਿਖਣ ਵਾਲੇ ਨੂੰ ਵੇਖਣ ਲਈ ਯਤਨ ਅਤੇ ਮਿਹਨਤ ਕਰਦਾ ਹੈ। ਮਹਾਰਾਜ ! ਇਸ ਪ੍ਰਕਾਰ 'ਮਨ ਵਿੱਚ ਤੀਬਰ ਇੱਛਾ ਪੈਦਾ ਕਰ ਦੇਣਾ ਸ਼ਰਧਾ ਦੀ ਪਛਾਣ ਸਮਝਣਾ ਚਾਹੀਦਾ ਹੈ।"

"ਕਿਰਪਾ ਕਰਕੇ ਉਦਾਹਰਣ ਦੇ ਕੇ ਸਮਝਾਉ।"

"ਮਹਾਰਾਜ ! ਪਹਾੜ ਉੱਪਰ ਬੜੇ ਜ਼ੋਰ ਨਾਲ ਵਰਖਾ ਹੋਵੇ। ਪਾਣੀ ਹੇਠਾਂ ਨੂੰ ਵਹਿੰਦਾ ਹੋਇਆ ਪਹਾੜ ਦੀਆਂ ਖੁੱਡਾਂ, ਗੁਫ਼ਾਵਾਂ ਅਤੇ ਨਦੀਆਂ-ਨਾਲਿਆਂ ਨੂੰ ਭਰ ਕੇ ਨਦੀ ਨੂੰ ਵੀ ਪੂਰਾ ਭਰ ਦੇਵੇ। ਨਦੀ ਆਪਣੇ ਦੋਨਾਂ ਕਿਨਾਰਿਆਂ ਨੂੰ ਤੋੜਦੀ ਹੋਈ ਅੱਗੇ ਵਧੇ। ਤਾਂ, ਕੁਝ ਵਿਅਕਤੀਆਂ ਦੀ ਮੰਡਲੀ ਉੱਥੇ ਪਹੁੰਚੇ, ਜਿਹੜੀ ਨਦੀ ਦੇ ਪੱਤਣ ਜਾਂ ਗਹਿਰਾਈ ਨੂੰ ਨਾ ਜਾਨਣ ਦੇ ਕਾਰਨ ਡਰਦਿਆਂ ਕਿਨਾਰੇ ਉੱਤੇ ਹੀ ਬੈਠੀ ਰਹੇ। ਉਦੋਂ ਕੋਈ ਦੂਜਾ ਮਨੁੱਖ ਉੱਥੇ ਆਵੇ, ਜਿਹੜਾ ਆਪਣੇ ਸਾਹਸ ਅਤੇ ਬਲ ਨੂੰ ਵੇਖਕੇ, ਚੰਗੀ ਤਰ੍ਹਾਂ ਲੰਗੋਟ ਬੰਨ੍ਹ ਤੈਰ ਕੇ ਪਾਰ ਚਲਾ ਜਾਵੇ। ਉਸ ਨੂੰ ਦੂਜੇ ਪਾਰ ਉੱਤੇ ਪਹੁੰਚਿਆ ਵੇਖ ਕੇ ਬਾਕੀ ਦੂਜੇ ਲੋਕ ਵੀ ਉਸ ਪ੍ਰਕਾਰ ਤੈਰ ਕੇ ਪਾਰ

ਚਲੇ ਜਾਣ। ਮਹਾਰਾਜ ! ਇਸ ਪ੍ਰਕਾਰ ਇੱਕ ਯੋਗੀ ਦੂਜਿਆਂ ਦੇ ਮਨ ਨੂੰ ਮੁਕਤ...ਵੇਖਕੇ, ਖੁਦ ਵੀ ਉਸ ਪਦ ਨੂੰ ਪਾਉਣ ਦੀ ਇੱਛਾ ਕਰਦਾ ਹੈ ਅਤੇ ਉਸ ਦੇ ਲਈ ਯਤਨ ਅਤੇ ਮਿਹਨਤ ਕਰਦਾ ਹੈ। ਇਸੇ ਤਰ੍ਹਾਂ ਮਨ ਵਿੱਚ ਤੀਬਰ ਇੱਛਾ ਪੈਦਾ ਕਰ ਦੇਣਾ ਸ਼ਰਧਾ ਦੀ ਪਛਾਣ ਹੈ।" ਸੰਯੁਕਤ ਨਿਕਾਯ ਵਿੱਚ ਭਗਵਾਨ ਨੇ ਕਿਹਾ ਵੀ ਹੈ -

"ਸ਼ਰਧਾ ਨਾਲ ਹੜ੍ਹ ਪਾਰ ਕਰ ਜਾਂਦਾ ਹੈ; ਯਤਨ ਵਿੱਚ ਉਤਸੁਕ ਰਹਿਣ ਨਾਲ ਸਾਗਰ ਨੂੰ ਪਾਰ ਕਰ ਜਾਂਦਾ ਹੈ; ਵੀਰਤਾ ਨਾਲ ਦੁਖਾਂ ਦਾ ਨਾਸ਼ ਕਰ ਦਿੰਦਾ ਹੈ; ਅਤੇ ਪ੍ਰਗਿਆ ਨਾਲ ਸਦਾ ਲਈ ਮੁਕਤ ਹੋ ਜਾਂਦਾ ਹੈ।" (ਸੰਯੁਕਤ ਨਿਕਾਯ 1.10.4)

"ਭੰਤੇ ! ਤੁਸੀਂ ਬਿਲਕੁਲ ਠੀਕ ਕਿਹਾ।"

**11. ਵੀਰਯ (ਵੀਰਜ) ਲੱਛਣ ਪ੍ਰਸ਼ਨ**

12. ਰਾਜਾ ਬੋਲਿਆ - "ਭੰਤੇ ! ਵੀਰਤਾ ਦੀ ਕੀ ਪਛਾਣ ਹੈ ?" "ਮਹਾਰਾਜ ! 'ਦ੍ਰਿੜ੍ਹ ਕਰ ਦੇਣਾ' ਵੀਰਤਾ ਦੀ ਪਛਾਣ ਹੈ। ਜਿਹੜੇ ਕੁਸ਼ਲ ਧਰਮ ਨਾਲ ਦ੍ਰਿੜ੍ਹ ਕਰ ਦਿੱਤੇ ਗਏ ਹਨ ਉਹ ਕਦੇ ਨਹੀਂ ਡਿੱਗਦੇ।"

"ਕਿਰਪਾ ਕਰਕੇ ਉਦਾਹਰਣ ਦੇ ਕੇ ਸਮਝਾਉ।"

"ਮਹਾਰਾਜ ! ਜਿਸ ਪ੍ਰਕਾਰ ਕੋਈ ਮਨੁੱਖ ਆਪਣੇ ਘਰ ਨੂੰ ਢਹਿੰਦਾ ਵੇਖ ਕੇ ਇੱਕ ਥੰਮ੍ਹ ਦਾ ਸਹਾਰਾ ਦੇ ਕੇ ਉਸ ਨੂੰ ਦ੍ਰਿੜ੍ਹ ਕਰ ਦਿੰਦਾ ਹੈ ਅਤੇ ਉਦੋਂ ਘਰ ਨਹੀਂ ਢਹਿੰਦਾ, ਉਸ ਪ੍ਰਕਾਰ ਵੀਰਤਾ ਨਾਲ ਦ੍ਰਿੜ੍ਹ ਕੀਤੇ ਗਏ ਸਾਰੇ ਕੁਸ਼ਲ ਧਰਮ ਨਹੀਂ ਡਿੱਗਦੇ।"

"ਕਿਰਪਾ ਕਰਕੇ ਫਿਰ ਹੋਰ ਉਦਾਹਰਣ ਦੇ ਕੇ ਸਮਝਾਉ।"

"ਮਹਾਰਾਜ ! ਜਿਵੇਂ - ਕਿਸੇ ਛੋਟੀ ਸੈਨਾ ਨੂੰ ਇੱਕ ਵੱਡੀ ਸੈਨਾ ਹਰਾ ਦੇਵੇ ਤਾਂ, ਹਾਰਿਆ ਹੋਇਆ ਰਾਜਾ ਕੁਝ ਹੋਰ ਸਿਪਾਹੀਆਂ ਨੂੰ ਦੇ ਕੇ ਉਹਨਾਂ ਨੂੰ ਫ਼ਿਰ ਲੜਨ ਲਈ ਭੇਜੇ, ਜਿਹੜੇ ਜਾ ਕੇ ਉਸ ਵੱਡੀ ਸੈਨਾ ਨੂੰ ਹਰਾ ਦੇਣ। ਉਸ ਪ੍ਰਕਾਰ 'ਦ੍ਰਿੜ੍ਹ ਕਰਨਾ' ਵੀ ਵੀਰਤਾ ਦੀ ਪਛਾਣ ਹੈ। ਭਗਵਾਨ ਨੇ ਕਿਹਾ ਵੀ ਹੈ - "ਭਿਖੂਓ ! ਤਾਕਤਵਰ ਆਰੀਆ-ਸ਼੍ਰਾਵਕ ਪਾਪ ਨੂੰ ਛੱਡ ਕੇ ਪੁੰਨ ਨੂੰ ਗ੍ਰਹਿਣ ਕਰਦਾ ਹੈ, ਦੋਸ਼-ਯੁਕਤ ਨੂੰ ਛੱਡ ਕੇ ਦੋਸ਼-ਮੁਕਤ ਨੂੰ ਗ੍ਰਹਿਣ ਕਰਦਾ ਹੈ ਅਤੇ ਆਪਣੇ-ਆਪ ਨੂੰ ਸ਼ੁੱਧ ਕਰ ਦਿੰਦਾ ਹੈ।"

"ਭੰਤੇ ! ਤੁਸੀਂ ਠੀਕ ਕਿਹਾ।"

**12. ਸਿਮਰਤੀ ਲੱਛਣ ਪ੍ਰਸ਼ਨ**

13. ਰਾਜਾ ਬੋਲਿਆ - "ਭੰਤੇ ਨਾਗਸੇਨ ! ਸਿਮਰਤੀ ਦੀ ਕੀ ਪਛਾਣ ਹੈ ?"

"ਮਹਾਰਾਜ ! 1. ਨਿਰੰਤਰ ਯਾਦ ਰੱਖਣਾ ਅਤੇ 2. ਸਵੀਕਾਰ ਕਰਨਾ ਸਿਮਰਤੀ ਦੀ ਪਛਾਣ ਹੈ।"

1. "ਭੰਤੇ ! ਯਾਦ ਰੱਖਣਾ' ਕਿਵੇਂ ਸਿਮਰਤੀ ਦੀ ਪਛਾਣ ਹੈ ?" "ਮਹਾਰਾਜ ! ਸਿਮਰਤੀ ਯਾਦ ਦਿਵਾਉਂਦੀ ਰਹਿੰਦੀ ਹੈ ਕਿ ਇਹ ਕੁਸ਼ਲ, ਇਹ ਅਕੁਸ਼ਲ, ਇਹ ਦੋਸ਼-ਯੁਕਤ ਇਹ ਦੋਸ਼-ਮੁਕਤ, ਇਹ ਬੁਰਾ, ਇਹ ਚੰਗਾ ਅਤੇ ਇਹ ਕਾਲਾ ਇਹ ਸਫੈਦ ਹੈ। ਉਹ ਹਮੇਸ਼ਾਂ ਯਾਦ ਰੱਖਦਾ ਹੈ - ਇਹ ਚਾਰ ਸਿਮਰਤੀ-ਪ੍ਰਸਥਾਨ, ਇਹ ਚਾਰ ਠੀਕ ਇੱਛਾਵਾਂ, ਇਹ ਚਾਰ ਰਿਧੀਆਂ, ਇਹ ਪੰਜ ਇੰਦਰੀਆਂ, ਇਹ ਪੰਜ ਬਲ, ਇਹ ਸੱਤ ਬੁੱਧਅੰਗ, ਇਹ ਆਰੀਆ-ਅਸ਼ਟਾਂਗਿਕ-ਮਾਰਗ, ਇਹ ਸ਼ਮਥ, ਇਹ ਵਿਪਸ਼ਯਨਾ, ਇਹ ਵਿੱਦਿਆ ਅਤੇ ਇਹ ਵਿਮੁਕਤੀ ਹੈ। ਉਸ ਨਾਲ ਯੋਗੀ ਸੇਵਾ ਕਰਨ ਵਾਲੇ ਧਰਮ ਦੀ ਸੇਵਾ ਕਰਦਾ ਹੈ। ਨਾ ਸੇਵਾ ਕਰਨ ਵਾਲੇ ਧਰਮਾਂ ਦੀ ਸੇਵਾ ਨਹੀਂ ਕਰਦਾ - ਇਹ ਸਿਮਰਤੀ ਹੀ ਹੈ ਜਿਸ ਦੇ ਕਾਰਨ ਹੁੰਦਾ ਹੈ। ਮਹਾਰਾਜ ! ਇਸ ਪ੍ਰਕਾਰ 'ਸਦਾ ਯਾਦ ਰੱਖਣਾ' ਸਿਮਰਤੀ ਦੀ ਪਛਾਣ ਹੈ।

"ਕਿਰਪਾ ਕਰਕੇ ਉਦਾਹਰਣ ਦੇ ਕੇ ਸਮਝਾਉ।"

"ਮਹਾਰਾਜ ! ਜਿਵੇਂ ਕਿਸੇ ਚਕਰਵਰਤੀ ਰਾਜੇ ਦਾ ਖਜ਼ਾਨਚੀ ਰੋਜ਼ਾਨਾ ਸ਼ਾਮ ਅਤੇ ਸਵੇਰ ਰਾਜੇ ਨੂੰ ਉਸ ਦੇ ਜਸ ਦੀ ਯਾਦ ਦਿਵਾਉਂਦਾ ਰਹੇ - 'ਦੇਵ ! ਤੁਹਾਡੇ ਇੰਨੇ ਹਾਥੀ, ਇੰਨੇ ਘੋੜੇ, ਇੰਨੇ ਰਥ, ਇੰਨੇ ਪੈਦਲ ਸਿਪਾਹੀ, ਏਨਾ ਸੋਨਾ, ਅਤੇ ਏਨੀ ਜਾਇਦਾਦ ਹੈ; ਤੁਸੀਂ ਹਮੇਸ਼ਾਂ ਉਸ ਨੂੰ ਯਾਦ ਰੱਖੋ। ਉਵੇਂ ਸਦਾ ਯਾਦ ਦਿਲਾਉਂਦੀ ਰਹਿੰਦੀ ਹੈ - ਇਹ ਚੰਗਾ ਇਹ ਮਾੜਾ...। "ਮਹਾਰਾਜ ! ਇਸ ਪ੍ਰਕਾਰ, 'ਸਦਾ ਯਾਦ ਦਿਵਾਉਂਦੇ ਰਹਿਣਾ' ਸਿਮਰਤੀ ਦੀ ਪਛਾਣ ਹੈ।"

2. "ਭੰਤੇ ! 'ਸਵੀਕਾਰ ਕਰਨਾ' ਕਿਸ ਤਰ੍ਹਾਂ ਸਿਮਰਤੀ ਦੀ ਪਛਾਣ ਹੈ ?" "ਮਹਾਰਾਜ ! ਸਿਮਰਤੀ ਉਤਪੰਨ ਹੋ ਕੇ ਖੋਜ ਕਰਦੀ ਹੈ ਕਿ ਕੌਣ ਧਰਮ ਦੇ ਹਿੱਤ ਦੇ ਹਨ, ਕੌਣ ਧਰਮ ਦੇ ਹਿੱਤ ਦੇ ਨਹੀਂ ਹਨ - ਇਹ ਧਰਮ ਹਿੱਤ ਦੇ, ਇਹ ਧਰਮ ਦੇ ਹਿੱਤ ਦੇ ਨਹੀਂ, ਇਹ ਧਰਮ ਦੀ ਭਲਾਈ ਕਰਨ ਵਾਲੇ ਅਤੇ ਇਹ ਧਰਮ ਦੀ ਬੁਰਾਈ ਕਰਨ ਵਾਲੇ ਹਨ। ਉਸ ਨਾਲ ਯੋਗ ਵੀ ਅਹਿੱਤ ਧਰਮਾਂ ਨੂੰ ਛੱਡਦਾ ਹੈ, ਹਿੱਤ ਧਰਮਾਂ ਨੂੰ ਸਵੀਕਾਰ ਕਰਦਾ ਹੈ। ਬੁਰਾਈ ਕਰਨ ਵਾਲੇ ਧਰਮਾਂ ਨੂੰ ਛੱਡਦਾ ਹੈ ਅਤੇ ਭਲਾਈ ਕਰਨ ਵਾਲੇ ਧਰਮਾਂ ਨੂੰ ਸਵੀਕਾਰ ਕਰਦਾ ਹੈ। ਮਹਾਰਾਜ ! ਇਸ ਤਰ੍ਹਾਂ 'ਸਵੀਕਾਰ ਕਰਨਾ' ਸਿਮਰਤੀ ਦੀ ਪਛਾਣ ਦੱਸੀ ਗਈ ਹੈ।"

"ਕਿਰਪਾ ਕਰਕੇ ਉਦਾਹਰਣ ਦੇ ਕੇ ਸਮਝਾਉ।"

"ਮਹਾਰਾਜ ! ਕਿਸੇ ਚਕਰਵਰਤੀ ਰਾਜੇ ਦਾ ਪ੍ਰਧਾਨ ਮੰਤਰੀ ਉਸ ਨੂੰ ਸਮਝਾਵੇ - ਇਹ ਤੁਹਾਡੇ ਲਈ ਠੀਕ ਹੈ, ਇਹ ਠੀਕ ਨਹੀਂ, ਇਹ ਭਲਾਈ ਲਈ ਅਤੇ ਇਹ ਬੁਰਾਈ ਲਈ ਹੈ। ਤਾਂ ਫ਼ਿਰ ਰਾਜਾ ਜੋ ਉਸ ਲਈ ਨੁਕਸਾਨਦੇਹ ਹੈ ਉਸ ਨੂੰ ਛੱਡ ਦਿੰਦਾ ਹੈ ਜਿਹੜਾ ਲਾਹੇਵੰਦ ਹੈ ਉਸ ਨੂੰ ਗ੍ਰਹਿਣ ਕਰ ਲੈਂਦਾ ਹੈ ; ਬੁਰਾਈ ਛੱਡ ਦਿੰਦਾ ਹੈ, ਭਲਾਈ ਗ੍ਰਹਿਣ ਕਰਦਾ ਹੈ। ਮਹਾਰਾਜ ! ਉਸ ਪ੍ਰਕਾਰ, ਸਿਮਰਤੀ ਪ੍ਰਸੰਨ ਹੋ ਕੇ ਖੋਜ ਕਰਦੀ ਹੈ ਕਿ ਕੌਣ ਧਰਮ ਹਿੱਤ ਦੇ....।" ਭਗਵਾਨ ਨੇ ਕਿਹਾ ਵੀ ਹੈ - "ਭਿੱਖੂਓ ! ਮੈਂ ਸਿਮਰਤੀ ਨੂੰ ਸਭ ਧਰਮਾਂ ਦੇ ਸਿੱਧ ਕਰਨ ਵਾਲੀ ਦੱਸਦਾ ਹਾਂ ?"

**13. ਸਮਾਧਿ ਲੱਛਣ ਪ੍ਰਸ਼ਨ**

14. ਰਾਜਾ ਬੋਲਿਆ - "ਭੰਤੇ ! ਸਮਾਧੀ ਦੀ ਕੀ ਪਛਾਣ ਹੈ ?"

"ਮਹਾਰਾਜ ! 'ਪ੍ਰਮੁੱਖ (ਅਗਰਸਰ) ਹੋਣਾ' ਸਮਾਧੀ ਦੀ ਪਛਾਣ ਹੈ। ਜਿੰਨੇ ਕੁਸ਼ਲ ਧਰਮ ਹਨ ਸਾਰੇ ਸਮਾਧੀ ਦੇ ਪ੍ਰਮੁੱਖ ਹੋਣ ਨਾਲ ਹੁੰਦੇ ਹਨ, ਇਸ ਦੇ ਵੱਲ ਝੁਕਦੇ ਹਨ, ਇਹ ਹੀ ਲੈ ਜਾਂਦੇ ਹਨ ਅਤੇ ਇਸ ਵਿੱਚ ਆ ਕੇ ਤਰਤੀਬਵਾਰ ਹੁੰਦੇ ਹਨ।"

"ਕਿਰਪਾ ਕਰਕੇ ਉਦਾਹਰਣ ਦੇ ਕੇ ਸਮਝਾਉ।"

"ਮਹਾਰਾਜ ! ਜਿਸ ਤਰ੍ਹਾਂ ਕਿਸੇ ਮੀਨਾਰ ਦੀਆਂ ਸਾਰੀਆ ਪੌੜੀਆਂ ਸਭ ਤੋਂ ਉੱਪਰ ਵਾਲੀ ਮੰਜ਼ਿਲ ਵੱਲ ਹੀ ਲੈਕੇ ਜਾਂਦੀਆਂ ਹਨ, ਉੱਥੇ ਜਾ ਕੇ ਖ਼ਤਮ ਹੁੰਦੀਆਂ ਹਨ ਅਤੇ ਉਹ ਹੀ ਸਭ ਤੋਂ ਪ੍ਰਮੁੱਖ ਸਮਝਿਆ ਜਾਂਦਾ ਹੈ; ਉਸ ਪ੍ਰਕਾਰ ਹੀ ਜਿੰਨੇ ਕੁਸ਼ਲ ਧਰਮ ਹਨ ਸਾਰੇ.... ।"

"ਕਿਰਪਾ ਕਰਕੇ ਫ਼ਿਰ ਕੋਈ ਦੂਜੀ ਉਦਾਹਰਣ ਦੇ ਕੇ ਸਮਝਾਉ।"

"ਮਹਾਰਾਜ ! ਕੋਈ ਰਾਜਾ ਆਪਣੀ ਚਤੁਰੰਗੀ ਸੈਨਾ ਨਾਲ ਲੜਾਈ ਵਿੱਚ ਜਾਵੇ। ਸਾਰੀ ਸੈਨਾ, ਸਾਰੇ ਹਾਥੀ, ਸਾਰੇ ਘੋੜੇ, ਸਾਰੇ ਰਥ ਅਤੇ ਸਾਰੇ ਪੈਦਲ ਸਿਪਾਹੀ ਲੜਾਈ ਵੱਲ ਹੀ ਵੱਧਣ, ਉੱਧਰ ਵੱਲ ਹੀ ਝੁਕਣ ਅਤੇ ਉੱਥੇ ਜਾ ਕੇ ਹੀ ਲੜਨ, ਮਹਾਰਾਜ ! ਉਸ ਪ੍ਰਕਾਰ ਜਿੰਨੇ ਪੁੰਨ ਧਰਮ ਹਨ.... । ਇਸ ਪ੍ਰਕਾਰ 'ਪ੍ਰਮੁੱਖ ਹੋਣਾ' ਸਮਾਧੀ ਦੀ ਪਛਾਣ ਹੈ। ਭਗਵਾਨ ਨੇ ਵੀ ਕਿਹਾ ਹੈ - "ਭਿੱਖੂਓ ! ਸਮਾਧੀ ਦਾ ਅਭਿਆਸ ਕਰੋ, ਸਮਾਧੀ ਲੱਗ ਜਾਣ ਨਾਲ ਸੱਚਾ ਗਿਆਨ ਹੁੰਦਾ ਹੈ।" (ਸੰਯੁਕਤ ਨਿਕਾਯ 21/5)।

"ਭੰਤੇ ! ਤੁਸੀਂ ਠੀਕ ਕਿਹਾ।"

**14. ਪ੍ਰਗਿਆ (ਗਿਆਨ) ਲੱਛਣ ਪ੍ਰਸ਼ਨ**

15. ਰਾਜਾ ਬੋਲਿਆ - "ਭੰਤੇ ! ਪ੍ਰਗਿਆ (ਗਿਆਨ) ਦੀ ਕੀ ਪਛਾਣ ਹੈ ?"

"ਮਹਾਰਾਜ ! ਮੈਂ ਕਹਿ ਚੁੱਕਿਆ ਹਾ ਕਿ 'ਕੱਟਣਾ' ਪ੍ਰਗਿਆ (ਗਿਆਨ) ਦੀ ਪਛਾਣ ਹੈ ਅਤੇ 'ਦਿਖਾ ਦੇਣਾ' ਵੀ ਇੱਕ ਦੂਜੀ ਪਛਾਣ ਹੈ।" "ਭੰਤੇ ! 'ਦਿਖਾ ਦੇਣਾ' ਪ੍ਰਗਿਆ (ਗਿਆਨ) ਦੀ ਪਛਾਣ ਕਿਵੇਂ ਹੈ ?" "ਮਹਾਰਾਜ ! ਪ੍ਰਗਿਆ ਉਤਪੰਨ ਹੋਣ ਨਾਲ ਅਵਿੱਦਿਆ ਰੂਪੀ ਹਨੇਰਾ ਦੂਰ ਹੋ ਜਾਂਦਾ ਹੈ ਅਤੇ ਵਿੱਦਿਆ ਰੂਪੀ ਚਾਨਣ ਹੁੰਦਾ ਹੈ, ਜਿਸ ਵਿੱਚ ਚਾਰ ਆਰੀਆ ਸੱਚ ਸਾਫ਼-ਸਾਫ਼ ਦਿਖਾਈ ਦਿੰਦੇ ਹਨ। ਤਾਂ, ਯੋਗੀ ਅਨਿੱਤ, ਦੁੱਖ ਅਤੇ ਅਨਾਤਮ ਨੂੰ ਚੰਗੀ ਤਰ੍ਹਾਂ ਗਿਆਨ ਨਾਲ ਜਾਣ ਲੈਂਦਾ ਹੈ।"

"ਕਿਰਪਾ ਕਰਕੇ ਉਪਮਾ ਦੇ ਕੇ ਸਮਝਾਉ।"

"ਮਹਾਰਾਜ ! ਕੋਈ ਆਦਮੀ ਹੱਥ ਵਿੱਚ ਇੱਕ ਜਲਦਾ ਹੋਇਆ ਚਿਰਾਗ ਲੈ ਕੇ ਕਿਸੇ ਹਨੇਰੇ ਕਮਰੇ ਵਿੱਚ ਜਾਵੇ, ਉਸਦੇ ਜਾਂਦੇ ਹੀ ਹਨੇਰਾ ਹੱਟ ਜਾਵੇ, ਪੂਰੇ ਕਮਰੇ ਵਿੱਚ ਪ੍ਰਕਾਸ਼ ਫ਼ੈਲ ਜਾਵੇ ਅਤੇ ਸਾਰੀਆਂ ਵਸਤੂਆਂ ਦਿਖਾਈ ਦੇਣ ਲਗ ਜਾਣ; ਮਹਾਰਾਜ ! ਉਸ ਪ੍ਰਕਾਰ ਹੀ ਪ੍ਰਗਿਆ (ਗਿਆਨ) ਤੋਂ ਉਤਪੰਨ ਹੋਣ ਨਾਲ ਅਵਿੱਦਿਆ ਰੂਪੀ ਹਨੇਰਾ ਦੂਰ ਹੋ ਜਾਂਦਾ ਹੈ ਅਤੇ ਵਿੱਦਿਆ ਰੂਪੀ ਪ੍ਰਕਾਸ਼ ਪੈਦਾ ਹੁੰਦਾ ਹੈ, ਜਿਸ ਵਿੱਚ ਚਾਰੋਂ ਆਰੀਆ ਸੱਚ ਸਾਫ਼-ਸਾਫ਼ ਦਿਖਾਈ ਦਿੰਦੇ ਹਨ। ਤਾਂ, ਯੋਗੀ ਅਨਿੱਤ, ਦੁੱਖ ਅਤੇ ਅਨਾਤਮ ਨੂੰ ਚੰਗੀ ਤਰ੍ਹਾਂ ਜਾਣ ਲੈਂਦਾ ਹੈ। ਮਹਾਰਾਜ ! ਇਸ ਪ੍ਰਕਾਰ 'ਦਿਖਾ ਦੇਣਾ' ਗਿਆਨ ਦੀ ਪਛਾਣ ਕਹੀ ਗਈ ਹੈ।"

"ਭੰਤੇ ! ਤੁਸੀਂ ਠੀਕ ਕਿਹਾ।"

**15. ਇੱਕੋ ਕਾਰਜੀ ਉਦੇਸ਼ ਸੰਬੰਧੀ ਪ੍ਰਸ਼ਨ**

16. ਰਾਜਾ ਬੋਲਿਆ- "ਭੰਤੇ ! ਕੀ ਇਹ ਸਾਰੇ ਅਨੇਕ ਧਰਮ ਇੱਕ ਦੂਜੇ ਨਾਲ ਮਿਲਕੇ ਕੋਈ ਕੰਮ ਕਰਦੇ ਹਨ ?" "ਹਾਂ, ਮਹਾਰਾਜ ! ਇਹ ਸਾਰੇ ਇੱਕ ਦੂਜੇ ਨਾਲ ਮਿਲਕੇ ਦੁੱਖ ਸਮੂਹ ਨੂੰ ਨਾਸ਼ ਕਰ ਦਿੰਦੇ ਹਨ।"

"ਭੰਤੇ ! ਇਹ ਕਿਵੇਂ ? ਕਿਰਪਾ ਕਰਕੇ ਉਦਾਹਰਣ ਦੇ ਕੇ ਸਮਝਾਉ।"

"ਮਹਾਰਾਜ ! ਜਿਵੇਂ ਹਾਥੀ, ਘੋੜੇ, ਰਥ ਅਤੇ ਪੈਦਲ ਸਿਪਾਹੀ, ਅਨੇਕ ਪ੍ਰਕਾਰ ਦੀ ਸੈਨਾ ਹੋਣ ਦੇ ਬਾਵਜੂਦ ਵੈਰੀ ਨੂੰ ਹਰਾਉਣ ਦਾ ਇੱਕੋ ਕੰਮ ਕਰਦੇ ਹਨ; ਉਸੇ ਪ੍ਰਕਾਰ ਅਨੇਕ ਤਰ੍ਹਾਂ ਦੇ ਕੁਸ਼ਲ ਧਰਮ ਇੱਕ ਦੂਜੇ ਨਾਲ ਮਿਲਕੇ ਤ੍ਰਿਸ਼ਨਾ ਸਮੂਹ ਦਾ ਨਾਸ਼ ਕਰ ਦਿੰਦੇ ਹਨ।"

"ਭੰਤੇ ! ਤੁਸੀਂ ਠੀਕ ਕਿਹਾ।"

(ਇਸ ਵਰਗ ਵਿੱਚ ਸੋਲ੍ਹਾਂ ਪ੍ਰਸ਼ਨ ਹਨ।) ਪਹਿਲਾ ਮਹਾਂਵਰਗ ਸਮਾਪਤ।।

**2. ਅੱਧਾਨਵਰਗ**

**1. ਧਰਮਸੰਤਤਿਪ੍ਰਸ਼ਨ (ਵਸਤੂ ਦੇ ਅਸਤਿਤਵ) ਸੰਬੰਧੀ ਪ੍ਰਸ਼ਨ**

1. ਰਾਜਾ ਬੋਲਿਆ - "ਭੰਤੇ ! ਜੋ ਉਤਪੰਨ ਹੁੰਦਾ ਹੈ ਕੀ ਉਹ, ਉਹ ਹੀ ਮਨੁੱਖ ਹੈ, ਜਾਂ ਦੂਜਾ ?" ਸਥੱਵਿਰ ਬੋਲੇ - "ਨਾ ਤਾਂ ਉਹ ਹੀ ਹੈ, ਨਾ ਦੂਜਾ ਹੀ।"

1. "ਕਿਰਪਾ ਕਰਕੇ ਇਹ ਗਲ ਉਦਾਹਰਣ ਦੇ ਕੇ ਸਮਝਾਉ।"

"ਮਹਾਰਾਜ ! ਜਦੋਂ ਤੁਸੀਂ ਬਾਲ ਅਵਸਥਾ ਵਿੱਚ ਮੰਜੇ ਉੱਤੇ ਸਿੱਧੇ ਹੀ ਲੰਮੇ ਪੈ ਸਕਦੇ ਸੀ, ਤਾਂ ਤੁਸੀਂ ਹੁਣ ਇੰਨੇ ਵੱਡੇ ਹੋ ਕੇ ਵੀ ਉਹੋ ਹੀ ਹੋ ?" "ਨਹੀਂ ਭੰਤੇ ! ਹੁਣ ਮੈਂ ਹੋਰ ਹੋ ਗਿਆ।" "ਮਹਾਰਾਜ ! ਜੇਕਰ ਤੁਸੀਂ ਉਹ ਬੱਚੇ ਨਹੀਂ ਹੋ, ਤਾਂ ਹੁਣ ਤੁਹਾਡੀ ਨਾ ਕੋਈ ਮਾਂ ਹੈ, ਨਾ ਕੋਈ ਪਿਤਾ ਹੀ ਹੈ, ਨਾ ਕੋਈ ਸਿੱਖਿਅਕ ਹੀ। ਹੋਰ ਕੋਈ ਸ਼ੀਲਵਾਨ ਜਾਂ ਗਿਆਨੀ ਵੀ ਨਹੀਂ ਹੋ ਸਕਦਾ; ਕਿਉਂਕਿ ਮਹਾਰਾਜ ! ਉਦੋਂ ਤਾਂ ਗਰਭ ਦੀਆਂ ਵੱਖ-ਵੱਖ ਮਾਤਾਵਾਂ ਹੋਣਗੀਆਂ, ਵੱਡੇ ਹੋ ਜਾਣ ਤੇ ਮਾਤਾ ਵੀ ਵੱਖਰੀ ਹੋ ਜਾਵੇਗੀ। ਜੋ ਸ਼ਿਲਪ ਸਿੱਖਦਾ ਹੈ ਉਹ ਦੂਜਾ ਅਤੇ ਜੋ ਸਿੱਖ ਕੇ ਤਿਆਰ ਹੁੰਦਾ ਹੈ, ਉਹ ਦੂਜਾ ਹੋਵੇਗਾ। ਇਸ ਤਰ੍ਹਾਂ, ਦੋਸ਼ ਕਰਨ ਵਾਲਾ ਦੂਜਾ ਹੋਵੇਗਾ ਅਤੇ ਕਿਸੇ ਦੂਜੇ ਦਾ ਹੱਥ-ਪੈਰ ਕੱਟਿਆ ਜਾਵੇਗਾ।"

"ਨਹੀਂ ਭੰਤੇ ! ਪਰੰਤੂ ਤੁਸੀਂ ਉਸ ਨੂੰ ਕੀ ਦਿਖਾਉਣਾ ਚਾਹੁੰਦੇ ਹੋ ?"

ਸਥੱਵਿਰ ਬੋਲੇ - "ਮਹਾਰਾਜ ! ਮੈਂ ਬਚਪਨ ਵਿੱਚ ਦੂਜਾ ਸੀ ਅਤੇ ਇਸ ਸਮੇਂ ਵੱਡਾ ਹੋ ਕੇ ਦੂਜਾ ਹੋ ਗਿਆ ਹਾਂ, ਪਰੰਤੂ ਉਹ ਸਾਰੀਆਂ ਵੱਖ-ਵੱਖ ਅਵਸਥਾਵਾਂ ਇਸ ਸਰੀਰ ਦੀਆਂ ਹੀ ਹੋਣ ਨਾਲ ਇੱਕ ਵਿੱਚ ਹੀ ਮੰਨੀਆਂ ਜਾਂਦੀਆਂ ਹਨ ।"

2. "ਕਿਰਪਾ ਕਰਕੇ ਤੁਸੀਂ ਇਸ ਨੂੰ ਫ਼ਿਰ ਤੋਂ ਉਦਾਹਰਣ ਦੇ ਕੇ ਸਮਝਾਉ ।"

"ਮਹਾਰਾਜ ! ਜੇਕਰ ਕੋਈ ਆਦਮੀ ਦੀਵਾ ਬਾਲੇ, ਤਾਂ ਕੀ ਉਹ ਸਾਰੀ ਰਾਤ ਬਲਦਾ ਰਹੇਗਾ ?" "ਹਾਂ ਭੰਤੇ ! ਸਾਰੀ ਰਾਤ ਬਲਦਾ ਰਹੇਗਾ ।" "ਮਹਾਰਾਜ ! ਰਾਤ ਦੇ ਪਹਿਲੇ ਪਹਿਰ ਵਿੱਚ ਜੋ ਦੀਵੇ ਦੀ ਲੋਅ ਸੀ, ਕੀ ਉਹ ਹੀ ਦੂਜੇ ਜਾਂ ਤੀਜੇ ਪਹਿਰ ਵਿੱਚ ਬਣੀ ਰਹਿੰਦੀ ਹੈ ?" "ਨਹੀਂ ਭੰਤੇ ।"

"ਮਹਾਰਾਜ ! ਤਾਂ ਕੀ ਉਹ ਦੀਵਾ ਪਹਿਲੇ ਪਹਿਰ ਵਿੱਚ ਹੋਰ, ਦੂਜੇ ਅਤੇ ਤੀਜੇ ਪਹਿਰ ਵਿੱਚ ਹੋਰ ਹੋ ਜਾਂਦਾ ਹੈ ?" "ਨਹੀਂ ਭੰਤੇ ! ਉਹ ਦੀਵਾ ਹੀ ਸਾਰੀ ਰਾਤ ਬਲਦਾ ਰਹਿੰਦਾ ਹੈ ।" "ਮਹਾਰਾਜ ! ਠੀਕ ਇਸੇ ਪ੍ਰਕਾਰ ਕਿਸੇ ਵਸਤੂ ਦੀ ਹੋਂਦ ਦੇ ਸਿਲਸਿਲੇ ਵਿੱਚ ਇੱਕ ਅਵਸਥਾ ਉਤਪੰਨ ਅਤੇ ਇੱਕ ਲੀਨ ਹੁੰਦੀ ਹੈ ਅਤੇ ਇਸ ਪ੍ਰਕਾਰ ਇਹ ਪ੍ਰਵਾਹ ਜਾਰੀ ਰਹਿੰਦਾ ਹੈ । ਇੱਕ ਪ੍ਰਵਾਹ ਦੀਆਂ ਦੋ ਅਵਸਥਾਵਾਂ ਵਿੱਚ ਇੱਕ ਪਲ ਦਾ ਵੀ ਅੰਤਰ ਨਹੀਂ ਹੁੰਦਾ; ਕਿਉਂਕਿ ਇੱਕ ਦੇ ਲੀਨ ਹੁੰਦੇ ਹੀ ਦੂਜੀ ਉਤਪੰਨ ਹੋ ਜਾਂਦੀ ਹੈ । ਇਸੇ ਕਾਰਣ, ਜੀਵ ਨਾ ਉਹ ਹੀ ਰਹਿੰਦਾ [B.32] ਹੈ ਅਤੇ ਨਾ ਦੂਜਾ ਹੀ ਹੋ ਜਾਂਦਾ ਹੈ । ਇੱਕ ਜਨਮ ਦੇ ਆਖਰੀ ਵਿਗਿਆਨ ਦੇ ਲੀਨ ਹੁੰਦੇ ਹੀ ਦੂਸਰੇ ਜਨਮ ਦਾ ਪਹਿਲਾ ਵਿਗਿਆਨ ਉੱਠ ਖੜ੍ਹਾ ਹੁੰਦਾ ਹੈ ।"

3. "ਕਿਰਪਾ ਕਰਕੇ ਇਸ ਨੂੰ ਇੱਕ ਹੋਰ ਉਦਾਹਰਣ ਦੇ ਕੇ ਸਮਝਾਉ ।"

"ਮਹਾਰਾਜ ! ਦੁੱਧ ਚੋਏ ਜਾਣ ਤੋਂ ਕੁਝ ਸਮੇਂ ਬਾਅਦ ਉਹ ਜਮ ਕੇ ਦਹੀਂ ਬਣ ਜਾਂਦਾ ਹੈ; ਦਹੀਂ ਤੋਂ ਮੱਖਣ ਅਤੇ ਮੱਖਣ ਤੋਂ ਘਿਓ ਬਣਾ ਲਿਆ ਜਾਂਦਾ ਹੈ । ਤਾਂ ਕੋਈ ਕਹੇ - 'ਜੋ ਦੁੱਧ ਸੀ ਉਹ ਦਹੀਂ ਸੀ, ਜੋ ਦਹੀਂ ਸੀ ਉਹ ਹੀ ਮੱਖਣ ਸੀ ਅਤੇ ਜੋ ਮੱਖਣ ਸੀ ਉਹ ਹੀ ਘਿਓ ਵੀ ਸੀ ।' ਮਹਾਰਾਜ ! ਅਜਿਹਾ ਕਹਿਣ ਵਾਲਾ ਕੀ ਠੀਕ ਕਹਿੰਦਾ ਹੈ ?" "ਨਹੀਂ ਭੰਤੇ !" "ਦੁੱਧ ਤੋਂ ਇਹ ਵਸਤੂਆਂ ਬਣ ਗਈਆਂ ।" "ਮਹਾਰਾਜ ! ਠੀਕ ਇਸ ਤਰ੍ਹਾਂ ਕਿਸੇ ਵਸਤੂ ਦੀ ਹੋਂਦ ਦੇ ਪ੍ਰਵਾਹ ਵਿੱਚ ਇੱਕ ਅਵਸਥਾ ਉਤਪੰਨ ਹੁੰਦੀ ਹੈ, ਇੱਕ ਲੀਨ ਹੁੰਦੀ ਹੈ ਅਤੇ ਇਸ ਤਰ੍ਹਾਂ ਪ੍ਰਵਾਹ ਜਾਰੀ ਰਹਿੰਦਾ ਹੈ । ਇੱਕ ਪ੍ਰਵਾਹ ਦੀਆਂ ਦੋ ਅਵਸਥਾਵਾਂ ਵਿੱਚ ਇੱਕ ਪਲ ਦਾ ਵੀ ਅੰਤਰ ਨਹੀਂ ਹੁੰਦਾ; ਕਿਉਂਕਿ ਇੱਕ ਦੇ ਲੀਨ ਹੁੰਦੇ ਹੀ ਦੂਜਾ ਉਤਪੰਨ ਹੋ ਜਾਂਦਾ ਹੈ । ਇਸ ਕਾਰਨ, ਨਾ ਉਹ ਹੀ ਜੀਵ ਰਹਿੰਦਾ ਹੈ ਅਤੇ ਨਾ ਹੋਰ ਹੀ ਹੋ ਜਾਂਦਾ ਹੈ । ਇੱਕ ਜਨਮ ਦੇ ਆਖਰੀ ਵਿਗਿਆਨ ਦੇ ਖ਼ਤਮ ਹੁੰਦੇ ਹੀ ਦੂਜੇ ਜਨਮ ਦਾ ਪਹਿਲਾ ਵਿਗਿਆਨ ਉੱਠ ਖੜ੍ਹਾ ਹੁੰਦਾ ਹੈ ।"

"ਭੰਤੇ ! ਤੁਸੀਂ ਠੀਕ ਕਿਹਾ ।"

### 2. ਪ੍ਰਤਿਸੰਧਿ (ਪੁਨਰਜਨਮ) ਵਿਸ਼ੇ ਸੰਬੰਧੀ ਪ੍ਰਸ਼ਨ

2. ਰਾਜਾ ਬੋਲਿਆ - "ਭੰਤੇ ! ਜਿਹੜਾ ਇਸ ਦੇ ਬਾਅਦ ਜਨਮ ਨਹੀਂ ਲੈਂਦਾ, ਕੀ ਉਹ ਜਾਣਦਾ ਹੈ ਕਿ ਮੈਂ ਫ਼ਿਰ ਜਨਮ ਨਹੀਂ ਲਵਾਂਗਾ ?" "ਹਾਂ ਮਹਾਰਾਜ ! ਉਹ ਜਾਣਦਾ ਹੈ ਕਿ ਮੈਂ ਫ਼ਿਰ ਜਨਮ ਨਹੀਂ ਲਵਾਂਗਾ ।" "ਭੰਤੇ ! ਉਹ ਇਹ ਗਲ ਕਿਵੇਂ ਜਾਣਦਾ ਹੈ ?" "ਮਹਾਰਾਜ ! ਪੁਨਰਜਨਮ ਲੈਣ ਦੇ ਜੋ ਕਾਰਨ ਅਤੇ ਫ਼ਲ ਹਨ ਉਹਨਾਂ ਦੇ ਸ਼ਾਂਤ ਅਤੇ ਨਸ਼ਟ ਹੋ ਜਾਣ ਨਾਲ ਉਹ ਇਸ ਗਲ ਨੂੰ ਜਾਣਦਾ ਹੈ ਕਿ ਮੈਂ ਫ਼ਿਰ ਜਨਮ ਨਹੀਂ ਗ੍ਰਹਿਣ ਕਰਾਂਗਾ ।"

"ਕਿਰਪਾ ਕਰਕੇ ਇਸ ਨੂੰ ਉਦਾਹਰਣ ਦੇ ਕੇ ਸਮਝਾਉ ।"

"ਮਹਾਰਾਜ ! ਕੋਈ ਕਿਸਾਨ ਵਾਹ-ਬੀਜ ਕੇ ਆਪਣੇ ਭੰਡਾਰ ਨੂੰ ਭਰ ਲਵੇ, ਫ਼ਿਰ ਕੁਝ ਸਮੇਂ ਤੱਕ ਨਾ ਵਾਹੇ, ਨਾ ਬੀਜੇ, ਜਮਾਂ ਕੀਤੇ ਹੋਏ ਅੰਨ ਨੂੰ ਬੈਠ ਕੇ ਖਾਵੇ, ਜਾਂ ਵੰਡ ਦੇਵੇ, ਜਾਂ ਆਪਣੇ ਦੂਜੇ ਕੰਮਾਂ ਵਿੱਚ ਖਰਚ ਕਰੇ । ਮਹਾਰਾਜ ! ਤਾਂ ਕੀ ਉਸ ਕਿਸਾਨ ਨੂੰ ਪਤਾ ਨਹੀਂ ਲੱਗੇਗਾ ਕੀ ਮੇਰਾ ਭੰਡਾਰ ਹੁਣ ਭਰ ਨਹੀਂ ਰਿਹਾ ਹੈ । ਪਰੰਤੂ ਖ਼ਾਲੀ ਹੋ ਰਿਹਾ ਹੈ" "ਹਾਂ ਭੰਤੇ ! ਉਸ ਨੂੰ ਜ਼ਰੂਰ ਪਤਾ ਲੱਗੇਗਾ ।" "ਕਿਵੇਂ ਪਤਾ ਲੱਗੇਗਾ ?" "ਭੰਡਾਰ ਦੇ ਭਰਨ ਦੇ ਜੋ ਕਾਰਨ ਅਤੇ ਫ਼ਲ ਹਨ ਉਹਨਾਂ ਦੇ ਬੰਦ ਹੋ ਜਾਣ ਨਾਲ ।

"ਮਹਾਰਾਜ ! ਇਸ ਪ੍ਰਕਾਰ, ਪੁਨਰਜਨਮ ਗ੍ਰਹਿਣ ਕਰਨ ਦੇ ਜੋ ਕਾਰਨ ਅਤੇ ਫ਼ਲ ਹਨ, ਉਹਨਾਂ ਦੇ ਸ਼ਾਂਤ ਅਤੇ ਨਸ਼ਟ ਹੋ ਜਾਣ ਨਾਲ ਗਿਆਨੀ ਇਸ ਗਲ ਨੂੰ ਜਾਣਦਾ ਹੈ ਕਿ ਮੈਂ ਫਿਰ ਜਨਮ ਗ੍ਰਹਿਣ ਨਹੀਂ ਕਰਾਂਗਾ ।"

"ਭੰਤੇ ! ਤੁਸੀਂ ਠੀਕ ਕਹਿੰਦੇ ਹੋ ।"

### 3. ਗਿਆਨ-ਪ੍ਰਗਿਆ-ਵਿਸ਼ੇ ਸੰਬੰਧੀ ਪ੍ਰਸ਼ਨ

3. ਰਾਜਾ ਬੋਲਿਆ - "ਭੰਤੇ ! ਜਿਸ ਨੂੰ ਗਿਆਨ ਉਤਪੰਨ ਹੁੰਦਾ ਹੈ ਉਸ ਨੂੰ ਕੀ ਪ੍ਰਗਿਆ ਵੀ ਉਤਪੰਨ ਹੋ ਜਾਂਦੀ ਹੈ ?" "ਹਾਂ ਮਹਾਰਾਜ ! ਉਸ ਨੂੰ ਪ੍ਰਗਿਆ ਵੀ ਉਤਪੰਨ ਹੋ ਜਾਂਦੀ ਹੈ ।" "ਭੰਤੇ ! ਕੀ ਗਿਆਨ ਅਤੇ ਪ੍ਰਗਿਆ ਦੋਵੇਂ ਇੱਕ ਹੀ ਚੀਜ਼ ਹੈ ।" "ਹਾਂ ਮਹਾਰਾਜ ! ਗਿਆਨ ਅਤੇ ਪ੍ਰਗਿਆ ਇੱਕ ਹੀ ਚੀਜ਼ ਹੈ ।" "ਭੰਤੇ ! ਜੇਕਰ ਅਜਿਹੀ ਗਲ ਹੈ ਤਾਂ ਉਸ ਨੂੰ ਕਿਸੇ ਵਿਸ਼ੇ ਵਿੱਚ ਮੋਹ (ਮਾਇਆ) ਹੋਵੇਗਾ, ਜਾਂ ਨਹੀਂ ?" "ਮਹਾਰਾਜ ! ਉਸ ਨੂੰ ਕੁਝ ਵਿਸ਼ਿਆਂ ਵਿੱਚ ਮੋਹ ਨਹੀਂ ਹੋਵੇਗਾ ਅਤੇ ਕੁਝ ਵਿਸ਼ਿਆਂ ਵਿੱਚ ਹੋਵੇਗਾ ।" 'ਕਿਹੜੇ ਵਿਸ਼ਿਆਂ ਵਿੱਚ ਮੋਹ ਨਹੀਂ ਹੋਵੇਗਾ ਅਤੇ ਕਿਹੜੇ ਵਿਸ਼ਿਆਂ ਵਿੱਚ ਹੋਵੇਗਾ ?"

"ਮਹਾਰਾਜ ! ਜਿਹੜੀਆਂ ਵਿੱਦਿਆਵਾਂ ਉਸ ਨੇ ਨਹੀਂ ਪੜ੍ਹੀਆਂ, ਜਿਹੜੇ ਦੇਸ਼ਾਂ ਵਿੱਚ ਉਹ ਨਹੀਂ ਗਿਆ ਅਤੇ ਜਿਹੜੀਆਂ ਗੱਲਾਂ ਨੂੰ ਉਸ ਨੇ ਨਹੀਂ ਸੁਣਿਆ, ਉਹਨਾਂ ਵਿਸ਼ਿਆਂ ਵਿੱਚ ਉਸ ਨੂੰ ਮੋਹ ਹੋਵੇਗਾ ।" "ਕਿਹੜੇ ਵਿਸ਼ਿਆਂ ਵਿੱਚ ਮੋਹ ਨਹੀਂ ਹੋਵੇਗਾ ?" "ਮਹਾਰਾਜ ! ਆਪਣੀ ਪ੍ਰਗਿਆ ਨਾਲ ਉਸ ਨੇ ਜੋ ਅਨਿੱਤ, ਦੁੱਖ ਅਤੇ ਅਨਾਤਮ ਨੂੰ ਜਾਣ ਲਿਆ ਹੈ, ਉਹਨਾਂ ਦੇ ਵਿਸ਼ਿਆਂ ਵਿੱਚ ਉਸ ਨੂੰ ਕੋਈ ਮੋਹ ਨਹੀਂ ਹੋਵੇਗਾ ।" "ਭੰਤੇ ! ਇਹਨਾਂ ਵਿਸ਼ਿਆਂ ਵਿੱਚ ਉਸ ਦਾ ਮੋਹ ਕਿੱਥੇ ਚਲਿਆ ਜਾਂਦਾ ਹੈ ?" "ਮਹਾਰਾਜ ! ਗਿਆਨ ਦੇ ਉਤਪੰਨ ਹੁੰਦੇ ਹੀ ਉਸ ਵਿਸ਼ੇ ਦੇ ਸਾਰੇ ਮੋਹ ਨਸ਼ਟ ਹੋ ਜਾਂਦੇ ਹਨ ।"

1. "ਕਿਰਪਾ ਕਰਕੇ ਉਦਾਹਰਣ ਦੇ ਕੇ ਸਮਝਾਉ ।"

"ਮਹਾਰਾਜ ! ਕਿਸੇ ਹਨੇਰੀ ਕੋਠੜੀ ਵਿੱਚ ਕੋਈ ਦੀਵਾ ਬਾਲ ਦੇਵੇ । ਇਸ ਨਾਲ ਹਨੇਰਾ ਚਲਾ ਜਾਵੇ ਅਤੇ ਪ੍ਰਕਾਸ਼ ਹੋ ਜਾਵੇ । ਮਹਾਰਾਜ ! ਉਸ ਪ੍ਰਕਾਰ ਗਿਆਨ ਦੇ ਉਤਪੰਨ ਹੁੰਦੇ ਹੀ ਮੋਹ ਚਲਿਆ ਜਾਂਦਾ ਹੈ ।" "ਭੰਤੇ ! ਉਸ ਦੀ ਪ੍ਰਗਿਆ ਕਿੱਥੇ ਚਲੀ ਜਾਂਦੀ ਹੈ ?" "ਮਹਾਰਾਜ ! ਪ੍ਰਗਿਆ ਵੀ ਆਪਣਾ ਕੰਮ ਕਰਕੇ

ਰੁੱਕ ਜਾਂਦੀ ਹੈ। ਉਸ ਪ੍ਰਗਿਆ ਨਾਲ ਜੋ "ਸਾਰੇ ਅਨਿੱਤ ਹਨ, ਸਾਰੇ ਦੁੱਖ ਹਨ, ਸਾਰੇ ਅਨਾਤਮ ਹਨ"- ਇਹ ਚਿੰਤਨ ਕਰਕੇ ਉਤਪੰਨ ਹੁੰਦਾ ਹੈ ਉੱਥੇ ਹੀ ਰਹਿ ਜਾਂਦਾ ਹੈ।"

2. "ਇਸ ਨੂੰ ਸਪੱਸ਼ਟ ਕਰਨ ਲਈ ਕਿਰਪਾ ਕਰਕੇ ਕੋਈ ਉਦਾਹਰਣ ਦਿਉ।"

"ਮਹਾਰਾਜ ! ਕੋਈ ਵੱਡਾ ਆਦਮੀ ਰਾਤ ਦੇ ਸਮੇਂ ਇੱਕ ਚਿੱਠੀ ਲਿਖਵਾਉਣਾ ਚਾਹੇ। ਉਹ ਆਪਣੇ ਲੇਖਕ ਨੂੰ ਬੁਲਾ ਕੇ ਅਤੇ ਦੀਵਾ ਬਾਲ ਕੇ ਚਿੱਠੀ ਲਿਖਵਾਏ। ਚਿੱਠੀ ਲਿਖਣ ਤੋਂ ਬਾਅਦ ਦੀਵੇ ਨੂੰ ਬੁਝਾ ਦੇਵੇ। ਜਿਸ ਪ੍ਰਕਾਰ ਦੀਵੇ ਦੇ ਬੁਝ ਜਾਣ ਨਾਲ ਚਿੱਠੀ ਦਾ ਕੁਝ ਨਹੀਂ ਵਿਗੜਦਾ; ਮਹਾਰਾਜ ! ਇਸ ਪ੍ਰਕਾਰ ਪ੍ਰਗਿਆ ਵੀ ਆਪਣਾ ਕੰਮ ਕਰਕੇ ਚਲੀ ਜਾਂਦੀ ਹੈ। ਉਸ ਪ੍ਰਗਿਆ ਨਾਲ ਜੋ 'ਸਾਰੇ ਅਨਿੱਤ ਹਨ…, ਅਜਿਹਾ ਚਿੰਤਨ ਕਰਕੇ ਜੋ ਉਤਪੰਨ ਹੁੰਦਾ ਹੈ ਉੱਥੇ ਹੀ ਰਹਿ ਜਾਂਦਾ ਹੈ।"

3. "ਕਿਰਪਾ ਕਰਕੇ ਕੋਈ ਦੂਜੀ ਉਦਾਹਰਣ ਦੇ ਕੇ ਸਮਝਾਉ।"

"ਮਹਾਰਾਜ ! ਪੂਰਬ ਵੱਲ ਲੋਕਾਂ ਵਿੱਚ ਅਜਿਹੀ ਪ੍ਰਥਾ ਹੈ - ਸਾਰੇ ਆਪਣੇ-ਆਪਣੇ ਘਰ ਦੇ ਕੋਲ ਪੰਜ ਘੜੇ ਪਾਣੀ ਭਰ ਕੇ ਰੱਖ ਦਿੰਦੇ ਹਨ; ਜਿਹੜੇ ਕਦੀ ਘਰ ਵਿੱਚ ਅੱਗ ਲੱਗਣ ਤੇ ਬੁਝਾਉਣ ਦੇ ਕੰਮ ਆਉਂਦੇ ਹਨ। ਮੰਨ ਲਉ, ਇੱਕ ਵਾਰ ਘਰ ਵਿੱਚ ਅੱਗ ਲੱਗ ਗਈ ਅਤੇ ਪੰਜ ਘੜੇ ਅੱਗ ਬੁਝਾਉਣ ਦੇ ਕੰਮ ਆ ਗਏ। ਮਹਾਰਾਜ ! ਕੀ ਉਹ ਅੱਗ ਬੁਝ ਜਾਣ ਤੇ ਵੀ ਘੜਿਆਂ ਨੂੰ ਕੰਮ ਵਿੱਚ ਲਿਆਉਂਦੇ ਰਹਿਣਗੇ ?" "ਨਹੀਂ ਭੰਤੇ ! ਘੜਿਆਂ ਦਾ ਕੰਮ ਤਾਂ ਹੋ ਗਿਆ, ਹੁਣ ਉਹਨਾਂ ਨਾਲ ਕੀ ਕਰਨਾ ਹੈ ?" "ਮਹਾਰਾਜ ! ਇੱਥੇ ਪੰਜ ਪਾਣੀ ਦੇ ਘੜਿਆਂ ਦੀ ਤਰ੍ਹਾਂ ਪੰਜ ਇੰਦਰੀਆਂ ਨੂੰ ਸਮਝਣਾ ਚਾਹੀਦਾ ਹੈ - ਸ਼ਰਧਾ ਇੰਦਰੀਆਂ, ਵੀਰਜ ਇੰਦਰੀਆਂ, ਸਿਮਰਤੀ ਇੰਦਰੀਆਂ, ਸਮਾਧੀ ਇੰਦਰੀਆਂ ਅਤੇ ਪ੍ਰਗਿਆ ਇੰਦਰੀਆਂ। ਅੱਗ ਬੁਝਾਉਣ ਵਾਲੇ ਮਨੁੱਖ ਦੀ ਤਰ੍ਹਾਂ ਯੋਗੀ ਨੂੰ ਸਮਝਣਾ ਚਾਹੀਦਾ ਹੈ। ਜਿਸ ਪ੍ਰਕਾਰ ਉੱਥੇ ਅੱਗ ਹੈ, ਉਸ ਪ੍ਰਕਾਰ ਹੀ ਇੱਛਾਵਾਂ (ਕਲੇਸ਼) ਨੂੰ ਸਮਝਣਾ ਚਾਹੀਦਾ ਹੈ ਅਤੇ ਜਿਸ ਪ੍ਰਕਾਰ ਉੱਥੇ ਪੰਜ ਘੜਿਆਂ ਨਾਲ ਅੱਗ ਬੁਝਾਈ ਜਾਂਦੀ ਹੈ, ਉਸ ਪ੍ਰਕਾਰ ਹੀ ਇੱਥੇ ਪੰਜ ਇੰਦਰੀਆਂ ਨਾਲ ਇੱਛਾਵਾਂ ਨੂੰ ਬੁਝਾਉਣਾ ਸਮਝਣਾ ਚਾਹੀਦਾ ਹੈ। ਇੱਕ ਵਾਰ ਇੱਛਾ ਨਸ਼ਟ ਹੋ ਜਾਣ ਤੋਂ ਬਾਅਦ ਫਿਰ ਪੈਦਾ ਨਹੀਂ ਹੁੰਦੀ। "ਮਹਾਰਾਜ ! ਇਸ ਪ੍ਰਕਾਰ ਪ੍ਰਗਿਆ ਆਪਣਾ [B.34] ਕੰਮ ਕਰਨ ਤੋਂ ਬਾਅਦ……. ।"

(4) "ਕਿਰਪਾ ਕਰਕੇ ਹੋਰ ਵੀ ਉਦਾਹਰਣ ਦੇ ਕੇ ਸਮਝਾਉ।"

"ਮਹਾਰਾਜ ! ਜਿਸ ਪ੍ਰਕਾਰ ਕੋਈ ਵੈਦ ਜੜੀਆਂ-ਬੂਟੀਆਂ ਨੂੰ ਲਿਆ ਕੇ ਦਵਾਈ ਤਿਆਰ ਕਰੇ ਅਤੇ ਉਸ ਦਵਾਈ ਨੂੰ ਪਿਲਾ ਕੇ ਰੋਗੀ ਨੂੰ ਠੀਕ ਕਰ ਦਵੇ। ਮਹਾਰਾਜ ! ਰੋਗੀ ਦੇ ਠੀਕ ਹੋ ਜਾਣ ਤੋਂ ਬਾਅਦ ਕੀ ਫਿਰ ਵੀ ਵੈਦ ਉਹ ਦਵਾਈ ਪਿਲਾਉਣੀ ਚਾਹੇਗਾ ?" "ਨਹੀਂ ਭੰਤੇ ! ਹੁਣ ਉਹਨਾਂ ਜੜੀਆਂ-ਬੂਟੀਆਂ ਦਾ ਕੀ ਕੰਮ !" "ਮਹਾਰਾਜ ! ਇਹਨਾਂ ਪੰਜ ਜੜੀ-ਬੂਟੀਆਂ ਦੀ ਤਰ੍ਹਾਂ ਸ਼ਰਧਾ ਇੰਦਰੀਆਂ ਆਦਿ ਪੰਜ ਇੰਦਰੀਆਂ ਨੂੰ ਸਮਝਣਾ ਚਾਹੀਦਾ ਹੈ। ਵੈਦ ਦੀ ਥਾਂ ਯੋਗੀ ਨੂੰ ਸਮਝਣਾ ਚਾਹੀਦਾ ਹੈ। ਰੋਗ ਦੀ ਤਰ੍ਹਾਂ ਇੱਛਾਵਾਂ ਨੂੰ ਸਮਝਣਾ ਚਾਹੀਦਾ ਹੈ। ਰੋਗੀ ਦੀ ਥਾਂ ਅਗਿਆਨੀ ਜੀਵ ਨੂੰ ਸਮਝਣਾ ਚਾਹੀਦਾ ਹੈ। ਜਿਸ ਤਰ੍ਹਾਂ ਪੰਜ ਜੜੀਆਂ-ਬੂਟੀਆਂ ਨਾਲ ਰੋਗ ਦੂਰ ਕਰ ਦਿੱਤਾ ਗਿਆ, ਉਸ ਤਰ੍ਹਾਂ ਹੀ ਪੰਜ ਇੰਦਰੀਆਂ ਨਾਲ ਇੱਛਾਵਾਂ ਦਾ ਨਾਸ਼ ਕਰ ਦਿੱਤਾ ਜਾਂਦਾ ਹੈ। "ਮਹਾਰਾਜ ! ਇਸ ਪ੍ਰਕਾਰ ਪ੍ਰਗਿਆ ਆਪਣਾ ਕੰਮ ਕਰਕੇ ਰੁੱਕ ਜਾਂਦੀ ਹੈ।"

5. "ਇਸ ਨੂੰ ਕਿਰਪਾ ਕਰਕੇ ਫ਼ਿਰ ਕੋਈ ਉਦਾਹਰਣ ਦੇ ਕੇ ਸਮਝਾਉ।"

"ਮਹਾਰਾਜ ! ਜਿਸ ਪ੍ਰਕਾਰ ਕੋਈ ਸੂਰਬੀਰ ਸਿਪਾਹੀ ਪੰਜ ਤੀਰ ਲੈ ਕੇ ਲੜਾਈ ਵਿੱਚ ਜਾਵੇ। ਉਹ ਉਹਨਾਂ ਪੰਜ ਤੀਰਾਂ ਨੂੰ ਦੁਸ਼ਮਣਾਂ ਉੱਤੇ ਛੱਡੇ ਅਤੇ ਉਹਨਾਂ ਨਾਲ ਦੁਸ਼ਮਣਾਂ ਨੂੰ ਹਰਾ ਕੇ ਭਜਾ ਦੇਵੇ। ਮਹਾਰਾਜ ! ਦੁਸ਼ਮਣਾਂ ਦੇ ਭੱਜ ਜਾਣ ਤੋਂ ਬਾਅਦ ਕੀ ਉਹ ਫਿਰ ਵੀ ਤੀਰਾਂ ਨੂੰ ਦੁਸ਼ਮਣਾਂ ਉੱਤੇ ਛੱਡਣਾ ਚਾਹੇਗਾ ?" "ਨਹੀਂ, ਭੰਤੇ ! ਦੁਸ਼ਮਣਾਂ ਦੇ ਭੱਜ ਜਾਣ ਤੋਂ ਬਾਅਦ ਤੀਰ ਛੱਡਣ ਦਾ ਕੀ ਕੰਮ !" "ਮਹਾਰਾਜ ! ਜਿਸ ਪ੍ਰਕਾਰ ਇਹ ਪੰਜ ਤੀਰ ਹਨ, ਉਸ ਪ੍ਰਕਾਰ ਹੀ ਪੰਜ ਇੰਦਰੀਆਂ ਨੂੰ ਅਤੇ ਸਿਪਾਹੀ ਦੀ ਥਾਂ ਯੋਗੀ ਨੂੰ ਸਮਝਣਾ ਚਾਹੀਦਾ ਹੈ। ਜਿਵੇਂ ਦੁਸ਼ਮਣ ਉਵੇਂ ਇੱਛਾਵਾਂ ਨੂੰ ਸਮਝਣਾ ਚਾਹੀਦਾ ਹੈ। ਜਿਵੇਂ ਪੰਜ ਤੀਰਾਂ ਨਾਲ ਦੁਸ਼ਮਣਾਂ ਨੂੰ ਭਜਾ ਦਿੱਤਾ ਗਿਆ, ਉਵੇਂ ਹੀ ਪੰਜ ਇੰਦਰੀਆਂ ਨਾਲ ਇੱਛਾਵਾਂ ਦਾ ਨਾਸ਼ ਕਰ ਦਿੱਤਾ ਜਾਂਦਾ ਹੈ। ਇਹ ਇੱਛਾਵਾਂ ਇੱਕ ਵਾਰ ਨਸ਼ਟ ਹੋ ਜਾਣ ਤੋਂ ਬਾਅਦ ਫਿਰ ਪੈਦਾ ਨਹੀਂ ਹੁੰਦੀਆਂ। ਮਹਾਰਾਜ ! ਇਸ ਤਰ੍ਹਾਂ ਪ੍ਰਗਿਆ ਆਪਣਾ ਕੰਮ ਕਰਕੇ ਰੁੱਕ ਜਾਂਦੀ ਹੈ।"

"ਭੰਤੇ ! ਤੁਸੀਂ ਠੀਕ ਸਮਝਾਇਆ।"

**4. ਅਰਹਤ - ਸੁੱਖ-ਦੁੱਖ ਵਿਸ਼ੇ ਸੰਬੰਧੀ ਪ੍ਰਸ਼ਨ**

4. ਰਾਜਾ ਬੋਲਿਆ - "ਭੰਤੇ ! ਜਿਹੜਾ ਫ਼ਿਰ ਜਨਮ ਲੈਣ ਵਾਲਾ ਨਹੀਂ ਹੈ ਕੀ ਉਹ ਕੋਈ ਵੇਦਨਾ (ਸੁੱਖ ਜਾਂ ਦੁੱਖ) ਅਨੁਭਵ ਕਰਦਾ ਹੈ ?" ਸਥੱਵਿਰ ਬੋਲੇ - "ਕੁਝ ਨੂੰ ਅਨੁਭਵ ਕਰਦਾ ਹੈ ਅਤੇ ਕੁਝ ਨੂੰ ਨਹੀਂ।" "ਕਿਸ ਦਾ ਅਨੁਭਵ ਕਰਦਾ ਹੈ ਅਤੇ ਕਿਸ ਦਾ ਨਹੀਂ ?" "ਸਰੀਰ ਵਿੱਚ ਹੋਣ ਵਾਲੀਆਂ ਵੇਦਨਾਵਾਂ ਨੂੰ ਅਨੁਭਵ ਕਰਦਾ ਹੈ ਅਤੇ ਮਨ ਵਿੱਚ ਹੋਣ ਵਾਲੀਆਂ ਵੇਦਨਾਵਾਂ ਨੂੰ ਅਨੁਭਵ ਨਹੀਂ ਕਰਦਾ।" "ਭੰਤੇ ! ਇਹ ਕਿਵੇਂ ?" "ਸਰੀਰ ਵਿੱਚ ਉਤਪੰਨ ਹੋਣ ਵਾਲੀਆਂ ਵੇਦਨਾਵਾਂ ਦੇ ਉੱਠਣ ਦੇ ਜੋ ਕਾਰਨ ਅਤੇ ਫ਼ਲ ਹਨ ਉਹਨਾਂ ਦੇ ਬੰਦ ਨਹੀਂ ਹੋਣ ਦੇ ਕਾਰਨ ਉਹ ਅਨੁਭਵ ਕਰਦਾ ਹੈ। ਮਨ ਵਿੱਚ ਉਤਪੰਨ ਹੋਣ ਵਾਲੀਆਂ ਵੇਦਨਾਵਾਂ ਦੇ ਉਤਪੰਨ ਹੋਣ ਦੇ ਜੋ ਕਾਰਨ ਅਤੇ ਫ਼ਲ ਹਨ ਉਹਨਾਂ ਦੇ ਬੰਦ ਹੋ ਜਾਣ ਦੇ ਕਾਰਨ ਉਹ ਉਹਨਾਂ ਨੂੰ ਅਨੁਭਵ ਨਹੀਂ ਕਰਦਾ।" "ਮਹਾਰਾਜ ! ਭਗਵਾਨ ਨੇ ਵੀ ਕਿਹਾ ਹੈ- "ਜੋ ਇੱਕ ਹੀ ਪ੍ਰਕਾਰ ਦੀਆਂ ਵੇਦਨਾਵਾਂ ਦਾ ਅਨੁਭਵ ਕਰਦਾ ਹੈ - ਸਰੀਰ ਵਿੱਚ ਉਤਪੰਨ ਹੋਣ ਵਾਲੀਆਂ ਨੂੰ, ਮਨ (ਚਿੱਤ) ਵਿੱਚ ਉਤਪੰਨ ਹੋਣ ਵਾਲੀਆਂ ਨੂੰ ਨਹੀਂ।"

"ਭੰਤੇ ਨਾਗਸੇਨ ! ਉਹ ਦੁੱਖ-ਵੇਦਨਾਵਾਂ ਨੂੰ ਅਨੁਭਵ ਕਿਉਂ ਕਰਦਾ ਰੁਕਿਆ ਰਹਿੰਦਾ ਹੈ ? ਆਪਣਾ ਸਰੀਰ ਕਿਉਂ ਨਹੀਂ ਛੱਡ ਦਿੰਦਾ ?" "ਮਹਾਰਾਜ ! ਅਰਹਤ ਨੂੰ ਨਾ ਕੋਈ ਇੱਛਾ ਰਹਿੰਦੀ ਹੈ ਅਤੇ ਨਾ ਕੋਈ ਅਨਇੱਛਾ। ਉਹ ਕੱਚੇ ਨੂੰ ਇੱਕਦਮ ਨਹੀਂ ਪਕਾ ਦੇਣਾ ਚਾਹੁੰਦਾ। ਪੰਡਤ ਲੋਕ ਪੱਕਣ ਦਾ ਰਸਤਾ ਵੇਖਦੇ ਹਨ ਮਹਾਰਾਜ ! ਧਰਮ-ਸੈਨਾਪਤੀ ਸਾਰਿਪੁੱਤਰ ਨੇ ਕਿਹਾ ਵੀ ਹੈ।"

"ਨਾ ਮੈਨੂੰ ਮਰਨ ਦੀ ਇੱਛਾ ਹੈ ਅਤੇ ਨਾ ਜਿਉਂਦੇ ਰਹਿਣ ਦੀ। ਜਿਸ ਤਰ੍ਹਾਂ ਮਜ਼ਦੂਰ ਕੰਮ ਕਰਨ ਤੋਂ ਬਾਅਦ ਅਪਣੀ ਮਜ਼ਦੂਰੀ ਪਾਉਣ ਦੀ ਉਡੀਕ ਕਰਦਾ ਹੈ, ਉਸ ਤਰ੍ਹਾਂ ਹੀ ਮੈਂ ਆਪਣੇ ਸਮੇਂ ਦੀ ਉਡੀਕ ਕਰ ਰਿਹਾ ਹਾਂ।"

"ਨਾ ਮੈਨੂੰ ਮਰਨ ਦੀ ਇੱਛਾ ਹੈ ਅਤੇ ਨਾ ਜਿਉਂਦੇ ਰਹਿਣ ਦੀ। ਗਿਆਨ-ਪੂਰਬਕ ਸਾਵਧਾਨ ਹੋ ਕੇ, ਆਪਣੇ ਸਮੇਂ ਦੀ ਉਡੀਕ ਕਰ ਰਿਹਾ ਹਾਂ।"

"ਭੰਤੇ ! ਤੁਸੀਂ ਠੀਕ ਕਿਹਾ।"

**5. ਵੇਦਨਾ ਵਿਸ਼ੇ ਸੰਬੰਧੀ ਪ੍ਰਸ਼ਨ**

5. ਰਾਜਾ ਬੋਲਿਆ- "ਭੰਤੇ ! ਕੀ ਸੁੱਖ-ਵੇਦਨਾ ਚੰਗੀ, ਮਾੜੀ ਜਾਂ ਪ੍ਰਗਟਾਵੇ ਰਹਿਤ ਹੁੰਦੀ ਹੈ ?" "ਮਹਾਰਾਜ ! ਤਿੰਨੋਂ ਹੀ ਹੋ ਸਕਦੀਆਂ ਹਨ।" "ਭੰਤੇ ! ਜੇਕਰ ਜੋ ਕੁਸ਼ਲ ਹਨ ਉਹ ਦੁੱਖ ਦੇਣ ਵਾਲੀਆਂ ਨਹੀਂ ਹਨ ਅਤੇ ਜੋ ਦੁੱਖ ਦੇਣ ਵਾਲੀਆਂ ਹਨ, ਉਹ ਕੁਸ਼ਲ ਨਹੀਂ ਹਨ, ਤਾਂ ਅਜਿਹਾ ਕੋਈ ਕੁਸ਼ਲ ਹੋ ਹੀ ਨਹੀਂ ਸਕਦਾ ਹੈ, ਜਿਹੜਾ ਦੁੱਖ ਦੇਣ ਵਾਲਾ ਹੋਵੇ।" "ਮਹਾਰਾਜ ! ਕੋਈ ਆਦਮੀ ਆਪਣੇ ਇੱਕ ਹੱਥ ਵਿੱਚ ਲੋਹੇ ਦਾ ਭੱਖਦਾ ਹੋਇਆ ਗੋਲਾ ਰੱਖ ਲਵੇ, ਦੂਸਰੇ ਹੱਥ ਵਿੱਚ ਬਰਫ਼ ਦਾ ਇੱਕ ਵੱਡਾ ਟੁਕੜਾ, ਤਾਂ ਕੀ ਦੋਵੇਂ ਉਸ ਨੂੰ ਕਸ਼ਟ ਦੇਣਗੇ ?" "ਹਾਂ ਭੰਤੇ ! ਦੋਵੇਂ ਉਸ ਨੂੰ ਕਸ਼ਟ ਦੇਣਗੇ?" "ਮਹਾਰਾਜ ! ਕੀ ਉਹ ਦੋਵੇਂ ਗਰਮ ਹਨ ?" "ਨਹੀਂ ਭੰਤੇ !" "ਤਾਂ ਕੀ ਦੋਵੇਂ ਠੰਢੇ ਹਨ ?" "ਨਹੀਂ ਭੰਤੇ !"

"ਤਾਂ, ਹੁਣ ਤੁਸੀਂ ਆਪਣੀ ਹਾਰ ਮੰਨ ਲਉ। ਜੇਕਰ ਗਰਮ ਹੀ ਕਸ਼ਟ ਦਿੰਦਾ ਹੈ ਤਾਂ ਦੋਨਾਂ ਦੇ ਗਰਮ ਨਾ ਹੋਣ ਦੇ ਕਾਰਨ ਕਸ਼ਟ ਹੋਣਾ ਹੀ ਨਹੀਂ ਚਾਹੀਦਾ ਸੀ; ਅਤੇ ਜੇਕਰ ਠੰਡਾ ਹੀ ਕਸ਼ਟ ਦਿੰਦਾ ਹੈ ਤਾਂ ਦੋਨਾਂ ਦੇ ਠੰਡਾ ਨਾ ਹੋਣ ਦੇ ਕਾਰਨ ਵੀ ਕਸ਼ਟ ਨਹੀਂ ਹੋਣਾ ਚਾਹੀਦਾ ਸੀ। ਮਹਾਰਾਜ ! ਤਾਂ, ਉਹ ਦੋਵੇਂ ਕਿਵੇਂ ਕਸ਼ਟ ਦਿੰਦੇ ਹਨ- ਕਿਉਂਕਿ ਨਾ ਤਾਂ ਦੋਵੇਂ ਗਰਮ ਹਨ ਅਤੇ ਨਾ ਠੰਢੇ। ਇੱਕ ਗਰਮ ਹੈ ਅਤੇ ਇੱਕ ਠੰਢਾ, ਉਦੋਂ ਦੋਵੇਂ ਕਸ਼ਟ ਦਿੰਦੇ ਹਨ- ਅਜਿਹਾ ਨਹੀਂ ਹੋ ਸਕਦਾ।"

"ਭੰਤੇ ! ਤੁਹਾਡੇ ਜਿਹੇ ਵਿਵਾਦੀ (ਸ਼ਾਸਤਰਾਰਥੀ) ਨਾਲ ਮੈਂ ਗੱਲ-ਬਾਤ ਨਹੀਂ ਕਰ ਸਕਦਾ। ਕਿਰਪਾ ਕਰਕੇ ਦੱਸੋ ਗਲ ਕੀ ਹੈ।"

ਤਾਂ ਸਥੱਵਿਰ ਨੇ ਅਭਿਧਰਮ ਦੇ ਅਨੁਕੂਲ ਵਿਆਖਿਆ ਕਰਕੇ ਰਾਜੇ ਨੂੰ ਸਮਝਾ ਦਿੱਤਾ। "ਮਹਾਰਾਜ ! ਇਹ ਛੇ ਸੰਸਾਰਿਕ ਜੀਵਨ ਦੇ ਸੁੱਖ ਹਨ ਅਤੇ ਇਹ ਛੇ ਤਿਆਗਮਈ ਜੀਵਨ ਦੇ; ਇਹ ਛੇ ਸੰਸਾਰਿਕ ਜੀਵਨ ਦੇ ਦੁੱਖ ਹਨ ਅਤੇ ਇਹ ਛੇ ਤਿਆਗਮਈ ਜੀਵਨ ਦੇ। ਇਹ ਛੇ ਸੰਸਾਰਿਕ ਜੀਵਨ ਦੀਆਂ ਅਕਾਂਖਿਆਵਾਂ ਹਨ ਅਤੇ ਇਹ ਛੇ ਤਿਆਗਮਈ ਜੀਵਨ ਦੀਆਂ। ਸਭ ਕੁਝ ਮਿਲਾ ਕੇ ਇਸ ਪ੍ਰਕਾਰ ਛੇ ਛੱਕੇ ਹੋਏ। ਇਸ ਤਰ੍ਹਾਂ ਭੂਤਕਾਲ ਦੀਆਂ 36 ਵੇਦਨਾਵਾਂ, ਭਵਿੱਖ ਕਾਲ ਦੀਆਂ 36 ਵੇਦਨਾਵਾਂ ਅਤੇ ਵਰਤਮਾਨ ਕਾਲ ਦੀਆਂ 36 ਵੇਦਨਾਵਾਂ - ਇਹਨਾਂ ਸਾਰਿਆਂ ਨੂੰ ਜੋੜਨ ਨਾਲ ਕੁਲ 108 ਪ੍ਰਕਾਰ ਦੀਆਂ ਵੇਦਨਾਵਾਂ ਹੋਈਆਂ।"

"ਭੰਤੇ ! ਤੁਸੀਂ ਠੀਕ ਦੱਸਿਆ।"

**6. ਨਾਮ-ਰੂਪ ਵਿੱਚ ਏਕ ਅਤੇ ਅਨੇਕ ਤੱਤ ਸੰਬੰਧੀ**

6. ਰਾਜਾ ਬੋਲਿਆ - "ਭੰਤੇ ! ਕੌਣ ਜਨਮ ਗ੍ਰਹਿਣ ਕਰਦਾ ਹੈ ?" ਸਥੱਵਿਰ ਬੋਲੇ - "ਮਹਾਰਾਜ ! ਨਾਮ (ਮਨ) ਅਤੇ ਰੂਪ (ਭੌਤਿਕ ਪਦਾਰਥ) ਜਨਮ ਗ੍ਰਹਿਣ ਕਰਦੇ ਹਨ।" "ਕੀ ਇਹ ਨਾਮ ਅਤੇ ਰੂਪ ਜਨਮ ਗ੍ਰਹਿਣ ਕਰਦੇ ਹਨ ?" "ਮਹਾਰਾਜ ! ਇਹ ਹੀ ਨਾਮ ਅਤੇ ਰੂਪ ਜਨਮ ਗ੍ਰਹਿਣ ਨਹੀਂ ਕਰਦੇ। ਮਨੁੱਖ ਇਸ ਨਾਮ ਅਤੇ ਰੂਪ ਨਾਲ ਪਾਪ ਜਾਂ ਪੁੰਨ ਕਰਦਾ ਹੈ; ਉਸ ਕਰਮ ਦੇ ਕਰਨ ਨਾਲ ਦੂਜੇ ਨਾਮ ਅਤੇ ਰੂਪ ਜਨਮ ਗ੍ਰਹਿਣ ਕਰਦੇ ਹਨ।" "ਭੰਤੇ ! ਫੇਰ ਤਾਂ ਪਹਿਲਾ ਨਾਮ ਅਤੇ ਰੂਪ ਆਪਣੇ ਕਰਮਾਂ ਤੋਂ ਮੁਕਤ ਹੋ ਗਿਆ ?" ਸਥੱਵਿਰ ਬੋਲੇ- "ਮਹਾਰਾਜ ! ਜੇਕਰ ਫ਼ਿਰ ਜਨਮ ਨਹੀਂ ਗ੍ਰਹਿਣ ਕਰਨਾ ਤਾਂ ਮੁਕਤ ਹੋ ਗਿਆ; ਪਰੰਤੂ, ਕਿਉਂਕਿ ਉਹ ਫ਼ਿਰ ਵੀ ਜਨਮ ਗ੍ਰਹਿਣ ਕਰਦਾ ਹੈ ਇਸ ਲਈ ਮੁਕਤ ਨਹੀਂ ਹੋਇਆ।"

1. "ਕਿਰਪਾ ਕਰਕੇ ਉਦਾਹਰਣ ਦੇ ਕੇ ਸਮਝਾਉ।"

"ਕੋਈ ਆਦਮੀ ਕਿਸੇ ਦੇ ਅੰਬ ਚੋਰੀ ਕਰ ਲਵੇ। ਉਸ ਨੂੰ ਅੰਬ ਦਾ ਮਾਲਕ ਫੜ ਕੇ ਰਾਜੇ ਕੋਲ ਲੈ ਜਾਵੇ- 'ਰਾਜਨ ! ਇਸ ਨੇ ਮੇਰੇ ਅੰਬ ਚੋਰੀ ਕੀਤੇ ਹਨ।' ਇਸ ਤੇ ਉਹ ਅਜਿਹਾ ਕਹੇ - 'ਨਹੀਂ ! ਮੈਂ ਇਸ ਦੇ ਅੰਬ ਚੋਰੀ ਨਹੀਂ ਕੀਤੇ। ਇਸ ਨੇ ਜੋ ਅੰਬ ਲਗਾਏ ਸਨ ਅਤੇ ਮੈਂ ਜੋ ਅੰਬ ਲਏ ਹਨ ਉਹ ਹੋਰ ਸਨ। ਇਸ ਲਈ ਮੈਨੂੰ ਸਜ਼ਾ ਨਹੀਂ ਮਿਲਣੀ ਚਾਹੀਦੀ।' 'ਮਹਾਰਾਜ ! ਹੁਣ ਤੁਸੀਂ ਦੱਸੋ ਕਿ ਉਸ ਨੂੰ ਸਜ਼ਾ ਮਿਲਣੀ ਚਾਹੀਦੀ ਹੈ ਜਾਂ ਨਹੀਂ ?" "ਹਾਂ ਭੰਤੇ ! ਸਜ਼ਾ ਮਿਲਣੀ ਚਾਹੀਦੀ ਹੈ।" "ਉਹ ਕਿਉਂ ?" "ਭੰਤੇ ! ਉਹ ਬੇਸ਼ੱਕ ਅਜਿਹਾ ਕਹੇ, ਪਰੰਤੂ ਪਹਿਲੇ ਅੰਬ ਨੂੰ ਛੱਡ ਕੇ ਦੂਜੇ ਅੰਬ ਨੂੰ ਚੁਰਾਉਣ ਲਈ ਉਸ ਨੂੰ ਜ਼ਰੂਰ ਸਜ਼ਾ ਮਿਲਣੀ ਚਾਹੀਦੀ ਹੈ।" "ਮਹਾਰਾਜ ? ਇਸ ਪ੍ਰਕਾਰ ਮਨੁੱਖ ਇਸ ਨਾਮ ਅਤੇ ਰੂਪ ਨਾਲ ਪਾਪ ਜਾਂ ਪੁੰਨ ਕਰਮਾਂ ਨੂੰ ਕਰਦਾ ਹੈ। ਉਹਨਾਂ ਕਰਮਾਂ ਨਾਲ ਦੂਜਾ ਨਾਮ ਅਤੇ ਰੂਪ ਜਨਮ ਗ੍ਰਹਿਣ ਕਰਦਾ ਹੈ। ਇਸ ਲਈ ਉਹ ਆਪਣੇ ਕਰਮਾਂ ਤੋਂ ਮੁਕਤ ਨਹੀਂ ਹੋਇਆ।"

2. "ਕਿਰਪਾ ਕਰਕੇ ਕੋਈ ਹੋਰ ਉਦਾਹਰਣ ਦਿਉ।"

"ਮਹਾਰਾਜ ! ਕੋਈ ਆਦਮੀ ਕਿਸੇ ਦਾ ਝੋਨਾ ਜਾਂ ਗੰਨਾ ਚੋਰੀ ਕਰ ਲਵੇ ਅਤੇ ਫੜੇ ਜਾਣ ਤੇ ਅੰਬ ਦੇ ਚੋਰ ਦੀ ਤਰ੍ਹਾਂ ਹੀ ਕਹੇ..... । ਮਹਾਰਾਜ ! ਜਾਂ, ਕੋਈ ਆਦਮੀ ਸਰਦੀ ਵਿੱਚ ਅੱਗ ਬਾਲ ਕੇ ਸੇਕੇ ਅਤੇ ਉਸ ਨੂੰ ਬਿਨਾ ਬੁਝਾਏ ਉਵੇਂ ਹੀ ਛੱਡ ਕੇ ਚਲਾ ਜਾਵੇ। ਉਹ ਅੱਗ ਕਿਸੇ ਦੂਜੇ ਆਦਮੀ ਦੇ ਖੇਤ ਨੂੰ ਸਾੜ ਦਵੇ ਤਾਂ ਉਸ ਨੂੰ ਖੇਤ ਦਾ ਮਾਲਿਕ ਫੜ ਕੇ ਰਾਜੇ ਕੋਲ ਲੈ ਜਾਵੇ - 'ਰਾਜਨ ! ਇਸ ਨੇ ਮੇਰੇ ਖੇਤ ਨੂੰ ਸਾੜ ਦਿੱਤਾ ਹੈ।' ਇਸ ਤੇ ਉਹ ਅਜਿਹਾ ਕਹੇ - 'ਮੈਂ ਇਸ ਦੇ ਖੇਤ ਨੂੰ ਨਹੀਂ ਸਾੜਿਆ। ਦੇਵ ! ਉਹ ਹੋਰ ਅੱਗ ਸੀ ਜੋ ਮੈਂ ਲਗਾਈ ਸੀ, ਅਤੇ ਉਹ ਹੋਰ ਹੈ ਜਿਸ ਨਾਲ ਇਸ ਦਾ ਖੇਤ ਸੜ ਗਿਆ। ਮੈਨੂੰ ਸਜ਼ਾ ਨਹੀਂ ਮਿਲਣੀ ਚਾਹੀਦੀ।' ਮਹਾਰਾਜ ! ਤੁਸੀਂ ਦੱਸੋ ਕਿ ਉਸ ਨੂੰ ਸਜ਼ਾ ਮਿਲਣੀ ਚਾਹੀਦੀ ਹੈ ਜਾਂ ਨਹੀਂ ?" "ਹਾਂ ਭੰਤੇ ! ਮਿਲਣੀ ਚਾਹੀਦੀ ਹੈ।" "ਉਹ ਕਿਉਂ ?" "ਭੰਤੇ ! ਬੇਸ਼ੱਕ ਉਹ ਅਜਿਹਾ ਕਹੇ, ਪਰੰਤੂ ਉਸ ਦੀ ਲਗਾਈ ਹੋਈ ਅੱਗ ਨੇ ਹੀ ਅੱਗੇ ਵਧਦੇ-ਵਧਦੇ ਖੇਤ ਨੂੰ ਵੀ ਸਾੜ ਦਿੱਤਾ।" "ਮਹਾਰਾਜ ! ਇਸ ਤਰ੍ਹਾਂ, ਮਨੁੱਖ ਇਸ ਨਾਮ ਅਤੇ ਰੂਪ ਨਾਲ ਪਾਪ ਜਾਂ ਪੁੰਨ ਕਰਮਾਂ ਨੂੰ ਕਰਦਾ ਹੈ... ।"

3. "ਕਿਰਪਾ ਕਰਕੇ ਕੋਈ ਹੋਰ ਉਦਾਹਰਣ ਦੇ ਕੇ ਵੀ ਸਮਝਾਉ।"

"ਮਹਾਰਾਜ ! ਕੋਈ ਆਦਮੀ ਦੀਵਾ ਲੈ ਕੇ ਆਪਣੇ ਘਰ ਦੀ ਉੱਪਰ ਵਾਲੀ ਛੱਤ ਉੱਤੇ ਜਾਵੇ ਅਤੇ ਖਾਣਾ ਖਾਵੇ। ਉਹ ਦੀਵਾ ਬਲਦਾ ਹੋਇਆ ਕੁਝ ਤਿਨਕਿਆਂ ਵਿੱਚ ਲੱਗ ਜਾਵੇ। ਉਹ ਤਿਨਕੇ ਘਰ ਨੂੰ ਅੱਗ ਲਗਾ ਦੇਣ ਅਤੇ ਉਹ ਘਰ ਸਾਰੇ ਪਿੰਡ ਨੂੰ ਅੱਗ ਲਗਾ ਦੇਵੇ। ਪਿੰਡ ਵਾਲੇ ਉਸ ਆਦਮੀ ਨੂੰ ਫੜ ਕੇ ਕਹਿਣ- 'ਤੂੰ ਪਿੰਡ ਵਿੱਚ ਅੱਗ ਕਿਉਂ ਲਗਾ ਦਿੱਤੀ ਹੈ ?' ਇਸ ਤੇ ਉਹ ਅਜਿਹਾ ਕਹੇ - "ਮੈਂ ਪਿੰਡ ਵਿੱਚ ਅੱਗ ਨਹੀਂ ਲਗਾਈ। ਉਸ ਦੀਵੇ ਦੀ ਅੱਗ ਹੋਰ ਸੀ ਜਿਸਦੇ ਪ੍ਰਕਾਸ਼ ਵਿੱਚ ਮੈਂ ਭੋਜਨ ਖਾਇਆ ਸੀ ਅਤੇ ਉਹ ਅੱਗ ਹੋਰ ਸੀ ਜਿਸ ਨਾਲ ਪਿੰਡ ਸੜ ਗਿਆ।' 'ਇਸ ਤਰ੍ਹਾਂ ਆਪਸ ਵਿੱਚ ਝਗੜਾ ਕਰਦੇ ਹੋਏ ਉਹ ਤੁਹਾਡੇ ਕੋਲ ਆਉਣ, ਤਾਂ ਤੁਸੀਂ ਕਿਸ ਦੇ ਹੱਕ ਵਿਚ ਫੈਸਲਾ ਕਰੋਗੇ ?""ਭੰਤੇ ! ਪਿੰਡ ਵਾਲਿਆਂ ਦੇ ਪੱਖ ਵਿੱਚ।" "ਉਹ ਕਿਉਂ ?"

"ਉਹ ਅਜਿਹਾ ਬੇਸ਼ੱਕ ਕਹੇ, ਪਰੰਤੂ ਅੱਗ ਉਸਨੇ ਹੀ ਲਗਾਈ ਹੈ"। " ਮਹਾਰਾਜ ! ਇਸੇ ਤਰ੍ਹਾਂ, ਭਾਵੇਂ ਮੌਤ ਦੇ ਨਾਲ ਹੋਰ ਨਾਮ ਅਤੇ ਰੂਪ ਦਾ ਅੰਤ ਹੁੰਦਾ ਹੈ ਅਤੇ ਜਨਮ ਦੇ ਨਾਲ ਦੂਜਾ ਨਾਮ ਅਤੇ ਰੂਪ ਉੱਠ ਖੜਾ ਹੁੰਦਾ ਹੈ; ਪਰੰਤੂ ਇਹ ਵੀ ਉਸ ਨਾਲ ਹੀ ਹੁੰਦਾ ਹੈ। ਇਸ ਲਈ ਉਹ ਆਪਣੇ ਕਰਮਾਂ ਤੋਂ ਮੁਕਤ ਨਹੀਂ ਹੁੰਦਾ।"

4. "ਕਿਰਪਾ ਕਰਕੇ ਫ਼ਿਰ ਉਦਾਹਰਣ ਦੇ ਕੇ ਸਮਝਾਉ।"

"ਮਹਾਰਾਜ ! ਕੋਈ ਆਦਮੀ ਇੱਕ ਛੋਟੀ ਲੜਕੀ ਨਾਲ ਵਿਆਹ ਕਰ ਕੇ, ਉਸ ਲਈ ਰੁਪਏ ਦੇ ਕੇ ਕਿਤੇ ਦੂਰ ਚਲਾ ਜਾਵੇ। ਕੁਝ ਸਮੇਂ ਬਾਅਦ ਉਹ ਵੱਡੀ ਹੋ ਕੇ ਜਵਾਨ ਹੋ ਜਾਵੇ। ਤਾਂ, ਕੋਈ ਹੋਰ ਆਦਮੀ ਰੁਪਏ ਦੇ ਕੇ ਉਸ ਨਾਲ ਵਿਆਹ ਕਰ ਲਵੇ। ਇਸ ਤੋਂ ਬਾਅਦ ਪਹਿਲਾ ਆਦਮੀ ਆ ਕੇ ਕਹੇ- 'ਤੁਸੀਂ ਮੇਰੀ ਜਨਾਨੀ ਨੂੰ ਕਿਉਂ ਵਿਆਹਿਆ? ।' ਇਸ ਤੇ ਉਹ ਅਜਿਹਾ ਜਵਾਬ ਦੇਵੇ - "ਮੈਂ ਤੇਰੀ ਜਨਾਨੀ ਨੂੰ ਨਹੀਂ ਵਿਆਹਿਆ। ਉਹ ਛੋਟੀ ਲੜਕੀ ਹੋਰ ਹੀ ਸੀ ਜਿਸ ਦੇ ਨਾਲ ਤੂੰ ਵਿਆਹ ਕੀਤਾ ਸੀ ਅਤੇ ਜਿਸ ਦੇ ਲਈ ਰੁਪਏ ਦਿੱਤੇ ਸੀ। ਇਹ ਸਿਆਣੀ ਅਤੇ ਜਵਾਨ ਔਰਤ ਹੋਰ ਹੀ ਹੈ ਜਿਸ ਦੇ ਨਾਲ ਮੈਂ ਵਿਆਹ ਕੀਤਾ ਹੈ ਅਤੇ ਜਿਸ ਦੇ ਲਈ ਰੁਪਏ ਦਿੱਤੇ ਹਨ।' ਹੁਣ, ਜੇਕਰ ਉਹ ਦੋਵੇਂ ਇਸ ਤਰ੍ਹਾਂ ਝਗੜਦੇ ਹੋਏ ਤੁਹਾਡੇ ਕੋਲ ਆਉਣ ਤਾਂ ਤੁਸੀਂ ਕਿਸ ਦੇ ਹੱਕ ਵਿਚ ਫੈਸਲਾ ਦਿਓਗੇ ?" "ਭੰਤੇ ! ਪਹਿਲੇ ਆਦਮੀ ਵੱਲ।" "ਉਹ ਕਿਉਂ ?" "ਉਹ ਅਜਿਹਾ ਕੁਝ ਬੇਸ਼ੱਕ ਹੀ ਕਿਉਂ ਨਾ ਕਹੇ, ਪਰੰਤੂ ਉਹ ਲੜਕੀ ਹੀ ਤਾਂ ਵੱਡੀ ਹੋ ਕੇ ਜੁਆਨ ਹੋਈ ਹੈ।" "ਮਹਾਰਾਜ ! ਇਸ ਪ੍ਰਕਾਰ ਜੇਕਰ ਮੌਤ ਦੇ ਨਾਲ ਹੋਰ ਨਾਮ ਅਤੇ ਰੂਪ..... । ਇਸ ਲਈ ਉਹ ਆਪਣੇ ਕਰਮਾਂ ਤੋਂ ਮੁਕਤ ਨਹੀਂ ਹੁੰਦਾ।"

5. "ਕਿਰਪਾ ਕਰਕੇ ਹੋਰ ਕੋਈ ਉਦਾਹਰਣ ਦੇ ਕੇ ਸਮਝਾਉ।"

"ਮਹਾਰਾਜ ! ਕੋਈ ਆਦਮੀ ਕਿਸੇ ਦੋਧੀ ਤੋਂ ਇੱਕ ਘੜਾ ਦੁੱਧ ਖ਼ਰੀਦੇ ਅਤੇ ਘੜੇ ਨੂੰ ਉਸ ਦੇ ਘਰ ਹੀ ਛੱਡ ਕੇ ਚਲਾ ਜਾਵੇ ਅਤੇ ਅਜਿਹਾ ਸੋਚੇ - 'ਕੱਲ ਵਾਪਸ ਆਉਂਦੇ ਹੋਏ ਉਸ ਨੂੰ ਲੈ ਜਾਵਾਂਗਾ।' ਉਹ ਦੁੱਧ ਰਾਤ ਭਰ ਵਿੱਚ ਜੰਮ ਕੇ ਦਹੀਂ ਬਣ ਜਾਵੇ। ਦੂਜੇ ਦਿਨ ਉਹ ਆਦਮੀ ਆ ਕੇ ਦੋਧੀ ਤੋਂ ਆਪਣਾ ਦੁੱਧ ਦਾ ਘੜਾ ਮੰਗੇ। ਦੋਧੀ ਉਹ ਦਹੀਂ ਵਾਲਾ ਘੜਾ ਉਸ ਨੂੰ ਦੇਵੇ। ਉਸ ਤੇ ਆਦਮੀ ਬੋਲੇ- 'ਮੈਂ ਤੈਥੋਂ ਦਹੀਂ ਲੈਣਾ ਨਹੀਂ ਚਾਹੁੰਦਾ, ਮੇਰਾ ਦੁੱਧ ਦਾ ਘੜਾ ਦੇਹ।'

ਦੋਧੀ ਆਖੇ - 'ਇਹ ਤਾਂ ਖ਼ੁਦ ਜੰਮ ਕੇ ਦਹੀਂ ਬਣ ਗਿਆ ਹੈ।' ਮਹਾਰਾਜ ! ਇਸ ਤਰ੍ਹਾਂ ਉਹ ਦੋਵੇਂ ਝਗੜਦੇ ਹੋਏ ਤੁਹਾਡੇ ਕੋਲ ਆਉਣ ਤਾਂ ਤੁਸੀਂ ਕਿਸ ਵੱਲ ਫ਼ੈਸਲਾ ਕਰੋਗੇ ?" "ਭੰਤੇ ! ਦੋਧੀ ਵੱਲ।" "ਉਹ ਕਿਉਂ ?" "ਉਹ ਅਜਿਹਾ ਬੇਸ਼ੱਕ ਹੀ ਕਿਉਂ ਨਾ ਕਹੇ, ਪਰੰਤੂ ਦੁੱਧ ਹੀ ਤਾਂ ਜੰਮ ਕੇ ਦਹੀਂ ਬਣਿਆ ਹੈ।" "ਮਹਾਰਾਜ ! ਇਸ ਤਰ੍ਹਾਂ ਜੇਕਰ ਮੌਤ ਦੇ ਨਾਲ ਹੋਰ ਨਾਮ ਅਤੇ ਰੂਪ.... । ਇਸ ਲਈ ਉਹ ਆਪਣੇ ਕਰਮਾਂ ਤੋਂ ਮੁਕਤ ਨਹੀਂ ਹੁੰਦਾ।"

"ਭੰਤੇ ! ਤੁਸੀਂ ਠੀਕ ਸਮਝਾਇਆ।"

**7. ਨਾਗਸੇਨ - ਪੁਨਰ ਜਨਮ ਵਿਸ਼ੇ ਸੰਬੰਧੀ ਪ੍ਰਸ਼ਨ**

7. ਰਾਜਾ ਬੋਲਿਆ - "ਭੰਤੇ ! ਤੁਹਾਡਾ ਪੁਨਰ ਜਨਮ ਹੋਵੇਗਾ ਕਿ ਨਹੀਂ ?" "ਛੱਡੋ ਮਹਾਰਾਜ ! ਇਹ ਪੁੱਛਣ ਨਾਲ ਕੀ ਲਾਭ ? ਮੈਂ ਤਾਂ ਪਹਿਲਾਂ ਹੀ ਕਹਿ ਦਿੱਤਾ ਹੈ ਕਿ ਜੇਕਰ ਸੰਸਾਰਿਕ ਮੋਹ ਦੇ ਨਾਲ ਮਰਾਂਗਾ ਤਾਂ ਜਨਮ ਗ੍ਰਹਿਣ ਕਰਾਂਗਾ, ਨਹੀਂ ਤਾਂ ਨਹੀਂ।"

"ਕਿਰਪਾ ਕਰਕੇ ਇਸ ਨੂੰ ਉਦਾਹਰਣ ਦੇ ਕੇ ਸਮਝਾਉ।"

"ਮਹਾਰਾਜ ! ਜਿਵੇਂ - ਕੋਈ ਆਦਮੀ ਰਾਜੇ ਦੀ ਸੇਵਾ ਕਰੇ। ਰਾਜਾ ਉਸ ਤੋਂ ਖੁਸ਼ ਹੋ ਕੇ ਉਸ ਨੂੰ ਕੋਈ ਵੱਡੀ ਪਦਵੀ ਦੇ ਦੇਵੇ। ਪਦਵੀ ਪਾ ਕੇ ਉਹ ਸਾਰਾ ਸੁੱਖ ਭੋਗਦਾ ਹੋਇਆ ਆਰਾਮ ਨਾਲ ਰਹੇ ਅਤੇ ਲੋਕਾਂ ਨੂੰ ਕਹਿੰਦਾ ਫਿਰੇ- 'ਰਾਜੇ ਨੇ ਮੇਰੀ ਕੁਝ ਵੀ ਭਲਾਈ ਨਹੀਂ ਕੀਤੀ ਹੈ। ਤਾਂ ਕੀ ਉਹ ਠੀਕ ਕਹਿੰਦਾ ਹੈ ?" "ਨਹੀਂ ਭੰਤੇ !"

"ਮਹਾਰਾਜ ! ਇਸ ਪ੍ਰਕਾਰ, ਇਸ ਨੂੰ ਪੁੱਛਣ ਦਾ ਕੀ ਮਤਲਬ। ਮੈਂ ਤਾਂ ਪਹਿਲਾਂ ਹੀ ਕਹਿ ਦਿੱਤਾ ਹੈ...... ।"

"ਬਿਲਕੁੱਲ ਠੀਕ। "ਭੰਤੇ !"

**8. ਨਾਮ ਰੂਪ ਦੇ ਆਪਸੀ ਸੰਬੰਧਾਂ ਤੇ ਪ੍ਰਸ਼ਨ**

**(ਇੱਕ ਦੂਜੇ ਉੱਤੇ ਨਿਰਭਰ ਸੰਬੰਧੀ)**

8. ਰਾਜਾ ਬੋਲਿਆ - "ਭੰਤੇ ! ਤੁਸੀਂ ਜੋ ਨਾਮ ਅਤੇ ਰੂਪ ਦੇ ਵਿਸ਼ੇ ਸੰਬੰਧੀ ਕਹਿ ਰਹੇ ਸੀ, ਉਹ ਨਾਮ ਕੀ ਵਸਤੂ ਹੈ ਅਤੇ ਰੂਪ ਕੀ ਚੀਜ਼ ?" "ਮਹਾਰਾਜ ! ਜਿੰਨੇ ਸਥੂਲ ਪਦਾਰਥ ਹਨ, ਰੂਪ ਹਨ ਅਤੇ ਜਿੰਨੇ ਸੂਖਮ ਮਾਨਸਿਕ ਧਰਮ ਹਨ ਸਾਰੇ ਨਾਮ ਹਨ।" "ਭੰਤੇ ! ਅਜਿਹਾ ਕਿਉਂ ਨਹੀਂ ਹੁੰਦਾ ਕਿ ਜਾਂ ਤਾਂ ਕੇਵਲ ਨਾਮ ਹੀ ਜਾਂ ਕੇਵਲ ਰੂਪ ਹੀ ਜਨਮ ਗ੍ਰਹਿਣ ਕਰੇ ?" "ਮਹਾਰਾਜ ! ਨਾਮ ਅਤੇ ਰੂਪ ਦੋਵੇਂ ਪਰਸਪਰ ਇੱਕ-ਦੂਜੇ ਉੱਤੇ ਨਿਰਭਰ ਹਨ, ਇੱਕ-ਦੂਜੇ ਤੋਂ ਬਿਨਾਂ ਰਹਿ ਨਹੀਂ ਸਕਦੇ। ਦੋਵੇਂ ਨਾਲ-ਨਾਲ ਹੀ ਹੁੰਦੇ ਹਨ।"

"ਕਿਰਪਾ ਕਰਕੇ ਉਦਾਹਰਣ ਦੇ ਕੇ ਸਮਝਾਉ।"

"ਮਹਾਰਾਜ ਜੇਕਰ ਮੁਰਗੀ ਦੇ ਪੇਟ ਵਿੱਚ ਬੱਚਾ ਹੋਵੇ ਤਾਂ ਅੰਡਾ ਨਹੀਂ ਹੋ ਸਕਦਾ; ਕਿਉਂਕਿ ਬੱਚਾ ਅਤੇ ਅੰਡਾ ਦੋਵੇਂ ਇੱਕ ਦੂਜੇ ਉੱਤੇ ਨਿਰਭਰ ਹਨ। ਦੋਵੇਂ ਨਾਲ-ਨਾਲ ਹੀ ਹੁੰਦੇ ਹਨ। ਇਹ ਅਨੰਤ ਕਾਲ ਤੋਂ ਹੁੰਦਾ ਚਲਿਆ ਆ ਰਿਹਾ ਹੈ।"

"ਭੰਤੇ ! ਤੁਸੀਂ ਠੀਕ ਕਿਹਾ ।"

**9. ਕਾਲ ਵਿਸ਼ੇ ਸੰਬੰਧੀ ਪ੍ਰਸ਼ਨ**

*9.* ਰਾਜਾ ਬੋਲਿਆ - "ਭੰਤੇ ਨਾਗਸੇਨ ! ਤੁਸੀਂ ਜੋ ਹੁਣੇ ਕਿਹਾ- ਸਦੀਵੀ ਕਾਲ ਤੋਂ - ਸੋ ਇਹ ਕਾਲ ਕੀ ਚੀਜ਼ ਹੈ ?" "ਮਹਾਰਾਜ ! ਕਾਲ ਤਿੰਨ ਹਨ - ਭੂਤ, ਭਵਿੱਖ ਅਤੇ ਵਰਤਮਾਨ ।" "ਭੰਤੇ ! ਕੀ ਸਚਮੁੱਚ ਕਾਲ ਨਾਮ ਦੀ ਕੋਈ ਵਸਤੂ ਹੈ ?" "ਮਹਾਰਾਜ ! ਕਾਲ ਕੋਈ ਵਸਤੂ ਹੈ ਵੀ ਅਤੇ ਨਹੀਂ ਵੀ ।" "ਭੰਤੇ ! ਕਿਹੜਾ ਕਾਲ ਹੈ ਅਤੇ ਕਿਹੜਾ ਨਹੀਂ ?" "ਮਹਾਰਾਜ ! ਕੁਝ ਅਜਿਹੇ ਸੰਸਕਾਰ ਹਨ ਜੋ ਗੁਜ਼ਰ ਗਏ ਹਨ, ਬੀਤ ਗਏ, ਹੁਣ ਨਹੀਂ ਰਹੇ, ਲੀਨ ਹੋ ਗਏ, ਬਿਲਕੁਲ ਬਦਲ ਗਏ । ਉਹਨਾਂ ਲਈ ਕਾਲ ਨਹੀਂ ਹੈ । ਜਿਹੜੇ ਧਰਮ ਨਿਰੰਤਰਤਾ ਦਿਖਾ ਰਹੇ ਹਨ, ਜਾਂ ਕਿਤੇ ਨਾ ਕਿਤੇ ਪੁਨਰ ਜਨਮ ਲੈ ਰਹੇ ਹਨ ਉਹਨਾਂ ਲਈ ਕਾਲ ਹੈ । ਜਿਹੜੇ ਪ੍ਰਾਣੀ ਮਰ ਕੇ ਫਿਰ ਵੀ ਜਨਮ ਲੈ ਰਹੇ ਹਨ ਉਹਨਾਂ ਲਈ ਹੈ । ਜਿਹੜੇ ਪ੍ਰਾਣੀ ਕਿਤੇ ਮਰ ਕੇ ਫ਼ਿਰ ਨਹੀਂ ਪੈਦਾ ਹੁੰਦੇ ਉਹਨਾਂ (ਅਰਹਤ) ਲਈ ਕਾਲ ਨਹੀਂ ਹੈ । ਜਿਹੜੇ ਇੱਥੇ ਪਰਮ ਨਿਰਵਾਣ ਨੂੰ ਪ੍ਰਾਪਤ ਹੋ ਗਏ ਉਹਨਾਂ ਲਈ ਵੀ ਕਾਲ ਨਹੀਂ ਹੈ । ਨਿਰਵਾਣ ਪਾਉਣ ਤੋਂ ਬਾਅਦ ਕਿਹੋ-ਜਿਹਾ ਕਾਲ ।"

"ਭੰਤੇ ਨਾਗਸੇਨ ! ਤੁਸੀਂ ਠੀਕ ਸਮਝਾਇਆ ।"

(ਇਸ ਵਰਗ ਵਿੱਚ 9 ਪ੍ਰਸ਼ਨ ਹਨ ।) ਦੂਜਾ ਅੱਧਾਨ ਵਰਗ ਸਮਾਪਤ । ।

**3. ਵਿਚਾਰ ਵਰਗ**

**1. ਤ੍ਰਿਵਿਧ ਕਾਲ ਦਾ ਮੂਲ (ਅਵਿੱਦਿਆ)**

*1.* ਰਾਜਾ ਬੋਲਿਆ- "ਭੰਤੇ ! ਭੂਤ ਕਾਲ ਅਤੇ ਭਵਿੱਖ ਕਾਲ ਦਾ ਕੀ ਮੂਲ ਹੈ ? ਅਤੇ ਵਰਤਮਾਨ ਕਾਲ ਦਾ ਕੀ ਮੂਲ ਹੈ?" "ਮਹਾਰਾਜ ! ਭੂਤ ਕਾਲ ਦਾ ਮੂਲ ਅਵਿੱਦਿਆ ਹੈ । ਅਵਿੱਦਿਆ ਦੇ ਹੋਣ ਨਾਲ ਸੰਸਕਾਰ, ਸੰਸਕਾਰ ਦੇ ਹੋਣ ਨਾਲ ਵਿਗਿਆਨ, ਵਿਗਿਆਨ ਦੇ ਹੋਣ ਨਾਲ ਨਾਮ ਅਤੇ ਰੂਪ, ਨਾਮ ਅਤੇ ਰੂਪ ਦੇ ਹੋਣ ਨਾਲ ਛੇ ਆਇਤਨ, ਛੇ ਆਇਤਨਾਂ ਦੇ ਹੋਣ ਨਾਲ ਸਪਰਸ਼, ਸਪਰਸ਼ ਦੇ ਹੋਣ ਨਾਲ ਵੇਦਨਾਂ, ਵੇਦਨਾਂ ਦੇ ਹੋਣ ਨਾਲ ਤ੍ਰਿਸ਼ਨਾ, ਤ੍ਰਿਸ਼ਨਾ ਦੇ ਹੋਣ ਨਾਲ ਉਪਾਦਾਨ, ਉਪਾਦਾਨ ਦੇ ਹੋਣ ਨਾਲ ਭਵ, ਭਵ ਦੇ ਹੋਣ ਨਾਲ ਜਨਮ ਅਤੇ ਜਨਮ ਦੇ ਹੋਣ ਨਾਲ ਬੁਢਾਪਾ, ਮਰਨਾ, ਸੋਗ, ਰੋਣਾ-ਪਿੱਟਣਾ, ਦੁੱਖ, ਬੇਚੈਨੀ ਅਤੇ ਪਰੇਸ਼ਾਨੀ ਹੁੰਦੀ ਹੈ । ਇਸ ਪ੍ਰਕਾਰ, ਇਹਨਾਂ ਦੁੱਖਾਂ ਦੇ ਸਿਲਸਿਲੇ ਦਾ ਅਰੰਭ ਕਿੱਥੋਂ ਹੋਇਆ - ਇਸ ਦਾ ਪਤਾ ਨਹੀਂ ।"[1]

"ਭੰਤੇ ! ਤੁਸੀਂ ਠੀਕ ਕਿਹਾ ।"

**2. ਕਾਲ ਦਾ ਅਗਿਆਤ ਅਰੰਭ**

ਰਾਜਾ ਬੋਲਿਆ- "ਭੰਤੇ ! ਤੁਸੀਂ ਜੋ ਕਹਿੰਦੇ ਹੋ - ਇਸ ਦਾ ਅਰੰਭ ਕਿੱਥੋਂ ਹੋਇਆ ਇਸ ਦਾ ਪਤਾ ਨਹੀਂ- ਸੋ ਇਸ ਨੂੰ ਕਿਰਪਾ ਕਰਕੇ ਉਦਾਹਰਣ ਦੇ ਕੇ ਸਮਝਾਉ ।"

*1.* "ਮਹਾਰਾਜ ! ਜਿਸ ਪ੍ਰਕਾਰ ਕੋਈ ਆਦਮੀ ਇੱਕ ਛੋਟੇ ਜਿਹੇ ਬੀਜ ਨੂੰ ਜ਼ਮੀਨ ਵਿੱਚ ਬੀਜ ਦੇਵੇ । ਉਸ ਬੀਜ ਤੋਂ ਕਰੂੰਬਲ ਫੁੱਟੇ ਅਤੇ ਹੌਲੀ-ਹੌਲੀ ਵੱਡੀ ਹੋ ਕੇ ਰੁੱਖ ਹੋ ਜਾਵੇ । ਉਸ ਰੁੱਖ ਨੂੰ ਫ਼ਲ ਲੱਗਣ । ਉਸ ਫ਼ਲ ਦੇ ਬੀਜ ਨੂੰ ਉਹ ਆਦਮੀ ਫ਼ਿਰ ਬੀਜ ਦੇਵੇ । ਉਸ ਤੋਂ ਕਰੂੰਬਲ ਫੁੱਟ ਕੇ..... ਫ਼ਲ ਲੱਗ ਜਾਣ । ਮਹਾਰਾਜ ! ਤਾਂ ਤੁਸੀਂ ਦੱਸੋ, ਕੀ ਇਸ ਪ੍ਰਵਾਹ (ਨਿਰੰਤਰਤਾ) ਦਾ ਕਿਤੇ ਅਖੀਰ ਹੋਵੇਗਾ ?" "ਨਹੀਂ ਭੰਤੇ !" "ਮਹਾਰਾਜ ! ਇਸ ਪ੍ਰਕਾਰ ਹੀ ਕਾਲ ਦਾ ਅਰੰਭ ਕਿੱਥੋਂ ਹੋਇਆ ਇਸ ਦਾ ਪਤਾ ਨਹੀਂ ।"

*2.* "ਕਿਰਪਾ ਕਰਕੇ ਫ਼ਿਰ ਉਦਾਹਰਣ ਦੇ ਕੇ ਸਮਝਾਉ ।"

"ਮਹਾਰਾਜ ! ਜਿਸ ਤਰ੍ਹਾਂ ਮੁਰਗੀ ਤੋਂ ਅੰਡਾ, ਅੰਡੇ ਤੋਂ ਮੁਰਗੀ,-ਇਸ ਸਿਲਸਿਲੇ ਦਾ ਕੋਈ ਅੰਤ ਨਹੀਂ ਹੈ, ਉਸ ਪ੍ਰਕਾਰ ਭੂਤਕਾਲ ਦਾ ਵੀ ਕੋਈ ਅਰੰਭ ਨਹੀਂ ਹੈ ।"

*3.* "ਕਿਰਪਾ ਕਰਕੇ ਕੋਈ ਹੋਰ ਉਦਾਹਰਣ ਦੇ ਕੇ ਸਮਝਾਉ ।"

ਸਥੱਵਿਰ ਧਰਤੀ ਤੇ ਇੱਕ ਗੋਲ ਅਕਾਰ ਉਲੀਕ ਕੇ ਬੋਲੇ - "ਮਹਾਰਾਜ ! ਇਸ ਚੱਕਰ ਦਾ ਕਿਤੇ ਅੰਤ ਹੈ ?" "ਨਹੀਂ ਭੰਤੇ ।" "ਮਹਾਰਾਜ ! ਇਸ ਤਰ੍ਹਾਂ ਭਗਵਾਨ ਨੇ ਇਸ ਨੂੰ ਚੱਕਰ ਦੱਸਿਆ ਹੈ । ਨੇਤਰ ਅਤੇ ਰੂਪ ਦੇ ਹੋਣ ਨਾਲ ਨੇਤਰ ਵਿਗਿਆਨ ਪੈਦਾ ਹੁੰਦਾ ਹੈ । ਜਦੋਂ ਇਹ ਤਿੰਨੋਂ ਆਪਸ ਵਿੱਚ ਮਿਲਦੇ ਹਨ ਤਾਂ ਸਪਰਸ਼ ਹੁੰਦਾ ਹੈ । ਸਪਰਸ਼ ਤੋਂ ਵੇਦਨਾ ਅਤੇ ਵੇਦਨਾ ਤੋਂ ਤ੍ਰਿਸ਼ਨਾ ਹੁੰਦੀ ਹੈ । ਤ੍ਰਿਸ਼ਨਾ (ਵੇਖਣ ਦੀ ਤ੍ਰਿਸ਼ਨਾ) ਤੋਂ ਫਿਰ ਨੇਤਰ ਪੈਦਾ ਹੁੰਦਾ ਹੈ । ਭਲਾ, ਇਸ ਸਿਲਸਿਲੇ ਦਾ ਕਿਤੇ ਅੰਤ ਹੈ ?" "ਨਹੀਂ ਭੰਤੇ ।" "ਸ਼੍ਰੋਤ (ਕੰਨ) ਅਤੇ ਸ਼ਬਦਾਂ ਦੇ ਹੋਣ ਨਾਲ..... । ਮਨ ਅਤੇ ਧਰਮਾਂ ਦੇ ਹੋਣ ਨਾਲ ਮਨੋਵਿਗਿਆਨ ਪੈਦਾ ਹੁੰਦਾ ਹੈ । ਤਿੰਨਾ ਦੇ ਆਪਸ ਵਿੱਚ ਮਿਲਣ ਨਾਲ ਸਪਰਸ਼ ਹੁੰਦਾ ਹੈ । ਸਪਰਸ਼ ਤੋਂ ਵੇਦਨਾ ਅਤੇ ਵੇਦਨਾ ਤੋਂ ਤ੍ਰਿਸ਼ਨਾ ਹੁੰਦੀ ਹੈ । ਇਸ ਤ੍ਰਿਸ਼ਨਾ ਤੋਂ ਪਹਿਲਾਂ ਮਨ ਪੈਦਾ ਹੁੰਦਾ ਹੈ । ਭਲਾ, ਇਸ ਸਿਲਸਿਲੇ ਦਾ ਕਿਤੇ ਅੰਤ ਹੈ ?" "ਨਹੀਂ ਭੰਤੇ ।" "ਮਹਾਰਾਜ ! ਇਸ ਤਰ੍ਹਾਂ, ਕਾਲ ਦਾ ਅਰੰਭ ਕਿੱਥੋਂ ਹੁੰਦਾ ਹੈ ਇਸ ਦਾ ਪਤਾ ਨਹੀਂ ।"

"ਭੰਤੇ ਠੀਕ ਸਮਝਾਇਆ ।"

**3. ਅਰੰਭ ਕਾਲ ਦਾ ਗਿਆਨ**

ਰਾਜਾ ਬੋਲਿਆ - "ਭੰਤੇ ! ਤੁਸੀਂ ਜੋ ਕਹਿੰਦੇ ਹੋ - ਅਰੰਭ ਕਿੱਥੋਂ ਹੁੰਦਾ ਹੈ ਇਸ ਦਾ ਪਤਾ ਨਹੀਂ - ਤਾਂ ਇਹ 'ਅਰੰਭ' ਕੀ ਹੈ ਮਹਾਰਾਜ ! ਜੋ ਭੂਤਕਾਲ ਹੈ ਉਹ ਹੀ ਅਰੰਭ ।" "ਭੰਤੇ ! ਤਾਂ ਕੀ ਕਿਸੇ ਵੀ ਅਰੰਭ ਦਾ ਪਤਾ ਨਹੀਂ ਲੱਗਦਾ ?" "ਮਹਾਰਾਜ ! ਕਿਸੇ ਦਾ ਪਤਾ ਲੱਗਦਾ ਹੈ ਅਤੇ ਕਿਸੇ ਦਾ ਨਹੀਂ ।" "ਭੰਤੇ ! ਕਿਸ ਦਾ ਪਤਾ ਲੱਗਦਾ ਹੈ ਅਤੇ ਕਿਸ ਦਾ ਨਹੀਂ ?"

"ਮਹਾਰਾਜ ! ਪਹਿਲਾਂ ਕਦੀ ਅਵਿੱਦਿਆ ਬਿਲਕੁਲ ਹੀ ਨਹੀਂ ਸੀ ਅਜਿਹੇ 'ਅਰੰਭ' ਦਾ ਪਤਾ ਨਹੀਂ ਲੱਗਦਾ ਹੈ। ਜੇਕਰ ਕੋਈ ਵਸਤੂ ਨਾ ਹੋ ਕੇ ਹੋ ਜਾਂਦੀ ਹੈ ਅਤੇ ਕੋਈ ਹੋ ਕੇ ਨਸ਼ਟ ਹੋ ਜਾਂਦੀ ਹੈ ਤਾਂ ਅਜਿਹੇ 'ਅਰੰਭ' ਦਾ ਪਤਾ ਲੱਗਦਾ ਹੈ।"

"ਭੰਤੇ ! ਜੇਕਰ ਕੋਈ ਵਸਤੂ ਨਾ ਹੋ ਕੇ ਹੋ ਜਾਂਦੀ ਹੈ ਅਤੇ ਹੋ ਕੇ ਨਸ਼ਟ ਹੋ ਜਾਂਦੀ ਹੈ - ਤਾਂ ਇਸ ਤਰ੍ਹਾਂ ਦੋਵੇਂ ਪਾਸੇ ਤੋਂ ਕੱਟੀ ਜਾ ਕੇ ਉਸ ਦੀ ਕੀ ਸਥਿਤੀ ਹੋਈ ?" "ਮਹਾਰਾਜ ! ਹਾਂ, ਜੇਕਰ ਉਹ ਦੋਵੇਂ ਪਾਸੇ ਤੋਂ ਕੱਟੀ ਜਾ ਕੇ ਦੋਵੇਂ ਪਾਸੇ ਵੱਧਣ ਲੱਗੇ

"ਭੰਤੇ ! ਮੈਂ ਇਹ ਨਹੀਂ ਪੁੱਛਦਾ। ਉਹ ਅਰੰਭ ਤੋਂ, (ਜਿੱਥੋਂ ਕੱਟਿਆ ਹੈ ਉੱਥੋ) ਵੱਧ ਸਕਦਾ ਹੈ ਜਾਂ ਨਹੀਂ ?" "ਹਾਂ, ਵੱਧ ਸਕਦਾ ਹੈ।"

"ਕਿਰਪਾ ਕਰਕੇ ਇਸ ਗਲ ਨੂੰ ਉਦਾਹਰਣ ਦੇ ਕੇ ਸਮਝਾਉ।"

"ਸਥੱਵਿਰ ਨੇ ਉਸ 'ਬੀਜ ਅਤੇ ਰੁੱਖ' ਦੀ ਉਦਾਹਰਣ ਦੇ ਕੇ ਕਿਹਾ - "ਇਹ ਸਕੰਧ ਦੁੱਖਾਂ ਦੇ ਪ੍ਰਵਾਹ ਦੇ ਬੀਜ ਹਨ।"

"ਭੰਤੇ ! ਤੁਸੀਂ ਠੀਕ ਕਿਹਾ।"

**4. ਸੰਸਕਾਰ ਉਤਪੱਤੀ ਸੰਬੰਧੀ ਪ੍ਰਸ਼ਨ**

4. ਰਾਜਾ ਬੋਲਿਆ - "ਭੰਤੇ ! ਕੀ ਅਜਿਹੇ ਸੰਸਕਾਰ ਹਨ ਜੋ ਪੈਦਾ ਹੁੰਦੇ ਹਨ ?"

"ਹਾਂ, ਹਨ।" "ਉਹ ਕਿਹੜੇ ਹਨ ?" "ਮਹਾਰਾਜ ! ਨਜ਼ਰ ਅਤੇ ਰੂਪਾਂ ਦੇ ਰਹਿਣ ਨਾਲ ਨੇਤਰ - ਵਿਗਿਆਨ ਪੈਦਾ ਹੁੰਦਾ ਹੈ। ਨੇਤਰ-ਵਿਗਿਆਨ ਦੇ ਹੋਣ ਨਾਲ ਨੇਤਰ-ਸਪਰਸ਼ ਹੁੰਦਾ ਹੈ। ਉਸ ਤੋਂ ਵੇਦਨਾ ਹੁੰਦੀ ਹੈ। ਵੇਦਨਾ ਤੋਂ ਤ੍ਰਿਸ਼ਨਾ ਦੇ ਹੋਣ ਨਾਲ ਉਪਾਦਾਨ ਹੁੰਦੀ ਹੈ। ਉਪਾਦਾਨ ਦੇ ਹੋਣ ਨਾਲ ਭਵ ਹੁੰਦਾ ਹੈ। ਭਵ ਦੇ ਹੋਣ ਨਾਲ ਜਨਮ ਹੁੰਦਾ ਹੈ, ਜਨਮ ਤੋਂ ਬੁਢਾਪਾ, ਮਰਨਾ, ਸੋਗ, ਰੋਣਾ- ਪਿੱਟਣਾ, ਦੁੱਖ ਬੇਚੈਨੀ ਅਤੇ ਪਰੇਸ਼ਾਨੀ ਹੁੰਦੀ ਹੈ। ਇਸ ਤਰ੍ਹਾਂ ਕੇਵਲ ਦੁੱਖ ਹੀ ਦੁੱਖ ਹੁੰਦਾ ਹੈ।"

"ਮਹਾਰਾਜ ! ਨਜ਼ਰ ਅਤੇ ਰੂਪਾਂ ਦੇ ਨਾ ਰਹਿਣ ਨਾਲ ਨੇਤਰ-ਵਿਗਿਆਨ ਨਹੀਂ ਪੈਦਾ ਹੁੰਦਾ।.... ਸਪਰਸ਼ ਨਹੀਂ ਹੁੰਦਾ।... ਵੇਦਨਾ।... ਤ੍ਰਿਸ਼ਨਾ।... ਉਪਾਦਾਨ।... ਭਵ।... ਜਨਮ ਗ੍ਰਹਿਣ ਕਰਨਾ।... ਬੁਢਾਪਾ, ਮਰਣਾ... ਨਹੀਂ ਹੁੰਦਾ। ਇਸ ਤਰ੍ਹਾਂ, ਦੁੱਖ ਦੇ ਸਾਰੇ ਪ੍ਰਵਾਹ ਤੋਂ ਮੁਕਤੀ ਹੋ ਜਾਂਦੀ ਹੈ।" "ਭੰਤੇ ! ਠੀਕ ਹੈ।"

**5. ਸਤ ਸੰਸਕਾਰ ਉਤਪੱਤੀ ਸੰਬੰਧੀ ਪ੍ਰਸ਼ਨ**

5. ਰਾਜਾ ਬੋਲਿਆ - "ਭੰਤੇ ! ਕੀ ਅਜਿਹੇ ਸੰਸਕਾਰ ਹਨ ਜੋ ਨਹੀਂ ਹੋ ਕੇ ਵੀ ਪੈਦਾ ਹੋ ਜਾਂਦੇ ਹਨ ?" "ਮਹਾਰਾਜ ! ਅਜਿਹੇ ਕੋਈ ਸੰਸਕਾਰ ਨਹੀਂ ਹਨ ਜੋ ਨਾ ਹੋ ਕੇ ਵੀ ਪੈਦਾ ਹੋ ਜਾਂਦੇ ਹਨ। ਉਹ ਹੀ ਸੰਸਕਾਰ ਪੈਦਾ ਹੁੰਦੇ ਹਨ ਜਿਹਨਾਂ ਦਾ ਪ੍ਰਵਾਹ ਪਹਿਲਾਂ ਤੋਂ ਚਲਿਆ ਆਉਂਦਾ ਹੈ।"[1]

1. ਕਿਰਪਾ ਕਰਕੇ ਇਸ ਨੂੰ ਉਦਾਹਰਣ ਦੇ ਕੇ ਸਮਝਾਉ।"

[B.42] "ਮਹਾਰਾਜ ! ਤੁਸੀਂ ਜਿਸ ਘਰ ਵਿੱਚ ਬੈਠੇ ਹੋ ਕੀ ਇਹ ਨਾ ਹੋ ਕੇ ਹੋ ਗਿਆ ਹੈ !" "ਭੰਤੇ ! ਅਜਿਹੀ ਕੋਈ ਵੀ ਵਸਤੂ ਨਹੀਂ ਹੈ ਜੋ ਬਿਲਕੁਲ ਨਾ ਹੋ ਕੇ ਵੀ ਹੋ ਜਾਵੇ।ਉਹ ਹੀ ਵਸਤੂ ਪੈਦਾ ਹੁੰਦੀ ਹੈ ਜਿਹਨਾਂ ਦਾ ਪ੍ਰਵਾਹ ਪਹਿਲਾਂ ਤੋਂ ਚਲਿਆ ਆ ਰਿਹਾ ਹੋਵੇ। ਘਰ ਦੀਆਂ ਇਹ ਲੱਕੜੀਆਂ ਪਹਿਲਾਂ ਜੰਗਲ ਵਿੱਚ ਮੌਜੂਦ ਸਨ। ਇਹ ਮਿੱਟੀ ਪਹਿਲਾਂ ਧਰਤੀ ਵਿੱਚ ਸੀ। ਔਰਤਾਂ ਅਤੇ ਪੁਰਖਾਂ ਦੀ ਮਿਹਨਤ ਨਾਲ ਹੀ ਇਹ ਘਰ ਤਿਆਰ ਹੋਇਆ ਹੈ।" "ਮਹਾਰਾਜ ! ਇਸ ਤਰ੍ਹਾਂ, ਕੋਈ ਸੰਸਕਾਰ ਨਹੀਂ ਹੈ ਜੋ ਨਾ ਹੋ ਕੇ ਪੈਦਾ ਹੋਏ ਹੋਣ। ਉਹ ਹੀ ਸੰਸਕਾਰ ਪੈਦਾ ਹੁੰਦੇ ਹਨ ਜਿਹਨਾਂ ਦਾ ਪ੍ਰਵਾਹ ਪਹਿਲਾਂ ਤੋਂ ਚਲਿਆ ਆਉਂਦਾ ਹੈ।"[1]

2. "ਕਿਰਪਾ ਕਰਕੇ ਹੋਰ ਕੋਈ ਉਦਾਹਰਣ ਦੇ ਕੇ ਸਮਝਾਉ।"

"ਮਹਾਰਾਜ ! ਸਾਰੇ ਪੇੜ-ਪੌਦੇ ਧਰਤੀ ਤੋਂ ਹੀ ਪੈਦਾ ਹੋ ਕੇ ਵੱਧਦੇ, ਵੱਡੇ ਹੁੰਦੇ ਅਤੇ ਫ਼ਲਦੇ-ਫੁੱਲਦੇ ਹਨ। ਇਹ ਸਾਰੇ ਪਹਿਲਾਂ ਨਾ ਹੋ ਕੇ ਨਹੀਂ ਪੈਦਾ ਹੋ ਗਏ, ਬਲਕਿ ਇਹਨਾਂ ਦੀ ਸਥਿਤੀ ਦਾ ਪ੍ਰਵਾਹ ਪਹਿਲਾਂ ਤੋਂ ਹੀ ਚਲਿਆ ਆਉਂਦਾ ਹੈ।" "ਮਹਾਰਾਜ ! ਇਸ ਤਰ੍ਹਾਂ, ਅਜਿਹੀ ਕੋਈ ਵੀ ਵਸਤੂ ਨਹੀਂ ਜੋ ਹਮੇਸ਼ਾਂ ਨਾ ਹੋ ਕੇ ਹੋ ਜਾਂਦੀ ਹੈ। ਉਹ ਹੀ ਵਸਤੂ ਪੈਦਾ ਹੁੰਦੀ ਹੈ ਜਿਸ ਦਾ ਪ੍ਰਵਾਹ ਪਹਿਲਾਂ ਤੋਂ ਹੀ ਚਲਿਆ ਆਉਂਦਾ ਹੈ।"

3. "ਕਿਰਪਾ ਕਰਕੇ ਹੋਰ ਕੋਈ ਉਦਾਹਰਣ ਦੇ ਕੇ ਵੀ ਸਮਝਾਉ।"

"ਮਹਾਰਾਜ ! ਘੁਮਿਆਰ ਜ਼ਮੀਨ ਤੋਂ ਮਿੱਟੀ ਪੁੱਟ ਕੇ ਉਸ ਤੋਂ ਅਨੇਕ ਪ੍ਰਕਾਰ ਦੇ ਬਰਤਨ ਘੜਦਾ ਹੈ। ਉਹ ਬਰਤਨ ਨਾ ਹੋ ਕੇ ਨਹੀਂ ਹੋ ਜਾਂਦੇ ਬਲਕਿ ਉਹਨਾਂ ਦੀ ਸਥਿਤੀ ਦਾ ਪ੍ਰਵਾਹ ਸ਼ੁਰੂ ਤੋਂ ਚਲਿਆ ਆਉਂਦਾ ਹੈ।" "ਮਹਾਰਾਜ ! ਇਸ ਤਰ੍ਹਾਂ, ਅਜਿਹੇ ਕੋਈ ਸੰਸਕਾਰ ਨਹੀਂ ਜੋ ਨਾ ਹੋ ਕੇ ਪੈਦਾ ਹੋ ਜਾਂਦੇ ਹਨ। ਉਹ ਹੀ ਵਸਤੂ..... ਚਲਿਆ ਆਉਂਦਾ ਹੈ।"

4. ਕਿਰਪਾ ਕਰਕੇ ਫ਼ਿਰ ਵੀ ਉਦਾਹਰਣ ਦੇ ਕੇ ਸਮਝਾਉ।"

"ਜੇਕਰ ਵੀਣਾ ਦਾ ਪਾਤਰ, ਚਮੜਾ, ਖੋਖਲੀ ਲੱਕੜ, ਡੰਡਾ, ਗਲਾ, ਤਾਰ, ਜਾਂ ਧਨੁਖੀ ਅਕਾਰ ਕੁਝ ਵੀ ਨਾ ਹੋਵੇ ਅਤੇ ਕੋਈ ਵਜਾਉਣ ਵਾਲਾ ਆਦਮੀ ਵੀ ਨਾ ਹੋਵੇ ਤਾਂ ਕੀ ਕੋਈ ਆਵਾਜ਼ ਨਿਕਲੇਗੀ ?" "ਨਹੀਂ ਭੰਤੇ !"

"ਅਤੇ ਜੇਕਰ ਇਹ ਸਾਰੀਆਂ ਵਸਤੂਆਂ ਹੋਣ ਤਾਂ ?" "ਭੰਤੇ ! ਉਦੋਂ ਆਵਾਜ਼ ਨਿਕਲੇਗੀ।"

"ਮਹਾਰਾਜ ! ਇਸ ਤਰ੍ਹਾਂ, ਅਜਿਹੇ ਕੋਈ ਸੰਸਕਾਰ ਨਹੀਂ, ਜਿਹੜੇ ਨਾ ਹੋ ਕੇ ਪੈਦਾ ਹੋ ਜਾਂਦੇ ਹਨ। ਉਹ ਹੀ ਵਸਤੂਆਂ ਪੈਦਾ... ਤੋਂ ਚਲਿਆ ਆਉਂਦਾ ਹੈ।"

5. "ਕਿਰਪਾ ਕਰਕੇ ਹੋਰ ਕੋਈ ਉਦਾਹਰਣ ਦੇ ਕੇ ਸਮਝਾਉ।"

"ਮਹਾਰਾਜ ! ਜੇਕਰ ਅਰਣੀ (ਨੇਤਰਾ) ਨਾ ਹੋਵੇ, ਅਰਣੀ (ਨੇਤਰਾ) ਚਲਾਉਣ ਵਾਲਾ ਨਾ ਹੋਵੇ, ਰਿੜਕਣ ਦੀ ਰੱਸੀ ਨਾ ਹੋਵੇ, ਲੱਕੜ ਨਾ ਹੋਵੇ, ਚੀਥੜਾ ਨਾ ਹੋਵੇ ਅਤੇ ਅੱਗ ਪੈਦਾ ਕਰਨ ਵਾਲਾ ਕੋਈ ਆਦਮੀ ਵੀ ਨਾ ਹੋਵੇ - ਤਾਂ ਕੀ ਅੱਗ ਨਿਕਲੇਗੀ?" "ਨਹੀਂ ਭੰਤੇ ! ਅਤੇ ਜੇਕਰ ਇਹ ਸਾਰੀਆਂ ਵਸਤੂਆਂ ਹੋਣ ਤਾਂ ?"

"ਭੰਤੇ ! ਤਾਂ ਅੱਗ ਨਿਕਲੇਗੀ।" "ਮਹਾਰਾਜ ! ਇਸ ਤਰ੍ਹਾਂ, ਅਜਿਹਾ ਕੋਈ ਸੰਸਕਾਰ ਨਹੀਂ ਜਿਹੜਾ ਨਾ ਹੋ ਕੇ ਪੈਦਾ ਹੋ ਜਾਂਦਾ ਹੈ। ਉਹ ਵਸਤੂ ਪੈਦਾ..... ਚਲਿਆ ਆਉਂਦਾ ਹੈ।"

"ਕਿਰਪਾ ਕਰਕੇ ਫਿਰ ਕੋਈ ਹੋਰ ਉਦਾਹਰਣ ਦੇ ਕੇ ਸਮਝਾਉ।"

**6. ਵੇਦਗੁ ਪ੍ਰਸ਼ਨ**

6. ਰਾਜਾ ਬੋਲਿਆ "ਭੰਤੇ ! ਜਾਣਨ ਵਾਲਾ ਵੇਦਗੁ (ਗਿਆਤਾ) ਕੋਈ (ਆਤਮਾ) ਹੈ ਜਾਂ ਨਹੀਂ ?"

"ਮਹਾਰਾਜ ! ਇਹ ਜਾਣਨ ਵਾਲਾ ਕੌਣ ਹੈ ?"

"ਭੰਤੇ ! ਜਿਹੜਾ ਜੀਵ ਸਾਡੇ ਅੰਦਰ ਰਹਿ ਕੇ ਅੱਖ ਨਾਲ ਰੂਪ ਦੇਖਦਾ ਹੈ, ਕੰਨ ਨਾਲ ਸ਼ਬਦ ਸੁਣਦਾ ਹੈ, ਨੱਕ ਨਾਲ ਸੁਗੰਧ ਲੈਂਦਾ ਹੈ, ਜੀਭ ਨਾਲ ਸੁਆਦ ਲੈਂਦਾ ਹੈ, ਸਰੀਰ ਨਾਲ ਸਪਰਸ਼ ਮਹਿਸੂਸ ਕਰਦਾ ਹੈ ਅਤੇ ਮਨ ਨਾਲ ਧਰਮ ਨੂੰ ਜਾਣਦਾ ਹੈ। ਜਿਸ ਤਰ੍ਹਾਂ ਅਸੀਂ ਲੋਕ ਇਸ ਮਹਿਲ ਵਿੱਚ ਬੈਠ ਕੇ ਜਿਹੜੀ-ਜਿਹੜੀ ਖਿੜਕੀ ਵਿਚੋਂ - ਪੂਰਬ ਵਾਲੀ ਜਾਂ ਪੱਛਮ ਵਾਲੀ ਵਿਚੋਂ, ਦੱਖਣ ਵਾਲੀ ਵਿੱਚੋਂ ਜਾਂ ਉੱਤਰ ਵਾਲੀ ਵਿੱਚੋਂ ਦੇਖਣਾ ਚਾਹੁੰਦੇ ਹਾਂ ਤਾਂ ਦੇਖ ਸਕਦੇ ਹਾਂ। ਸਥੱਵਿਰ ਬੋਲੇ - "ਮਹਾਰਾਜ ! ਪੰਜ ਦਰਵਾਜੇ ਕਿਹੜੇ ਹਨ, ਉਨ੍ਹਾਂ ਬਾਰੇ ਦੱਸ ਰਿਹਾ ਹਾਂ, ਤੁਸੀਂ ਮਨੋਂ ਧਿਆਨ ਨਾਲ ਸੁਣਨਾ। ਜੇਕਰ ਜੀਵ ਇਸ ਸਰੀਰ ਵਿੱਚ ਰਹਿ ਕੇ ਅੱਖਾਂ ਨਾਲ ਰੂਪ ਦੇਖਦਾ ਹੈ, ਜਿਵੇਂ ਕਿ ਅਸੀਂ ਇਸ ਮਹਿਲ ਵਿੱਚ ਬੈਠੇ ਹੋਏ ਕਿਸੇ ਵੀ ਖਿੜਕੀ ਵਿਚੋਂ ਰੂਪ ਨੂੰ ਦੇਖ ਸਕਦੇ ਹਾਂ, ਪੂਰਬ ਦੀ ਖਿੜਕੀ ਵਿਚੋਂ ਵੀ, ਪੱਛਮ..., ਉੱਤਰ..., ਦੱਖਣ... ਦੀ ਖਿੜਕੀ ਵਿਚੋਂ ਵੀ ਰੂਪ ਨੂੰ ਦੇਖ ਸਕਦੇ ਹਾਂ; ਇਸ ਤਰ੍ਹਾਂ ਇਸ ਸਰੀਰ ਵਿੱਚ ਬੈਠੇ ਹੋਏ ਜੀਵ ਦੇ ਦੁਆਰਾ ਕੰਨ..., ਨੱਕ..., ਜੀਭ..., ਸਰੀਰ..., ਮਨ... ਤੋਂ ਵੀ ਰੂਪ ਨੂੰ ਹੀ ਦੇਖਣਾ ਚਾਹੀਦਾ ਹੈ। ਨੇਤਰਾਂ ਦੁਆਰਾ ਵੀ... ਨੱਕ... ਜੀਭ ... ਸਰੀਰ... ਮਨ ਦੁਆਰਾ ਵੀ... ਸ਼ਬਦ ਨੂੰ ਹੀ ਸੁਣਨਾ ਚਾਹੀਦਾ ਹੈ। ਇਸ ਤਰ੍ਹਾਂ ਨੇਤਰ... ਕੰਨ... ਜੀਭ... ਸਰੀਰ... ਮਨ ਦੇ ਦੁਆਰਾ ਵੀ ਗੰਧ ਨੂੰ ਗ੍ਰਹਿਣ ਕਰਨਾ ਚਾਹੀਦਾ ਹੈ। ਇਸ ਤਰ੍ਹਾਂ ਨੇਤਰਾਂ ਨਾਲ ਵੀ ਰਸ... ਕੰਨਾ ਤੋਂ ... ਜੀਭ ਤੋਂ ... ਸਰੀਰ ਤੇ... ਮਨ ਨਾਲ ਵੀ ਰਸ ਦਾ ਹੀ ਗ੍ਰਹਿਣ ਹੋਣਾ ਚਾਹੀਦਾ ਹੈ। ਇਸ ਤਰ੍ਹਾਂ ਨੇਤਰਾਂ ਨਾਲ ਵੀ... ਕੰਨਾ ਤੋਂ ਵੀ ... ਜੀਭ ਤੋਂ ਵੀ ... ਸਰੀਰ ਤੋਂ ਵੀ .... ਮਨ ਨਾਲ ਵੀ ਸਪਰਸ਼ ਹੀ ਗ੍ਰਹਿਣ ਹੋਣਾ ਚਾਹੀਦਾ ਹੈ ਅਤੇ ਇਸ ਤਰ੍ਹਾਂ ਨੇਤਰਾਂ ਦੁਆਰਾ ਵੀ... ਕੰਨਾ ਦੁਆਰਾ ਵੀ..... ਜੀਭ ਦੁਆਰਾ ਵੀ ... ਅਤੇ ਸਰੀਰ ਨਾਲ ਵੀ ਧਰਮ ਹੀ ਗ੍ਰਹਿਣ ਹੋਣਾ ਚਾਹੀਦਾ ਹੈ ?"

"ਭੰਤੇ ! ਅਜਿਹੀ ਗੱਲ ਨਹੀਂ ਹੈ।"

"ਮਹਾਰਾਜ ! ਤਾਂ ਫਿਰ ਤੁਹਾਡੇ ਪਹਿਲੇ ਕਹੇ ਹੋਏ ਨਾਲ ਪਿੱਛੇ ਦਾ ਅਤੇ ਪਿੱਛੇ ਕਹੇ ਹੋਏ ਨਾਲ ਅੱਗੇ ਦਾ ਮੇਲ ਨਹੀਂ ਖਾਂਦਾ।" "ਮਹਾਰਾਜ ! ਇਨ੍ਹਾਂ ਖਿੜਕੀਆਂ ਨੂੰ ਖੋਲ੍ਹ ਦੇਣ ਨਾਲ ਅਸੀਂ ਲੋਕ ਇੱਥੇ ਬੈਠੇ-ਬੈਠੇ ਖੁੱਲ੍ਹੇ ਅਕਾਸ਼ ਦੇ ਪਾਸੇ ਹੋ ਕੇ ਸਾਰੇ ਰੂਪਾਂ ਨੂੰ ਸਾਫ਼-ਸਾਫ਼ ਦੇਖ ਸਕਦੇ ਹਾਂ। ਇਸ ਤਰ੍ਹਾਂ, ਕੀ ਸਾਡੇ ਲੋਕਾਂ ਦੇ ਵਿੱਚ ਰਹਿਣ ਵਾਲਾ ਜੀਵ ਅੱਖਾਂ ਦੇ ਖੁੱਲ ਜਾਣ ਨਾਲ ਖੁਲੇ ਆਕਾਸ਼ ਵਲ ਹੋ ਕੇ ਸਾਰੇ ਰੂਪਾਂ ਨੂੰ ਸਾਫ਼ ਸਾਫ਼ ਦੇਖ ਸਕਦਾ ਹੈ - ਕੰਨ, ਨੱਕ, ਜੀਭ ਅਤੇ ਸਰੀਰ ਦੇ ਖੁੱਲ੍ਹ ਜਾਣ ਤੇ ਸ਼ਬਦਾਂ ਨੂੰ ਸਾਫ਼-ਸਾਫ਼ ਸੁਣ ਸਕਦਾ ਹੈ। ਗੰਧ (ਖੁਸ਼ਬੋ) ਨੂੰ ਸੁੰਘ ਸਕਦਾ ਹੈ, ਰਸਾਂ ਨੂੰ ਚਖ ਸਕਦਾ ਹੈ ਅਤੇ ਚੀਜਾਂ ਨੂੰ ਛੂਹ ਸਕਦਾ ਹੈ ?" "ਨਹੀਂ ਭੰਤੇ !"

"ਮਹਾਰਾਜ ! ਤਾਂ ਫਿਰ ਤੁਹਾਡੇ ਪਹਿਲਾਂ ਕਹੇ ਹੋਏ ਨਾਲ ਪਿੱਛੇ ਦਾ ਅਤੇ ਪਿੱਛੇ ਕਹੇ ਹੋਏ ਨਾਲ ਪਹਿਲੇ ਦਾ ਮੇਲ ਨਹੀਂ ਖਾਂਦਾ।"

"ਮਹਾਰਾਜ ! ਜੇਕਰ ਦਿੰਨ ਨਾਮਕ ਪੁਰਸ਼ (ਮੰਤਰੀ) ਇੱਥੋਂ ਬਾਹਰ ਜਾ ਕੇ ਦਰਵਾਜੇ ਤੇ ਖੜਾ ਹੋ ਜਾਵੇ ਤਾਂ ਕੀ ਤੁਸੀਂ ਇਸ ਗੱਲ ਨੂੰ ਨਹੀਂ ਜਾਣੋਗੇ ? "ਹਾਂ ਭੰਤੇ ਜਾਣ ਜਾਵਾਂਗਾ।"

"ਮਹਾਰਾਜ ! ਜੇ ਦਿੰਨ ਫਿਰ ਅੰਦਰ ਆਕੇ ਆਪ ਦੇ ਸਾਹਮਣੇ ਖੜਾ ਹੋ ਜਾਏ ਤਾਂ ਕੀ ਆਪ ਇਸ ਗੱਲ ਨੂੰ ਨਹੀਂ ਜਾਣੋਗੇ ?"

"ਹਾਂ, ਭੰਤੇ ਜਾਣ ਲਵਾਂਗਾ।"

"ਮਹਾਰਾਜ ! ਇਸੇ ਤਰ੍ਹਾਂ, ਸਾਡੇ ਲੋਕਾਂ ਦੇ ਅੰਦਰ ਰਹਿਣ ਵਾਲਾ ਜੀਵ ਜੀਭ ਨਾਲ ਬਾਹਰ ਦੇ ਰਸ ਨੂੰ ਜਾਣੇਗਾ - ਇਹ ਖੱਟਾ ਹੈ, ਨਮਕੀਨ ਹੈ, ਤਿੱਖਾ ਹੈ, ਕੌੜਾ ਹੈ, ਕਸੈਲਾ ਹੈ, ਜਾਂ ਮਿੱਠਾ ਹੈ ?" "ਹਾਂ ਭੰਤੇ ! ਜਾਣੇਗਾ।"

"ਤਾਂ ਕੀ ਉਹਨਾਂ ਰਸਾਂ ਦੇ ਅੰਦਰ ਚਲੇ ਜਾਣ ਤੇ ਉਹ ਜੀਵ ਉਹਨਾਂ ਦੀ ਖਟਾਸ, ਨਮਕੀਨ, ਤਿਖਾਪਨ, ਕੌੜਾਪਨ, ਕਸੈਲਾਪਨ ਜਾਂ ਮਿਠਾਸ, ਨੂੰ ਜਾਣੇਗੀ ?"

"ਨਹੀਂ ਭੰਤੇ ! ਨਹੀਂ ਅਨੁਭਵ ਕਰੇਗੀ।"

"ਮਹਾਰਾਜ ! ਤਾਂ ਫਿਰ ਤੁਹਾਡੇ ਪਹਿਲੇ ਕਹੇ ਹੋਏ ਨਾਲ ਪਿੱਛੇ ਦਾ ਅਤੇ ਪਿੱਛੇ ਕਹੇ ਹੋਏ ਨਾਲ ਪਹਿਲੇ ਦਾ ਮੇਲ ਨਹੀਂ ਖਾਂਦਾ।" "ਮਹਾਰਾਜ ! ਕੋਈ ਆਦਮੀ ਸੌ ਘੜੇ ਸ਼ਹਿਦ ਮੰਗਵਾ ਕੇ ਇੱਕ ਵੱਡਾ ਬਾਟਾ ਭਰਵਾ ਦੇਵੇ। ਫੇਰ, ਇੱਕ ਹੋਰ ਆਦਮੀ ਦਾ ਮੂੰਹ ਚੰਗੀ ਤਰ੍ਹਾਂ ਬੰਨ੍ਹਵਾ ਕੇ ਉਸ ਵਿੱਚ ਪੁਆ ਦੇਵੇ, ਤਾਂ ਤਸੀਂ ਦੱਸੋ, ਕੀ ਉਹ ਜਾਣ ਸਕੇਗਾ ਕਿ ਜਿਸ ਵਿੱਚ ਉਸ ਨੂੰ ਪਾਇਆ ਗਿਆ ਹੈ, ਸੋ ਮੀਠਾ ਹੈ ਜਾਂ ਨਹੀਂ ?" "ਭੰਤੇ ! ਨਹੀਂ ਜਾਣ ਸਕੇਗਾ।" "ਉਹ ਕਿਉਂ ?" "ਕਿਉਂਕਿ ਸ਼ਹਿਦ ਉਸ ਦੇ ਮੂੰਹ ਵਿੱਚ ਜਾਏਗਾ ਹੀ ਨਹੀਂ।"

"ਮਹਾਰਾਜ ! ਤਾਂ ਫਿਰ ਤੇ ਆਪ ਦੇ ਪਹਿਲੇ ਕਹੇ ਹੋਏ ਨਾਲ ਪਿੱਛੇ ਦਾ....... ।"

"ਭੰਤੇ ! ਤੁਹਾਡੇ ਵਰਗੇ ਵਿਦਵਾਨ ਦੇ ਨਾਲ ਮੈਂ ਕੀ ਬਹਿਸ ਕਰ ਸਕਦਾ ਹਾਂ। ਕਿਰਪਾ ਕਰਕੇ ਤੁਸੀਂ ਹੀ ਇਸ ਗੁੱਥੀ ਨੂੰ ਖੋਲੋ।"

ਫੇਰ ਸਥੱਵਿਰ ਨੇ ਰਾਜਾ ਮਿਲਿੰਦ ਨੂੰ ਅਭਿਧਰਮ ਦੀ ਕਥਾ ਦੇ ਅਨੁਸਾਰ ਸਭ ਕੁਝ ਇਉਂ ਸਮਝਾਇਆ-"ਮਹਾਰਾਜ ! ਨੇਤਰਾਂ ਅਤੇ ਰੂਪਾਂ ਦੇ ਹੋਣ ਨਾਲ ਨੇਤਰ ਵਿਗਿਆਨ ਉਤਪੰਨ ਹੁੰਦਾ ਹੈ ਇਸ ਦੇ ਉਤਪੰਨ ਹੋਣ ਦੇ ਨਾਲ ਹੀ ਸਪਰਸ਼, ਵੇਦਨਾ, ਸੰਗਿਆ, ਚੇਤਨਾ ਅਤੇ ਇਕਾਗਰਤਾ ਇੱਕ ਤੋਂ ਬਾਅਦ ਇੱਕ ਉਤਪੰਨ ਹੁੰਦੇ ਹਨ। ਇਸੇ ਤਰ੍ਹਾਂ ਦੂਜੀਆਂ ਕੰਨ ਆਦਿ ਇੰਦਰੀਆਂ ਦੇ ਨਾਲ ਵੀ ਇਸ ਤ੍ਰੀਏਕ (ਤਿਕੜੀ) ਨੂੰ ਸਮਝ ਲੈਣਾ ਚਾਹੀਦਾ ਹੈ। ਇਹ ਧਰਮ ਇੱਕ ਦੂਜੇ ਦੇ ਹੋਣ ਨਾਲ ਹੀ ਉਤਪੰਨ ਹੁੰਦਾ ਹੈ। ਕੋਈ ਜਾਨਣ ਵਾਲਾ (ਗਿਆਤਾ ਆਤਮਾ) ਨਹੀਂ ਹੈ।"

"ਭੰਤੇ ! ਤੁਸੀਂ ਠੀਕ ਸਮਝਾਇਆ ।"

**7. ਨੇਤਰ ਵਿਗਿਆਨ ਆਦਿ ਵਿਸ਼ੇ ਸੰਬੰਧੀ ਪ੍ਰਸ਼ਨ**

7. ਰਾਜਾ ਬੋਲੇ - "ਭੰਤੇ ! ਜਿੱਥੇ-ਜਿੱਥੇ ਨੇਤਰ ਵਿਗਿਆਨ ਉਤਪੰਨ ਹੁੰਦਾ ਹੈ ਉੱਥੇ ਕੀ ਮਨੋਵਿਗਿਆਨ ਵੀ ਉਤਪੰਨ ਹੁੰਦਾ ਹੈ ?

"ਹਾਂ ਮਹਾਰਾਜ ! ਉੱਥੇ ਮਨੋਵਿਗਿਆਨ ਵੀ ਉਤਪੰਨ ਹੁੰਦਾ ਹੈ ।" "ਭੰਤੇ ! ਪਹਿਲਾਂ ਕੌਣ ਉਤਪੰਨ ਹੁੰਦਾ ਹੈ, ਨੇਤਰ ਵਿਗਿਆਨ ਜਾਂ ਮਨੋਵਿਗਿਆਨ ?"

"ਮਹਾਰਾਜ ! ਪਹਿਲਾਂ ਨੇਤਰ ਵਿਗਿਆਨ ਅਤੇ ਬਾਅਦ ਵਿੱਚ ਮਨੋਵਿਗਿਆਨ ।" "ਭੰਤੇ ! ਕੀ ਨੇਤਰ ਵਿਗਿਆਨ ਮਨੋਵਿਗਿਆਨ ਨੂੰ ਆਗਿਆ ਦਿਦਾ ਹੈ ਕਿ ਜਿੱਥੇ ਮੈਂ ਉਤਪੰਨ ਹੋਵਾਂ ਉੱਥੇ ਤੂੰ ਵੀ ਹੋ," ਜਾਂ ਮਨੋਵਿਗਿਆਨ ਨੇਤਰ ਵਿਗਿਆਨ ਨੂੰ ਆਗਿਆ ਦਿੰਦਾ ਹੈ ਕਿ "ਜਿੱਥੇ-ਜਿੱਥੇ ਤੂੰ ਉਤਪੰਨ ਹੋਵੇਗਾ ਉੱਥੇ-ਉੱਥੇ ਮੈਂ ਵੀ ਹੋਵਾਂਗਾ ?"

"ਨਹੀਂ ਮਹਾਰਾਜ ! ਉਨ੍ਹਾਂ ਲੋਕਾਂ ਦੀ ਆਪਸ ਵਿੱਚ ਕੋਈ ਅਜਿਹੀ ਆਗਿਆ ਦਾ ਦੇਣਾ-ਲੈਣਾ ਨਹੀਂ ਹੁੰਦਾ । ਭੰਤੇ ! ਤਾਂ ਕੀ ਗੱਲ ਹੈ ਕਿ ਜਿੱਥੇ ਨੇਤਰ ਵਿਗਿਆਨ ਉਤਪੰਨ ਹੁੰਦਾ ਹੈ ਉੱਥੇ ਮਨੋਵਿਗਿਆਨ ਵੀ ਹੁੰਦਾ ਹੈ? "ਮਹਾਰਾਜ ! ਉਹਨਾਂ ਵਿੱਚ (ੳ) ਢਲਾਣ ਨਾਲ (ਅ) ਰਸਤਾ ਹੋਣ ਨਾਲ, (ੲ) ਸੁਭਾਅ ਹੋਣ ਨਾਲ, ਅਤੇ (ਸ) ਸਮਾਨ ਸੁਭਾਅ ਹੋਣ ਨਾਲ ।"

(ੳ) "ਭੰਤੇ ! ਢਲਾਣ ਹੋਣ ਨਾਲ ਕਿਵੇਂ ਜਿੱਥੇ ਨੇਤਰ ਵਿਗਿਆਨ ਹੁੰਦਾ ਹੈ, ਉੱਥੇ ਮਨੋਵਿਗਿਆਨ ਵੀ ਹੁੰਦਾ ਹੈ , ਕਿਰਪਾ ਕਰਕੇ ਉਪਮਾ ਦੇ ਕੇ ਸਮਝਾਓ ।"

"ਮਹਾਰਾਜ ! ਚੰਗਾ, ਦੱਸੋ ਕਿ ਮੀਂਹ ਪੈਣ ਤੇ ਪਾਣੀ ਕਿਹੜੇ ਪਾਸੇ ਜਾ ਕੇ ਵਹਿੰਦਾ ਹੈ ?" "ਭੰਤੇ ! ਜਿੱਧਰ ਦੀ ਜ਼ਮੀਨ ਨੀਵੀਂ ਹੈ ਉੱਧਰ ਹੀ ਪਾਣੀ ਵਹਿੰਦਾ ਹ ! ਫੇਰ ਕਿਸੇ ਦੂਜੇ ਦਿਨ ਪਾਣੀ ਵਰ੍ਹਨ ਤੇ ਕਿਸ ਪਾਸੇ ਵਹੇਗਾ ?" "ਭੰਤੇ ! ਉਸੇ ਪਾਸੇ ।" "ਭੰਤੇ ! ਕੀ ਪਹਿਲਾ ਪਾਣੀ ਦੂਜੇ ਪਾਣੀ ਨੂੰ ਆਗਿਆ ਦਿੰਦਾ ਹੈ ਕਿ ਜਿਸ ਪਾਸੇ ਮੈਂ ਵਹਾਂ ਉਸੇ ਪਾਸੇ ਤੂੰ ਵੀ ਵਹਿ ।" ਜਾਂ ਦੂਜਾ ਪਾਣੀ ਪਹਿਲੇ ਪਾਣੀ ਨੂੰ ਆਗਿਆ ਦਿੰਦਾ ਹੈ ਕਿ ਜਿਸ ਪਾਸੇ ਤੂੰ ਵਹੇਂਗਾ ਉਸੇ ਪਾਸੇ ਮੈਂ ਵੀ ਵਹਾਂਗਾ ?"

"ਨਹੀਂ ਭੰਤੇ ! ਉਹਨਾਂ ਵਿੱਚ ਕੋਈ ਅਜਿਹੀ ਗੱਲ ਨਹੀਂ ਹੁੰਦੀ । ਢਲਾਣ ਕਾਰਨ ਦੋਵੇਂ ਪਾਣੀ ਉਸੇ ਪਾਸੇ ਵਹਿੰਦੇ ਹਨ ।" "ਮਹਾਰਾਜ ! ਇਸੇ ਤਰ੍ਹਾਂ, ਨੀਵਾਨ ਹੋਣ ਨਾਲ ਜਿੱਥੇ-ਜਿੱਥੇ ਨੇਤਰ ਵਿਗਿਆਨ ਉਤਪੰਨ ਹੁੰਦਾ ਹੈ ਉੱਥੇ-ਉੱਥੇ ਮਨੋਵਿਗਿਆਨ ਵੀ ਹੁੰਦਾ ਹੈ । ਆਪਸ ਵਿੱਚ ਕਿਸੇ ਆਗਿਆ ਦਾ ਦੇਣਾ-ਲੈਣਾ ਨਹੀਂ ਹੁੰਦਾ ।"

(ਅ) ਰਸਤਾ ਹੋਣ ਨਾਲ ਕਿਵੇਂ ਜਿੱਥੇ-ਜਿੱਥੇ ਨੇਤਰ ਵਿਗਿਆਨ ਹੁੰਦਾ ਹੈ ਉੱਥੇ-ਉੱਥੇ ਮਨੋਵਿਗਿਆਨ ਵੀ ਹੁੰਦਾ ਹੈ ?

"ਕਿਰਪਾ ਕਰਕੇ ਉਪਮਾ ਦੇ ਕੇ ਸਮਝਾਓ ।"

"ਮਹਾਰਾਜ ! ਸੀਮਾ ਤੇ ਕਿਸੇ ਰਾਜੇ ਦਾ ਇੱਕ ਨਗਰ ਹੋਵੇ, ਜੋ ਮਜ਼ਬੂਤ ਦੀਵਾਰ ਨਾਲ ਘਿਰਿਆ ਹੋਵੇ ਅਤੇ ਜਿਸ ਦਾ ਫਾਟਕ ਵੀ ਬੜਾ ਮਜ਼ਬੂਤ ਹੋਵੇ । ਉਸ ਨਗਰ ਵਿੱਚ ਇੱਕ ਹੀ ਦਰਵਾਜਾ ਹੋਵੇ । ਹੁਣ, ਕੋਈ ਆਦਮੀ ਉਸ ਨਗਰ ਤੋਂ ਬਾਹਰ ਨਿਕਲਣਾ ਚਾਹੇ ਤਾਂ ਉਹ ਕਿਹੜੇ ਪਾਸਿਓਂ ਨਿਕਲੇਗਾ ?" "ਭੰਤੇ ! ਉਸੇ ਦਰਵਾਜੇ ਤੋਂ ਨਿਕਲੇਗਾ ।"

"ਫੇਰ, ਕੋਈ ਦੂਸਰਾ ਆਦਮੀ ਬਾਹਰ ਨਿਕਲਣਾ ਚਾਹੇ ਤਾਂ ਕਿਹੜੇ ਪਾਸੇ ਤੋਂ ਨਿਕਲੇਗਾ ?" "ਭੰਤੇ ! ਉਸੇ ਦਰਵਾਜੇ ਤੋਂ ।" "ਮਹਾਰਾਜ ! ਕੀ ਇੱਥੇ ਪਹਿਲਾ ਆਦਮੀ ਦੂਸਰੇ ਨੂੰ ਆਗਿਆ ਦਿੰਦਾ ਹੈ ਕਿ ਮੈਂ ਜਿਸ ਪਾਸੇ ਤੋਂ ਨਿਕਲਾਂ ਉੱਧਰੋਂ ਹੀ ਤੂੰ ਵੀ ਨਿਕਲੀਂ, ਜਾਂ ਦੂਜਾ ਆਦਮੀ ਪਹਿਲੇ ਨੂੰ ਆਗਿਆ ਦਿੰਦਾ ਹੈ ਕਿ, ਤੂੰ ਜਿੱਧਰੋਂ ਨਿਕਲੇਗਾ ਉੱਧਰੋਂ ਹੀ ਮੈਂ ਵੀ ਨਿਕਲਾਂਗਾ ?"

"ਨਹੀਂ ਭੰਤੇ ! ਉਹਨਾਂ ਲੋਕਾਂ ਵਿੱਚ ਅਜਿਹਾ ਕੋਈ ਸਮਝੌਤਾ ਨਹੀਂ ਹੁੰਦਾ । ਦਰਵਾਜੇ ਦੇ ਇੱਕ ਹੋਣ ਕਾਰਣ ਹੀ ਜਿੱਧਰੋਂ ਇੱਕ ਨਿਕਲਦਾ ਹੈ ਉੱਧਰੋਂ ਹੀ ਦੂਜਾ ਵੀ ਨਿਕਲਦਾ ਹੈ ।"

"ਮਹਾਰਾਜ ! ਇਸੇ ਤਰ੍ਹਾਂ, ਦਰਵਾਜਾ ਇੱਕ ਹੋਣ ਨਾਲ ਜਿੱਥੇ ਨੇਤਰ ਵਿਗਿਆਨ ਉਤਪੰਨ ਹੁੰਦਾ ਹੈ ਉੱਥੇ ਮਨੋਵਿਗਿਆਨ ਵੀ ਹੁੰਦਾ ਹੈ । ਉਹਨਾਂ ਦੀ ਆਪਸ ਵਿੱਚ ਕੋਈ ਗੱਲ ਨਹੀਂ ਹੁੰਦੀ..... ।"

(ੲ) "ਭੰਤੇ ਸੁਭਾਅ ਹੋਣ ਨਾਲ ਕਿਵੇਂ ਜਿੱਥੇ ਨੇਤਰ ਵਿਗਿਆਨ ਹੁੰਦਾ ਹੈ ਉੱਥੇ ਮਨੋਵਿਗਿਆਨ ਵੀ ਹੁੰਦਾ ਹੈ ?" "ਕਿਰਪਾ ਕਰਕੇ ਉਪਮਾ ਦੇ ਕੇ ਸਮਝਾਓ ।"

"ਮਹਾਰਾਜ ! ਅੱਗੇ ਇੱਕ ਬਲਦ ਗੱਡੀ ਗਈ ਹੋਵੇ, ਤਾਂ ਦੂਜੀ ਬਲਦ ਗੱਡੀ ਕਿਸ ਪਾਸੇ ਜਾਵੇਗੀ ?" "ਭੰਤੇ ! ਜਿਸ ਪਾਸੇ ਪਹਿਲੀ ਗੱਡੀ ਗਈ ਹੋਵੇ ਉਸੇ ਪਾਸੇ ਦੂਜੀ ਵੀ ਜਾਵੇਗੀ ।" "ਮਹਾਰਾਜ ! ਕੀ ਪਹਿਲੀ ਗੱਡੀ ਦੂਜੀ ਗੱਡੀ ਨੂੰ ਆਗਿਆ ਦਿੰਦੀ ਹੈ ... ਜਾਂ ਦੂਜੀ ਗੱਡੀ ਪਹਿਲੀ ਨੂੰ ਆਗਿਆ ਦਿੰਦੀ ਹੈ... ?" "ਨਹੀਂ ਭੰਤੇ ! ਉਹਨਾਂ ਵਿੱਚ ਕੋਈ ਅਜਿਹੀ ਗੱਲ ਨਹੀਂ ਹੁੰਦੀ । ਬਲਦਾਂ ਵਿੱਚ ਅਜਿਹੀ ਆਦਤ ਪੈ ਜਾਣ ਨਾਲ ਹੀ ਉਹ ਇੱਕ-ਦੂਜੇ ਦੇ ਪਿੱਛੇ-ਪਿੱਛੇ ਜਾਂਦੇ ਹਨ ।" "ਮਹਾਰਾਜ ! ਇਸੇ ਤਰ੍ਹਾਂ ਪਿੱਛੇ ਚੱਲਣ ਦੇ ਸੁਭਾਅ ਨਾਲ ਹੀ ਜਿੱਥੇ-ਜਿੱਥੇ ਨੇਤਰ-ਵਿਗਿਆਨ ਹੁੰਦਾ ਹੈ ਉੱਥੇ-ਉੱਥੇ ਮਨੋਵਿਗਿਆਨ ਵੀ ਉਤਪੰਨ ਹੁੰਦਾ ਹੈ । ਉਹਨਾਂ ਵਿੱਚ ਕੋਈ ਆਪਸੀ ਸਮਝੌਤਾ ਨਹੀਂ ਹੁੰਦਾ ਕਿ... ।"

(ਸ) "ਭੰਤੇ ! ਵਿਹਾਰ (ਸਮਾਨ ਸੁਭਾਅ) ਹੋਣ ਨਾਲ ਕਿਵੇਂ ਜਿੱਥੇ ਨੇਤਰ ਵਿਗਿਆਨ ਹੁੰਦਾ ਹੈ ਉੱਥੇ ਮਨੋਵਿਗਿਆਨ ਵੀ ਹੁੰਦਾ ਹੈ ? ਕਿਰਪਾ ਕਰਕੇ ਉਪਮਾ ਦੇ ਕੇ ਸਮਝਾਓ ।"

"ਮਹਾਰਾਜ ! ਮੁਦਰਾ, ਗਿਣਤੀ, ਸੰਖਿਆ ਅਤੇ ਲੇਖਾ ਆਦਿ ਸ਼ਿਲਪਾਂ ਵਿੱਚ ਨੌਂ-ਸਿਖੀਏ ਵਾਰ-ਵਾਰ ਭੁੱਲਾਂ ਕਰਦੇ ਹਨ । ਸਾਵਧਾਨੀ ਨਾਲ ਵਾਰ-ਵਾਰ ਵਿਹਾਰ (ਸਮਾਨ ਸੁਭਾਅ) ਕਰਨ ਤੇ ਹੀ ਉਸ ਦੀਆਂ ਭੁੱਲਾਂ ਜਾਂਦੀਆਂ ਹਨ । ਇਸੇ ਤਰ੍ਹਾਂ, ਵਿਹਾਰ (ਸਮਾਨ ਸੁਭਾਅ) ਨਾਲ ਜਿੱਥੇ-ਜਿੱਥੇ ਨੇਤਰ-ਵਿਗਿਆਨ ਉਤਪੰਨ ਹੁੰਦਾ ਹੈ ਉੱਥੇ-ਉੱਥੇ ਮਨੋਵਿਗਿਆਨ ਵੀ ਹੁੰਦਾ ਹੈ ।"

"ਇਸੇ ਤਰ੍ਹਾਂ ਦੂਸਰੇ ਕੰਨ ਆਦਿ ਇੰਦਰੀਆਂ ਦੇ ਵਿਗਿਆਨਾਂ ਦੇ ਨਾਲ ਮਨੋਵਿਗਿਆਨ ਉਤਪੰਨ ਹੁੰਦਾ ਰਹਿੰਦਾ ਹੈ ।"

"ਭੰਤੇ ! ਤੁਸੀਂ ਠੀਕ ਸਮਝਾਇਆ ।"

**8. ਸਪਰਸ਼ ਲੱਛਣ - ਪ੍ਰਸ਼ਨ**

8. ਰਾਜਾ ਬੋਲਿਆ - "ਭੰਤੇ ! ਜਿੱਥੇ ਮਨੋਵਿਗਿਆਨ ਉਤਪੰਨ ਹੁੰਦਾ ਹੈ ਉੱਥੇ ਕੀ ਸਪਰਸ਼ ਵੀ, ਵੇਦਨਾ ਵੀ ਹੁੰਦੀ ਹੈ ?" "ਹਾਂ ਮਹਾਰਾਜ ! ਜਿੱਥੇ ਮਨੋਵਿਗਿਆਨ ਹੁੰਦਾ ਹੈ ਉੱਥੇ ਸਪਰਸ਼ ਵੀ ਹੁੰਦਾ ਹੈ, ਵੇਦਨਾ, ਸੰਗਿਆ, ਚੇਤਨਾ ਵੀ ਹੁੰਦੀ ਹੈ, ਵਿਤਰਕ, ਵਿਚਾਰ ਵੀ ਹੁੰਦਾ ਹੈ। ਸਪਰਸ਼ ਤੋਂ ਹੋਣ ਵਾਲੇ ਸਾਰੇ ਧਰਮ ਉੱਥੇ ਹੁੰਦੇ ਹਨ।"

"ਭੰਤੇ ! ਸਪਰਸ਼ ਦੀ ਪਛਾਣ ਕੀ ਹੈ ?" "ਮਹਾਰਾਜ ! 'ਛੂਹਣਾ' ਸਪਰਸ਼ ਦੀ ਪਛਾਣ ਹੈ।"

"ਕਿਰਪਾ ਕਰਕੇ ਉਪਮਾ ਦੇ ਕੇ ਸਮਝਾਓ।"

"ਮਹਾਰਾਜ ! ਦੋ ਭੇਡਾਂ ਟਕਰਾਉਣ। ਉਹਨਾਂ ਵਿੱਚ ਇੱਕ ਭੇਡ ਨੂੰ ਤਾਂ ਨੇਤਰ ਸਮਝਣਾ ਚਾਹੀਦਾ ਹੈ, ਅਤੇ ਦੂਜੀ ਨੂੰ ਰੂਪ। ਜਿਹੜਾ ਉਹਨਾਂ ਦੋਹਾਂ ਦਾ ਟਕਰਾਉਣਾ ਹੈ ਉਸ ਨੂੰ ਸਪਰਸ਼ ਸਮਝਣਾ ਚਾਹੀਦਾ ਹੈ।"

2. "ਕਿਰਪਾ ਕਰਕੇ ਹੋਰ ਉਪਮਾ ਦੇ ਕੇ ਸਮਝਾਓ।"

"ਮਹਾਰਾਜ ! ਕੋਈ ਦੋ ਹੱਥਾਂ ਨਾਲ ਤਾੜੀ ਵਜਾਵੇ। ਉਹਨਾਂ ਵਿਚੋਂ ਇੱਕ ਹੱਥ ਨੂੰ ਤਾਂ ਨੇਤਰ ਅਤੇ ਦੂਜੇ ਨੂੰ ਰੂਪ ਸਮਝਣਾ ਚਾਹੀਦਾ ਹੈ। ਜੋ ਦੋਹਾਂ ਹੱਥਾਂ ਦਾ ਮਿਲਣਾ ਹੈ ਉਸ ਨੂੰ ਸਪਰਸ਼ ਸਮਝਣਾ ਚਾਹੀਦਾ ਹੈ।"

3. "ਕਿਰਪਾ ਕਰਕੇ ਕੋਈ ਹੋਰ ਉਪਮਾ ਦੇ ਕੇ ਸਮਝਾਓ।"

"ਮਹਾਰਾਜ ! ਕੋਈ ਝਾਂਜ ਵਜਾਵੇ। ਉਸ ਵਿੱਚ ਇੱਕ ਝਾਂਜ ਨੂੰ ਤਾਂ ਨੇਤਰ ਅਤੇ ਦੂਸਰੇ ਨੂੰ ਰੂਪ ਸਮਝਣਾ ਚਾਹੀਦਾ ਹੈ। ਜੋ ਇਨਾ ਦੋਹਾਂ ਦਾ ਆ ਕੇ ਮਿਲਣਾ ਹੈ ਉਸ ਨੂੰ ਸਪਰਸ਼ ਸਮਝਣਾ ਚਾਹੀਦਾ ਹੈ।"

"ਭੰਤੇ ! ਆਪ ਨੇ ਠੀਕ ਕਿਹਾ।"

**9. ਵੇਦਨਾ ਲੱਛਣ-ਪ੍ਰਸ਼ਨ**

9. "ਭੰਤੇ ਨਾਗਸੇਨ। 'ਵੇਦਨਾ' ਦੀ ਕੀ ਪਛਾਣ ਹੈ ?" "ਮਹਾਰਾਜ ! 'ਅਨੁਭਵ ਕਰਨਾ' ਵੇਦਨਾ ਦੀ ਪਛਾਣ ਹੈ।"

"ਕਿਰਪਾ ਕਰਕੇ ਉਪਮਾ ਦੇ ਕੇ ਸਮਝਾਓ।"

"ਮਹਾਰਾਜ ! ਕੋਈ ਆਦਮੀ ਰਾਜੇ ਦੀ ਸੇਵਾ ਕਰੇ। ਰਾਜਾ ਉਸ ਤੋਂ ਖੁਸ਼ ਹੋਵੇ, ਉਸ ਨੂੰ ਕੋਈ ਵੱਡਾ ਪਦਵੀ ਦੇ ਦੇਵੇ। ਉਹ ਉਸ ਪਦਵੀ ਨੂੰ ਪਾ ਕੇ ਸਾਰੇ ਐਸ਼ੋ-ਆਰਾਮ ਕਰਦੇ ਹੋਏ ਬੜੇ ਚੈਨ ਨਾਲ ਰਹੇ। ਹੁਣ ਉਸ ਦੇ ਮਨ ਵਿੱਚ ਅਜਿਹਾ ਹੋਵੇ - "ਮੈਂ ਪਹਿਲਾਂ ਰਾਜੇ ਦੀ ਸੇਵਾ ਕੀਤੀ, ਇਸੇ ਕਾਰਨ ਰਾਜੇ ਨੇ ਮੈਨੂੰ ਇਹ ਪਦਵੀ ਦੇ ਦਿੱਤੀ ਹੈ। ਉਸੇ ਸਮੇਂ ਤੋਂ ਮੈਂ ਇਹ ਐਸ਼ੋ ਆਰਾਮ ਦਾ ਅਨੁਭਵ ਕਰ ਰਿਹਾ ਹਾਂ।" "ਮਹਾਰਾਜ ! ਜਾਂ ਕੋਈ ਆਦਮੀ ਪੁੰਨ-ਕਰਮ ਕਰਕੇ ਮਰਨ ਦੇ ਬਾਅਦ ਸਵਰਗ ਲੋਕ ਵਿੱਚ ਉਤਪੰਨ ਹੋ ਚਗੀ ਗਤੀ ਨੂੰ ਪ੍ਰਾਪਤ ਹੋਵੇ। ਉਹ ਉੱਥੇ ਪੰਜ ਦਿਵਯ ਕਾਮਗੁਣਾਂ ਦਾ ਉਪਭੋਗ ਕਰੇ। ਉਸ ਦੇ ਮਨ ਵਿੱਚ ਅਜਿਹਾ ਹੋਵੇ - "ਮੈਂ ਪਹਿਲਾਂ ਪੁੰਨ ਕਰਮ ਕੀਤੇ। ਉਸੇ ਨਾਲ ਮੈਂ ਇਹਨਾਂ ਪੰਜ ਦਿਵਯ ਕਾਮਗੁਣਾਂ ਦਾ ਅਨੁਭਵ ਕਰ ਰਿਹਾ ਹਾਂ।" "ਮਹਾਰਾਜ ! ਇਸੇ ਤਰ੍ਹਾਂ 'ਅਨੁਭਵ ਹੋਣਾ' 'ਅਨੁਭਵ ਕਰਨਾ' ਵੇਦਨਾ ਦੀ ਪਛਾਣ ਹੈ।" "ਭੰਤੇ ! ਤੁਸੀਂ ਠੀਕ ਕਿਹਾ।"

**10. ਸੰਗਿਆ ਲੱਛਣ-ਪ੍ਰਸ਼ਨ**

10. "ਭੰਤੇ ! ਸੰਗਿਆ ਦਾ ਕੀ ਲੱਛਣ ਹੈ ?" "ਮਹਾਰਾਜ ! ਪਛਾਣਨਾ ਸੰਗਿਆ ਦਾ ਲੱਛਣ ਹੈ।" "ਕੀ ਪਛਾਣਨਾ ?" "ਨੀਲੇ, ਪੀਲੇ, ਲਾਲ, ਚਿੱਟੇ ਅਤੇ ਮਜੀਠੇ ਆਦਿ ਰੰਗਾਂ ਨੂੰ ਪਛਾਣਨਾ। ਮਹਾਰਾਜ ! ਇਸ ਤਰ੍ਹਾਂ, 'ਪਛਾਣਨਾ' ਸੰਗਿਆ ਦਾ ਲੱਛਣ ਹੈ।"

"ਕਿਰਪਾ ਕਰਕੇ ਉਪਮਾ ਦੇ ਕੇ ਸਮਝਾਓ।"

"ਮਹਾਰਾਜ ! ਰਾਜੇ ਦਾ ਭੰਡਾਰੀ ਭੰਡਾਰ ਵਿੱਚ ਜਾ ਕੇ ਨੀਲੀ, ਪੀਲੀ, ਲਾਲ, ਚਿੱਟੀ, ਮਜੀਠ ਸਾਰੇ ਰੰਗਾਂ ਦੀਆਂ ਰਾਜੇ ਦੇ ਭੋਗ ਦੀਆਂ ਚੀਜ਼ਾਂ ਨੂੰ ਦੇਖਕੇ ਉਹਨਾਂ ਨੂੰ ਪਛਾਣਦਾ ਹੈ ਅਤੇ ਜਾਣਦਾ ਹੈ। ਮਹਾਰਾਜ ! ਇਸੇ ਤਰ੍ਹਾਂ, 'ਪਛਾਣਨਾ' ਸੰਗਿਆ ਦੀ ਪਛਾਣ ਹੈ।"

"ਭੰਤੇ ! ਤੁਸੀਂ ਬਹੁਤ ਠੀਕ ਕਿਹਾ।"

**11. ਚੇਤਨਾ ਲੱਛਣ-ਪ੍ਰਸ਼ਨ**

11. "ਭਤੇ ਨਾਗਸੇਨ ! ਚੇਤਨਾ ਦੀ ਕੀ ਪਛਾਣ ਹੈ ?" "ਮਹਾਰਾਜ ! 'ਸਮਝਣਾ' ਅਤੇ 'ਤਿਆਰ ਹੋਣਾ' ਚੇਤਨਾ ਦੀ ਪਛਾਣ ਹੈ।"

"ਕਿਰਪਾ ਕਰਕੇ ਉਪਮਾ ਦੇ ਕੇ ਸਮਝਾਓ।"

"ਮਹਾਰਾਜ ! ਕੋਈ ਆਦਮੀ ਜ਼ਹਿਰ ਤਿਆਰ ਕਰਕੇ ਆਪ ਪੀ ਲਏ ਅਤੇ ਦੂਜਿਆਂ ਨੂੰ ਵੀ ਪਿਲਾ ਦੇਵੇ। ਉਹ ਆਪ ਵੀ ਦੁੱਖ ਭੋਗੇ ਅਤੇ ਦੂਜਿਆਂ ਨੂੰ ਵੀ ਦੁੱਖ ਦੇਵੇ।"

"ਮਹਾਰਾਜ ! ਇਸ ਤਰ੍ਹਾਂ ਕੋਈ ਆਦਮੀ ਪਾਪ ਕਰਮਾਂ ਦੀ ਚੇਤਨਾ ਕਰਕੇ ਮਰਨ ਦੇ ਬਾਅਦ ਨਰਕ ਵਿੱਚ ਜਾ ਦੁਰਗਤਿ ਨੂੰ ਪ੍ਰਾਪਤ ਹੁੰਦਾ ਹੈ। ਜੋ ਉਸ ਦੇ ਸਿਖਾਏ ਹੁੰਦੇ ਹਨ ਉਹ ਵੀ ਦੁਰਗਤਿ ਨੂੰ ਪ੍ਰਾਪਤ ਹੁੰਦੇ ਹਨ।" ਜਾਂ "ਮਹਾਰਾਜ ! ਜਿਵੇਂ ਕੋਈ ਆਦਮੀ ਘਿਉ, ਮੱਖਣ, ਤੇਲ, ਸ਼ਹਿਦ ਅਤੇ ਸ਼ੱਕਰ ਨੂੰ ਇਕੱਠਾ ਤਿਆਰ ਕਰਕੇ ਆਪ ਪੀ ਲਵੇ ਅਤੇ ਦੂਜਿਆਂ ਨੂੰ ਵੀ ਪਿਲਾ ਦੇਵੇ। ਉਹ ਆਪ ਵੀ ਸੁਖੀ ਹੋਵੇ ਅਤੇ ਦੂਜੇ ਵੀ ਸੁਖੀ ਹੋਣ।"

"ਮਹਾਰਾਜ ! ਇਸ ਤਰ੍ਹਾਂ, ਕੋਈ ਪੁੰਨ ਕਰਮਾਂ ਦੀ ਚੇਤਨਾ ਕਰਕੇ ਮਰਨ ਦੇ ਬਾਅਦ ਸਵਰਗਲੋਕ ਵਿੱਚ ਉਤਪੰਨ ਹੋ ਸਦਗਤਿ ਨੂੰ ਪ੍ਰਾਪਤ ਹੁੰਦੇ ਹਨ। ਜੋ ਉਹਨਾਂ ਦੇ ਸਿਖਾਏ ਹਨ ਉਹ ਵੀ ਸਦਗਤਿ ਨੂੰ ਪ੍ਰਾਪਤ ਹੁੰਦੇ ਹਨ।"

"ਇਸੇ ਤਰ੍ਹਾਂ, ਮਹਾਰਾਜ ! 'ਸਮਝਣਾ' ਅਤ 'ਤਿਆਰ ਹੋਣਾ' ਚੇਤਨਾ ਦੀ ਪਛਾਣ ਹੈ।"

"ਭੰਤੇ ! ਆਪ ਨੇ ਠੀਕ ਕਿਹਾ।"

**12. ਵਿਗਿਆਨ ਲੱਛਣ-ਪ੍ਰਸ਼ਨ**

2. "ਭੰਤੇ ! ਵਿਗਿਆਨ ਕਿਸ ਨੂੰ ਕਹਿੰਦੇ ਹਨ ?" "ਮਹਾਰਾਜ ! 'ਜਾਣ-ਲੈਣਾ' ਵਿਗਿਆਨ ਦੀ ਪਛਾਣ ਹੈ।"

"ਕਿਰਪਾ ਕਰਕੇ ਉਪਮਾ ਦੇ ਕੇ ਸਮਝਾਓ।"

"ਮਹਾਰਾਜ ! ਨਗਰ ਦਾ ਰਖਵਾਲਾ ਨਗਰ ਦੇ ਵਿਚਕਾਰ ਕਿਸੇ ਚੌਰਾਹੇ ਤੇ ਬੈਠ ਚਾਰੇ ਦਿਸ਼ਾਵਾਂ ਤੋਂ ਆਉਣ ਵਾਲੇ ਪੁਰਸ਼ਾਂ ਨੂੰ ਦੇਖੇ। ਇਸੇ ਤਰ੍ਹਾਂ, ਪੁਰਸ਼ ਜਿਸ ਰੂਪ ਨੂੰ ਅੱਖ ਨਾਲ ਦੇਖਦਾ ਹੈ ਉਸ ਨੂੰ ਵਿਗਿਆਨ ਨਾਲ ਜਾਣ ਲੈਂਦਾ ਹੈ, ਜਿਸ ਸ਼ਬਦ ਨੂੰ ਕੰਨ ਨਾਲ ਸੁਣਦਾ ਹੈ ..... ਜਿਸ ਗੰਧ ਨੂੰ ਨੱਕ ਨਾਲ ਸੁੰਘਦਾ ਹੈ...... ਜਿਸ ਰਸ ਨੂੰ ਜੀਭ ਨਾਲ ਚੱਖਦਾ ਹੈ....... ਜਿਸ ਦ੍ਰਵ ਨੂੰ ਸ਼ਰੀਰ ਨਾਲ ਸਪਰਸ਼ ਕਰਦਾ ਹੈ...... ਜਿਨ੍ਹਾਂ ਧਰਮਾਂ ਨੂੰ ਮਨ ਨਾਲ ਅਨੁਭਵ ਕਰਦਾ ਹੈ ਉਹਨਾਂ ਨੂੰ ਵੀ ਵਿਗਿਆਨ ਨਾਲ ਜਾਣ ਲੈਂਦਾ ਹੈ। ਮਹਾਰਾਜ ! ਇਸ ਤਰ੍ਹਾਂ 'ਜਾਣ ਲੈਣਾ' ਵਿਗਿਆਨ ਦਾ ਲੱਛਣ ਹੈ।"

"ਭੰਤੇ ! ਤੁਸੀਂ ਠੀਕ ਕਿਹਾ।"

**13. ਵਿਤਰਕ-ਲੱਛਣ-ਪ੍ਰਸ਼ਨ**

13. "ਭੰਤੇ ! ਵਿਤਰਕ ਦਾ ਕੀ ਲੱਛਣ ਹੈ ?"

"ਮਹਾਰਾਜ ! ਕਿਸੇ ਕੰਮ ਵਿੱਚ ਆਪਣੇ ਆਪ ਨੂੰ ਲਗਾ ਦੇਣਾ ਵਿਤਰਕ ਹੈ।"

"ਕਿਰਪਾ ਕਰਕੇ ਉਪਮਾ ਦੇ ਕੇ ਸਮਝਾਓ।"

"ਮਹਾਰਾਜ ! ਜਿਵੇਂ ਤਰਖਾਣ ਚੰਗੀ ਤਰ੍ਹਾਂ ਤਿਆਰ ਕੀਤੇ ਹੋਏ ਲੱਕੜ ਦੇ ਟੁਕੜਿਆਂ ਨੂੰ ਜੋੜ ਵਿੱਚ ਲਗਾ ਦਿੰਦਾ ਹੈ, ਉਸ ਪ੍ਰਕਾਰ ਹੀ 'ਕਿਸੇ ਕੰਮ ਵਿੱਚ ਆਪਣੇ ਆਪ ਨੂੰ ਲਗਾ ਦੇਣਾ' ਵਿਤਰਕ ਦਾ ਲੱਛਣ ਹੈ।"

"ਭੰਤੇ ! ਤੁਸੀਂ ਠੀਕ ਕਿਹਾ।"

**14. ਵਿਚਾਰ ਲੱਛਣ-ਪ੍ਰਸ਼ਨ**

"ਭੰਤੇ ਨਾਗਸੇਨ ! ਵਿਚਾਰ ਦਾ ਕੀ ਲੱਛਣ ਹੈ ? ਮਹਾਰਾਜ ! ਵਿਤਰਕ ਦਾ ਵਿਸ਼ਲੇਸ਼ਣ ਹੀ 'ਵਿਚਾਰ' ਹੈ।"

"ਕਿਰਪਾ ਕਰਕੇ ਉਪਮਾ ਦੇ ਕੇ ਸਮਝਾਓ।"

"ਮਹਾਰਾਜ ! ਕਾਂਸੀ ਦੀ ਥਾਲੀ ਤੇ ਸੱਟ ਮਾਰਨ ਨਾਲ ਆਵਾਜ਼ ਨਿਕਲਦੀ ਹੈ। ਇੱਥੇ ਜਿਸ ਤਰ੍ਹਾਂ ਸੱਟ ਮਾਰਨਾ ਹੈ ਉਸ ਨੂੰ ਵਿਤਰਕ ਅਤੇ ਜੋ ਆਵਾਜ਼ ਦਾ ਨਿਕਲਣਾ ਹੈ ਉਸ ਨੂੰ ਵਿਚਾਰ ਸਮਝਣਾ ਚਾਹੀਦਾ ਹੈ।"

"ਭੰਤੇ ! ਤੁਸੀਂ ਠੀਕ ਕਿਹਾ।"

(ਇਸ ਵਰਗ ਵਿੱਚ 14 ਪ੍ਰਸ਼ਨ ਹਨ) ਤੀਜਾ ਵਿਚਾਰ ਵਰਗ ਸਮਾਪਤ ।।

**4. ਨਿਰਵਾਣ ਵਰਗ**

**1. ਸਪਰਸ਼ ਆਦਿ ਪ੍ਰਸ਼ਨ**

1. ਰਾਜਾ ਬੋਲਿਆ - "ਭੰਤੇ ! ਇਹਨਾਂ ਸਪਰਸ਼ ਆਦਿ ਧਰਮਾਂ ਦੇ ਮਿਲ ਜਾਣ ਨਾਲ ਕੀ ਉਹਨਾਂ ਨੂੰ ਵੱਖ-ਵੱਖ ਵੰਡ ਕੇ ਦਿਖਾਇਆ ਜਾ ਸਕਦਾ ਹੈ -

'ਇਹ ਸਪਰਸ਼ (ਛੂਹਣਾ) ਹੈ, ਇਹ ਵੇਦਨਾ ਹੈ, ਇਹ ਸੰਗਿਆ ਹੈ, ਇਹ ਚੇਤਨਾ ਹੈ, ਇਹ ਵਿਗਿਆਨ ਹੈ, ਇਹ ਵਿਤਰਕ ਹੈ, ਇਹ ਵਿਚਾਰ ਹੈ ?" "ਮਹਾਰਾਜ ! ਇਸ ਤਰ੍ਹਾਂ ਨਹੀਂ ਦਿਖਾਇਆ ਜਾ ਸਕਦਾ।"

"ਕਿਰਪਾ ਕਰਕੇ ਉਪਮਾ ਦੇ ਕੇ ਸਮਝਾਓ।"

"ਮਹਾਰਾਜ ! ਜਿਵੇਂ ਰਾਜੇ ਦਾ ਰਸੋਈਆ ਭੋਜਨ ਜਾਂ ਵਿਅੰਜਨ ਤਿਆਰ ਕਰੇ। ਉਹ ਉਸ ਵਿੱਚ ਦਹੀਂ, ਨਮਕ, ਅਦਰਕ, ਜ਼ੀਰਾ, ਮਿਰਚ ਆਦਿ ਅਨੇਕ ਮਸਾਲੇ ਪਾਵੇ। ਫੇਰ ਰਾਜਾ ਉਸ ਨੂੰ ਕਹੇ- ਦਹੀਂ ਦਾ ਸੁਆਦ ਅਲੱਗ ਕਰ ਦੇਵੋ, ਨਮਕ, ਅਦਰਕ, ਜ਼ੀਰੇ, ਮਿਰਚ ਦਾ ਅਤੇ ਇਸ ਵਿੱਚ ਪਾਈਆਂ ਦੂਜੀਆਂ ਚੀਜ਼ਾਂ ਦਾ ਸੁਆਦ ਵੱਖ-ਵੱਖ ਕੱਢ ਦਿਉ। ਮਹਾਰਾਜ ! ਤਾਂ ਉਹਨਾਂ ਚੀਜ਼ਾਂ ਦੇ ਇਕ ਦੂਜੇ ਨਾਲ ਮਿਲ ਜਾਣ ਤੋਂ ਬਾਅਦ ਕੀ ਉਹਨਾਂ ਨੂੰ ਵੱਖ-ਵੱਖ ਕੱਢ ਕੇ ਦਿਖਾਇਆ ਜਾ ਸਕਦਾ ਹੈ - ਇਹ ਖੱਟਾ ਹੈ, ਇਹ ਨਮਕੀਨ ਹੈ, ਇਹ ਤਿੱਖਾ ਹੈ, ਇਹ ਕੌੜਾ ਹੈ, ਇਹ ਕਸੈਲਾ (ਬੇ-ਸੁਆਦ) ਜਾਂ ਇਹ ਮਿੱਠਾ ਹੈ ?"

"ਨਹੀਂ ਭੰਤੇ ! ਤਾਂ ਵੀ, ਸਾਰੇ ਸੁਆਦ ਉਸ ਵਿੱਚ ਆਪਣੀ-ਆਪਣੀ ਤਰ੍ਹਾਂ ਨਾਲ ਮੌਜੂਦ ਰਹਿਣਗੇ। ਮਹਾਰਾਜ ! ਇਸੇ ਤਰ੍ਹਾਂ ਇਹਨਾਂ ਧਰਮਾਂ ਦੇ ਇਕ-ਦੂਜੇ ਨਾਲ ਮਿਲ ਜਾਣ ਤੋਂ ਬਾਅਦ ਉਹਨਾਂ ਨੂੰ ਅਲੱਗ-ਅਲੱਗ ਕੱਢ ਕੇ ਨਹੀਂ ਦਿਖਾਇਆ ਜਾ ਸਕਦਾ - ਇਹ ਸਪਰਸ਼ ਹੈ, ਇਹ ਵੇਦਨਾ ਹੈ, ਇਹ ਸੰਗਿਆ ਹੈ, ਇਹ ਚੇਤਨਾ ਹੈ, ਇਹ ਵਿਗਿਆਨ ਹੈ, ਇਹ ਵਿਤਰਕ ਹੈ, ਜਾਂ ਇਹ ਵਿਚਾਰ ਹੈ। ਫੇਰ ਵੀ ਇਹ ਸਾਰੇ ਧਰਮ ਆਪਣੇ-ਆਪਣੇ ਰੂਪ ਵਿੱਚ ਉੱਥੇ ਰਹਿੰਦੇ ਹੀ ਹਨ।"

"ਭੰਤੇ ! ਠੀਕ ਹੈ।"

**2. ਨਾਗਸੇਨ-ਪ੍ਰਸ਼ਨ**

2. ਸਥੱਵਿਰ ਬੋਲੇ - "ਮਹਾਰਾਜ ! ਕੀ ਨਮਕ ਅੱਖ ਨਾਲ ਦੇਖ ਕੇ ਪਛਾਣਿਆ ਜਾ ਸਕਦਾ ਹੈ ?" "ਹਾਂ ਭੰਤੇ ! ਪਛਾਣਿਆ ਜਾ ਸਕਦਾ ਹੈ ।" "ਮਹਾਰਾਜ ! ਜ਼ਰਾ ਸੋਚ ਕੇ ਉੱਤਰ ਦਿਓ । ਕੀ ਤੁਸੀਂ ਠੀਕ ਕਹਿ ਰਹੇ ਹੋ ?"

"ਭੰਤੇ ! ਕੀ ਜੀਭ ਨਾਲ ਪਛਾਣਿਆ ਜਾਣਾ ਚਾਹੀਦਾ ਹੈ ?" "ਹਾਂ, ਮਹਾਰਾਜ ! ਜੀਭ ਨਾਲ ਪਛਾਣਿਆ ਜਾਣਾ ਚਾਹੀਦਾ ਹੈ ।" "ਭੰਤੇ ! ਕੀ ਸਭ ਤਰ੍ਹਾਂ ਦੇ ਨਮਕ ਜੀਭ ਨਾਲ ਹੀ ਪਛਾਣੇ ਜਾਂਦੇ ਹਨ ?" "ਹਾਂ ਮਹਾਰਾਜ ਸਭ ਤਰ੍ਹਾਂ ਦੇ ਨਮਕ ਜੀਭ ਨਾਲ ਹੀ ਪਛਾਣੇ ਜਾਂਦੇ ਹਨ ।"

"ਭੰਤੇ ! ਜੇ ਇਹ ਗੱਲ ਹੈ ਤਾਂ ਉਸ ਨੂੰ ਬਲਦ ਗੱਡੀਆਂ ਤੇ ਲੱਦ ਕੇ ਕਿਉਂ ਲਿਆਉਂਦੇ ਹਨ ? ਸਿਰਫ ਨਮਕ ਹੀ ਨਹੀਂ ਲਿਆਉਣਾ ਚਾਹੀਦਾ ?" "ਮਹਾਰਾਜ ! ਸਿਰਫ ਨਮਕ ਲਿਆਉਣਾ ਸੰਭਵ ਨਹੀਂ ਹੈ । ਨਮਕੀਨ ਅਤੇ ਭਾਰ ਦੋਵੇਂ ਧਰਮ ਇਕ ਦੂਜੇ ਨਾਲ ਅਜਿਹੇ ਮਿਲੇ ਹੋਏ ਹਨ ਕਿ ਅਲੱਗ ਨਹੀਂ ਕੀਤੇ ਜਾ ਸਕਦੇ ।" "ਮਹਾਰਾਜ ! ਨਮਕ ਤੱਕੜੀ ਨਾਲ ਤੋਲਿਆ ਜਾ ਸਕਦਾ ਹੈ ?" "ਹਾਂ ਭੰਤੇ ! ਤੋਲਿਆ ਜਾ ਸਕਦਾ ਹੈ ।" "ਨਹੀਂ ਮਹਾਰਾਜ ! ਨਮਕ ਤੱਕੜੀ ਤੇ ਨਹੀਂ ਤੋਲਿਆ ਜਾ ਸਕਦਾ; ਸਿਰਫ਼ ਉਸ ਦਾ ਭਾਰ ਤੋਲਿਆ ਜਾਂਦਾ ਹੈ ।"

"ਹਾਂ ਭੰਤੇ ! ਠੀਕ ਹੈ ।"

ਨਾਗਸੇਨ ਅਤੇ ਮਿਲਿੰਦ ਰਾਜਾ ਦੇ ਮਹਾਂਪ੍ਰਸ਼ਨ ਸਮਾਪਤ ॥

## ਅਧਿਆਇ - 3

### (ਅ) ਵਿਮਤਿਛੇਦਨ-ਪ੍ਰਸ਼ਨ

### 3. ਪੰਜ ਆਇਤਨ ਕਰਮ ਉਤਪਤੀ ਪ੍ਰਸ਼ਨ

3. ਰਾਜਾ ਬੋਲਿਆ-"ਭੰਤੇ ! ਜੋ ਇਹ ਪੰਜ ਆਇਤਨ (ਅੱਖ, ਕੰਨ, ਨੱਕ, ਜੀਭ ਅਤੇ ਚਮੜੀ) ਹਨ, ਕੀ ਇਹ ਅਨੇਕ ਕਰਮਾਂ ਦੇ ਫਲ ਨਾਲ ਹੋਏ ਹਨ ਜਾਂ ਇਕ ਕਰਮ ਦੇ ਫਲ ਨਾਲ ? ਮਹਾਰਾਜ ! "ਅਨੇਕ ਕਰਮਾਂ ਦੇ ਫਲ ਨਾਲ, ਇੱਕ ਕਰਮ ਦੇ ਫਲ ਨਾਲ ਨਹੀਂ ।"

"ਕਿਰਪਾ ਕਰਕੇ ਉਦਾਹਰਣ ਦੇ ਕੇ ਸਮਝਾਓ ।"

"ਮਹਾਰਾਜ ! ਕੋਈ ਆਦਮੀ ਇੱਕ ਹੀ ਖੇਤ ਵਿੱਚ ਪੰਜ ਪ੍ਰਕਾਰ ਦੇ ਬੀਜਾਂ ਨੂੰ ਬੀਜੇ, ਤਾਂ ਕੀ ਉਨ੍ਹਾਂ ਅਨੇਕ ਬੀਜਾਂ ਦੇ ਫਲ ਵੀ ਅਨੇਕ ਨਹੀਂ ਹੋਣਗੇ ? ਹਾਂ ਭੰਤੇ ! ਅਨੇਕ ਪ੍ਰਕਾਰ ਦੇ ਬੀਜਾਂ ਦੇ ਫਲ ਵੀ ਅਨੇਕ ਪ੍ਰਕਾਰ ਦੇ ਹੋਣਗੇ । ਮਹਾਰਾਜ ! ਇਸੇ ਤਰ੍ਹਾਂ, ਜੋ ਇਹ ਪੰਜ ਆਇਤਨ ਹਨ ਉਹ ਅਨੇਕ ਕਰਮਾਂ ਦੇ ਫਲ ਹਨ, ਇੱਕ ਹੀ ਦੇ ਨਹੀਂ ।"

"ਭੰਤੇ ! ਆਪ ਨੇ ਠੀਕ ਕਿਹਾ ।"

### 4. ਕਰਮ ਦੀ ਪ੍ਰਧਾਨਤਾ

4. ਰਾਜਾ ਬੋਲਿਆ - "ਭੰਤੇ ! ਕੀ ਕਾਰਨ ਹੈ ਕਿ ਸਾਰੇ ਆਦਮੀ ਇੱਕ ਹੀ ਤਰ੍ਹਾਂ ਦੇ ਨਹੀਂ ਹੁੰਦੇ; ਕੋਈ ਘੱਟ ਉਮਰ ਵਾਲੇ, ਕੋਈ ਲੰਬੀ ਉਮਰ ਵਾਲੇ, ਕੋਈ ਬਹੁਤ ਰੋਗੀ, ਕੋਈ ਤੰਦਰੁਸਤ, ਕੋਈ ਬਹੁਤ ਭੱਦੇ, ਕੋਈ ਬਹੁਤ ਸੁੰਦਰ, ਕੋਈ ਪ੍ਰਭਾਵਹੀਣ, ਕੋਈ ਅਤਿਅੰਤ ਪ੍ਰਭਾਵ ਵਾਲੇ, ਕੋਈ ਗਰੀਬ, ਕੋਈ ਧਨੀ, ਕੋਈ ਨੀਚ ਕੁਲ ਵਾਲੇ, ਕੋਈ ਉੱਚ ਕੁਲ ਵਾਲੇ, ਕੋਈ ਮੰਦ ਬੁੱਧੀ ਅਤੇ ਕੋਈ ਬੁੱਧੀਮਾਨ ਕਿਉਂ ਹੁੰਦੇ ਹਨ ?"

ਸਥੱਵਿਰ ਬੋਲੇ - "ਮਹਾਰਾਜ ! ਕੀ ਕਾਰਨ ਹੈ ਕਿ ਸਾਰੀਆਂ ਵਨਸਪਤੀਆਂ ਇੱਕੋ ਜਿਹੀਆਂ ਨਹੀਂ ਹੁੰਦੀਆਂ ? ਕੋਈ ਖੱਟੀ, ਕੋਈ ਨਮਕੀਨ, ਕੋਈ ਤਿੱਖੀ, ਕੋਈ ਕੋੜੀ, ਕੋਈ (ਬਕਬਕੀ) ਕਸੈਲੀ ਅਤੇ ਕੋਈ ਮਿੱਠੀ ਕਿਉਂ ਹੁੰਦੀ ਹੈ ।" "ਭੰਤੇ ! ਮੈਂ ਸਮਝਦਾ ਹਾਂ ਕਿ ਬੀਜਾਂ ਦੇ ਵੱਖ-ਵੱਖ ਹੋਣ ਕਾਰਣ ਹੀ ਬਨਸਪਤੀਆਂ ਵੀ ਵੱਖਰੇ ਰਸ ਵਾਲੀਆਂ ਹੁੰਦੀਆਂ ਹਨ । ਮਹਾਰਾਜ ! ਇਸੇ ਤਰ੍ਹਾਂ, ਸਾਰੇ ਮਨੁੱਖਾਂ ਦੇ ਆਪਣੇ-ਆਪਣੇ ਕਰਮ ਵੱਖ-ਵੱਖ ਹੋਣ ਕਾਰਨ ਹੀ ਸਾਰੇ ਇੱਕ ਹੀ ਤਰ੍ਹਾਂ ਦੇ ਨਹੀਂ ਹਨ । ਕੋਈ ਘੱਟ ਉਮਰ ਵਾਲੇ, ਕੋਈ ਲੰਮੀ ਉਮਰ ਵਾਲੇ..... ਹੁੰਦੇ ਹਨ । ਮਹਾਰਾਜ ! ਭਗਵਾਨ ਨੇ ਵੀ ਕਿਹਾ ਹੈ - ਹੇ ਮਨੁੱਖ ! ਸਾਰੇ ਜੀਵ ਆਪਣੇ ਕਰਮਾਂ ਦੇ ਫਲ ਦਾ ਹੀ ਭੋਗ ਕਰਦੇ ਹਨ, ਸਾਰੇ ਜੀਵ ਆਪਣੇ ਕਰਮਾਂ ਦੇ ਆਪ ਮਾਲਕ ਹਨ, ਉਹ ਆਪਣੇ ਕਰਮਾਂ ਦੇ ਅਨੁਸਾਰ ਹੀ ਅਨੇਕਾਂ ਜੂਨੀਆਂ ਵਿੱਚ ਉਤਪੰਨ ਹੁੰਦੇ ਹਨ, ਆਪਣਾ ਕਰਮ ਹੀ ਆਪਣਾ ਮਿੱਤਰ ਹੈ, ਆਪਣਾ ਕਰਮ ਹੀ ਆਪਣਾ ਠਿਕਾਣਾ ਹੈ, ਕਰਮ ਨਾਲ ਹੀ ਲੋਕ ਉੱਚੇ ਅਤੇ ਨੀਵੇਂ ਹੋਏ ਹਨ ।"

"ਭੰਤੇ ! ਆਪ ਨੇ ਠੀਕ ਕਿਹਾ ।"

**5. ਜਤਨ ਕਰਨ ਸੰਬੰਧੀ ਪ੍ਰਸ਼ਨ**

5. ਰਾਜਾ ਬੋਲਿਆ- "ਭੰਤੇ ! ਆਪ ਨੇ ਪਹਿਲਾਂ ਕਿਹਾ ਹੈ - ਇਸ ਦੁੱਖ ਤੋਂ ਛੁਟਕਾਰੇ ਅਤੇ ਨਵੇਂ ਦੁੱਖ ਨਾ ਉਤਪੰਨ ਹੋਣ ਦੇਣ ਦੇ ਲਈ ਹੀ ਸਾਡੀ ਪ੍ਰਵਜਿਆ ਹੁੰਦੀ ਹੈ । "ਹਾਂ ਅਜਿਹਾ ਕਿਹਾ ।"

ਪਰੰਤੂ ਇਹ ਪ੍ਰਵਜਿਆ (ਧਰਮ ਪ੍ਰਵੇਸ਼) ਪੂਰਵ ਜਨਮ ਦੇ ਕਰਮਾਂ ਦੇ ਫਲ ਨਾਲ ਹੁੰਦੀ ਹੈ ਜਾਂ ਇਸ ਦੇ ਲਈ ਇਸੇ ਜਨਮ ਵਿੱਚ ਜਤਨ ਕੀਤਾ ਜਾ ਸਕਦਾ ਹੈ ?" ਸਥੱਵਿਰ ਬਲੇ - "ਮਹਾਰਾਜ ! ਸਮਾਂ ਪੈਣ ਤੇ ਯਤਨ ਕਰਨਾ ਕੋਈ ਮਹੱਤਵ ਨਹੀਂ ਰੱਖਦਾ । ਪੂਰਵ ਜਨਮ ਦੇ ਕਰਮਾਂ ਦਾ ਫਲ ਆਪਣੇ ਆਪ ਹੁੰਦਾ ਹੈ ।"

1. "ਕਿਰਪਾ ਕਰਕੇ ਉਪਮਾ ਦੇ ਕੇ ਸਮਝਾਓ ।"

"ਮਹਾਰਾਜ ! ਜਦੋਂ ਤੁਹਾਨੂੰ ਪਿਆਸ ਲੱਗਦੀ ਹੈ ਤਾਂ ਤੁਸੀਂ ਕੀ ਖੂਹ ਜਾਂ ਤਲਾਅ ਖੁਦਵਾਉਣ ਲੱਗਦੇ ਹੋ ਕਿ ਉੱਥੋਂ ਲੈ ਕੇ ਪਾਣੀ ਪੀਵਾਂਗਾ ? "ਨਹੀਂ ਭੰਤ !" ਮਹਾਰਾਜ ! ਇਸੇ ਤਰ੍ਹਾਂ ਸਮਾਂ ਪੈਣ ਤੇ ਜਤਨ ਕਰਨਾ ਕੋਈ ਮਹੱਤਵ ਨਹੀਂ ਰੱਖਦਾ । ਪੂਰਵ ਜਨਮਾਂ ਦੇ ਕਰਮਾਂ ਦਾ ਫਲ ਤਾਂ ਆਪਣੇ ਆਪ ਹੀ ਹੁੰਦਾ ਹੈ ।"

2. "ਕਿਰਪਾ ਕਰਕੇ ਉਪਮਾ ਦੇ ਕੇ ਸਮਝਾਓ ।"

"ਮਹਾਰਾਜ ! ਕੀ ਤੁਸੀਂ ਭੁੱਖ ਲੱਗਣ ਤੇ ਚੌਲ ਖਾਣ ਲਈ ਖੇਤ ਵਾਹੁਣਾ ਝੋਨਾ ਲਗਵਾਉਣਾ ਅਤੇ ਕਟਵਾਉਣਾ ਆਰੰਭ ਕਰਦੇ ਹੋ ?" "ਨਹੀਂ ਭੰਤੇ ।" "ਮਹਾਰਾਜ । ਇਸੇ ਤਰ੍ਹਾਂ, ਸਮਾਂ ਪੈਣ ਤੇ ਯਤਨ ਕਰਨਾ ਕੋਈ ਮਹੱਤਵ ਨਹੀਂ ਰੱਖਦਾ...... ।"

3. "ਕਿਰਪਾ ਕਰਕੇ ਹੋਰ ਉਪਮਾ ਦੇ ਕੇ ਸਮਝਾਓ ।"

"ਮਹਾਰਾਜ ! ਕੀ ਕਿਸੇ ਲੜਾਈ ਦੇ ਛਿੜ ਜਾਣ ਤੇ ਤੁਸੀਂ ਖਾਈ ਪੁਟਵਾਉਣ ਲਗਦੇ ਹੋ, ਦੀਵਾਰ ਬਣਵਾਉਣ ਲਗਦੇ ਹੋ, ਫਾਟਕ ਬਣਵਾਉਣ ਲਗਦੇ ਹੋ, ਅਟਾਰੀ ਉਠਾਉਣ ਲਗਦੇ ਹੋ, ਸੈਨਾ ਦੇ ਲਈ ਰਸਦ ਜਮਾਂ ਕਰਨ ਲਗਦੇ ਹੋ, ਹਾਥੀ ਘੋੜੇ, ਰਥ, ਧਨੁੱਖ ਅਤੇ ਤਲਵਾਰ ਤਿਆਰ ਕਰਨ ਲਗਦੇ ਹੋ ? ਨਹੀਂ ਭੰਤੇ ! ਮਹਾਰਾਜ ! ਇਸੇ ਤਰ੍ਹਾਂ, ਸਮਾਂ ਪੈਣ ਤੇ ਯਤਨ ਕਰਨਾ... ।"

ਭਗਵਾਨ ਨੇ ਵੀ ਕਿਹਾ ਹੈ :-

"ਸਮਾਂ ਆ ਜਾਣ ਤੇ ਬੁੱਧੀਮਾਨਾ ਨੂੰ ਉਹੀ ਕੰਮ ਕਰਨਾ ਚਾਹੀਦਾ ਹੈ ਜਿਸ ਵਿੱਚ ਉਹ ਆਪਣਾ ਹਿੱਤ ਸਮਝਣ । ਉਸ ਮੂਰਖ ਕੋਚਵਾਨ ਦੀ ਤਰ੍ਹਾਂ ਨਾ ਹੋ ਕੇ, ਦ੍ਰਿੜਤਾ ਦੇ ਨਾਲ ਕੰਮ ਵਿੱਚ ਡਟੇ ਰਹਿਣਾ ਚਾਹੀਦਾ ਹੈ ।"

"ਜਿਸ ਤਰ੍ਹਾਂ ਉਹ ਕੋਚਵਾਨ ਵੱਡੀ ਅਤੇ ਬਰਾਬਰ ਸੜਕ ਨੂੰ ਛੱਡ, ਉੱਚੇ-ਨੀਵੇਂ ਰਸਤੇ ਤੇ ਪੈ ਗੱਡੀ ਦੇ ਧੁਰੀ ਦੀ ਟੁੱਟ ਜਾਣ ਨਾਲ ਮੁਸੀਬਤ ਵਿੱਚ ਪੈ ਜਾਂਦਾ ਹੈ ।

"ਇਸੇ ਤਰ੍ਹਾਂ, ਧਰਮ ਨੂੰ ਛੱਡ, ਅਧਰਮ ਵਿੱਚ ਪੈ ਮੂਰਖ ਲੋਕ ਮੌਤ ਦੇ ਮੂੰਹ ਵਿੱਚ ਆ ਕੇ ਹੌਂਸਲਾ ਛੱਡ ਕੇ ਸੋਗ ਕਰਨ ਲਗਦੇ ਹਨ ।"

"ਭੰਤੇ ! ਤੁਸੀਂ ਬਹੁਤ ਠੀਕ ਕਿਹਾ ।"

**6. ਨਰਕ-ਅਗਨੀ ਦੀ ਗਰਮੀ**

6. ਰਾਜਾ ਬੋਲਿਆ- "ਭੰਤੇ ! ਤੁਸੀਂ ਲੋਕ ਕਹਿੰਦੇ ਹੋ - 'ਸੁਭਾਵਿਕ ਅੱਗ ਤੋਂ ਨਰਕ ਦੀ ਅੱਗ ਕਿਧਰੇ ਜ਼ਿਆਦਾ ਤੇਜ਼ ਹੈ । ਇੱਕ ਛੋਟਾ ਪੱਥਰ ਵੀ ਸੁਭਾਵਿਕ ਅੱਗ ਵਿੱਚ ਪਾ ਕੇ ਸਾਰਾ ਦਿਨ ਫੂਕਦੇ ਰਹਿਣ ਨਾਲ ਵੀ ਨਹੀਂ ਗਲਦਾ, ਪਰ ਨਰਕ ਦੀ ਅੱਗ ਵਿੱਚ ਪੈ ਕੇ ਵੱਡੀ ਵੱਡੀ ਚੱਟਾਨ ਵੀ ਇੱਕ ਪਲ ਵਿੱਚ ਹੀ ਗਲ ਜਾਂਦੀ ਹੈ - ਇਸ ਨੂੰ ਮੈਂ ਬਿਲਕੁਲ ਨਹੀਂ ਮੰਨਦਾ । ਤੁਸੀਂ ਲੋਕ ਅਜਿਹਾ ਵੀ ਕਹਿੰਦੇ ਹੋ - ਜੋ ਜੀਵ ਉੱਥੇ ਉਤਪੰਨ ਹੁੰਦੇ ਹਨ, ਉਹ ਉਸੇ ਨਰਕ ਦੀ ਅੱਗ ਵਿੱਚ ਹਜ਼ਾਰਾਂ ਸਾਲਾਂ ਤੱਕ ਮਚਦੇ ਰਹਿੰਦੇ ਹਨ, ਪਰ ਨਹੀਂ ਗਲਦੇ - ਇਸ ਗੱਲ ਨੂੰ ਵੀ ਮੈਂ ਬਿਲਕੁਲ ਨਹੀਂ ਮੰਨਦਾ ।"

ਸਥੱਵਿਰ ਬੋਲੇ - "ਮਹਾਰਾਜ ! ਕੀ ਮਗਰਮਛ, ਘੜਿਆਲ, ਕੱਛੂ, ਮੋਰ, ਅਤੇ ਕਬੂਤਰ ਦੀਆਂ ਮਾਦਾਵਾਂ ਠੋਸ ਪੱਥਰ ਦੇ ਕੰਕਰਾਂ ਨੂੰ ਨਹੀਂ ਚੁਗ ਜਾਂਦੀਆਂ ?" "ਹਾਂ ਭੰਤੇ ! ਚੁਗ ਜਾਂਦੀਆਂ ਹਨ ।" "ਕੀ ਉਹ ਕੰਕਰ ਉਹਨਾਂ ਦੇ ਪੇਟ ਵਿੱਚ ਜਾ ਕੇ ਨਹੀਂ ਪਚ ਜਾਂਦੇ ?" "ਹਾਂ ਭੰਤੇ ! ਪਚ ਜਾਂਦੇ ਹਨ ।" "ਉਹਨਾਂ ਦੇ ਪੇਟ ਵਿਚ ਜੋ ਬੱਚੇ ਹਨ ਕੀ ਉਹ ਵੀ ਪਚ ਜਾਂਦੇ ਹਨ ?" "ਨਹੀਂ ਭੰਤੇ ! ਬੱਚੇ ਨਹੀਂ ਪਚ ਪਾਉਂਦੇ ।" "ਉਹ ਕਿਉਂ ?" "ਭੰਤੇ ! ਮੈਂ ਸਮਝਦਾ ਹਾਂ ਕਿ ਉਹਨਾਂ ਦੇ ਕਰਮਾਂ ਵਿੱਚ ਅਜਿਹਾ ਹੋਣ ਕਰਕੇ ਉਹ ਨਹੀਂ ਪਚਦੇ ।" "ਮਹਾਰਾਜ ! ਇਸੇ ਤਰ੍ਹਾਂ, ਆਪਣੇ ਕਰਮਾਂ ਦੇ ਹੀ ਅਜਿਹਾ ਹੋਣ ਕਾਰਨ ਨਰਕ ਵਿੱਚ ਪੈਦਾ ਹੋਣ ਵਾਲੇ ਜੀਵ ਨਰਕ ਵਿੱਚ ਉਤਪੰਨ ਹੋਣ ਵਾਲੀ ਅੱਗ ਵਿੱਚ ਹਜ਼ਾਰਾਂ ਸਾਲ ਤੱਕ ਮਚਦੇ ਰਹਿਣ ਤੋਂ ਬਾਅਦ ਵੀ ਨਹੀਂ ਗਲਦੇ । ਉੱਥੇ ਹੀ ਉਤਪੰਨ ਹੁੰਦੇ ਹਨ, ਉੱਥੇ ਹੀ ਵੱਧਦੇ ਹਨ ਅਤੇ ਉੱਥੇ ਹੀ ਮਰ ਜਾਂਦੇ ਹਨ ।" ਭਗਵਾਨ ਨੇ ਵੀ ਕਿਹਾ ਹੈ - "ਉਹ ਉਸ ਨਰਕ ਤੋਂ ਨਹੀਂ ਛੁੱਟਦੇ, ਜਦ ਤੱਕ ਕਿ ਉਹਨਾਂ ਦੇ ਪਾਪ ਕਰਮ ਖ਼ਤਮ ਨਹੀਂ ਹੁੰਦੇ ।"

"ਕਿਰਪਾ ਕਰਕੇ ਹੋਰ ਉਦਾਹਰਣ ਦੇ ਕੇ ਸਮਝਾਓ ।"

"ਮਹਾਰਾਜ ! ਜੋ ਸ਼ੇਰ, ਬਾਘ, ਚੀਤਿਆਂ ਦੀਆਂ ਮਾਦਾਵਾਂ ਅਤੇ ਕੁੱਤੀਆਂ ਹਨ ਉਹ ਸਖ਼ਤ ਹੱਡੀਆਂ ਅਤੇ ਸਖ਼ਤ ਮਾਸ ਦੇ ਟੁਕੜਿਆਂ ਨੂੰ ਨਹੀਂ ਚਬਾ ਜਾਂਦੀਆਂ ? "ਹਾਂ ਭੰਤੇ ! ਚਬਾ ਜਾਂਦੀਆਂ ਹਨ । ... ਪਚ ਜਾਂਦੇ ਹਨ ।" ... "ਪੇਟ ਦੇ ਬੱਚੇ ਨਹੀਂ ਪਚਦੇ । ਉਹ ਕਿਉਂ ? "ਭੰਤੇ ! ਮੈਂ ਸਮਝਦਾ ਹਾਂ ਕਿ ਆਪਣੇ ਕਰਮਾਂ ਦੇ

ਅਜਿਹੇ ਹੋਣ ਕਰਕੇ ਉਹ ਨਹੀਂ ਪਚਦੇ। "ਮਹਾਰਾਜ ! ਇਸੇ ਤਰ੍ਹਾਂ, ਆਪਣੇ ਕਰਮਾਂ ਵਿੱਚ ਅਜਿਹਾ ਹੋਣ ਕਰਕੇ ਨਰਕ ਵਿੱਚ ਉਤਪੰਨ ਹੋਣ ਵਾਲੇ ਜੀਵ ਉੱਥੇ ਦੀ ਅੱਗ ਵਿੱਚ ਹਜ਼ਾਰਾਂ ਸਾਲ ਤੱਕ ਮਚਦੇ ਰਹਿੰਦੇ ਹਨ, ਪਰ ਗਲਦੇ ਨਹੀਂ ।"

"ਕਿਰਪਾ ਕਰਕੇ ਹੋਰ ਕੋਈ ਉਦਾਹਰਣ ਦੇ ਕੇ ਸਮਝਾਓ ।"

"ਮਹਾਰਾਜ ! ਕੀ ਕੋਮਲ ਯੂਨਾਨੀ ਇਸਤ੍ਰੀਆਂ, ਕੋਮਲ ਛੱਤਰਾਣੀਆਂ, ਕੋਮਲ ਬ੍ਰਾਹਮਣੀਆਂ ਅਤੇ ਕੋਮਲ ਵੈਸ਼ ਇਸਤ੍ਰੀਆਂ ਸਖ਼ਤ ਪਦਾਰਥ ਅਤੇ ਮਾਸ ਨਹੀਂ ਖਾਂਦੀਆਂ ?" "ਹਾਂ ਭੰਤੇ ! ਖਾਂਦੀਆਂ ਹਨ"। "ਮਹਾਰਾਜ ! ਉਹਨਾਂ ਦੇ ਪੇਟ ਅੰਦਰ ਜਾ ਕੇ ਉਹ ਸਖ਼ਤ ਚੀਜ਼ਾਂ ਨਹੀਂ ਪਚ ਜਾਂਦੀਆਂ ?" "ਹਾਂ ਭੰਤੇ ! ਪਚ ਜਾਂਦੀਆਂ ਹਨ ।" ਕੀ ਉਹਨਾਂ ਦੇ ਪੇਟ ਵਿੱਚ ਗਰਭ ਵੀ ਪਚ ਜਾਂਦੇ ਹਨ ? "ਨਹੀਂ ਭੰਤੇ। ਗਰਭ ਨਹੀਂ ਪਚਦੇ। ਉਹ ਕਿਉਂ ?" "ਮਹਾਰਾਜ ! ਮੈਂ ਸਮਝਦਾ ਹਾਂ ਕਿ ਉਹਨਾਂ ਦੇ ਕਰਮਾਂ ਦੇ ਅਜਿਹਾ ਹੋਣ ਨਾਲ ਨਹੀਂ ਪਚਦੇ। ਮਹਾਰਾਜ ! ਇਸੇ ਤਰ੍ਹਾਂ ਆਪਣੇ ਕਰਮਾਂ ਦੇ ਅਜਿਹੇ ਹੋਣ ਨਾਲ ਹੀ ਨਰਕ ਵਿੱਚ ਉਤਪੰਨ ਹੋਣ ਵਾਲੇ ਜੀਵ ਉਸ ਦੀ ਅੱਗ ਵਿੱਚ ਹਜ਼ਾਰਾਂ ਸਾਲ ਤੱਕ ਮਚਦੇ ਰਹਿੰਦੇ ਹਨ, ਪਰ ਗਲਦੇ ਨਹੀਂ। ਭਗਵਾਨ ਨੇ ਕਿਹਾ ਵੀ ਹੈ - "ਉਹ ਨਰਕ ਤੋਂ ਨਹੀਂ ਛੁੱਟਦੇ ਜਦ ਤੱਕ ਕਿ ਉਹਨਾਂ ਦੇ ਪਾਪ ਖਤਮ ਨਹੀਂ ਹੁੰਦੇ ।"

"ਭੰਤੇ ! ਤੁਸੀਂ ਠੀਕ ਸਮਝਾਇਆ ।"

**7. ਪ੍ਰਿਥਵੀ ਸੰਧਾਰਣ (ਆਧਾਰਿਤ) ਕਥਾ**

7. ਰਾਜਾ ਬੋਲਿਆ - "ਭੰਤੇ ! ਤੁਸੀਂ ਲੋਕ ਕਹਿੰਦੇ ਹੋ ਕਿ ਇਹ ਧਰਤੀ ਪਾਣੀ ਤੇ ਠਹਿਰੀ ਹੋਈ ਹੈ, ਪਾਣੀ ਹਵਾ ਉੱਤੇ ਅਤੇ ਹਵਾ ਆਕਾਸ਼ ਉੱਤੇ ਠਹਿਰੀ ਹੋਈ ਹੈ। ਇਸ ਨੂੰ ਵੀ ਮੈਂ ਨਹੀਂ ਮੰਨਦਾ। ਸਥੱਵਿਰ ਨੇ ਗੜਵੇ ਵਿੱਚ ਪਾਣੀ ਲੈ ਕੇ ਰਾਜੇ ਨੂੰ ਦੱਸਿਆ - "ਮਹਾਰਾਜ ! ਜਿਸ ਤਰ੍ਹਾਂ ਇਹ ਪਾਣੀ ਹਵਾ ਤੇ ਠਹਿਰਿਆ ਹੋਇਆ ਹੈ ਉਸੇ ਤਰ੍ਹਾਂ ਉਹ ਪਾਣੀ ਵੀ ਹਵਾ 'ਤੇ ਠਹਿਰਿਆ ਹੈ ।"

"ਭੰਤੇ ! ਬਹੁਤ ਠੀਕ ।"

**8. ਨਿਰੋਧ ਨਿਰਵਾਣ ਪ੍ਰਸ਼ਨ**

8. ਰਾਜਾ ਬੋਲਿਆ- "ਭੰਤੇ ! ਕੀ ਨਿਰੋਧ ਹੋ ਜਾਣਾ ਹੀ ਨਿਰਵਾਣ ਹੈ ?" "ਹਾਂ ਮਹਾਰਾਜ ! ਨਿਰੋਧ ਹੋ ਜਾਣਾ (ਰੁੱਕ ਜਾਣਾ) ਹੀ ਨਿਰਵਾਣ ਹੈ ।" "ਭੰਤੇ ! ਨਿਰੋਧ ਹੋ ਜਾਣਾ ਹੀ ਨਿਰਵਾਣ ਕਿਵੇਂ ਹੈ"? "ਮਹਾਰਾਜ ! ਸਾਰੇ ਸੰਸਾਰੀ ਅਗਿਆਨੀ ਜੀਵ ਇੰਦਰੀਆਂ ਅਤੇ ਵਿਸ਼ਿਆਂ ਦੇ ਉਪਭੋਗ ਵਿੱਚ ਲੱਗੇ ਰਹਿੰਦੇ ਹਨ, ਉਸੇ ਵਿੱਚ ਅਨੰਦ ਲੈਂਦੇ ਹਨ ਅਤੇ ਉਸੇ ਵਿੱਚ ਡੁੱਬੇ ਰਹਿੰਦੇ ਹਨ। ਉਹ ਉਸੇ ਦੀ ਧਾਰਾ ਵਿੱਚ ਪਏ ਰਹਿੰਦੇ ਹਨ, ਵਾਰ-ਵਾਰ ਜਨਮ ਲੈਂਦੇ ਹਨ, ਬੁੱਢੇ ਹੁੰਦੇ, ਮਰਦੇ, ਸ਼ੋਕ ਕਰਦੇ, ਰੋਂਦੇ ਵਿਲਕਦੇ, ਦੁੱਖ, ਬੇਚੈਨੀ ਅਤੇ ਪਰੇਸ਼ਾਨੀ ਤੋਂ ਨਹੀਂ ਛੁੱਟਦੇ ਹਨ। ਦੁੱਖ ਹੀ ਦੁੱਖ ਵਿੱਚ ਪਏ ਰਹਿੰਦੇ ਹਨ।

"ਮਹਾਰਾਜ ! ਪਰੰਤੂ ਗਿਆਨੀ ਆਰੀਆ ਸ੍ਰਾਵਕ ਜਨ ਇੰਦਰੀਆਂ ਅਤੇ ਵਿਕਾਰਾਂ ਦੇ ਉਪਭੋਗ ਵਿੱਚ ਨਹੀਂ ਲੱਗੇ ਰਹਿੰਦ, ਉਸ ਵਿੱਚ ਆਨੰਦ ਨਹੀਂ ਲੈਂਦੇ ਅਤੇ ਉਸੇ ਵਿੱਚ ਡੁੱਬੇ ਨਹੀਂ ਰਹਿੰਦੇ। ਇਸ ਨਾਲ ਉਹਨਾਂ ਦੀ ਤ੍ਰਿਸ਼ਨਾ ਦਾ ਨਿਰੋਧ ਹੋ ਜਾਂਦਾ ਹੈ। ਤ੍ਰਿਸ਼ਨਾ ਦਾ ਨਿਰੋਧ ਹੋ ਜਾਣ ਨਾਲ ਉਪਾਦਾਨ ਦਾ ਨਿਰੋਧ ਹੋ ਜਾਦਾ ਹੈ। ਉਪਾਦਾਨ ਦੇ ਨਿਰੋਧ ਨਾਲ ਭਵ ਦਾ ਨਿਰੋਧ ਹੋ ਜਾਂਦਾ ਹੈ। ਭਵ ਦੇ ਨਿਰੋਧ ਹੋਣ ਨਾਲ ਜਨਮ ਲੈਣਾ ਬੰਦ ਹੋ ਜਾਂਦਾ ਹੈ। ਪੁਨਰ ਜਨਮ ਦੇ ਬੰਦ ਹੋਣ ਨਾਲ ਬੁੱਢਾ ਹੋਣਾ, ਮਰਨਾ, ਸ਼ੋਕ, ਰੋਣਾ-ਪਿਟਣਾ, ਦੁੱਖ, ਬੇਚੇਨੀ ਅਤੇ ਪਰੇਸ਼ਾਨੀ ਆਦਿ ਸਾਰੇ ਦੁੱਖ ਰੁਕ ਜਾਂਦੇ ਹਨ। ਮਹਾਰਾਜ ! ਇਸ ਤਰ੍ਹਾਂ ਨਿਰੋਧ ਹੋ ਜਾਣਾ ਹੀ ਨਿਰਵਾਣ ਹੈ ।"

"ਭੰਤੇ ! ਤੁਸੀਂ ਠੀਕ ਕਿਹਾ ।"

**9. ਨਿਰਵਾਣ ਲਾਭ-ਪ੍ਰਸ਼ਨ**

9. ਰਾਜਾ ਬੋਲਿਆ - "ਭੰਤੇ ! ਕੀ ਸਾਰੇ ਜੀਵ ਨਿਰਵਾਣ ਪ੍ਰਾਪਤ ਕਰਨਗੇ ?" "ਨਹੀਂ ਮਹਾਰਾਜ ! ਸਾਰੇ ਨਿਰਵਾਣ ਨਹੀਂ ਪਾਉਣਗੇ। ਜੋ ਪੁੰਨ ਕਰਨ ਵਾਲੇ, ਸਵੀਕਾਰ ਕਰਨ ਯੋਗ ਧਰਮ ਨੂੰ ਹੀ ਮੰਨਣ ਵਾਲੇ, ਜਾਨਣ ਯੋਗ ਧਰਮ ਨੂੰ ਜਾਨਣ ਵਾਲੇ, ਗਲਤ ਧਰਮਾਂ ਨੂੰ ਛੱਡ ਦੇਣ ਵਾਲੇ, ਅਭਿਆਸ ਵਿੱਚ ਲਿਆਉਣ ਯੋਗ ਧਰਮਾਂ ਨੂੰ ਅਭਿਆਸ ਵਿੱਚ ਲਿਆਉਣ ਵਾਲੇ ਅਤੇ ਸਾਖਿਆਤਕਾਰ ਕਰਨ ਯੋਗ ਧਰਮਾਂ ਦਾ ਸਾਖਿਆਤਕਾਰ ਕਰਨ ਵਾਲੇ ਹਨ, ਉਹ ਹੀ ਨਿਰਵਾਣ ਪਾਉਂਦੇ ਹਨ।

"ਭੰਤੇ ! ਬਹੁਤ ਅੱਛਾ ।"

**10. ਨਿਰਵਾਣ-ਸੁੱਖ-ਗਿਆਨ-ਪ੍ਰਸ਼ਨ**

10. ਰਾਜਾ ਬੋਲਿਆ - "ਭੰਤੇ ! ਜੋ ਨਿਰਵਾਣ ਨਹੀਂ ਪਾਉਂਦਾ ਕੀ ਉਹ ਜਾਣਦਾ ਹੈ ਕਿ ਨਿਰਵਾਣ ਸੁੱਖ ਹੈ ?" "ਹਾਂ ਮਹਾਰਾਜ ! ਜੋ ਨਿਰਵਾਣ ਨਹੀਂ ਪਾਉਂਦਾ, ਉਹ ਵੀ ਜਾਣਦਾ ਹੈ ਕਿ ਨਿਰਵਾਣ ਸੁੱਖ ਹੈ"। "ਭੰਤੇ ! ਖੁਦ ਉਸ ਨੂੰ ਨਾ ਪਾ ਕੇ ਕਿਵੇਂ ਜਾਣਦਾ ਹੈ ਕਿ ਉਹ ਸੁੱਖ ਹੈ ? "ਮਹਾਰਾਜ ! ਜਿੰਨ੍ਹਾ ਦੇ ਹੱਥ ਜਾਂ ਪੈਰ ਕਦੇ ਕੱਟੇ ਨਹੀਂ ਗਏ, ਕੀ ਉਹ ਜਾਣਦੇ ਹਨ ਕਿ ਹੱਥ ਜਾਂ ਪੈਰ ਕੱਟੇ ਜਾਣ ਤੇ ਦੁੱਖ ਹੁੰਦਾ ਹੈ ? ਹਾਂ ਭੰਤੇ ! ਜਾਣਦੇ ਹਨ ।" "ਕਿਵੇਂ ਜਾਣਦੇ ਹਨ ? "ਭੰਤੇ ! ਹੱਥ ਜਾਂ ਪੈਰ ਕੱਟੇ ਹੋਏ ਦੂਸਰੇ ਲੋਕਾਂ ਦਾ ਰੋਣਾ-ਪਿੱਟਣਾਂ ਸੁਣ ਕੇ ਜਾਣਦੇ ਹਨ ਕਿ ਇਸ ਨਾਲ ਦੁੱਖ ਹੁੰਦਾ ਹੈ"। "ਮਹਾਰਾਜ ! ਇਸੇ ਤਰ੍ਹਾਂ, ਨਿਰਵਾਣ ਪਾਏ ਹੋਏ ਲੋਕਾਂ ਦੇ ਸੰਤੋਖ ਅਤੇ ਪ੍ਰੀਤੀਪੂਰਨ ਬਚਨਾ ਨੂੰ ਸੁਣ ਕੇ, ਉਹ ਵੀ ਜਿੰਨ੍ਹਾ ਨੇ ਇਸ ਨੂੰ ਨਹੀਂ ਪਾਇਆ, ਜਾਣ ਸਕਦੇ ਹਨ ਕਿ ਨਿਰਵਾਣ ਸੁੱਖ ਹੈ ।"

"ਭੰਤੇ ! ਤੁਸੀਂ ਠੀਕ ਸਮਝਾਇਆ ।"

(ਇਸ ਵਰਗ ਵਿੱਚ ਦਸ ਪ੍ਰਸ਼ਨ ਹਨ) ਚੌਥਾ ਨਿਰਵਾਣ ਵਰਗ ਸਮਾਪਤ ।।

**5. ਬੁੱਧਵਰਗ**

**1. ਬੁੱਧ ਦੀ ਹੋਂਦ ਵਿੱਚ ਸ਼ੰਕਾ**

1. ਰਾਜਾ ਬੋਲਿਆ - "ਭੰਤੇ ! ਤੁਸੀਂ ਭਗਵਾਨ ਬੁੱਧ ਨੂੰ ਦੇਖਿਆ ਹੈ ?" "ਨਹੀਂ ਮਹਾਰਾਜ !" "ਕੀ ਤੁਹਾਡੇ ਅਚਾਰੀਆਂ ਨੇ ਬੁੱਧ ਨੂੰ ਦੇਖਿਆ ਹੈ ?" "ਨਹੀਂ ਮਹਾਰਾਜ !" "ਭੰਤੇ ! ਫੇਰ ਭਗਵਾਨ ਬੁੱਧ ਹੋਏ ਹੀ ਨਹੀਂ ?" "ਮਹਾਰਾਜ ! ਹਿਮਾਲਿਆ ਪਰਬਤ ਤੇ ਤੁਸੀਂ ਊਹਾ ਨਾਮ ਦੀ ਨਦੀ ਨੂੰ ਦੇਖਿਆ ਹੈ ?" "ਨਹੀਂ ਭੰਤੇ !" "ਕੀ ਤੁਹਾਡੇ ਪਿਤਾ ਨੇ ਉਸ ਨੂੰ ਦੇਖਿਆ ਸੀ ?" "ਨਹੀਂ ਭੰਤੇ ?" "ਮਹਾਰਾਜ ! ਤਾਂ ਕੀ ਉਹ ਨਦੀ ਨਹੀਂ ਹੈ ?" "ਹੈ ਭੰਤੇ ! ਜੇਕਰ ਮੈਂ ਜਾਂ ਮੇਰੇ ਪਿਤਾ ਨੇ ਉਸ ਨੂੰ ਨਹੀਂ ਦੇਖਿਆ; ਤਾਂ ਵੀ ਉਹ ਨਦੀ ਹੈ ।" "ਮਹਾਰਾਜ ! ਇਸੇ ਤਰ੍ਹਾਂ ਜੇਕਰ ਮੈਂ ਜਾਂ ਮੇਰੇ ਅਚਾਰੀਆਂ (ਗੁਰੂਆਂ) ਨੇ ਭਗਵਾਨ ਬੁੱਧ ਨੂੰ ਨਹੀਂ ਦੇਖਿਆ, ਤਾਂ ਵੀ ਉਹ ਹੋਏ ਹਨ ।"

"ਭੰਤੇ ! ਤੁਸੀਂ ਠੀਕ ਸਮਝਾਇਆ ।"

**2. ਭਗਵਾਨ ਦੀ ਸ੍ਰੇਸ਼ਠਤਾ ਸੰਬੰਧੀ ਪ੍ਰਸ਼ਨ**

2. ਰਾਜਾ ਬੋਲਿਆ - "ਭੰਤੇ ! ਕੀ ਭਗਵਾਨ ਬੁੱਧ ਸਰਬੋਤਮ ਹੈ ?" "ਹਾਂ ਮਹਾਰਾਜ ! ਭਗਵਾਨ ਸਰਬੋਤਮ ਹਨ ।" "ਭੰਤੇ ! ਕਿਵੇਂ ਤੁਸੀਂ ਉਹਨਾਂ ਨੂੰ ਬਿਨਾ ਦੇਖੇ ਵੀ ਜਾਣਦ ਹੋ ਕਿ ਉਹ ਸਰਬ-ਸ੍ਰੇਸ਼ਠ (ਲਾ-ਸਾਨੀ) ਹਨ ?" "ਮਹਾਰਾਜ ! ਜਿਹਨਾਂ ਨੇ ਮਹਾਂ-ਸਮੁੰਦਰ ਨੂੰ ਨਹੀਂ ਦੇਖਿਆ, ਕੀ ਉਹ ਨਹੀਂ ਜਾਣਦੇ ਕਿ ਉਹ ਬਹਤੁ ਵਿਸ਼ਾਲ, ਗੰਭੀਰ ਅਤੇ ਅਥਾਹ ਹੈ, ਜਿਸ ਵਿੱਚ ਗੰਗਾ, ਜਮਨਾ, ਅਚਿਰਵਤੀ, ਸਰਯੂ ਅਤੇ ਗੰਡਕ ਪੰਜੇ ਵੱਡੀਆਂ-ਵੱਡੀਆਂ ਨਦੀਆਂ ਜਾ ਕੇ ਗਿਰਦੀਆਂ ਹਨ ਤਾਂ ਵੀ ਉਹ ਨਾ ਘਟਦਾ ਹੈ ਨਾ ਵਧਦਾ ਹੈ ?" "ਹਾਂ ਭੰਤੇ ! ਜਾਣਦੇ ਹਨ ।" "ਮਹਾਰਾਜ ਇਸੇ ਤਰ੍ਹਾਂ, ਨਿਰਵਾਣ ਪ੍ਰਾਪਤ ਕੀਤੇ ਉਹਨਾਂ ਵੱਡੇ-ਵੱਡੇ ਸ਼੍ਰਾਵਕਾ ਨੂੰ ਦੇਖ ਕੇ ਜਾਣਦਾ ਹਾਂ ਕਿ ਭਗਵਾਨ ਅਨੂਪ (ਲਾ-ਸਾਨੀ) ਹਨ ।"

"ਭੰਤੇ ! ਤੁਸੀਂ ਠੀਕ ਕਿਹਾ ।"

**3. ਬੁੱਧ ਦੇ ਅਨੂਪ ਹੋਣ ਦਾ ਗਿਆਨ**

3. ਰਾਜਾ ਬੋਲਿਆ - "ਭੰਤੇ ! ਕੀ ਇਹ ਜਾਣਿਆ ਜਾ ਸਕਦਾ ਹੈ ਕਿ ਬੁੱਧ ਅਨੂਪ ਹਨ ?" "ਹਾਂ ਮਹਾਰਾਜ ! ਜਾਣਿਆ ਜਾ ਸਕਦਾ ਹੈ ।" "ਭੰਤੇ ! ਕਿਸ ਤਰ੍ਹਾਂ ?" "ਮਹਾਰਾਜ ! ਅਤੀਤ ਕਾਲ ਵਿੱਚ ਇੱਕ ਬਹੁਤ ਵੱਡੇ ਲੇਖਕ ਹੋਏ ਹਨ, ਜਿਨ੍ਹਾਂ ਦਾ ਨਾਮ ਸੀ, ਤਿਸ਼ਯ ਸਥੱਵਿਰ ! ਉਹਨਾਂ ਨੂੰ ਗੁਜ਼ਰੇ ਬਹੁਤ ਸਾਲ ਹੋ ਗਏ, ਤਾਂ ਵੀ ਲੋਕ ਉਹਨਾਂ ਨੂੰ ਕਿਵੇਂ ਜਾਣਦੇ ਹਨ ?" "ਭੰਤੇ ! ਉਹਨਾਂ ਦੇ ਲਿਖੇ ਹੋਏ ਗ੍ਰੰਥ ਦੇਖ ਕੇ ।" "ਮਹਾਰਾਜ ! ਉਸੇ ਤਰ੍ਹਾਂ, ਜੋ ਧਰਮ ਨੂੰ ਜਾਣਦਾ ਹੈ ਉਹ ਭਗਵਾਨ ਨੂੰ ਜਾਣਦਾ ਹੈ, ਕਿਉਂਕਿ ਭਗਵਾਨ ਨੇ ਹੀ ਉਸ ਦਾ ਉਪਦੇਸ਼ ਕੀਤਾ ਹੈ ।"

"ਭੰਤੇ ! ਤੁਸੀਂ ਠੀਕ ਕਿਹਾ ।"

**4. ਧਰਮ ਦਰਸ਼ਨ ਪ੍ਰਸ਼ਨ**

4. ਰਾਜਾ ਬੋਲਿਆ- "ਭੰਤੇ ! ਤੁਸੀਂ ਧਰਮ ਨੂੰ ਜਾਣ ਲਿਆ ਹੈ ?" "ਮਹਾਰਾਜ ਭਗਵਾਨ ਦੇ ਉਪਦੇਸ਼ਾਂ ਨਾਲ ਸ਼੍ਰਾਵਕਾਂ ਨੂੰ ਧਰਮ ਸਮਝਣ ਦਾ ਯਤਨ ਕਰਨਾ ਚਾਹੀਦਾ ਹੈ ।"

"ਭੰਤੇ ! ਤੁਸੀਂ ਠੀਕ ਕਿਹਾ ।"

**5. ਪੁਨਰ ਜਨਮ**

**(ਆਤਮਾ ਦਾ ਇਕ ਜੀਵ ਤੋਂ ਦੂਜੇ ਜੀਵ ਵਿੱਚ ਅੰਤਰਣ ਨਾ ਹੁੰਦਿਆਂ)**

5. ਰਾਜਾ ਬੋਲਿਆ - "ਭੰਤੇ ! ਜੇ ਆਤਮਾ ਦਾ ਇੱਕ ਸਰੀਰ ਤੋਂ ਨਿਕਲ ਕੇ ਦੂਜੇ ਸਰੀਰ ਵਿੱਚ ਜਾਣਾ ਨਹੀਂ ਹੁੰਦਾ ਹੈ ਤਾਂ ਪੁਨਰ ਜਨਮ ਕਿਵੇਂ ਹੁੰਦਾ ਹੈ ? "ਹਾਂ ਮਹਾਰਾਜ ! ਬਿਨਾ ਅੰਤਰਣ ਹੋਏ ਪੁਨਰ ਜਨਮ ਹੁੰਦਾ ਹੈ ।"

1. "ਭੰਤੇ ! ਉਹ ਕਿਵੇਂ ਹੁੰਦਾ ਹੈ ? ਕਿਰਪਾ ਕਰਕੇ ਉਪਮਾ ਦੇ ਕੇ ਸਮਝਾਓ ।"

"ਮਹਾਰਾਜ ! ਜੇ ਕੋਈ ਇੱਕ ਦੀਵੇ ਤੋਂ ਦੂਜਾ ਦੀਵਾ ਬਾਲਿਆ ਜਾਵੇ ਤਾਂ ਕੀ ਇੱਕ ਦੀਵਾ ਦੂਜੇ ਵਿੱਚ ਸਮਾ ਜਾਂਦਾ ਹੈ ?" "ਨਹੀਂ ਭੰਤੇ !" "ਮਹਾਰਾਜ ! ਇਸੇ ਤਰ੍ਹਾਂ, ਬਿਨਾਂ ਅੰਤਰਣ ਦੇ ਪੁਨਰ ਜਨਮ ਹੁੰਦਾ ਹੈ ।"

2. "ਕਿਰਪਾ ਕਰਕੇ ਹਰ ਉਪਮਾ ਦੇ ਕੇ ਸਮਝਾਓ ।"

ਮਹਾਰਾਜ ! ਕੀ ਤੁਹਾਨੂੰ ਕੋਈ ਸਲੋਕ ਯਾਦ ਹੈ ਜਿਸ ਨੂੰ ਤੁਸੀਂ ਆਪਣੇ ਗੁਰੂ ਦੇ ਮੁਖ ਤੋਂ ਸਿੱਖਿਆ ਸੀ ?" "ਹਾਂ, ਯਾਦ ਹੈ ।" "ਮਹਾਰਾਜ ! ਕੀ ਉਹ ਸ਼ਲੋਕ ਅਚਾਰੀਆ ਦੇ ਮੂੰਹੋਂ ਨਿਕਲ ਕੇ ਤੁਹਾਡੇ ਵਿੱਚ ਪ੍ਰਵੇਸ਼ ਹੋ ਗਿਆ ਹੈ ।" "ਨਹੀਂ ਭੰਤੇ !" "ਮਹਾਰਾਜ ! ਇਸੇ ਤਰ੍ਹਾਂ ਬਿਨਾਂ ਅੰਤਰਣ ਦੇ ਪੁਨਰਜਨਮ ਹਦਾ ਹੈ ।"

ਭੰਤੇ ! ਤੁਸੀਂ ਠੀਕ ਸਮਝਾਇਆ ।"

**6. ਵੇਦਗੁ ਪ੍ਰਸ਼ਨ**

6. ਰਾਜਾ ਬੋਲਿਆ - "ਭੰਤੇ ! ਕੋਈ ਜਾਨਣ ਵਾਲਾ (ਗਿਆਤਾ/ਪੁਰਸ਼ ਜਾਂ ਆਤਮਾ) ਹੈ ਜਾਂ ਨਹੀਂ ?" ਸਥੱਵਿਰ ਬੋਲੇ - "ਮਹਾਰਾਜ ! ਪਰਮਾਰਥ ਵਿੱਚ ਅਜਿਹਾ ਜਾਨਣ ਵਾਲਾ ਕੋਈ ਨਹੀਂ ਹੈ ।"

"ਭੰਤੇ ! ਠੀਕ ਕਿਹਾ ।"

**7. ਪੁਨਰਜਨਮ ਵਿਸ਼ੇ ਸੰਬੰਧੀ ਪ੍ਰਸ਼ਨ**

7. ਰਾਜਾ ਬੋਲਿਆ - ਭੰਤੇ ! ਅਜਿਹਾ ਕੋਈ ਜੀਵ ਹੈ ਜੋ ਇਸ ਸਰੀਰ ਤੋਂ ਨਿਕਲ ਕੇ ਦੂਜੇ ਵਿੱਚ ਪ੍ਰਵੇਸ਼ ਕਰਦਾ ਹੈ ?" "ਨਹੀਂ ਮਹਾਰਾਜ !" "ਭੰਤੇ ! ਜੇ ਇਸ ਸਰੀਰ ਤੋਂ ਨਿਕਲ ਕੇ ਦੂਜੇ ਸਰੀਰ ਵਿੱਚ ਜਾਣ ਵਾਲਾ ਕੋਈ ਨਹੀਂ ਹੈ, ਤਾਂ ਫਿਰ ਉਹ ਆਪਣੇ ਪਾਪ ਕਰਮਾਂ ਤੋਂ ਮੁਕਤ ਹੋ ਗਿਆ ।" "ਹਾਂ ਮਹਾਰਾਜ ! ਜੇਕਰ ਉਸ ਦਾ ਪੁਨਰਜਨਮ ਨਾ ਹੋਵੇ ਤਾਂ ਉਹ ਆਪਣੇ ਪਾਪ-ਕਰਮਾਂ ਤੋਂ ਮੁਕਤ ਹੋ ਗਿਆ । ਅਤੇ ਜੇ ਫਿਰ ਜਨਮ ਲਏ ਤਾਂ ਮੁਕਤ ਨਹੀਂ ਹੋਇਆ ।"

"ਕਿਰਪਾ ਕਰਕੇ ਇਸ ਨੂੰ ਉਪਮਾ ਦੇ ਕੇ ਸਮਝਾਓ ।"

"ਮਹਾਰਾਜ ! ਜੇ ਕੋਈ ਆਦਮੀ ਕਿਸੇ ਦੂਜੇ ਦਾ ਅੰਬ ਚੁਰਾ ਲਵੇ ਤਾਂ ਦੰਡ ਦਾ ਭਾਗੀ ਹੋਵੇਗਾ ਜਾਂ ਨਹੀਂ ?" "ਹਾਂ ਭੰਤੇ ! ਹੋਵੇਗਾ ।" "ਮਹਾਰਾਜ ! ਉਸ ਅੰਬ ਨੂੰ ਤਾਂ ਉਸ ਨੇ ਬੀਜਿਆ ਨਹੀਂ ਸੀ, ਜਿਹੜਾ ਉਸਨੇ ਲਿਆ, ਫੇਰ ਦੰਡ ਦਾ ਭਾਗੀ ਕਿਵੇਂ ਹੋਇਆ ?" "ਭੰਤੇ ! ਉਸ ਦੇ ਬੀਜੇ ਹੋਏ ਅੰਬ ਤੋਂ ਹੀ ਇਹ ਵੀ ਪੈਦਾ ਹੋਇਆ, ਇਸ ਲਈ ਉਹ ਦੰਡ ਦਾ ਭਾਗੀ ਹੋਵੇਗਾ ।" "ਮਹਾਰਾਜ ! ਇਸੇ ਤਰ੍ਹਾਂ, ਇੱਕ ਪੁਰਸ਼ ਇਸ ਨਾਮ-ਰੂਪ ਨਾਲ ਪਾਪ-ਪੁੰਨ ਕਰਮ ਕਰਦਾ ਹੈ । ਉਹਨਾਂ ਕਰਮਾਂ ਦੇ ਪ੍ਰਭਾਵ ਨਾਲ ਦੂਜਾ ਨਾਮ-ਰਪ ਜਨਮ ਲੈਂਦਾ ਹੈ । ਇਸ ਲਈ ਉਹ ਆਪਣੇ ਉਹਨਾਂ ਪਾਪ-ਕਰਮਾਂ ਦੇ ਪ੍ਰਭਾਵ ਤੋਂ ਹੀ ਮੁਕਤ ਨਹੀਂ ਹੋਇਆ ।"

"ਭੰਤੇ ! ਤੁਸੀਂ ਠੀਕ ਸਮਝਾਇਆ ।"

**8. ਕਰਮ-ਫਲ ਵਿਸ਼ੇ ਸੰਬੰਧੀ ਪ੍ਰਸ਼ਨ**

8. ਰਾਜਾ ਬੋਲਿਆ - "ਭੰਤੇ ! ਜਦ ਇੱਕ ਨਾਮ ਰੂਪ ਨਾਲ ਚੰਗੇ ਜਾਂ ਬੁਰੇ ਕਰਮ ਕੀਤੇ ਜਾਂਦੇ ਹਨ ਤਾਂ ਉਹ ਕਰਮ ਕਿੱਥੇ ਠਹਿਰਦੇ ਹਨ?" "ਮਹਾਰਾਜ ! ਕਦੇ ਵੀ ਪਿੱਛਾ ਨਾਂ ਛੱਡਣ ਵਾਲੇ ਪਰਛਾਵੇਂ ਦੀ ਤਰ੍ਹਾ ਉਹ ਕਰਮ ਉਸ ਦਾ ਪਿੱਛਾ ਕਰਦੇ ਰਹਿੰਦੇ ਹਨ । "ਭੰਤੇ ਕੀ ਉਹ ਕਰਮ ਦਿਖਾਏ ਜਾ ਸਕਦੇ ਹਨ - ਇੱਥੇ ਜਾਂ ਉੱਥੇ ਉਹ ਠਹਿਰੇ ਹਨ ?" "ਮਹਾਰਾਜ ! ਉਹ ਇਸ ਤਰ੍ਹਾਂ ਦਿਖਾਏ ਨਹੀਂ ਜਾ ਸਕਦੇ ।"

"ਮਹਾਰਾਜ ! ਕੀ ਕੋਈ ਦਰਖਤ ਦੇ ਉਹਨਾਂ ਫਲਾਂ ਨੂੰ ਦਿਖਾ ਸਕਦਾ ਹੈ ਜੋ ਅਜੇ ਲੱਗੇ ਹੀ ਨਹੀਂ - ਉਹ ਇੱਥੇ ਹਨ, ਇਹ ਉੱਥੇ ਹਨ ?" "ਨਹੀਂ ਭੰਤੇ !" "ਮਹਾਰਾਜ ! ਇਸੇ ਤਰ੍ਹਾਂ ਕਰਮਾਂ ਦੇ ਇਸ ਲਗਾਤਾਰ (ਕਦੇ ਨਹੀਂ ਟੁੱਟਣ ਵਾਲੇ) ਪ੍ਰਵਾਹ ਵਿੱਚ ਉਹ ਨਹੀਂ ਦਿਖਾਏ ਜਾ ਸਕਦੇ - ਇਹ ਇੱਥੇ ਹਨ ਜਾਂ ਉੱਥੇ ਹਨ ।"

"ਭੰਤੇ ! ਤੁਸੀਂ ਠੀਕ ਸਮਝਾਇਆ ।"

**9. ਜਨਮ ਗਿਆਨ ਵਿਸ਼ੇ ਸੰਬੰਧੀ ਪ੍ਰਸ਼ਨ**

9. ਰਾਜਾ ਬੋਲਿਆ - "ਭੰਤੇ ! ਜੋ ਜਨਮ ਲੈਂਦਾ ਹੈ ਕੀ ਉਹ ਪਹਿਲਾਂ ਤੋਂ ਜਾਣਦਾ ਹੈ ਕਿ ਮੈਂ ਜਨਮ ਲਵਾਂਗਾ ?" "ਹਾਂ ਮਹਾਰਾਜ ! ਉਹ ਜਾਣਦਾ ਹੈ ।"

"ਕਿਰਪਾ ਕਰਕੇ ਉਪਮਾ ਦੇ ਕੇ ਸਮਝਾਓ ।"

"ਮਹਾਰਾਜ ! ਕੀ ਕੋਈ ਕਿਸਾਨ ਬੀਜਾਂ ਨੂੰ ਬੀਜ ਕੇ ਚੰਗੀ ਬਰਸਾਤ ਹੋ ਜਾਣ ਦੇ ਬਾਅਦ ਨਹੀਂ ਜਾਣਦਾ ਕਿ ਚੰਗੀ ਫਸਲ ਉਗੇਗੀ ?" "ਹਾਂ ਭੰਤੇ । ਜਾਣਦਾ ਹੈ ।" "ਮਹਾਰਾਜ ! ਇਸੇ ਤਰ੍ਹਾਂ, ਜੋ ਜਨਮ ਲੈਂਦਾ ਹੈ ਉਹ ਪਹਿਲਾਂ ਤੋਂ ਇਸ ਗੱਲ ਨੂੰ ਜਾਣਦਾ ਹੈ ਕਿ ਮੈਂ ਜਨਮ ਲਵਾਂਗਾ ।"

"ਭੰਤੇ ! ਤੁਸੀਂ ਠੀਕ ਸਮਝਾਇਆ ।"

**10. ਬੋਧ ਦੇ ਦਰਸ਼ਨ ਦੇ ਬਾਰੇ ਪ੍ਰਸ਼ਨ**

10. ਰਾਜਾ ਬੋਲਿਆ - "ਭੰਤੇ ! ਕੀ ਬੁੱਧ ਹੋਏ ਹਨ !" "ਹਾਂ ਮਹਾਰਾਜ ! ਹੋਏ ਹਨ ।" "ਭੰਤੇ ! ਕੀ ਤੁਸੀਂ ਦਿਖਾ ਸਕਦੇ ਹੋ ਉਹ ਕਿੱਥੇ ਹਨ ?"

"ਮਹਾਰਾਜ ! ਭਗਵਾਨ ਪਰਮ ਨਿਰਵਾਣ ਨੂੰ ਪ੍ਰਾਪਤ ਹੋ ਗਏ ਹਨ, ਜਿਸ ਦੇ ਬਾਅਦ ਉਹਨਾਂ ਦੇ ਵਿਅਕਤਿੱਤਵ ਨੂੰ ਬਣਾਏ ਰੱਖਣ ਲਈ ਕੁਝ ਵੀ ਨਹੀਂ ਰਹਿ ਜਾਂਦਾ । ਇਸ ਲਈ ਉਹ ਹੁਣ ਇੱਥੇ ਜਾਂ ਉੱਥੇ ਦਿਖਾਏ ਨਹੀਂ ਜਾ ਸਕਦੇ ।"

"ਕਿਰਪਾ ਕਰਕੇ ਉਪਮਾ ਦੇ ਕੇ ਸਮਝਾਓ ।"

"ਮਹਾਰਾਜ ! ਕੀ ਬਲਦੀ ਹੋਈ ਅੱਗ ਦੀ ਲਾਟ ਜੋ ਬਲ ਕੇ ਬੁਝ ਗਈ, ਉਹ ਦਿਖਾਈ ਜਾ ਸਕਦੀ ਹੈ- ਇਹ ਇੱਥੇ ਹੈ ? "ਨਹੀਂ ਭੰਤੇ ! ਉਹ ਲਾਟ ਤਾਂ ਬੁਝ ਗਈ ।" "ਮਹਾਰਾਜ ਇਸੇ ਤਰ੍ਹਾਂ, ਭਗਵਾਨ ਪਰਮ ਨਿਰਵਾਣ ਨੂੰ ਪ੍ਰਾਪਤ ਹੋ ਗਏ ਹਨ, ਜਿਸ ਦੇ ਬਾਅਦ ਉਹਨਾਂ ਦੇ ਵਿਅਕਤਿਤਵ ਨੂੰ ਬਣਾਏ ਰੱਖਣ ਲਈ ਕੁਝ ਵੀ ਬਾਕੀ ਨਹੀਂ ਰਹਿ ਜਾਂਦਾ । ਇਸ ਲਈ ਉਹ ਹੁਣ ਇੱਥੇ ਜਾਂ ਉੱਥੇ ਦਿਖਾਏ ਨਹੀਂ ਜਾ ਸਕਦੇ । ਹਾਂ, ਉਹ ਆਪਣੇ ਧਰਮ ਕਾਇ (ਸਰੀਰ) ਨਾਲ ਦਿਖਾਏ ਜਾ ਸਕਦੇ ਹਨ । ਉਹਨਾਂ ਦਾ ਦੱਸਿਆ ਧਰਮ ਹੀ ਉਹਨਾਂ ਦੇ ਵਿਸ਼ੇ ਵਿੱਚ ਦੱਸ ਰਿਹਾ ਹੈ ।"

"ਭੰਤੇ ਤੁਸੀਂ ਠੀਕ ਕਿਹਾ ।"

(ਇਸ ਵਰਗ ਵਿੱਚ ਦਸ ਪ੍ਰਸ਼ਨ ਹਨ) ਪੰਜਵਾਂ ਬੁੱਧਵਰਗ ਸਮਾਪਤ । ।

**6. ਸਿਮਰਤੀ ਵਰਗ**

**1. ਸਰੀਰਕ ਆਸਕਤੀ ਸੰਬੰਧੀ ਪ੍ਰਸ਼ਨ**

2. ਰਾਜਾ ਬੋਲਿਆ - "ਭੰਤੇ ! ਭਿੱਖੂਆਂ ਨੂੰ ਆਪਣਾ ਸਰੀਰ ਪਿਆਰਾ ਹੁੰਦਾ ਹੈ ਜਾਂ ਨਹੀਂ ?" "ਨਹੀਂ ਮਹਾਰਾਜ ! ਉਹ ਸਰੀਰ ਨਾਲ ਪਿਆਰ ਨਹੀਂ ਕਰਦੇ ।" "ਭੰਤੇ ! ਫੇਰ, ਤੁਸੀਂ ਆਪਣੇ ਸਰੀਰ ਦੀ ਇੰਨੀ ਦੇਖਭਾਲ ਅਤੇ ਆਦਰ ਕਿਉਂ ਕਰਦੇ ਹੋ ?" "ਮਹਾਰਾਜ ! ਲੜਾਈ ਵਿੱਚ ਜਾਣ ਤੇ ਕਦੇ ਤੁਹਾਨੂੰ ਤੀਰ ਲਗਦਾ ਹੈ ਜਾਂ ਨਹੀਂ ?" "ਹਾਂ, ਲਗਦਾ ਹੈ ।" "ਮਹਾਰਾਜ ! ਕੀ ਤੁਸੀਂ ਉਸ ਜ਼ਖ਼ਮ ਤੇ ਮਲ੍ਹਮ ਲਗਵਾਉਂਦੇ ਹੋ, ਤੇਲ ਲਗਵਾਉਂਦੇ ਹੋ ਅਤੇ ਉਸ ਨੂੰ ਪੱਟੀ ਨਾਲ ਬੰਨਵਾ ਲੈਂਦੇ ਹੋ ?"

"ਹਾਂ ਭੰਤੇ ! ਅਸੀਂ ਅਜਿਹਾ ਕਰਦੇ ਹਾਂ ।" "ਮਹਾਰਾਜ ! ਤੁਹਾਨੂੰ ਆਪਣਾ ਉਹ ਜ਼ਖਮ ਕੀ ਬਹੁਤ ਪਿਆਰਾ ਹੁੰਦਾ ਹੈ ਜੋ ਤੁਸੀਂ ਉਸ ਤੇ ਮਲ੍ਹਮ ਲਗਵਾਉਂਦੇ, ਤੇਲ ਲਗਵਾਉਂਦੇ ਅਤੇ ਉਸ ਨੂੰ ਪੱਟੀ ਨਾਲ ਬੰਨਵਾ ਦਿੰਦੇ ਹੋ ?"

"ਭੰਤੇ ! ਮੈਨੂੰ ਜ਼ਖਮ ਪਿਆਰਾ ਨਹੀਂ ਹੈ, ਪਰੰਤੂ ਉਸ ਜ਼ਖਮ ਨੂੰ ਭਰਨ ਦੇ ਲਈ ਹੀ ਇਹ ਮਲ੍ਹਮ ਆਦਿ ਉਪਚਾਰ ਕੀਤੇ ਜਾਂਦੇ ਹਨ ।" "ਮਹਾਰਾਜ ! ਇਸੇ ਤਰ੍ਹਾਂ ਭਿੱਖੂਆਂ ਨੂੰ ਆਪਣਾ ਸਰੀਰ ਪਿਆਰਾ ਨਹੀਂ ਹੈ, ਪਰੰਤੂ ਉਹ, ਬਿਨਾ ਉਸ ਵਿੱਚ ਮੋਹਿਤ ਹੋਏ, ਬ੍ਰਹਮਚਰਿਆ ਦਾ ਪਾਲਣ ਕਰਨ ਲਈ ਹੀ ਇੰਨੀਂ ਦੇਖਭਾਲ ਕਰਦੇ ਹਨ । ਭਗਵਾਨ ਨੇ ਵੀ ਸਰੀਰ ਨੂੰ ਜ਼ਖਮ ਦੇ ਵਰਗਾ ਹੀ ਦੱਸਿਆ ਹੈ । ਉਹਨਾਂ ਨੇ ਕਿਹਾ ਹੈ :-

"ਗਿੱਲੇ ਚਮੜੇ ਨਾਲ ਢਕਿਆ ਹੋਇਆ ਇਹ ਸਰੀਰ ਨੌਂ ਮੁੱਖਾਂ ਵਾਲਾ ਇਕ ਵੱਡਾ ਫੋੜਾ ਹੈ, ਜਿਸ ਤੋਂ ਸਦਾ ਬਦਬੂਦਾਰ ਮੱਲ ਵਹਿੰਦਾ ਰਹਿੰਦਾ ਹੈ ।"

"ਭੰਤੇ । ਤੁਸੀਂ ਠੀਕ ਸਮਝਾਇਆ ।"

**2. ਸਰਬੱਗਤਾ ਸੰਬੰਧੀ ਪ੍ਰਸ਼ਨ**

2. ਰਾਜਾ ਬੋਲਿਆ - "ਭੰਤੇ ! ਕੀ ਬੁੱਧ ਸਰਬੱਗ ਅਤੇ ਸਰਬ-ਦ੍ਰਿਸ਼ਟਾ ਸਨ ?" "ਹਾਂ, ਮਹਾਰਾਜ ! "ਭੰਤੇ ! ਤਾਂ ਉਹਨਾਂ ਨੇ ਕਿਉਂ ਕ੍ਰਮਵਾਰ : ਜਿਵੇਂ-ਜਿਵੇਂ ਉਹਨਾਂ ਦੀ ਲੋੜ ਹੋਈ ਉਵੇਂ-ਉਵੇਂ ਸਿੱਖਿਆ ਪਦਾਂ (ਵਿਨਯ) ਦਾ ਉਪਦੇਸ਼ ਕੀਤਾ , ਇੱਕ ਹੀ ਵਾਰ ਸਾਰੇ ਵਿਨਯਾਂ ਦਾ ਉਪਦੇਸ਼ ਕਿਉਂ ਨਹੀਂ ਕਰ ਦਿੱਤਾ ?" "ਮਹਾਰਾਜ ! ਤੁਹਾਡਾ ਕੋਈ ਵੈਦ ਹੈ ਜੋ ਸਾਰੀਆਂ ਦਵਾਈਆਂ ਨੂੰ ਜਾਣਦਾ ਹੈ ?" "ਹਾਂ ਭੰਤੇ ! ਹੈ ।" "ਮਹਾਰਾਜ ! ਕੀ ਉਹ ਬੀਮਾਰ ਪੈਣ ਤੇ ਹੀ ਦਵਾਈ ਦਿੰਦਾ ਹੈ, ਜਾਂ ਬਿਨਾ ਬੀਮਾਰ ਹੋਏ ਹੀ ?" "ਭੰਤੇ ! ਬੀਮਾਰ ਪੈਣ ਤੇ ਹੀ ਉਹ ਦਵਾਈ ਦਿੰਦਾ ਹੈ, ਬਿਨਾਂ ਬੀਮਾਰ ਹੋਇਆਂ ਨਹੀਂ ।" "ਮਹਾਰਾਜ ! ਇਸੇ ਤਰ੍ਹਾਂ, ਭਗਵਾਨ ਸਰਬਗਿਆਤਾ ਅਤੇ ਸਰਬਦ੍ਰਿਸ਼ਟਾ ਹੋਣ ਤੇ ਵੀ ਬਿਨਾ ਉੱਚਿਤ ਅਵਸਰ ਆਏ ਸ੍ਰਾਵਕਾ ਨੂੰ ਸਾਰੇ ਸਿਖਿਆ ਪਦਾਂ ਦਾ ਉਪਦੇਸ਼ ਨਹੀਂ ਦਿੰਦੇ ਸਨ । ਉੱਚਿਤ ਅਵਸਰ ਆਉਣ ਤੇ ਹੀ ਉਹ ਉਹਨਾਂ (ਸਿੱਖਿਆਵਾਂ) ਨੂੰ ਸਾਰੇ ਜੀਵਨ ਪਾਲਣ ਕਰਨ ਦਾ ਉਪਦੇਸ਼ ਦਿੰਦੇ ਸਨ ।"

"ਭੰਤੇ ! ਤੁਸੀਂ ਠੀਕ ਕਿਹਾ ।"

**3. ਮਹਾਂ ਪੁਰਖ ਲੱਛਣ ਪ੍ਰਸ਼ਨ**

3. ਰਾਜਾ ਬੋਲਿਆ - "ਭੰਤੇ ! ਕੀ ਬੁੱਧ ਸੱਚ-ਮੁੱਚ ਮਹਾਂਪੁਰਖਾਂ ਦੇ 32 ਲੱਛਣਾਂ ਨਾਲ ਯੁਕਤ ਅਤੇ 80 ਅਨੁਵਿਅੰਜਨਾ ਨਾਲ ਸਸ਼ੋਭਿਤ ਅਤੇ ਸਵਰਨ ਵਰਣਾਂ ਵਾਲੇ ਸਨ ਅਤੇ ਉਹਨਾਂ ਤੋਂ ਇੱਕ ਵਿਆਮ (ਦੋ ਹੱਥ ਵੱਡਾ) ਜਿੰਨਾ ਚਾਰੇ ਪਾਸੇ ਪ੍ਰਕਾਸ਼ ਫੈਲਦਾ ਰਹਿੰਦਾ ਸੀ ?"[1] "ਹਾਂ ਮਹਾਰਾਜ ! ਉਹ ਸੱਚ-ਮੁੱਚ ਹੀ ਅਜਿਹੇ ਸਨ ।" "ਭੰਤੇ ! ਕੀ ਉਹਨਾਂ ਦੇ ਮਾਂ-ਬਾਪ ਵੀ ਬੱਤੀ ਲੱਛਣਾਂ ਵਾਲੇ ਸਨ ?" "ਨਹੀਂ ਮਹਾਰਾਜ ! ਉਹ ਅਜਿਹੇ ਨਹੀਂ ਸਨ ।"

"ਭੰਤ ! ਫੇਰ ਬੁੱਧ ਵੀ ਅਜਿਹੇ ਨਹੀਂ ਹੋ ਸਕਦੇ, ਕਿਉਂਕਿ ਮੁੰਡਾ ਜਾਂ ਤਾਂ ਆਪਣੀ ਮਾਂ ਦੇ ਵਰਗਾ ਜਾਂ ਪਿਤਾ ਵਰਗਾ ਹੁੰਦਾ ਹੈ ।" ਸਥੱਵਿਰ ਬੋਲੇ- "ਮਹਾਰਾਜ ! ਕੀ ਤੁਸੀਂ ਕਮਲ ਦੇ ਫੁੱਲ ਨੂੰ ਜਾਣਦੇ ਹੋ ?" "ਹਾਂ ਭੰਤੇ ! ਜਾਣਦਾ ਹਾਂ ।" "ਉਹ ਕਿੱਥੇ ਪੈਂਦਾ ਹੁੰਦਾ ਹੈ ?" "ਚਿੱਕੜ ਵਿੱਚ ਪੈਦਾ ਹੁੰਦਾ ਹੈ ਅਤੇ ਪਾਣੀ ਵਿੱਚ ਵੱਧਦਾ ਹੈ ।" "ਮਹਾਰਾਜ ! ਤਾਂ ਕੀ ਕਮਲ ਦਾ ਫੁੱਲ ਆਪਣੇ ਰੰਗ, ਗੰਧ (ਖੁਸ਼ਬੂ) ਅਤੇ ਰਸ ਤੋਂ ਚਿੱਕੜ ਵਰਗਾ ਹੁੰਦਾ ਹੈ ?" "ਨਹੀਂ ਭੰਤੇ ।" "ਤਾਂ ਕੀ ਪਾਣੀ ਵਰਗਾ ?" "ਨਹੀਂ ਭੰਤੇ ।" "ਮਹਾਰਾਜ ! ਇਸੇ ਤਰ੍ਹਾਂ, ਭਗਵਾਨ ਅਜਿਹੇ ਸਨ ਪਰੰਤੂ ਉਹਨਾਂ ਦੇ ਮਾਂ-ਬਾਪ ਅਜਿਹੇ ਨਹੀਂ ਸਨ ।"

"ਭੰਤੇ ! ਤੁਸੀਂ ਠੀਕ ਕਿਹਾ ।"

**4. ਭਗਵਾਨ ਦੇ ਬ੍ਰਹਮਚਾਰੀ ਹੋਣ ਸੰਬੰਧੀ ਪ੍ਰਸ਼ਨ**

4. ਰਾਜਾ ਬੋਲਿਆ - "ਭੰਤੇ ! ਭਗਵਾਨ ਬੁੱਧ ਬ੍ਰਹਮਚਾਰੀ ਸੀ?" "ਹਾਂ ਮਹਾਰਾਜ ! ਉਹ ਬ੍ਰਹਮਚਾਰੀ ਸਨ ।" "ਭੰਤੇ ! ਫੇਰ ਤਾਂ ਉਹ ਬ੍ਰਹਮਾ ਦੇ ਸ਼ਿਸ਼ ਹੋਏ ?" "ਮਹਾਰਾਜ ! ਕੀ ਤੁਹਾਡਾ ਕੋਈ ਆਪਣਾ ਰਾਜ ਹਾਥੀ ਹੈ?" "ਹਾਂ ਭੰਤੇ ! ਹੈ ।" "ਮਹਾਰਾਜ ! ਕੀ ਉਹ ਹਾਥੀ ਕਦੇ ਕੂੰਜ ਦੀ ਤਰ੍ਹਾਂ ਚਿੰਘਾੜਦਾ ਹੈ ?" "ਹਾਂ ਭੰਤ! ਚਿੰਘਾੜਦਾ ਹੈ ?" "ਮਹਾਰਾਜ ! ਫੇਰ ਤਾਂ ਉਹ ਕੂੰਜ ਦਾ ਸ਼ਿਸ਼ ਹੋਇਆ ।" "ਨਹੀਂ ਭੰਤੇ ।" "ਮਹਾਰਾਜ ! ਚੰਗਾ, ਤੁਸੀਂ ਦੱਸੋ - "ਬ੍ਰਹਮਾ ਨੂੰ ਬੁੱਧੀ ਹੈ ਜਾਂ ਨਹੀਂ ?" "ਭੰਤੇ ! ਹੈ ਤਾਂ ।" "ਮਹਾਰਾਜ ! ਫੇਰ ਬ੍ਰਹਮਾ ਭਗਵਾਨ ਬੁੱਧ ਦਾ ਸ਼ਿਸ਼ ਹੋਇਆ ।"

"ਭੰਤੇ ਨਾਗਸੇਨ ! ਤੁਸੀਂ ਠੀਕ ਕਿਹਾ ।"

**5. ਬੁੱਧ ਉਪਸੰਪਦਾ ਪ੍ਰਸ਼ਨ**

5. ਰਾਜਾ ਬੋਲਿਆ- "ਭੰਤੇ ! ਕੀ ਉਪਸੰਪਦਾ (ਭਿੱਖੂ ਬਣਨ ਦਾ ਸੰਸਕਾਰ) ਚੰਗੀ ਚੀਜ਼ ਹੈ ?" "ਹਾਂ ਮਹਾਰਾਜ ! ਉਪਸੰਪਦਾ ਚੰਗੀ ਚੀਜ਼ ਹੈ ।" "ਭੰਤੇ ! ਬੁੱਧ ਦੀ ਉਪਸੰਪਦਾ ਹੋਈ ਸੀ ਜਾਂ ਨਹੀਂ ?" "ਮਹਾਰਾਜ ! ਬੋਧੀ[2] ਦਰਖਤ ਦੇ ਹੇਠਾਂ ਜੋ ਭਗਵਾਨ ਨੇ ਬੁੱਧਤਵ ਪਾਇਆ ਸੀ ਉਹ ਉਹਨਾਂ ਦੀ ਉਪਸੰਪਦਾ ਸੀ । ਉਹਨਾਂ ਨੇ ਦੂਜਿਆਂ ਤੋਂ ਕੋਈ ਉਪਸੰਪਦਾ ਨਹੀ ਲਈ ਸੀ ਜਿਵੇਂ ਕਿ ਉਹਨਾਂ ਦੇ ਸ੍ਰਾਵਕ ਲੋਕ ਲੈਂਦੇ ਹਨ । ਭਗਵਾਨ ਨੇ ਹੀ ਇਸ ਦਾ ਨਿਯਮ ਬਣਾ ਦਿੱਤਾ ਹੈ - ਜੋ ਸਾਡੇ ਲਈ ਜੀਵਨ ਭਰ ਉਲੰਘਣਾ ਰਹਿਤ ਹੈ ।"

"ਭੰਤੇ ! ਤੁਸੀਂ ਠੀਕ ਕਹਿੰਦੇ ਹੋ ।"

**6. ਅੱਥਰੂ ਵਿਸ਼ੇ ਸੰਬੰਧੀ ਪ੍ਰਸ਼ਨ**

6. ਰਾਜਾ ਬੋਲਿਆ - "ਭੰਤੇ ! ਜੋ ਆਪਣੀ ਮਾਂ ਦੇ ਮਰ ਜਾਣ ਤੇ ਰੋਂਦਾ ਹੈ ਅਤੇ ਜੋ ਕਵਲ ਧਰਮ ਪ੍ਰੇਮ ਵਿੱਚ ਰੋਂਦਾ ਹੈ, ਉਹਨਾਂ ਦੋਹਾਂ ਅੱਥਰੂਆਂ ਵਿੱਚੋਂ ਕਿਹੜਾ ਠੀਕ ਹੈ ਅਤੇ ਕਿਹੜਾ ਨਹੀਂ ?" "ਮਹਾਰਾਜ ! ਪਹਿਲਾ ਅੱਥਰੂ ਰਾਗ, ਦ੍ਵੇਖ ਅਤੇ ਮੋਹ ਦੇ ਕਾਰਨ ਗਰਮ ਅਤੇ ਮਲੀਨ ਹੁੰਦਾ ਹੈ ਅਤੇ ਦੂਸਰਾ ਪ੍ਰੀਤਿ ਅਤੇ ਮਨ ਦੇ ਪਵਿੱਤਰ ਹੋਣ ਨਾਲ ਠੰਢਾ ਅਤੇ ਨਿਰਮਲ ਹੁੰਦਾ ਹੈ । ਮਹਾਰਾਜ ! ਜੋ ਠੰਢਾ ਹੈ ਉਹ ਠੀਕ ਹੈ ਅਤੇ ਜੋ ਗਰਮ ਹੈ ਉਹ ਗਲਤ ।"

"ਭੰਤੇ ! ਤੁਸੀਂ ਠੀਕ ਸਮਝਾਇਆ ।"

**7. ਰਾਗ-ਵਿਰਾਗ ਭੇਦ ਵਿਸ਼ੇ ਸੰਬੰਧੀ ਪ੍ਰਸ਼ਨ**

7. ਰਾਜਾ ਬੋਲਿਆ - "ਭੰਤੇ ! ਰਾਗ ਵਾਲੇ ਅਤੇ ਬਿਨਾ ਰਾਗ ਵਾਲੇ ਚਿੱਤਾਂ (ਮਨਾਂ) ਵਿੱਚ ਕੀ ਭੇਦ ਹੈ ?" "ਮਹਾਰਾਜ ! ਇਹਨਾਂ ਵਿੱਚ ਪਹਿਲਾ ਤਾਂ ਤ੍ਰਿਸ਼ਨਾ ਵਿੱਚ ਡੁੱਬਿਆ ਹੈ ਅਤੇ ਦੂਸਰਾ ਨਹੀਂ ।"[B. 62] "ਭੰਤੇ ! ਇਸ ਦਾ ਕੀ ਮਤਲਬ ਹੈ ?" "ਮਹਾਰਾਜ ! ਉਹਨਾਂ ਵਿੱਚ ਇੱਕ ਨੂੰ ਚਾਹ ਲੱਗੀ ਹੈ ਅਤੇ ਦੂਸਰੇ ਨੂੰ ਨਹੀਂ ।" "ਭੰਤੇ ! ਮੈਂ ਤਾਂ ਦੇਖਦਾ ਹਾਂ ਕਿ ਰਾਗ ਵਾਲੇ ਅਤੇ ਬਿਨਾਂ ਰਾਗ ਵਾਲੇ ਦੋਵੇਂ ਇੱਕ ਹੀ ਤਰ੍ਹਾਂ ਖਾਣ ਦੀਆਂ ਚੰਗੀਆਂ ਚੀਜ਼ਾਂ ਨੂੰ ਚਾਹੁੰਦੇ ਹਨ ਕੋਈ ਬੁਰੀ ਨੂੰ ਨਹੀਂ ਚਾਹੁੰਦਾ ।" "ਮਹਾਰਾਜ ! ਰਾਗ ਵਾਲੇ ਪੁਰਸ਼ ਭੋਜਨ ਦਾ ਸੁਆਦ ਲੈਂਦੇ ਹਨ ਉਸ ਵਿੱਚ ਰਾਗ ਵੀ ਕਰਦੇ ਹਨ; ਬਿਨਾਂ ਰਾਗ ਵਾਲੇ ਪੁਰਸ਼ ਭੋਜਨ ਦਾ ਸੁਆਦ ਲੈਂਦੇ ਤਾਂ ਹਨ ਪਰੰਤੂ ਉਸ ਵਿੱਚ ਰਾਗ ਨਹੀਂ ਕਰਦੇ ।"

"ਭੰਤੇ ! ਤੁਸੀਂ ਬਹੁਤ ਠੀਕ ਸਮਝਾਇਆ ।"

**8. ਪ੍ਰਗਿਆ ਦੀ ਸਥਿਤੀ ਬਾਰੇ ਪ੍ਰਸ਼ਨ**

8. ਰਾਜਾ ਬੋਲਿਆ - "ਭੰਤੇ ! ਪ੍ਰਗਿਆ ਕਿੱਥੇ ਰਹਿੰਦੀ ਹੈ?" "ਮਹਾਰਾਜ ! ਕਿਧਰੇ ਵੀ ਨਹੀਂ ।"ਭੰਤੇ ! ਫੇਰ ਤਾਂ ਪ੍ਰਗਿਆ ਹੈ ਹੀ ਨਹੀਂ ।"

"ਮਹਾਰਾਜ । ਹਵਾ ਕਿੱਥੇ ਰਹਿੰਦੀ ਹੈ ?" "ਭੰਤੇ ! ਕਿਧਰੇ ਵੀ ਨਹੀਂ ।" "ਮਹਾਰਾਜ ! ਫੇਰ ਤਾਂ ਹਵਾ ਹੈ ਹੀ ਨਹੀਂ ।" "ਭੰਤੇ ! ਤੁਸੀਂ ਚੰਗਾ ਜਵਾਬ ਦਿੱਤਾ ।"

**9. ਸੰਸਾਰ ਵਿਸ਼ੇ ਸੰਬੰਧੀ ਪ੍ਰਸ਼ਨ**

9. "ਰਾਜਾ ਬੋਲਿਆ - "ਭੰਤੇ ਤੁਸੀ ਲੋਕ ਜੋ 'ਸੰਸਾਰ, ਸੰਸਾਰ' ਕਿਹਾ ਕਰਦੇ ਹੋ, ਇਹ ਸੰਸਾਰ ਕੀ ਹੈ?" "ਮਹਾਰਾਜ । ਇੱਥੇ ਜਨਮ ਲੈ ਕੇ ਇੱਥੇ ਹੀ ਮਰਦਾ ਹੈ, ਇੱਥੇ ਮਰ ਕੇ ਕਿਸੇ ਹੋਰ ਥਾਂ ਪੈਦਾ ਹੁੰਦਾ ਹੈ, ਉੱਥੇ ਪੈਦਾ ਹੋ ਕੇ ਉੱਥੇ ਹੀ ਮਰ ਜਾਂਦਾ ਹੈ, ਉੱਥੇ ਮਰ ਕੇ ਫੇਰ ਕਿਸੇ ਹੋਰ ਜਗ੍ਹਾ ਤੇ ਪੈਦਾ ਹੁੰਦਾ ਹੈ - ਇਹੀ ਸੰਸਾਰ ਹੈ ।"

"ਕਿਰਪਾ ਕਰਕੇ ਉਪਮਾ ਦੇ ਕੇ ਸਮਝਾਓ ।"

"ਮਹਾਰਾਜ ! ਜਿਵੇਂ ਕੋਈ ਆਦਮੀ ਪੱਕਿਆ ਹੋਇਆ ਅੰਬ ਖਾ ਕੇ ਉਸ ਦੀ ਗਿਟਕ ਬੋ ਦੇਵੇ । ਉਸ ਤੋਂ ਇੱਕ ਵੱਡਾ ਰੁੱਖ ਪੈਦਾ ਹੋ ਜਾਵੇ ਅਤੇ ਉਸ ਨੂੰ ਫਲ ਲੱਗ ਜਾਣ । ਫੇਰ, ਉਹ ਆਦਮੀ ਵੀ ਪੱਕੇ ਫਲ ਨੂੰ ਖਾ, ਗਿਟਕ ਨੂੰ ਬੀਜ ਦੇਵੇ । ਉਸ ਤੋਂ ਵੀ ਇੱਕ ਵੱਡਾ ਰੁੱਖ ਪੈਦਾ ਹੋਵੇ ਤੇ ਉਸ ਵਿੱਚ ਨੂੰ ਫ਼ਲ ਲਗਣ । ਇਸੇ ਤਰ੍ਹਾਂ ਇਸ ਪ੍ਰਵਾਹ ਦੇ ਅੰਤ ਦਾ ਕੋਈ ਪਤਾ ਨਹੀਂ ।" "ਮਹਾਰਾਜ ! ਇਸੇ ਤਰ੍ਹਾਂ ਇੱਥੇ ਪੈਦਾ ਹੋ ਕੇ ਇੱਥੇ ਹੀ ਮਰਦਾ ਹੈ.... ਇਹੀ ਸੰਸਾਰ ਹੈ ।"

"ਭੰਤੇ ! ਤੁਸੀ ਠੀਕ ਸਮਝਾਇਆ ।"

**10. ਬੀਤੀਆਂ ਗੱਲਾਂ ਨੂੰ ਯਾਦ ਕਰਨ ਬਾਰੇ ਪ੍ਰਸ਼ਨ**

10. ਰਾਜਾ ਬੋਲਿਆ, "ਭੰਤੇ ! ਬੀਤੀਆਂ ਗੱਲਾਂ ਨੂੰ ਅਸੀਂ ਕਿਵੇਂ ਯਾਦ ਕਰਦੇ ਹਾਂ?" "ਸਿਮਰਤੀ ਨਾਲ ।" "ਭੰਤੇ ! ਸਿਮਰਤੀ ਨਾਲ ਨਹੀਂ, ਚਿੱਤ ਨਾਲ ਯਾਦ ਕਰਦੇ ਹਾਂ?" "ਮਹਾਰਾਜ ! ਕੀ ਤੁਸੀਂ ਕਦੇ ਕਿਸੇ ਗਲ ਨੂੰ ਭੁਲਾਇਆ ਹੈ, ਜਿਸ ਨੂੰ ਤੁਸੀਂ ਆਪ ਪਹਿਲਾਂ ਕਰ ਚੁੱਕੇ ਹੋ?" "ਹਾਂ ਭੰਤੇ !" "ਮਹਾਰਾਜ ! ਉਸ ਸਮੇਂ ਕੀ ਤੁਸੀਂ ਬਿਨਾਂ ਚਿੱਤ ਦੇ ਹੋ ਗਏ ਸੀ?" "ਨਹੀਂ ਭੰਤੇ । ਉਸ ਸਮੇਂ ਸਿਮਰਤੀ ਨਹੀਂ ਸੀ ।"

"ਮਹਾਰਾਜ ! ਫੇਰ ਤੁਸੀਂ ਕਿਵੇਂ ਕਿਹਾ - ਚਿੱਤ ਨਾਲ ਯਾਦ ਕਰਦੇ ਹਾਂ, ਸਿਮਰਤੀ ਨਾਲ ਨਹੀ?"

"ਭੰਤੇ ! ਹੁਣ ਮੈਂ ਚੰਗੀ ਤਰ੍ਹਾਂ ਸਮਝ ਗਿਆ ।"

**11. ਸਿਮਰਤੀ ਦੀ ਉਤਪਤੀ ਸੰਬੰਧੀ ਪ੍ਰਸ਼ਨ**

11. ਰਾਜਾ ਬੋਲਿਆ - "ਭੰਤੇ ! ਸਾਰੀਆਂ ਸਿਮਰਤੀਆਂ (ਯਾਦਾਂ) ਮਨ ਤੋਂ ਹੀ ਪੈਦਾ ਹੁੰਦੀਆਂ ਹਨ ਜਾਂ ਬਾਹਰੀ ਚੀਜ਼ਾਂ ਤੋਂ ਵੀ?" "ਮਹਾਰਾਜ ! ਮਨ ਤੋਂ ਵੀ ਪੈਦਾ ਹੁੰਦੀਆਂ ਹਨ ਅਤੇ ਬਾਹਰੀ ਚੀਜ਼ਾਂ ਤੋਂ ਵੀ ।" "ਭੰਤੇ ! ਪਰੰਤੂ ਸਾਰੀਆਂ ਸਿਮਰਤੀਆਂ ਮਨ ਤੋਂ ਹੀ ਹੁੰਦੀਆਂ ਹਨ, ਬਾਹਰੋਂ ਨਹੀਂ ।" "ਮਹਾਰਾਜ ! ਜੇਕਰ ਬਾਹਰੋਂ ਸਿਮਰਤੀਆਂ ਨਹੀਂ ਹੁੰਦੀਆਂ ਤਾਂ ਸ਼ਿਲਪਾਂ (ਕਲਾਵਾਂ) ਨੂੰ ਦੂਜੇ ਤੋਂ ਸਿੱਖਣਾ, ਪੜ੍ਹਨਾ ਅਤੇ ਗੁਰੂ ਸਭ ਅਰਥਹੀਨ ਹੋ ਜਾਣਗੇ । ਪਰੰਤੂ ਅਜਿਹੀ ਗਲ ਨਹੀਂ ਹੈ ।"

"ਭੰਤੇ ਤੁਸੀ ਠੀਕ ਸਮਝਾਇਆ ।"

(ਇਸ ਵਰਗ ਵਿੱਚ 11 ਪ੍ਰਸ਼ਨ ਹਨ) ਛੇਵਾਂ ਸਿਮਰਤੀ ਵਰਗ ਸਮਾਪਤ ।।

**7. ਅਰੂਪਧਰਮਵਿਵਸਥਾਨ ਵਰਗ**

**1. ਸਤਾਰਾਂ ਪ੍ਰਕਾਰ ਸਿਮਰਤੀ ਉਤਪਤੀ ਸੰਬੰਧੀ ਪ੍ਰਸ਼ਨ**

1. ਰਾਜਾ ਬੋਲਿਆ - "ਭੰਤੇ ! ਸਿਮਰਤੀ ਕਿੰਨੇ ਪ੍ਰਕਾਰ ਨਾਲ ਉਤਪੰਨ ਹੁੰਦੀ ਹੈ?"

"ਮਹਾਰਾਜ ! ਸਤਾਰਾਂ ਪ੍ਰਕਾਰ ਨਾਲ ਸਿਮਰਤੀ ਉਤਪੰਨ ਹੈ ।" "ਉਹ ਸਤਾਰਾਂ ਪ੍ਰਕਾਰ ਕਿਹੜੇ ਹਨ?"

1. ਅਭਿਗਿਆ, 2. ਬਾਹਰੀ ਗੱਲਾਂ ਦੁਆਰਾ, 3. ਕਿਸੇ ਵੱਡੀ ਘਟਨਾ ਦੀ ਸਿਮਰਤੀ ਨਾਲ, 4. ਅਤੀਤ ਦੀ ਸੁੱਖ-ਅਨੁਭੂਤੀ ਦੁਆਰਾ, 5. ਅਤੀਤ ਦੀ ਦੁੱਖ ਅਨੁਭੂਤੀ ਦੁਆਰਾ, 6. ਦੋ ਵਸਤੂਆਂ ਦੀ ਸਮਾਨਤਾ ਦੁਆਰਾ, 7. ਦੋ ਵਸਤੂਆਂ ਦੀ ਅਸਮਾਨਤਾ ਦੁਆਰਾ, 8. ਦੂਜਿਆ ਦੇ ਯਾਦ ਕਰਾਉਣ ਤੇ, 9. ਕਿਸੇ ਚਿੰਨ੍ਹ ਨੂੰ ਦੇਖਣ ਤੇ, 10. ਭੁੱਲੀ ਹੋਈ ਗਲ ਨੂੰ ਜਤਨ ਨਾਲ ਯਾਦ ਕਰਨ ਤੇ, 11. ਵਿਚਾਰਨ ਤੇ, 12. ਗਿਣਤੀ (ਹਿਸਾਬ) ਕਰਨ ਤੇ, 13. ਕੰਠ (ਯਾਦ) ਕਰ ਲੈਣ ਨਾਲ, 14. ਭਾਵਨਾ (ਧਿਆਨ) ਕਰਨ ਨਾਲ, 15. ਗ੍ਰੰਥਾਂ ਨੂੰ ਦੇਖਣ ਨਾਲ, 16. ਅਮਾਨਤ ਰੂਪ ਵਿੱਚ ਰੱਖੀ ਹੋਈ ਵਸਤੂ ਨੂੰ ਦੇਖਣ ਨਾਲ ਅਤੇ 17. ਉਸ ਵਿਸ਼ੇ ਸਬੰਧੀ ਪੂਰਵ-ਅਨੁਭਵ ਦੇ ਕਾਰਨ ਵੀ ਉਸ ਦੀ ਸਿਮਰਤੀ ਹੋ ਜਾਂਦੀ ਹੈ ।

1. ਅਭਿਗਿਆ (ਜਾਨਣ) ਨਾਲ ਸਿਮਰਤੀ ਉਤਪੰਨ ਹੁੰਦੀ ਹੈ ।

   "ਜਿਵੇਂ ਆਯੁਸ਼ਮਾਨ (ਚਿਰਜੀਵੀ) ਆਨੰਦ, ਉਪਾਸਿਕਾ ਖੁੱਜੁੱਤਰਾ ਜਾਂ ਕੋਈ ਹੋਰ ਜਿਨ੍ਹਾਂ ਦੀ ਸਿਮਰਤੀ ਚੰਗੀ ਸੀ, ਉਹ ਸਭ ਆਪਣੇ ਪੂਰਵ ਜਨਮ ਦੀਆਂ ਗੱਲਾਂ ਨੂੰ ਯਾਦ ਕਰਦੇ ਸਨ ।"

2. ਬਾਹਰੀ ਗੱਲਾਂ ਦੁਆਰਾ ਵੀ ਸਿਮਰਤੀ ਉਤਪੰਨ ਹੁੰਦੀ ਹੈ ਜਿਵੇਂ, ਕਿਸੇ ਭੁਲੱਕੜ ਆਦਮੀ ਨੂੰ ਯਾਦ ਦਿਵਾਉਣ ਲਈ ਕੋਈ ਹੋਰ ਉਸ ਦੇ ਕੱਪੜੇ ਵਿੱਚ ਗੱਠ ਬੰਨ੍ਹ ਦਵੇ ।

3. ਕਿਸੇ ਵੱਡੀ ਘਟਨਾ ਦੇ ਵਾਪਰਨ ਤੇ ਵੀ ਸਿਮਰਤੀ ਉਤਪੰਨ ਹੁੰਦੀ ਹੈ । "ਜਿਵੇਂ, ਰਾਜੇ ਦੇ ਰਾਜ ਤਿਲਕ ਦੀ ਤਿਆਰੀ ਜਾਂ ਆਪਣੇ ਸ੍ਰੋਤਾਪੱਤਿ ਫਲ ਤੇ ਸਥਾਪਿਤ ਹੋਣ ਦੀ ਗਲ ਨੂੰ ਸਾਰੇ ਯਾਦ ਰੱਖਦੇ ਹਨ । ਇਹ ਵੱਡੀਆਂ ਘਟਨਾਵਾਂ ਹਨ ।"

4. ਕੋਈ ਅਨੰਦ ਪਾਉਣ ਨਾਲ ਵੀ ਉਹ ਗਲ ਯਾਦ ਆ ਜਾਂਦੀ ਹੈ ।

"ਫਲਾਣੀ ਜਗ੍ਹਾਂ, ਫਲਾਣੀ ਗਲ ਵਿੱਚ ਬੜਾ ਆਨੰਦ ਆਇਆ ਸੀ, ਅਜਿਹੀ ਸਿਮਰਤੀ ਹੁੰਦੀ ਹੈ।"

5. ਕੋਈ ਦੁੱਖ ਝੱਲਣ ਨਾਲ ਵੀ ਉਸ ਦੀ ਗਲ ਯਾਦ ਆ ਜਾਂਦੀ ਹੈ।
   "ਉਸ ਜਗ੍ਹਾ ਉਸ ਗਲ ਨਾਲ ਬਹੁਤ ਦੁੱਖ ਝਲਣਾ ਪਿਆ ਸੀ - ਅਜਿਹੀ ਸਿਮਰਤੀ ਹੁੰਦੀ ਹੈ।"
6. ਦੋ ਵਸਤੂਆਂ ਵਿੱਚ ਸਮਾਨਤਾ ਹੋਣ ਨਾਲ ਇੱਕ ਨੂੰ ਵੇਖਣ ਤੇ ਦੂਜੀ ਦੀ ਵੀ ਯਾਦ ਆ ਜਾਂਦੀ ਹੈ।
   "ਜਿਵੇਂ ਮਾਤਾ-ਪਿਤਾ, ਭੈਣ-ਭਰਾ ਵਾਂਗ ਕਿਸੇ ਹੋਰ ਨੂੰ ਦੇਖ ਕੇ ਉਹਨਾਂ ਦੀ ਯਾਦ ਆਉਂਦੀ ਹੈ ਜਾਂ ਕਿਸੇ ਊਠ, ਬਲਦ ਜਾਂ ਖੋਤੇ ਨੂੰ ਦੇਖ ਕੇ ਉਹਨਾਂ ਵਰਗੇ ਹੀ ਕਿਸੇ ਹੋਰ ਊਠ, ਬਲਦ ਜਾਂ ਖੋਤੇ ਦੀ ਯਾਦ ਆ ਜਾਂਦੀ ਹੈ!"
7. ਦੋ ਅਸਮਾਨ ਵਸਤੂਆਂ ਵਿੱਚੋਂ ਇੱਕ ਨੂੰ ਦੇਖਣ ਤੇ ਦੂਜੀ ਦੀ ਵੀ ਯਾਦ ਆ ਜਾਂਦੀ ਹੈ। ਜਿਵੇਂ ਅਮੁਕ ਦਾ ਅਜਿਹਾ ਰੂਪ, ਅਜਿਹਾ ਸ਼ਬਦ, ਅਜਿਹੀ ਗੰਧ, ਅਜਿਹਾ ਰਸ, ਅਜਿਹਾ ਸਪਰਸ਼ ਹੈ - ਆਦਿ ਦੀ ਯਾਦ ਆਉਂਦੀ ਹੈ।
8. ਦੂਜੇ ਦੇ ਕਹਿਣ ਨਾਲ ਵੀ ਯਾਦ ਆ ਜਾਂਦੀ ਹੈ।
   "ਜਿਵੇਂ ਕਿਸੇ ਦੂਜੇ ਦੇ ਕਹਿਣ ਤੇ ਵੀ ਕਿਸੇ ਗਲ ਦੀ ਯਾਦ ਆ ਜਾਂਦੀ ਹੈ।"
9. ਕਿਸੇ ਚਿੰਨ੍ਹ ਨੂੰ ਦੇਖ ਕੇ ਵੀ ਯਾਦ ਆ ਜਾਂਦੀ ਹੈ।
   "ਜਿਵੇਂ ਕਿਸੇ ਚਿੰਨ੍ਹ/ਨਿਸ਼ਾਨ ਨੂੰ ਦੇਖ ਕੇ ਕਿਸੇ ਬਲਦ ਨੂੰ ਪਛਾਣ ਲਿਆ ਜਾਵੇ।"
10. ਭੁੱਲੀ ਹੋਈ ਗਲ ਕੋਸ਼ਿਸ਼ ਕਰਨ ਨਾਲ ਯਾਦ ਆ ਜਾਂਦੀ ਹੈ।
    "ਜਿਵੇਂ ਕੋਈ ਭੁਲੱਕੜ ਆਦਮੀ ਕਿਸੇ ਦੂਜੇ ਦੇ 'ਯਾਦ ਕਰ, ਯਾਦ ਕਰ' ਇਹ ਵਾਰ-ਵਾਰ ਕਹਿਣ ਤੇ ਕੋਸ਼ਿਸ਼ ਕਰਦਾ ਹੈ ਅਤੇ ਉਸ ਨੂੰ ਯਾਦ ਆ ਜਾਂਦੀ ਹੈ।"
11. ਵਿਚਾਰ ਕਰਨ ਨਾਲ ਵੀ ਯਾਦ ਆ ਜਾਂਦੀ ਹੈ।
    "ਜਿਵੇਂ ਜੋ ਪੁਰਸ਼ ਲੇਖ ਲਿਖਣ ਵਿੱਚ ਮਾਹਿਰ ਹੈ, ਉਹ ਉਸੇ ਸਮੇਂ ਜਾਣ ਲੈਂਦਾ ਹੈ ਕਿ ਇਸ ਅੱਖਰ ਤੋਂ ਬਾਦ ਇਹ ਅੱਖਰ ਆਉਣਾ ਚਾਹੀਦਾ ਹੈ।"
12. ਹਿਸਾਬ (ਗਿਣਤੀ) ਲਗਾਉਣ ਨਾਲ ਵੀ ਕਿਸੇ ਗਲ ਦੀ ਯਾਦ ਆ ਜਾਂਦੀ ਹੈ। ਜਿਵੇਂ, ਹਿਸਾਬ ਨੂੰ ਜਾਨਣ ਵਾਲੇ ਵੱਡੇ-ਵੱਡੇ ਹਿਸਾਬ ਲਗਾ ਲੈਂਦੇ ਹਨ।
13. ਕੰਠ ਕੀਤੀ ਗਲ ਵੀ ਤਤਕਾਲ ਯਾਦ ਆ ਜਾਂਦੀ ਹੈ।
    "ਜਿਵੇਂ ਲੋਕ ਵਾਰ-ਵਾਰ ਰੱਟਾ ਲਗਾ ਕੇ ਕਿਸੇ ਚੀਜ਼ ਨੂੰ ਯਾਦ ਕਰ ਲੈਂਦੇ ਹਨ।"
14. ਭਾਵਨਾ (ਧਿਆਨ) ਕਰਨ ਵਿੱਚ ਵੀ ਯਾਦ ਆ ਜਾਂਦੀ ਹੈ।
    "ਜਿਵੇਂ, ਕੋਈ ਭਿੱਖੂ ਧਿਆਨ ਦੇ ਨਾਲ-ਨਾਲ ਆਪਣੇ ਪੂਰਵ ਜਨਮਾਂ ਦੀ ਗੱਲਾਂ ਯਾਦ ਕਰਦਾ ਹੈ। ਇੱਕ ਜਨਮ ਦੀਆਂ ਗੱਲਾਂ, ਦੋ ਜਨਮ ਦੀਆਂ ਗੱਲਾਂ… ਅਕਾਰ, ਪ੍ਰਕਾਰ ਨਾਲ ਯਾਦ ਕਰਦਾ ਹੈ।"[1]
15. ਗ੍ਰੰਥ ਦੇਖਣ ਨਾਲ ਵੀ ਕਿਸੇ ਗਲ ਦੀ ਯਾਦ ਆ ਜਾਂਦੀ ਹੈ।
    "ਜਿਵੇਂ ਜੱਜ ਕਿਸੇ ਖਾਸ ਕਾਨੂੰਨ ਨੂੰ ਠੀਕ ਤਰ੍ਹਾਂ ਯਾਦ ਕਰਨ ਲਈ ਕਹਿੰਦਾ ਹੈ, ਉਸ ਕਿਤਾਬ ਨੂੰ ਲੈ ਆਓ। ਕਿਤਾਬ ਨੂੰ ਦੇਖਣ ਤੇ ਉਸ ਨੂੰ ਉਹ ਕਾਨੂੰਨ ਯਾਦ ਆ ਜਾਂਦਾ ਹੈ।"
16. ਵਿਰਾਸਤ ਵਿੱਚ ਰੱਖੀਆਂ ਗਈਆਂ ਚੀਜ਼ਾਂ ਨੂੰ ਦੇਖ ਕੇ ਉਹਨਾਂ ਦੀਆਂ ਸ਼ਰਤਾਂ ਯਾਦ ਆ ਜਾਂਦੀਆਂ ਹਨ।
17. ਪਹਿਲਾਂ ਕੀਤੇ ਅਨੁਭਵ ਦੇ ਕਾਰਨ ਵੀ ਉਸ ਦੀ ਯਾਦ ਆ ਜਾਂਦੀ ਹੈ।
    "ਦੇਖੀਆਂ ਹੋਈਆਂ ਚੀਜ਼ਾਂ ਦੇ ਰੂਪ ਦੀ ਯਾਦ ਆ ਜਾਂਦੀ ਹੈ, ਸੁਣੇ ਗਏ ਸ਼ਬਦਾਂ ਦੀ ਯਾਦ ਆ ਜਾਂਦੀ ਹੈ। ਸੁੰਘੀਆਂ ਗਈਆਂ ਗੰਧਾਂ ਦੀ ਵੀ ਯਾਦ ਆ ਜਾਂਦੀ ਹੈ, ਚਖੇ ਗਏ ਸੁਆਦਾਂ ਦੀ ਯਾਦ ਆ ਜਾਂਦੀ ਹੈ, ਕੀਤੇ ਹੋਏ ਸਪਰਸ਼ਾਂ ਦੀ ਵੀ ਯਾਦ ਆ ਜਾਂਦੀ ਹੈ, ਜਾਣੇ ਗਏ ਧਰਮਾਂ ਦੀ ਵੀ ਯਾਦ ਆ ਜਾਂਦੀ ਹੈ। "
    "ਮਹਾਰਾਜ : ਇਹਨਾਂ 17 ਤਰੀਕਿਆਂ ਨਾਲ ਯਾਦ ਆਉਂਦੀ ਹੈ।"
    "ਭੰਤੇ! ਤੁਸੀਂ ਠੀਕ ਕਿਹਾ।"

**2. ਬੁੱਧ ਗੁਣ ਸਿਮਰਤੀ ਲਾਭ ਪ੍ਰਸ਼ਨ**

ਰਾਜਾ ਬੋਲਿਆ - "ਭੰਤੇ! ਤੁਸੀ ਕਹਿੰਦੇ ਹੋ ਕਿ ਸੌ ਸਾਲ ਤੱਕ ਵੀ ਪਾਪਮਈ ਜੀਵਨ ਬਿਤਾਉਣ ਤੇ ਜੇਕਰ ਮਰਦੇ ਵਕਤ ਬੁੱਧ ਦਾ ਇੱਕ ਗੁਣ ਵੀ ਯਾਦ ਆ ਜਾਵੇ ਤਾਂ ਉਹ ਦੇਵ ਲੋਕ ਵਿੱਚ ਪੈਦਾ ਹੁੰਦਾ ਹੈ। ਮੈਂ ਇਸ ਨੂੰ ਨਹੀਂ ਮੰਨਦਾ। ਤੁਸੀ ਲੋਕ ਅਜਿਹਾ ਵੀ ਕਹਿੰਦੇ ਹੋ ਕਿ ਕੋਈ ਇੱਕ ਜੀਵ ਨੂੰ ਵੀ ਮਾਰਨ ਨਾਲ ਨਰਕ ਵਿੱਚ ਪੈਦਾ ਹੁੰਦਾ ਹੈ। ਇਸ ਨੂੰ ਵੀ ਮੈਂ ਨਹੀਂ ਮੰਨਦਾ।"

"ਮਹਾਰਾਜ! ਕੀ ਇੱਕ ਪੱਥਰ ਦਾ ਟੁਕੜਾ ਵੀ ਬਿਨਾਂ ਕਿਸ਼ਤੀ ਦੇ ਪਾਣੀ ਵਿੱਚ ਤੈਰ ਸਕਦਾ ਹੈ? "ਨਹੀਂ ਭੰਤੇ।" "ਮਹਾਰਾਜ! ਤੇ ਕੀ ਸੋ ਗੱਡੇ ਪੱਥਰ ਦੇ ਟੁਕੜੇ ਕਿਸ਼ਤੀ ਤੇ ਲੱਦ ਦਿੱਤੇ ਜਾਣ ਨਾਲ ਪਾਣੀ ਵਿੱਚ ਨਹੀਂ ਤੈਰ ਸਕਦੇ?" "ਹਾਂ ਭੰਤੇ! ਤੈਰ ਸਕਦੇ ਹਨ।" "ਮਹਾਰਾਜ! ਸਾਰੇ ਪੁੰਨਮਈ ਕਰਮਾਂ ਨੂੰ ਕਿਸ਼ਤੀ ਦੇ ਸਮਾਨ ਸਮਝਣਾ ਚਾਹੀਦਾ ਹੈ।"

"ਭੰਤੇ ਤੁਸੀ ਠੀਕ ਸਮਝਾਇਆ।"

**3. ਦੁੱਖ ਦੇ ਨਾਸ਼ ਲਈ ਉੱਦਮ ਵਿਸ਼ੇ ਸੰਬੰਧੀ ਪ੍ਰਸ਼ਨ**

ਰਾਜਾ ਬੋਲਿਆ - "ਭੰਤੇ ! ਕੀ ਤੁਸੀ ਅਤੀਤ (ਭੂਤ) ਕਾਲ ਦੇ ਦੁੱਖਾਂ ਦਾ ਨਾਸ਼ ਕਰਨ ਲਈ ਉੱਦਮ ਕਰਦੇ ਹੋ? "ਨਹੀਂ ਮਹਾਰਾਜ !" "ਤਾਂ ਕੀ ਅਨਾਗਤ (ਭਵਿੱਖਤ) ਕਾਲ ਦੇ ਦੁੱਖਾਂ ਦਾ ਨਾਸ਼ ਕਰਨ ਲਈ ਉੱਦਮ ਕਰਦੇ ਹੋ?" "ਨਹੀਂ ਮਹਾਰਾਜ ।" "ਤਾਂ ਕੀ ਵਰਤਮਾਨ ਕਾਲ ਦੇ ਦੁੱਖਾਂ ਦਾ ਨਾਸ਼ ਕਰਨ ਦਾ ਜਤਨ ਕਰਦੇ ਹੋ ।" "ਨਹੀਂ ਮਹਾਰਾਜ ।"

"ਜੇਕਰ ਤੁਸੀ ਭੂਤ, ਭਵਿਖ ਅਤੇ ਵਰਤਮਾਨ - ਤਿੰਨਾ ਵਿਚੋਂ ਕਿਸੇ ਕਾਲ ਦੇ ਵੀ ਦੁੱਖਾਂ ਦਾ ਨਾਸ਼ ਕਰਨ ਲਈ ਜਤਨ ਨਹੀਂ ਕਰਦੇ, ਤਾਂ ਫੇਰ ਕਿਸ ਲਈ ਜਤਨ ਕਰਦੇ ਹੋ?" ਸਥੱਵਿਰ ਬੋਲੇ -"ਜਿਸ ਨਾਲ ਇਹ ਦੁੱਖ ਮਿਟ ਜਾਵੇ ਅਤੇ ਨਵਾਂ ਦੁੱਖ ਨਾ ਪੈਦਾ ਹੋਵੇ, ਇਸੇ ਵਾਸਤੇ ਹੀ ਉੱਦਮ ਕਰਦੇ ਹਾਂ?" "ਭੰਤੇ ! ਕੀ ਭਵਿਖੀ ਦੁੱਖ ਵੀ ਹਨ?" "ਨਹੀਂ ਮਹਾਰਾਜ !" "ਭੰਤੇ ! ਤੁਸੀਂ ਬੜੇ ਪੰਡਤ ਹੋ ਜੋ ਉਹਨਾਂ ਦੁੱਖਾਂ ਦਾ ਨਾਸ਼ ਕਰਨ ਲਈ ਉੱਦਮ ਕਰਦੇ ਹੋ ਜੋ ਹਨ ਹੀ ਨਹੀਂ ।"

"ਮਹਾਰਾਜ ! ਕੀ ਕਦੇ ਤੁਹਾਡੇ ਦੁਸ਼ਮਨ ਰਾਜੇ ਤੁਹਾਡੇ ਵਿਰੁੱਧ ਉੱਠ ਖੜੇ ਹੋਏ ਸਨ?" "ਹਾਂ ਭੰਤੇ !" "ਮਹਾਰਾਜ ! ਕੀ ਤੁਸੀ ਉਸ ਸਮੇਂ ਖਾਈ ਖੁਦਵਾਉਣ, ਦੀਵਾਰ ਬਣਵਾਉਣ, ਫਾਟਕ ਬਣਵਾਉਣ, ਮਚਾਨ ਬਣਵਾਉਣ ਅਤੇ ਰਸਦ ਇਕੱਠੀ ਕਰਨ ਲਗਦੇ ਹੋ?" "ਨਹੀਂ ਭੰਤੇ ! ਪਹਿਲਾਂ ਤੋਂ ਹੀ ਸਾਰੀਆਂ ਵਸਤੂਆਂ ਤਿਆਰ ਕਰਕੇ ਰੱਖੀਆਂ ਜਾਂਦੀਆਂ ਹਨ ।"

"ਤਾਂ ਕੀ ਮਹਾਰਾਜ ! ਤੁਸੀਂ ਉਸ ਸਮੇਂ ਹਾਥੀ, ਘੋੜੇ, ਰਥ ਦੀ ਸਿੱਖਿਆ [B. 66] ਸ਼ੁਰੂ ਕਰਦੇ ਹੋ?" "ਨਹੀਂ ਭੰਤੇ ।" "ਉਹ ਸਭ ਤਾਂ ਪਹਿਲਾਂ ਤੋਂ ਹੀ ਸਿੱਖੇ ਹੋਏ ਹੁੰਦੇ ਹਨ ।" "ਪਹਿਲਾਂ ਤੋਂ ਹੀ ਤਿਆਰ ਅਤੇ ਸਿੱਖੇ ਹੋਏ ਕਿਉਂ ਰਹਿੰਦੇ ਹਨ?" "ਭੰਤੇ ! ਅਨਾਗਤ ਕਾਲ ਵਿੱਚ ਕਦੇ ਹੋਣ ਵਾਲੇ ਭੈਅ ਤੋਂ ਬਚਾਅ ਲਈ ।" "ਮਹਾਰਾਜ ! ਕੀ ਅਨਾਗਤ-ਭੈਅ (ਜੋ ਆਇਆ ਹੀ ਨਹੀਂ ਹੈ) ਵੀ ਹੁੰਦਾ ਹੈ?" "ਭੰਤੇ ! ਨਹੀਂ ਹੁੰਦਾ ਹੈ ।" "ਮਹਾਰਾਜ ! ਤੁਸੀਂ ਤਾਂ ਬੜੇ ਪੰਡਤ (ਗਿਆਨੀ) ਲੱਗਦੇ ਹੋ ਜੋ ਉਸ ਭੈਅ ਤੋਂ ਬਚਣ ਦੀ ਤਿਆਰੀ ਕਰਦੇ ਹੋ ਜੋ ਹੈ ਹੀ ਨਹੀਂ ।"

2. ਕਿਰਪਾ ਕਰਕੇ ਹੋਰ ਉਪਮਾ ਦੇ ਕੇ ਸਮਝਾਓ ।

"ਮਹਾਰਾਜ ! ਕੀ ਤੁਸੀਂ ਪਿਆਸ ਲੱਗਣ ਤੇ ਪਾਣੀ ਲੈਣ ਲਈ ਖੂਹ ਜਾਂ ਤਲਾਅ ਖੁਦਵਾਉਣ ਲਗਦੇ ਹੋ?" "ਨਹੀਂ ਭੰਤੇ ! ਉਹ ਤਾਂ ਪਹਿਲਾਂ ਤੋਂ ਹੀ ਤਿਆਰ ਹੁੰਦਾ ਹੈ ।"

"ਪਹਿਲਾਂ ਤੋਂ ਤਿਆਰ ਕਿਉਂ ਹੁੰਦਾ ਹੈ?" "ਅੱਗੇ ਆਉਣ ਵਾਲੇ ਪਿਆਸਿਆਂ ਦੀ ਪਿਆਸ ਬੁਝਾਉਣ ਖਾਤਰ ।" "ਕੀ ਅਨਾਗਤ ਕਾਲ ਦੀ ਵੀ ਪਿਆਸ ਹੁੰਦੀ ਹੈ ।" "ਨਹੀਂ ਭੰਤੇ !" "ਮਹਾਰਾਜ ! ਫੇਰ ਤਾਂ ਤੁਸੀਂ ਬੜੇ ਪੰਡਤ ਹੋ ਜੋ ਉਸ ਪਿਆਸ ਨੂੰ ਵੀ ਬੁਝਾਉਣ ਦੀ ਤਿਆਰੀ ਕਰਦੇ ਹੋ ਜੋ ਲੱਗੀ ਹੀ ਨਹੀਂ ਹੈ ।"

3. ਕਿਰਪਾ ਫੇਰ ਕੋਈ ਹੋਰ ਉਪਮਾ ਦੇ ਕੇ ਸਮਝਾਓ ।

"ਮਹਾਰਾਜ ! ਜਦੋਂ ਤੁਹਾਨੂੰ ਭੁੱਖ ਲੱਗਦੀ ਹੈ ਤਾਂ ਕੀ ਤੁਸੀਂ ਨਵੇਂ ਸਿਰੇ ਤੋਂ ਖੇਤੀ ਬੀਜਣਾ ਸ਼ੁਰੂ ਕਰਦੇ ਹੋ ਕਿ ਮੈਂ ਭੋਜਨ ਖਾਵਾਂਗਾ?....... ।"

"ਭੰਤੇ ! ਤੁਸੀਂ ਠੀਕ ਕਿਹਾ ।"

**4. ਬ੍ਰਹਮਲੋਕ ਦੀ ਦੂਰੀ ਸੰਬੰਧੀ ਪ੍ਰਸ਼ਨ**

ਰਾਜਾ ਬੋਲਿਆ - "ਭੰਤੇ ! ਇੱਥੋਂ ਬ੍ਰਹਮ ਲੋਕ ਕਿੰਨਾ ਦੂਰ ਹੈ?" "ਮਹਾਰਾਜ ! ਬਹੁਤ ਦੂਰ ! ਜੇਕਰ ਘਰ ਦੇ ਗੁੰਬਦ (ਮਿਹਰਾਬ) ਜਿੰਨਾ ਵੱਡਾ ਇੱਕ ਪੱਥਰ ਉੱਥੋਂ ਛੱਡਿਆ ਜਾਵੇ ਤਾਂ ਉਹ ਇੱਕ ਦਿਨ ਰਾਤ ਵਿੱਚ ਅਠਤਾਲੀ ਹਜ਼ਾਰ ਯੋਜਨ ਚਲਦਿਆਂ ਚਾਰ ਮਹੀਨਿਆਂ ਵਿੱਚ ਧਰਤੀ ਤੇ ਪੁੱਜ ਜਾਵੇਗਾ ।"

"ਭੰਤੇ ! ਤੁਸੀਂ ਫੇਰ ਵੀ ਕਿਵੇਂ ਕਹਿੰਦੇ ਹੋ ਕਿ ਕੋਈ ਸੰਜਮੀ ਭਿੱਖੂ ਆਪਣੀ ਰਿੱਧੀ ਦੇ ਬਲ ਨਾਲ ਤਾਕਤਵਰ ਮਨੁੱਖ ਦੀ ਤਰ੍ਹਾਂ ਪਸਾਰੀ ਹੋਈ ਬਾਂਹ ਨੂੰ ਸਮੇਟਦੇ ਅਤੇ ਸਮੇਟੀ ਹੋਈ ਬਾਂਹ ਨੂੰ ਪਸਾਰਦਿਆਂ ਹੀ ਜੰਬੂਦੀਪ ਵਿੱਚ ਅੰਤਰਧਿਆਨ ਹੋ ਕੇ ਬ੍ਰਹਮ ਲੋਕ ਵਿੱਚ ਪ੍ਰਗਟ ਹੋ ਸਕਦਾ ਹੈ? ਮੈਂ ਇਸ ਗਲ ਨੂੰ ਨਹੀਂ ਮੰਨਦਾ ਕਿ ਇੰਨੀ ਜਲਦੀ ਉਹ ਇੰਨੇ ਸੌ ਯੋਜਨ ਪਾਰ ਕਰ ਸਕੇਗਾ ।"

ਸਥੱਵਿਰ ਬੋਲੇ - "ਮਹਾਰਾਜ ! ਤੁਹਾਡੀ ਜਨਮ ਭੂਮੀ ਕਿੱਥੇ ਹੈ?" "ਭੰਤੇ ! ਅਲਸੰਦ ਨਾਮ ਦਾ ਇੱਕ ਦੀਪ ਹੈ ਜਿੱਥੇ ਮੇਰਾ ਜਨਮ ਹੋਇਆ ਸੀ ।" "ਮਹਾਰਾਜ ! ਇੱਥੋਂ ਅਲਸੰਦ ਕਿੰਨੀ ਦੂਰ ਹੈ?" "ਭੰਤੇ ! ਕਰੀਬ ਦੋ ਸੌ ਯੋਜਨ ।" "ਮਹਾਰਾਜ! ਇਸ ਸਮੇਂ ਤੁਹਾਨੂੰ ਕੋਈ ਅਜਿਹੀ ਗਲ ਯਾਦ ਹੈ ਜੋ ਤੁਸੀਂ ਉੱਥੇ ਕੀਤੀ ਸੀ?" "ਹਾਂ ਯਾਦ ਹੈ ।" "ਮਹਾਰਾਜ ਤੁਸੀ ਇੰਨੀ ਛੇਤੀ ਦੋ ਸੌ ਯੋਜਨ ਚਲੇ ਗਏ ।"

"ਭੰਤੇ ਮੈਂ ਸਮਝ ਗਿਆ ।"

**5. ਦੋ ਲੋਕਾਂ ਵਿੱਚ ਸਮਕਾਲੀ ਉਤਪਤੀ ਵਿਸ਼ੇ ਸੰਬੰਧੀ ਪ੍ਰਸ਼ਨ**

ਰਾਜਾ ਬੋਲਿਆ - "ਭੰਤੇ ! ਜੇਕਰ ਕੋਈ ਮਰ ਕੇ ਬ੍ਰਹਮ ਲੋਕ ਵਿੱਚ ਪੈਦਾ ਹੋਵੇ ਅਤੇ ਕੋਈ ਹੋਰ ਇੱਥੇ ਮਰ ਕੇ ਕਸ਼ਮੀਰ ਵਿੱਚ ਪੈਦਾ ਹੋਵੇ, ਤਾਂ ਦੋਹਾਂ ਵਿਚੋਂ ਕੌਣ ਪਹਿਲਾਂ ਪਹੁੰਚੇਗਾ?" "ਮਹਾਰਾਜ ! ਦੋਵੇਂ ਇਕੱਠੇ ਹੀ ।"

"ਕਿਰਪਾ ਕਰਕੇ ਉਪਮਾ ਦੇ ਕੇ ਸਮਝਾਓ ।"

"ਮਹਾਰਾਜ ! ਤੁਹਾਡਾ ਜਨਮ ਕਿਸ ਨਗਰ ਵਿੱਚ ਹੋਇਆ ਸੀ?" "ਭੰਤੇ ! ਕਲਸੀ ਨਾਂ ਦਾ ਇੱਕ ਪਿੰਡ ਹੈ ਉੱਥੇ ਹੀ ਮੇਰਾ ਜਨਮ ਹੋਇਆ ਸੀ ।" "ਇੱਥੋਂ ਕਲਸੀ ਪਿੰਡ ਕਿੰਨੀ ਦੂਰ ਹੈ?" "ਤਕਰੀਬਨ ਦੋ ਸੌ ਯੋਜਨ ।" "ਚੰਗਾ, ਇੱਥੋਂ ਕਸ਼ਮੀਰ ਕਿੰਨੀ ਦੂਰ ਹੈ?" "ਕੇਵਲ ਬਾਰਾਂ ਯੋਜਨ ।" "ਮਹਾਰਾਜ ! ਹੁਣ ਤੁਸੀਂ ਕਲਸੀ ਪਿੰਡ ਦੇ ਬਾਰੇ ਯਾਦ ਕਰੋ ।" "ਭੰਤੇ ! ਮੈਂ ਕਰ ਲਿਆ ।" "ਤੇ ਹੁਣ ਕਸ਼ਮੀਰ ਬਾਰੇ ਯਾਦ ਕਰੋ ।" "ਭੰਤੇ ! ਉਹ ਵੀ ਯਾਦ ਕਰ ਲਿਆ ।" "ਮਹਾਰਾਜ ! ਹੁਣ ਤੁਸੀਂ ਇਹ ਦੱਸੋ ਕਿ ਦੋਹਾਂ ਥਾਵਾਂ ਵਿੱਚੋਂ ਕਿਹੜੀ ਥਾਂ ਦੀ ਯਾਦ ਪਹਿਲਾਂ ਆਈ?" "ਭੰਤੇ ! ਦੋਵੇਂ ਥਾਵਾਂ ਦੀ ਯਾਦ ਇੱਕ ਹੀ ਸਮੇਂ ਵਿੱਚ ਹੋਈ?"

"ਮਹਾਰਾਜ ! ਉਸੇ ਪ੍ਰਕਾਰ ਹੀ ਇੱਥੇ ਮਰ ਕੇ ਬ੍ਰਹਮ ਲੋਕ ਜਾਂ ਕਸ਼ਮੀਰ ਕਿਧਰੇ ਵੀ ਇੱਕੋ ਜਿਹਾ ਹੀ ਸਮਾਂ ਲੱਗਦਾ ਹੈ ।"

2. "ਕਿਰਪਾ ਕਰਕੇ ਹੋਰ ਉਪਮਾ ਦੇ ਕੇ ਸਮਝਾਓ ।"

"ਮਹਾਰਾਜ ! ਉਡਦੇ ਹੋਏ ਦੋ ਪੰਛੀਆਂ ਵਿੱਚੋਂ ਇੱਕ ਆ ਕੇ ਕਿਸੇ ਉੱਚੇ ਦਰਖਤ ਤੇ ਬੈਠੇ ਅਤੇ ਦੂਜਾ ਕਿਸੇ ਝਾੜੀ ਤੇ । ਜੇਕਰ ਉਹ ਇੱਕੋ ਸਮੇਂ ਹੀ ਬੈਠਣ ਤਾਂ ਕਿਸ ਦਾ ਪਰਛਾਵਾਂ ਧਰਤੀ ਤੇ ਪਹਿਲਾਂ ਆਵੇਗਾ?" "ਭੰਤੇ ! ਦੋਹਾਂ ਦਾ ਪਰਛਾਵਾਂ ਇੱਕੋ ਹੀ ਸਮੇਂ ਆਵੇਗਾ ।" "ਮਹਾਰਾਜ ! ਇਸੇ ਤਰ੍ਹਾਂ, ਜੇਕਰ ਕੋਈ ਇੱਥੇ ਮਰ ਕੇ ਬ੍ਰਹਮ ਲੋਕ ਵਿੱਚ ਪੈਦਾ ਹੋਵੇ ਅਤੇ ਕੋਈ ਹੋਰ ਇੱਥੇ ਮਰ ਕੇ ਕਸ਼ਮੀਰ ਵਿੱਚ ਪੈਦਾ ਹੋਵੇ ਤਾਂ ਵੀ ਉਹ ਦੋਵੇਂ ਇੱਕੋ ਹੀ ਸਮੇਂ ਪੈਦਾ ਹੋਣਗੇ ।"

"ਭੰਤੇ ਤੁਸੀ ਠੀਕ ਸਮਝਾਇਆ ।"

**6. ਬੋਧ-ਅੰਗ ਵਿਸ਼ੇ ਸੰਬੰਧੀ ਪ੍ਰਸ਼ਨ**

ਰਾਜਾ ਬੋਲਿਆ - "ਭੰਤੇ ! ਬੋਧ-ਅੰਗ ਕਿੰਨੇ ਹਨ?" "ਸੱਤ ਹਨ" । "ਭੰਤੇ ! ਕਿੰਨੇ ਬੋਧ-ਅੰਗਾਂ ਨਾਲ ਧਰਮ ਦਾ ਗਿਆਨ ਹੁੰਦਾ ਹੈ?"

"ਧਰਮ-ਵਿੱਚਯ-ਸੰਬੋਧ (ਧਰਮ ਸੰਬੰਧੀ ਵਿਵੇਚਨ) ਅੰਗ ਨਾਮੀ ਇੱਕ ਹੀ (ਬੋਧ-ਅੰਗ) ਨਾਲ ਹੋ ਸਕਦਾ ਹੈ ।" "ਭੰਤੇ ਫੇਰ ਸੱਤ ਕਿਉਂ ਦੱਸੇ ਗਏ ਹਨ?"

"ਮਹਾਰਾਜ ! ਜੇਕਰ ਕੋਈ ਤਲਵਾਰ ਮਿਆਨ ਵਿੱਚ ਪਈ ਰਹੇ ਅਤੇ ਬਾਹਰ ਨਾ ਕੱਢੀ ਜਾਵੇ ਤਾਂ ਕੀ ਉਸ ਨਾਲ ਜਿਸ ਨੂੰ ਚਾਹੋ ਕੱਟ ਸਕਦੇ ਹੋ?" "ਨਹੀਂ ਭੰਤੇ !" "ਮਹਾਰਾਜ ! ਉਸੇ ਤਰ੍ਹਾਂ, ਬਿਨਾਂ ਧਰਮ-ਵਿੱਚਯ-ਸੰਬੋਧ ਅੰਗ ਦੇ ਦੂਜੇ ਬੋਧ ਅੰਗਾਂ ਨਾਲ ਕੁਝ ਵੀ ਧਰਮ ਗਿਆਨ ਨਹੀਂ ਹੋ ਸਕਦਾ ।"

"ਭੰਤੇ ! ਤੁਸੀਂ ਠੀਕ ਕਿਹਾ ।"

**7. ਪਾਪ-ਪੁੰਨ ਦੇ ਘਾਟੇ-ਵਾਧੇ ਵਿਸ਼ੇ ਸੰਬੰਧੀ ਪ੍ਰਸ਼ਨ**

ਰਾਜਾ ਬੋਲਿਆ - "ਭੰਤੇ ! ਪਾਪ ਅਤੇ ਪੁੰਨ ਇਹਨਾਂ ਦੋਹਾਂ ਵਿਚੋਂ ਵੱਡਾ ਕੌਣ ਹੈ?" "ਮਹਾਰਾਜ ! ਪੁੰਨ ਵੱਡਾ ਹੈ ।" "ਉਹ ਕਿਵੇਂ?" "ਮਹਾਰਾਜ ! ਪਾਪ ਕਰਨ ਵਾਲਿਆਂ ਨੂੰ ਬਹੁਤ ਪਛਤਾਵਾ ਹੁੰਦਾ ਹੈ ਕਿ ਮੈਂ ਬਹੁਤ ਪਾਪ ਕੀਤਾ ਹੈ, ਇਸ ਤਰ੍ਹਾਂ ਪਾਪ ਨਹੀਂ ਵਧਦਾ । ਪਰੰਤੂ ਪੁੰਨ ਕਰਨ ਵਾਲਿਆਂ ਨੂੰ ਕੋਈ ਵੀ ਪਛਤਾਵਾ ਨਹੀਂ ਹੁੰਦਾ। ਕੋਈ ਵੀ ਪਛਤਾਵਾ ਨਾ ਹੋਣ ਨਾਲ ਖੁਸ਼ੀ ਹੁੰਦੀ ਹੈ । ਖੁਸ਼ੀ ਹੋਣ ਨਾਲ ਪ੍ਰੀਤ ਹੁੰਦੀ ਹੈ, ਪ੍ਰੀਤ ਪ੍ਰਾਪਤ ਮਨੁੱਖ ਦਾ ਸਰੀਰ ਸ਼ਾਂਤ ਰਹਿੰਦਾ ਹੈ, ਸਰੀਰ ਸ਼ਾਂਤ ਰਹਿਣ ਨਾਲ ਚਿੱਤ ਦੀ ਸਮਾਧੀ (ਇਕਾਗਰਤਾ) ਲੱਗਦੀ ਹੈ ਅਤੇ ਚਿੱਤ ਇਕਾਗਰ ਹੋ ਜਾਣ ਨਾਲ ਯਥਾਰਥ ਗਿਆਨ ਪੈਦਾ ਹੋ ਜਾਂਦਾ ਹੈ । ਇਸ ਤਰ੍ਹਾਂ ਪੁੰਨ ਵਧਦਾ ਹੀ ਜਾਂਦਾ ਹੈ ।"

"ਮਹਾਰਾਜ ! ਕੋਈ ਲੰਗੜਾ ਅਤੇ ਲੂਲਾ ਆਦਮੀ ਵੀ ਜੇਕਰ ਭਗਵਾਨ ਨੂੰ ਇੱਕ ਬੁਕ ਕਮਲ ਫੁੱਲ ਭੇਟ ਕਰੇ ਤਾਂ ਉਹ ਇਕਾਨਵੇਂ ਕਲਪਾਂ ਤੱਕ ਨਰਕ ਵਿਚ ਨਹੀਂ
ਜਾਵੇਗਾ ।" "ਮਹਾਰਾਜ ! ਇਸ ਲਈ ਕਿਹਾ ਹੈ ਕਿ ਪਾਪ ਤੋਂ ਪੁੰਨ ਵੱਡਾ ਹੈ ।"

"ਭੰਤੇ ! ਤੁਸੀ ਠੀਕ ਕਿਹਾ ।"

**8. ਜਾਣੇ-ਅਣਜਾਣੇ ਕੀਤੇ ਪਾਪਾਂ ਸੰਬੰਧੀ ਪ੍ਰਸ਼ਨ**

ਰਾਜਾ ਬੋਲਿਆ, "ਭੰਤੇ ! ਜੋ ਜਾਣ-ਬੁੱਝ ਕੇ ਪਾਪ ਕਰਮ ਕਰਦਾ ਹੈ ਅਤੇ ਜੋ ਅਗਿਆਨ ਵਸ ਪਾਪ ਕਰ ਬਹਿੰਦਾ ਹੈ, ਉਹਨਾਂ ਦੋਹਾਂ ਵਿਚੋਂ ਕਿਸ ਦਾ ਪਾਪ ਵੱਡਾ ਹੈ?" ਸਥੱਵਿਰ ਬੋਲੇ - "ਮਹਾਰਾਜ ! ਜੋ ਅਣਜਾਣੇ ਪਾਪ ਕਰਮ ਕਰਦਾ ਹੈ ਉਸ ਦਾ ਪਾਪ ਵੱਡਾ ਹੈ ।" "ਭੰਤੇ ! ਫੇਰ ਤਾਂ ਜੋ ਮੇਰੇ ਰਾਜ ਪੁੱਤਰ ਜਾਂ ਮੰਤਰੀ ਅਣਜਾਣੇ ਪਾਪ ਕਰਦੇ ਹਨ ਉਹਨਾਂ ਲਈ ਮੈਨੂੰ ਦੁਗਣਾ ਦੰਡ ਦੇਣਾ ਚਾਹੀਦਾ ਹੈ ।" "ਮਹਾਰਾਜ ! ਜੇਕਰ ਕੋਈ ਇੱਕ ਲੋਹੇ ਦੇ ਭਖਦੇ ਲਾਲ ਗੋਲੇ ਨੂੰ ਜਾਣ ਬੁਝ ਕੇ ਸਪਰਸ਼ ਕਰੇ ਅਤੇ ਦੂਜਾ ਉਸ ਨੂੰ ਅਣਜਾਣੇ ਸਪਰਸ਼ ਕਰ ਲਵੇ ਤਾਂ ਦੋਹਾਂ ਵਿੱਚੋਂ ਕੌਣ ਜ਼ਿਆਦਾ ਸੜੇਗਾ?" "ਭੰਤੇ ! ਅਣਜਾਣੇ ਸਪਰਸ਼ ਕਰੇ ਉਸੇ ਨੂੰ ! ਮਹਾਰਾਜ ਇਸੇ ਤਰ੍ਹਾਂ ਜੋ ਅਣਜਾਣੇ ਪਾਪ ਕਰਦਾ ਹੈ ਉਸ ਨੂੰ ਜ਼ਿਆਦਾ ਪਾਪ ਲੱਗਦਾ ਹੈ ।"

"ਭੰਤੇ ! ਤੁਸੀਂ ਠੀਕ ਕਿਹਾ ।"

**9. ਇਸੇ ਜਨਮ ਵਿੱਚ ਹੀ ਉੱਤਰਕੁਰੂ (ਦੇਵ-ਲੋਕ) ਗਮਨ ਵਿਸ਼ੇ ਸੰਬੰਧੀ ਪ੍ਰਸ਼ਨ**

9. ਰਾਜਾ ਬੋਲਿਆ - "ਭੰਤੇ ! ਕੀ ਅਜਿਹਾ ਕੋਈ ਹੈ ਜੋ ਇਸੇ ਸਰੀਰ ਨਾਲ ਉੱਤਰ ਕੁਰੂ, ਬ੍ਰਹਮ ਲੋਕ ਜਾਂ ਹੋਰ ਚਾਰ ਦੀਪਾਂ ਵਿੱਚੋਂ ਕਿਧਰੇ ਵੀ ਜਾ ਸਕਦਾ ਹੈ?"

"ਹਾਂ ਭੰਤੇ ! ਮੈਂ ਅੱਠ ਕਦਮ ਵੀ ਲੰਘ ਸਕਦਾ ਹਾਂ ।" "ਮਹਾਰਾਜ ! ਤੁਸੀਂ ਅੱਠ ਕਦਮ ਕਿਵੇਂ ਲੰਘ ਲੈਂਦੇ ਹੋ?" "ਭੰਤੇ ! ਮੈਂ ਮਨ ਵਿੱਚ ਇਸ ਤਰ੍ਹਾਂ ਲੰਘਣ ਦੀ ਇੱਛਾ ਕਰਦਾ ਹਾਂ ਕਿ ਮੈਂ ਉੱਥੇ ਜਾ ਕੇ ਗਿਰਾਂਗਾ । ਮਨ ਵਿੱਚ ਅਜਿਹੀ ਇੱਛਾ ਆਉਂਦਿਆਂ ਹੀ ਮੇਰਾ ਸਰੀਰ ਹਲਕਾ ਮਹਿਸੂਸ ਹੋਣ ਲੱਗਦਾ ਹੈ ਅਤੇ ਮੈਂ ਲੰਘ ਜਾਂਦਾ ਹਾਂ ।" "ਮਹਾਰਾਜ! ਇਸੇ ਪ੍ਰਕਾਰ, ਰਿੱਧੀ ਪ੍ਰਾਪਤ ਸੰਜਮੀ ਭਿੱਖੂ ਅਜਿਹਾ ਚਿੱਤ ਪੈਦਾ ਕਰਦਾ ਹੈ ਜਿਸ ਨਾਲ ਉਹ ਅਕਾਸ਼ ਵਿੱਚ ਜਾ ਸਕਦਾ ਹੈ ।"

"ਭੰਤੇ ਠੀਕ ਹੈ ।"

**10. ਵੱਡੇ ਅਕਾਰ ਦੀਆਂ ਹੱਡੀਆਂ ਸੰਬੰਧੀ ਪ੍ਰਸ਼ਨ**

ਰਾਜਾ ਬੋਲਿਆ - "ਭੰਤੇ ! ਤੁਸੀਂ ਅਜਿਹਾ ਕਹਿੰਦੇ ਹੋ ਕਿ ਹੱਡੀਆਂ ਇੱਕ ਸੌ ਯੋਜਨ ਲੰਬੀਆਂ ਵੀ ਹਨ । ਇੰਨਾ ਲੰਬਾ ਤਾਂ ਕੋਈ ਰੁੱਖ ਵੀ ਨਹੀਂ ਹੁੰਦਾ, ਹੱਡੀਆਂ ਕਿਵੇਂ ਹੋ ਸਕਦੀਆਂ ਹਨ?"

"ਮਹਾਰਾਜ ! ਕੀ ਤੁਸੀਂ ਸੁਣਿਆ ਹੈ ਕਿ ਮਹਾਂਸਮੁੰਦਰ ਵਿੱਚ ਪੰਜ ਸੋ ਯੋਜਨ ਲੰਬੀਆਂ ਮੱਛੀਆਂ ਵੀ ਹਨ?" "ਹਾਂ ਭੰਤੇ ! ਸੁਣਿਆ ਹੈ ।" "ਜੇਕਰ ਅਜਿਹੀ ਗਲ ਹੈ ਤਾਂ ਕੀ ਉਹਨਾਂ ਦੀਆਂ ਹੱਡੀਆਂ ਸੌ ਯੋਜਨ ਲੰਬੀਆਂ ਨਹੀਂ ਹੋ ਸਕਦੀਆਂ ।"

"ਭੰਤੇ ਹੋ ਸਕਦੀਆਂ ਹਨ । ਤੁਸੀਂ ਠੀਕ ਸਮਝਾਇਆ ।"

**11. ਸਾਹ ਲੈਣ ਅਤੇ ਛੱਡਣ ਦੇ ਨਿਰੋਧ ਸੰਬੰਧੀ ਪ੍ਰਸ਼ਨ**

“ਭੰਤੇ ! ਤੁਸੀ ਅਜਿਹਾ ਕਹਿੰਦੇ ਹੋ ਕਿ ਸਾਹ ਲੈਣਾ ਅਤੇ ਛੱਡਣਾ ਰੋਕਿਆ ਜਾ ਸਕਦਾ ਹੈ?” “ਹਾਂ ਮਹਾਰਾਜ ! ਸੱਚ ਮੁੱਚ ਰੋਕਿਆ ਜਾ ਸਕਦਾ ਹੈ ।” “ਭੰਤੇ ! ਉਹ ਕਿਵੇਂ?” “ਮਹਾਰਾਜ ! ਕੀ ਤੁਸੀਂ ਕਦੇ ਕਿਸੇ ਨੂੰ ਘਰਾੜੇ ਮਾਰਦੇ ਸੁਣਿਆ ਹੈ?” “ਹਾਂ ਭੰਤੇ ! ਸੁਣਿਆ ਹੈ ।” “ਮਹਾਰਾਜ ! ਜੇਕਰ ਉਹ ਆਪਣੇ ਸਰੀਰ ਨੂੰ ਹਿਲਾਵੇ ਜਾਂ ਮੋੜੇ ਤਾਂ ਕੀ ਘਰਾੜੇ ਮਾਰਨਾ ਕੁਝ ਦੇਰ ਲਈ ਰੁੱਕ ਨਹੀਂ ਜਾਂਦਾ?” “ਹਾਂ ਭੰਤੇ ! ਰੁੱਕ ਜਾਂਦਾ ਹੈ ।” “ਮਹਾਰਾਜ ! ਜਦੋਂ ਉਸ ਅਸੰਜਮੀ ਸਰੀਰ, ਅਸੰਜਮੀ ਚਿੱਤ, ਅਭਾਵਿਤਸ਼ੀਲ ਅਤੇ ਅਭਾਵਿਤ ਪ੍ਰਗਿਆ, ਮਨੁੱਖ ਦਾ ਘਰਾੜੇ ਮਾਰਨਾ ਆਪਣੇ ਸਰੀਰ ਦੇ ਡੋਲਣ ਨਾਲ ਰੁੱਕ ਜਾਂਦਾ ਹੈ ਤਾਂ ਇਸ ਵਿੱਚ ਕੀ ਹੈਰਾਨੀ ਹੈ ਕਿ ਜੇਕਰ..... ਭਾਵਿਤਕਾਯ, ਭਾਵਿਤ-ਚਿੱਤ, ਭਾਵਿਤ ਪ੍ਰਗਿਆ ਭਿੱਖੂ ਦਾ ਸਾਹ ਲੈਣਾ ਅਤੇ ਛੱਡਣਾ ਚੌਥੇ ਧਿਆਨ ਵਿੱਚ ਪਹੁੰਚਣ ਤੇ ਰੁਕ ਜਾਵੇ ।”

“ਭੰਤੇ ਤੁਸੀਂ ਠੀਕ ਕਿਹਾ ।”

**12. ਸਮੁੰਦਰ ਵਿਸ਼ੇ ਸੰਬੰਧੀ ਪ੍ਰਸ਼ਨ**

12. ਰਾਜਾ ਬੋਲਿਆ - “ਭੰਤੇ ! ਸਭ ਲੋਕ ਸਮੁੰਦਰ ! ਸਮੁੰਦਰ ! ਅਜਿਹਾ ਕਹਿੰਦੇ ਹਨ ।” ਜਲ ਦੀ ਉਸ ਰਾਸ਼ੀ ਦਾ ਨਾਮ ਸਮੁੰਦਰ ਕਿਉਂ ਪਿਆ? ਸਥੱਵਿਰ ਬੋਲੇ - “ਮਹਾਰਾਜ ! ਕਿਉਂਕਿ ਉਸ ਵਿੱਚ ਸਮ (ਬਰਾਬਰ) ਪਾਣੀ ਅਤੇ ਸਮ ਨਮਕ ਹੈ । ਇਸ ਲਈ ਉਸ ਦਾ ਨਾਮ ਸਮੁੰਦਰ ਪਿਆ ।”

“ਭੰਤੇ ! ਤੁਸੀਂ ਠੀਕ ਕਿਹਾ ।”

**13. ਸਮੁੰਦਰ ਦੀ ਇਕਰਸਤਾ**

ਰਾਜਾ ਬੋਲਿਆ - “ਭੰਤੇ ਕੀ ਕਾਰਨ ਹੈ ਕਿ ਸਾਰੇ ਸਮੁੰਦਰ ਦਾ ਰਸ ਨਮਕੀਨ ਹੀ ਹੈ?” “ਮਹਾਰਾਜ ! ਬਹੁਤ ਸਮੇਂ ਤੋਂ ਪਾਣੀ ਦੇ ਇੱਕ ਹੀ ਜਗ੍ਹਾ ਰਹਿਣ ਕਾਰਨ ਸਾਰੇ ਸਮੁੰਦਰ ਦਾ ਪਾਣੀ ਨਮਕੀਨ ਹੀ ਹੈ ।”

“ਭੰਤੇ ! ਠੀਕ ਹੈ ।”

**14. ਸੂਖਮ ਧਰਮ ਪ੍ਰਸ਼ਨ**

ਰਾਜਾ ਬੋਲਿਆ - “ਭੰਤੇ ! ਕੀ ਸਭ ਤੋਂ ਸੂਖਮ ਚੀਜ਼ ਵੀ ਕੱਟੀ ਜਾ ਸਕਦੀ ਹੈ?” “ਹਾਂ ਮਹਾਰਾਜ ! ਕੱਟੀ ਜਾ ਸਕਦੀ ਹੈ ।” “ਭੰਤੇ ! ਸਭ ਤੋਂ ਸੂਖਮ ਚੀਜ਼ ਕਿਹੜੀ ਹੈ?” “ਮਹਾਰਾਜ ! ਧਰਮ ਹੀ ਸਭ ਤੋਂ ਸੂਖਮ ਚੀਜ਼ ਹੈ । ਪਰੰਤੂ ਸਾਰੇ ਧਰਮਾਂ ਵਿੱਚ ਅਜਿਹੀ ਗਲ ਨਹੀਂ ਹੈ । ਸੂਖਮ ਜਾਂ ਸਥੂਲ ਹੋਣਾ ਧਰਮ ਦਾ ਹੀ ਵਿਸ਼ੇਸ਼ਣ ਹੈ । ਪਰੰਤੂ ਜੋ ਕੁੱਝ ਕਟਿਆ ਜਾ ਸਕਦਾ ਹੈ, ਪ੍ਰਗਿਆ ਨਾਲ ਹੀ ਕਟਿਆ ਜਾ ਸਕਦਾ ਹੈ ਅਤੇ ਅਜਿਹਾ ਕੋਈ ਹੋਰ ਨਹੀਂ ਜੋ ਪ੍ਰਗਿਆ ਨੂੰ ਕੱਟੇ ।”

“ਭੰਤੇ ! ਤੁਸੀ ਬਹੁਤ ਚੰਗੀ ਤਰ੍ਹਾਂ ਸਮਝਾਇਆ ।”

**15. ਵਿਗਿਆਨ - ਅਨੇਕਤਾ ਵਿਸ਼ੇ ਸੰਬੰਧੀ ਪ੍ਰਸ਼ਨ**

15. ਰਾਜਾ ਬੋਲਿਆ - “ਭੰਤੇ ! ਵਿਗਿਆਨ, ਪ੍ਰਗਿਆ ਅਤੇ ਜੀਵ ਕੀ ਇਹ ਤਿੰਨ ਸ਼ਬਦ, ਅੱਖਰ ਅਤੇ ਅਰਥ ਦੋਹਾਂ ਵਿੱਚ ਵੱਖ-ਵੱਖ ਹਨ, ਜਾਂ ਇੱਕ ਹੀ ਅਰਥ ਦੇ ਵੱਖ-ਵੱਖ ਨਾਮ ਹਨ?” “ਮਹਾਰਾਜ ! ਜਾਣ ਲੈਣਾ ਵਿਗਿਆਨ ਦੀ ਪਛਾਣ ਹੈ; ਠੀਕ ਤਰ੍ਹਾਂ ਸਮਝ ਲੈਣਾ ਪ੍ਰਗਿਆ ਦੀ ਪਛਾਣ ਹੈ; ਅਤੇ ‘ਜੀਵ’ ਅਜਿਹੀ ਕੋਈ ਚੀਜ਼ ਹੀ ਨਹੀਂ ਹੈ ।” “ਭੰਤੇ ! ਜੇਕਰ ਜੀਵ (ਆਤਮਾ) ਕੋਈ ਚੀਜ਼ ਹੀ ਨਹੀਂ ਹੈ ਤਾਂ ਸਾਡੇ ਵਿੱਚ ਉਹ ਕੀ ਹੈ ਜੋ ਅੱਖ ਨਾਲ ਦੇਖਦਾ ਹੈ, ਕੰਨ ਨਾਲ ਸ਼ਬਦ ਸੁਣਦਾ ਹੈ, ਨੱਕ ਨਾਲ ਗੰਧ ਸੁੰਘਦਾ ਹੈ, ਜੀਭ ਨਾਲ ਸੁਆਦ ਚਖਦਾ ਹੈ, ਸਰੀਰ ਨਾਲ ਸਪਰ਼ਸ ਕਰਦਾ ਹੈ ਅਤੇ ਮਨ ਨਾਲ ਧਰਮ ਨੂੰ ਜਾਣਦਾ ਹੈ?” “ਮਹਾਰਾਜ ! ਜੇਕਰ ਸਰੀਰ ਤੋਂ ਵੱਖ ਕੋਈ ਜੀਵ (ਆਤਮਾ) ਹੈ ਜੋ ਸਾਡੇ ਅੰਦਰ ਰਹਿ ਕੇ ਅੱਖ ਨਾਲ ਰੂਪ ਦੇਖਦਾ ਹੈ, ਅੱਖ ਕੱਢ ਦਿੱਤੇ ਜਾਣ ਤੇ ਵੱਡੇ ਸੁਰਾਖ ਨਾਲ ਹੋਰ ਵੀ ਚੰਗੀ ਤਰ੍ਹਾਂ ਦੇਖਣਾ ਚਾਹੀਦਾ ਹੈ । ਕੰਨ ਕੱਟ ਲਏ ਜਾਣ ਤੇ ਹੋਰ ਵੀ ਚੰਗੀ ਤਰ੍ਹਾਂ ਸੁਣਨਾ ਚਾਹੀਦਾ ਹੈ । ਨੱਕ ਕੱਟ ਦੇਣ ਤੇ ਉਸ ਨੂੰ ਹੋਰ ਵੀ ਚੰਗੀ ਤਰ੍ਹਾਂ ਸੁੰਘਣਾ ਚਾਹੀਦਾ ਹੈ, ਜੀਭ ਕੱਟ ਦੇਣ ਤੇ ਉਸ ਨੂੰ ਹੋਰ ਵੀ ਚੰਗੀ ਤਰ੍ਹਾਂ ਸੁਆਦ ਲੈਣਾ ਚਾਹੀਦਾ ਹੈ ਅਤੇ ਸਰੀਰ ਨੂੰ ਕੱਟ ਦਿੱਤੇ ਜਾਣ ਤੇ ਉਸ ਨੂੰ ਹੋਰ ਵੀ ਚੰਗੀ ਤਰ੍ਹਾਂ ਸਪਰਸ਼ ਕਰਨਾ ਚਾਹੀਦਾ ਹੈ?” “ਨਹੀਂ ਭੰਤੇ ! ਅਜਿਹੀ ਗਲ ਨਹੀਂ ਹੈ ।” “ਮਹਾਰਾਜ ! ਤਾਂ ਸਾਡੇ ਅੰਦਰ ਕੋਈ ਆਤਮਾ ਵੀ ਨਹੀਂ ਹੈ ।”

“ਭੰਤੇ ! ਤੁਸੀਂ ਬਹੁਤ ਚੰਗੀ ਤਰ੍ਹਾਂ ਸਮਝਾਇਆ ।”

**16. ਅਰੂਪ ਧਰਮ ਦੀ ਦੁਸ਼ਕਾਰਿਤਾ (ਕਠਿਨਤਾ) ਵਿਸ਼ੇ ਸੰਬੰਧੀ ਪ੍ਰਸ਼ਨ**

16. ਸਥੱਵਿਰ ਬੋਲੇ - “ਮਹਾਰਾਜ ! ਭਗਵਾਨ ਨੇ ਇਹ ਬੜਾ ਕਠਿਨ ਕੰਮ ਕੀਤਾ ਹੈ ।” “ਭੰਤੇ ! ਉਹ ਕੀ?” “ਮਹਾਰਾਜ ! ਇੱਕ ਹੀ ਵਸਤੂ ਤੇ ਆਧਾਰਿਤ ਹੋਣ ਵਾਲੇ ਰੂਪ ਰਹਿਤ ਚਿੱਤ ਅਤੇ ਚੈਤਸਿਕ (ਮਾਨਸਿਕ) ਧਰਮਾਂ ਦਾ ਵਿਸ਼ਲੇਸ਼ਣ ਕਰਨਾ ਉਹਨਾਂ ਨੇ ਵੱਖ-ਵੱਖ ਕਰਕੇ ਦਸਿਆ ਹੈ - ਇਹ ਸਪਰਸ਼ ਹੈ, ਇਹ ਵੇਦਨਾ ਹੈ, ਇਹ ਸੰਗਿਆ ਹੈ, ਇਹ ਚੇਤਨਾ ਹੈ ਅਤੇ ਇਹ ਚਿੱਤ ਹੈ ।”

“ਕਿਰਪਾ ਕਰਕੇ ਉਪਮਾ ਦੇ ਕੇ ਸਮਝਾਉ ।”

“ਮਹਾਰਾਜ ! ਜਿਵੇਂ ਕੋਈ ਵਿਅਕਤੀ ਕਿਸ਼ਤੀ ਤੇ ਸਵਾਰ ਹੋ ਕੇ ਸਮੁੰਦਰ ਵਿੱਚ ਜਾਵੇ ਅਤੇ ਬੁਕ ਵਿੱਚ ਸਮੁੰਦਰ ਦਾ ਪਾਣੀ ਲੈ ਕੇ ਉਸ ਨੂੰ ਚਖ ਕੇ ਦਸ ਦੇਵੇ ਕਿ ਇਹ ਗੰਗਾ ਨਦੀ ਦਾ ਪਾਇਆ ਹੋਇਆ ਪਾਣੀ ਹੈ, ਇਹ ਜਮਨਾ ਦਾ, ਇਹ ਅਚਿਰਵਤੀ ਦਾ, ਇਹ ਸਰਜੂ ਦਾ ਅਤੇ ਇਹ ਮਹੀ ਦਾ ।” “ਭੰਤੇ ! ਅਜਿਹਾ ਦੱਸਣਾ ਤਾਂ ਬਹੁਤ ਕਠਿਨ ਹੈ ।” “ਮਹਾਰਾਜ ! ਇਸੇ ਤਰ੍ਹਾਂ ਇੱਕ ਹੀ ਵਸਤੂ ਤੇ ਆਧਾਰਿਤ ਹੋਣ ਵਾਲੇ ਰੂਪ ਰਹਿਤ ਚਿੱਤ ਅਤੇ ਮਾਨਸਿਕ ਧਰਮਾਂ ਦਾ ਵਿਸ਼ਲੇਸ਼ਣ ਕਰਨਾ ਉਸ ਤੋਂ ਵੀ ਜ਼ਿਆਦਾ ਕਠਿਨ ਹੈ ।”

“ਭੰਤੇ ਠੀਕ ਕਿਹਾ ।” (ਇਸ ਵਰਗ ਵਿੱਚ ਸੋਲਾਂ ਪ੍ਰਸ਼ਨ ਹਨ)ਸਤਵਾਂ ਅਰੂਪ ਧਰਮ ਵਿਵਸਥਾ ਵਰਗ ਸਮਾਪਤ ॥

**ਰਾਜਾ ਮਿਲਿੰਦ ਦੇ ਪ੍ਰਸ਼ਨਾਂ ਦੀ ਸਮਾਪਤੀ**

ਸਥੱਵਿਰ ਬੋਲੇ - "ਮਹਾਰਾਜ ! ਕੀ ਤੁਸੀ ਜਾਣਦੇ ਹੋ ਕਿ ਹੁਣ ਕੀ ਸਮਾਂ ਹੋਇਆ ਹੈ?" "ਹਾਂ ਭੰਤੇ ! ਜਾਣਦਾ ਹਾਂ ! ਰਾਤ ਦਾ ਪਹਿਲਾ ਪਹਿਰ ਬੀਤ ਗਿਆ ਹੈ, ਵਿੱਚਲਾ ਪਹਿਰ ਸ਼ੁਰੂ ਹੋਇਆ ਹੈ, ਮਸ਼ਾਲ ਜਲਾ ਦਿੱਤੇ ਗਏ ਹਨ। ਚਾਰੇ ਝੰਡੇ ਲਹਿਰਾ ਦਿੱਤੇ ਜਾਣ ਦੀ ਆਗਿਆ ਦੇ ਦਿੱਤੀ ਗਈ ਹੈ, ਹੁਣ ਦਾਨ ਦਿਤੇ ਜਾਣ ਦੀਆਂ ਵਸਤੂਆਂ ਭੰਡਾਰ ਤੋਂ ਲਿਜਾਈਆਂ ਜਾਣਗੀਆਂ।"

ਯਵਨਾਂ ਨੇ ਕਿਹਾ - "ਮਹਾਰਾਜ ! ਇਹ ਭਿੱਖੂ ਤਾਂ ਬੜਾ ਮਹਾਨ ਵਿਦਵਾਨ ਹੈ।"

"ਹਾਂ, ਸਥੱਵਿਰ ਬੜੇ ਮਹਾਨ ਵਿਦਵਾਨ ਹਨ। ਇਹਨਾਂ ਵਰਗਾ ਹੀ ਗੁਰੂ ਅਤੇ ਮੇਰੇ ਵਰਗਾ ਚੇਲਾ ਹੋਣਾ ਚਾਹੀਦਾ ਹੈ। ਜੋ ਵਿਦਵਾਨ ਹੋਵੇ ਅਤੇ ਧਰਮ ਦੀਆਂ ਸੂਖਮਤਾਵਾਂ ਨੂੰ ਸਮਝ ਸਕੇ।"

ਉਹਨਾਂ ਦੇ ਉਤਰਾਂ ਤੋਂ ਸੰਤੁਸ਼ਟ ਹੋ ਕੇ ਰਾਜਾ ਨੇ ਸਥੱਵਿਰ ਨਾਗਸੇਨ ਨੂੰ ਇੱਕ ਬੜਾ ਕੀਮਤੀ ਚੀਵਰ ਦੇ ਕੇ ਕਿਹਾ - "ਭੰਤੇ ! ਮੇਰੇ ਕੋਲ ਅੱਠ ਸੌ ਦਿਨਾਂ ਤੱਕ ਭੋਜਨ ਕਰਨ ਦਾ ਸੱਦਾ ਸਵੀਕਾਰ ਕਰੋ। ਤੁਹਾਡੇ ਯੋਗ ਰਾਜ ਮਹਿਲ ਵਿੱਚ ਜੋ ਵੀ ਚੀਜ਼ਾਂ ਹਨ, ਮੈਂ ਭੇਟਾ ਕਰਨ ਲਈ ਤਿਆਰ ਹਾਂ।" ਰਹਿਣ ਦਿਓ ਮਹਾਰਾਜ ! ਮੇਰਾ ਗੁਜ਼ਾਰਾ ਤਾਂ ਹੋ ਹੀ ਰਿਹਾ ਹੈ।"

"ਭੰਤੇ ! ਮੈਂ ਜਾਣਦਾ ਹਾਂ ਕਿ ਤੁਹਾਡਾ ਗੁਜ਼ਾਰਾ ਹੋ ਰਿਹਾ ਹੈ, ਪਰੰਤੂ ਕਿਰਪਾ ਕਰਕੇ ਤੁਸੀਂ ਆਪਾਂ ਦੋਹਾਂ ਨੂੰ ਅਪਵਾਦ ਤੋਂ ਬਚਾਉ। ਆਪਣੇ ਆਪ ਨੂੰ ਇਸ ਤੋਂ ਬਚਾਉ ਕਿ, "ਰਾਜੇ ਨੂੰ ਸੰਤੁਸ਼ਟ ਕਰਕੇ ਵੀ ਕੁਝ ਨਹੀਂ ਗ੍ਰਹਿਣ ਕੀਤਾ।" ਮੈਨੂੰ ਇਸ ਤੋਂ ਬਚਾਉ ਕਿ, "ਸਥੱਵਿਰ ਤੋਂ ਸੰਤੁਸ਼ਟ ਹੋ ਕੇ ਵੀ ਰਾਜੇ ਨੇ ਕੋਈ ਭੇਟ ਨਹੀਂ ਚੜ੍ਹਾਈ।" "ਚੰਗਾ ਮਹਾਰਾਜ ! ਇਹੀ ਹੋਵੇਗਾ।" "ਭੰਤੇ ! ਜਿਵੇਂ ਸੋਨੇ ਦੇ ਪਿੰਜਰੇ ਵਿੱਚ ਪਾ ਦਿੱਤੇ ਜਾਣ ਤੇ ਮ੍ਰਿਗਰਾਜ ਸ਼ੇਰ ਬਾਹਰ ਵੱਲ ਹੀ ਤਕਦਾ ਰਹਿੰਦਾ ਹੈ, ਉਸੇ ਤਰ੍ਹਾਂ ਮੈਂ ਵੀ ਇਸੇ ਰਾਜ-ਭਵਨ ਵਿੱਚ ਰਹਿੰਦਿਆਂ ਹੋਇਆਂ ਘਰ ਛੱਡ ਕੇ ਭਿੱਖੂ ਬਣ ਜਾਣ ਲਈ ਬਾਹਰ ਵੱਲ ਹੀ ਨਜ਼ਰ ਲਾਈ ਬੈਠਾ ਹਾਂ। ਪਰੰਤੂ ਭੰਤੇ ! ਜੇਕਰ ਹੁਣੇ ਮੈਂ ਘਰ ਛੱਡ ਕੇ ਭਿੱਖੂ ਬਣ ਜਾਵਾਂ, ਤਾਂ ਜ਼ਿਆਦਾ ਦਿਨਾਂ ਤੱਕ ਨਹੀਂ ਬਚ ਸਕਾਗਾਂ। ਮੇਰੇ ਵੈਰੀ ਬਹੁਤ ਹਨ, ਤੇ ਮੌਕਾ ਮਿਲਣ ਤੇ ਮੈਨੂੰ ਮਾਰ ਦੇਣਗੇ।"

"ਇਸ ਤਰ੍ਹਾਂ ਰਾਜਾ ਮਿਲਿੰਦ ਦੇ ਪ੍ਰਸ਼ਨਾਂ ਦਾ ਉੱਤਰ ਦੇ ਕੇ ਅਮਰ ਨਾਗਸੇਨ ਆਸਣ ਤੋਂ ਉੱਠ, ਆਪਣੇ ਆਸ਼ਰਮ ਵੱਲ ਚਲੇ ਗਏ। ਨਾਗਸੇਨ ਦੇ ਚਲੇ ਜਾਣ ਤੋਂ ਬਾਅਦ ਰਾਜਾ ਮਿਲਿੰਦ ਆਪਣੇ ਆਪ ਹੀ ਉਹਨਾਂ ਪ੍ਰਸ਼ਨਾਂ ਅਤੇ ਉੱਤਰਾਂ ਤੇ ਵਿਚਾਰ ਕਰਨ ਲੱਗਾ।

ਉਸ ਨੇ ਦੇਖਿਆ - "ਮੇਰੇ ਸਾਰੇ ਪ੍ਰਸ਼ਨ ਚੰਗੇ ਸਨ ਅਤੇ ਉਹਨਾਂ ਦੇ ਉੱਤਰ ਵੀ ਉਸੇ ਤਰ੍ਹਾਂ ਹੀ ਬਹੁਤ ਉਚਿਤ ਸਨ।" ਦੂਜੇ ਦਿਨ ਸਵੇਰੇ ਹੀ ਵਸਤਰ ਧਾਰਨ ਕਰਕੇ ਆਪਣਾ ਪਾਤਰ, ਚੀਵਰ ਲੈ ਕੇ ਆਯੁਸ਼ਮਾਨ ਨਾਗਸੇਨ ਰਾਜੇ ਦੇ ਮਹਿਲ ਆਏ ਅਤੇ ਸਜਾਏ ਹੋਏ ਆਸਣ ਤੇ ਬੈਠ ਗਏ।

ਰਾਜਾ ਮਿਲਿੰਦ ਵੀ ਉਹਨਾਂ ਨੂੰ ਪ੍ਰਣਾਮ ਕਰਕੇ ਆਦਰ ਸਹਿਤ ਇੱਕ ਪਾਸੇ ਬੈਠ ਗਿਆ ਅਤੇ ਬੋਲਿਆ - "ਭੰਤੇ ! ਤੁਸੀ ਅਜਿਹਾ ਨਾ ਸਮਝੋਂ ਕਿ ਸਾਰੀ ਰਾਤ ਮੈਂ ਇੱਥੇ ਖੁਸ਼ੀ ਵਿੱਚ ਜਾਗਦਾ ਰਿਹਾ ਕਿ ਆਯੁਸ਼ਮਾਨ ਨਾਗਸੇਨ ਤੋਂ ਮੈਂ ਬਹੁਤ ਪ੍ਰਸ਼ਨ ਪੁੱਛੇ; ਪਰੰਤੂ ਮੈਂ ਇਹੀ ਵਿਚਾਰ ਕਰਦਾ ਰਿਹਾ ਹਾਂ ਕਿ ਮੇਰੇ ਪ੍ਰਸ਼ਨ ਉਚਿਤ ਅਤੇ ਉਹਨਾਂ ਦਾ ਉੱਤਰ ਸੰਤੋਖਜਨਕ ਸੀ? ਅੰਤ ਵਿੱਚ ਉਹਨਾਂ ਨੂੰ ਵਾਸਤਵ ਵਿੱਚ ਉਹੋ ਜਿਹਾ ਹੀ ਜਾਣਿਆ ਜਿਵੇਂ ਉਹਨਾਂ ਬਾਰੇ ਸੁਣਿਆ ਸੀ।"

"ਸਥੱਵਿਰ ਬੋਲੇ - ਮਹਾਰਾਜ ! ਤੁਸੀ ਵੀ ਅਜਿਹਾ ਨਾ ਸਮਝੋ ਕਿ ਸਾਰੀ ਰਾਤ ਮੈਂ ਇਸੇ ਖੁਸ਼ੀ ਵਿੱਚ ਜਾਗਦਾ ਰਿਹਾ ਕਿ ਰਾਜਾ ਦੇ ਪ੍ਰਸ਼ਨਾਂ ਦਾ ਮੈਂ ਵਧੀਆ ਉੱਤਰ ਦਿੱਤਾ। ਮੈਂ ਵੀ ਤੁਹਾਡੀ ਤਰ੍ਹਾਂ ਹੀ ਵਿਚਾਰਦਾ ਰਿਹਾ ਅਤੇ ਉਹੋ ਜਿਹਾ ਹੀ ਮਹਿਸੂਸ ਕੀਤਾ।"

ਇਸ ਤਰ੍ਹਾਂ ਉਹਨਾਂ ਦੋਹਾਂ ਹਾਥੀ ਸਮਾਨ ਵਿਦਵਾਨਾਂ ਨੇ ਇੱਕ ਦੂਜੇ ਦੇ ਕਥਨ ਦੀ ਪ੍ਰਸੰਸਾ ਕੀਤੀ।

ਰਾਜਾ ਮਿਲਿੰਦ ਦੇ ਪ੍ਰਸ਼ਨਾਂ ਦਾ ਉੱਤਰ ਸਮਾਪਤ ॥

## ਅਧਿਆਇ 4

ਮੇਂਡਕ ਪ੍ਰਸ਼ਨ[1]

**ਮੇਂਡਕ ਪ੍ਰਸ਼ਨ - ਅਰੰਭ ਕਥਾ**

1. "ਵਕਤਾ, ਤਰਕ-ਪ੍ਰਿਯ, ਵਿਲੱਖਣ ਅਤੇ ਅਤਿਅੰਤ ਬੁਧੀਮਾਨ ਰਾਜਾ ਮਿਲਿੰਦ ਨਾਗਸੇਨ ਦੇ ਗਿਆਨ ਦੀ ਪ੍ਰੀਖਿਆ ਲਈ ਆਇਆ।" (1)

ਉਹਨਾਂ ਦੇ ਕੋਲ ਬੈਠ, ਆਪਣੀ ਸਾਰੀ ਬੁੱਧੀ ਸਮਾਪਤ ਨਾ ਹੋ ਜਾਣ ਤੱਕ ਵਾਰ-ਵਾਰ ਪ੍ਰਸ਼ਨ ਕਰਦਾ ਰਿਹਾ। ਅੰਤ ਵਿੱਚ ਉਸ ਨੇ ਵੀ ਤ੍ਰਿਪਿਟਕ ਦੇ ਸਿਧਾਂਤਾਂ ਨੂੰ ਮੰਨ ਲਿਆ। (2)

ਰਾਤ ਨੂੰ ਇਕਾਂਤ ਵਿੱਚ ਧਰਮ ਦੇ ਨਵੇਂ ਪਹਿਲੂਆਂ ਤੇ ਵਿਚਾਰ ਕਰਦਿਆਂ ਉਸ ਨੂੰ ਮੇਂਡਕ ਨਾਮ ਦੇ ਕੁਝ ਉਲਝਣ ਵਿੱਚ ਪਾ ਦੇਣ ਵਾਲੇ ਅਤਿਅੰਤ ਕਠਿਨ ਪ੍ਰਸ਼ਨ ਸੁੱਝੇ। (3)

ਉਸ ਨੇ ਸੋਚਿਆ, "ਧਰਮਰਾਜ (ਬੁੱਧ) ਦੇ ਸ਼ਾਸਨ (ਉਪਦੇਸ) ਵਿੱਚ ਕੁਝ ਗੱਲਾਂ ਤਾਂ ਵਿਆਖਿਆ ਦੇ ਉਦੇਸ਼ ਨਾਲ ਕਹੀਆਂ ਗਈਆਂ ਹਨ, ਕੁਝ ਸਮਾਂ ਆਉਣ ਤੇ ਕਿਸੇ ਖ਼ਾਸ ਚੀਜ਼ ਨੂੰ ਸਾਹਮਣੇ ਰੱਖ ਕੇ ਅਤੇ ਕੁਝ ਕੇਵਲ ਸਧਾਰਨ ਗੱਲਾਂ ਨੂੰ ਸਮਝਾਉਣ ਲਈ। (4)"

ਉਹਨਾਂ ਦੇ ਵਾਸਤਵਿਕ ਅਰਥ ਨੂੰ ਨਾ ਸਮਝਣ ਦੇ ਕਾਰਨ ਅੱਗੇ ਚੱਲ ਕੇ ਮਤਭੇਦ ਪੈਦਾ ਹੋਵੇਗਾ। (5)

ਇਸ ਲਈ ਮੈਂ ਇਹਨਾਂ ਔਖੇ ਪ੍ਰਸ਼ਨਾਂ ਨੂੰ ਅਮਰ ਨਾਗਸੇਨ ਤੋਂ ਪੁੱਛ ਕੇ ਹੱਲ ਕਰਵਾ ਲਵਾਂਗਾ, ਜਿਸ ਨਾਲ ਭਵਿੱਖ ਵਿੱਚ ਧਰਮ ਸਬੰਧੀ ਲੋਕਾਂ ਨੂੰ ਠੀਕ ਜਾਣਕਾਰੀ ਪ੍ਰਾਪਤ ਹੋਵੇ। (6)

2. ਫੇਰ, ਰਾਜਾ ਮਿਲਿੰਦ ਨੇ ਦੂਜੇ ਦਿਨ ਸਵੇਰੇ ਪਹੁ ਫੁਟਣ ਤੇ ਇਸ਼ਨਾਨ ਕਰਕੇ, ਹੱਥ ਜੋੜ, ਭੂਤ, ਭਵਿੱਖ ਅਤੇ ਵਰਤਮਾਨ ਕਾਲ ਦੇ ਬੁੱਧਾਂ ਨੂੰ ਪ੍ਰਣਾਮ ਕਰਕੇ ਅੱਠ ਗੁਣਾਂ ਦੇ ਪਾਲਨ ਦਾ ਵਰਤ ਲਿਆ - ਅੱਜ ਤੋਂ ਸੱਤ ਦਿਨਾਂ ਤੱਕ ਇਹਨਾਂ ਅੱਠ ਗੁਣਾਂ ਦੇ ਪਾਲਨ ਦਾ ਵਰਤ ਲੈਂਦਾ ਹਾਂ। ਇਸ ਵਰਤ-ਪਾਲਨ ਨਾਲ ਅਚਾਰੀਆ ਨੂੰ ਪ੍ਰਸ਼ਨ ਕਰਕੇ ਉਹਨਾਂ ਤੋਂ ਮੇਂਡਕ ਪ੍ਰਸ਼ਨ ਪੁਛਾਂਗਾ।

ਫੇਰ ਰਾਜਾ ਮਿਲਿੰਦ ਆਪਣੇ ਸੁਭਾਵਿਕ ਰਾਜ-ਬਸਤਰ ਅਤੇ ਗਹਿਣਿਆਂ ਨੂੰ ਉਤਾਰ ਕੇ ਸਿਰ ਤੇ ਇੱਕ ਕੱਪੜਾ ਰੱਖ ਕੇ, ਗੇਰੂਏ ਬਸਤਰ ਧਾਰਨ ਕਰਕੇ, ਤਪੱਸਵੀ ਵਾਂਗ ਰਹਿਣ ਲਗਿਆ।

ਉਸ ਹਫਤੇ ਉਸ ਨੇ ਕੋਈ ਰਾਜ-ਕਾਰਜ ਨਹੀਂ ਕੀਤਾ। ਇਥੋਂ ਤੱਕ ਕਿ ਮਨ ਵਿੱਚ ਕਿਸੇ ਰਾਗ ਦ੍ਵੈਖ ਅਤੇ ਮੋਹ ਨੂੰ ਨਹੀਂ ਆਉਣ ਦਿੱਤਾ। ਨੌਕਰਾਂ-ਚਾਕਰਾਂ ਦੇ ਪ੍ਰਤਿ ਵੀ ਨਿਮਾਣਾ ਤੇ ਪ੍ਰਸੰਨ ਰਿਹਾ। ਆਪਣੇ ਸਰੀਰ ਅਤੇ ਬਾਣੀ ਤੇ ਪੂਰਾ ਸੰਜਮ ਕਰਦਾ ਰਿਹਾ। ਛੇ ਆਇਤਨਾਂ (ਇੰਦ੍ਰੀਆਂ) ਦੀ ਪੂਰੀ-ਪੂਰੀ ਰੱਖਿਆ ਕੀਤੀ, ਹਮੇਸ਼ਾ ਮੈਤ੍ਰੀ-ਭਾਵ ਦਾ ਅਭਿਆਸ ਕਰਦਾ ਰਿਹਾ। ਪੂਰੇ ਹਫਤੇ ਕਿਧਰੇ ਬਾਹਰ ਨਾ ਜਾਕੇ ਇਹਨਾਂ ਅੱਠ ਗੁਣਾਂ ਦਾ ਚਿੰਤਨ ਕਰਦਾ ਰਿਹਾ। ਅਠਵੇਂ ਦਿਨ ਰਾਤ ਬੀਤਦਿਆਂ, ਸਵੇਰ ਹੋਣ ਤੇ ਜਲਪਾਨ ਕਰਕੇ, ਨੀਵੀਂ ਨਜ਼ਰ ਕੀਤੇ ਸ਼ਾਂਤ-ਭਾਵ ਅਤੇ ਸਥਿਰ-ਚਿੱਤ ਨਾਲ ਅਨੰਦ ਪੂਰਵਕ ਨਾਗਸੇਨ ਕੋਲ ਗਿਆ। ਉਹਨਾਂ ਦੇ ਚਰਨਾਂ ਵਿੱਚ ਪ੍ਰਣਾਮ ਕਰਕੇ ਇੱਕ ਪਾਸੇ ਖੜ੍ਹਾ ਹੋ ਗਿਆ ਅਤੇ ਬੋਲਿਆ -

3. "ਭੰਤੇ ! ਮੈਂ ਤੁਹਾਡੇ ਨਾਲ ਇਕਾਂਤ ਵਿੱਚ ਕੁਝ ਗੱਲਾਂ ਕਰਨੀਆਂ ਚਾਹੁੰਦਾ ਹਾਂ। ਉੱਥੇ ਕੋਈ ਤੀਜਾ ਨਾ ਹੋਵੇ। ਅੱਠ ਅੰਗਾਂ ਨਾਲ ਯੁਕਤ ਮੁਨੀਆਂ ਦੇ ਰਹਿਣ ਯੋਗ ਕਿਸੇ ਨਿਰਜਨ ਅਤੇ ਇਕਾਂਤ ਜੰਗਲ ਵਿੱਚ ਹੀ ਮੈਂ ਆਪਣੀਆਂ ਗੱਲਾਂ ਆਖਣਾ ਚਾਹੁੰਦਾ ਹਾਂ। ਸਾਡੇ ਵਿਚਕਾਰ ਕੁਝ ਵੀ ਲੁਕਿਆ ਨਾ ਰਹੇ, ਕੁਝ ਵੀ ਰਹੱਸ ਨਾ ਰਹੇ। ਗੱਲਾਂ ਚੱਲਣ ਤੇ ਰਹੱਸ ਤੋਂ ਵੀ ਰਹੱਸਮਈ ਗੱਲਾਂ ਨੂੰ ਮੈਂ ਸੁਣਨਾ ਚਾਹੁੰਦਾ ਹਾਂ। ਆਪਣੇ ਮਨ ਦੇ ਭਾਵ ਉਪਮਾਵਾਂ ਨਾਲ ਵੀ ਦੂਰ ਕੀਤੇ ਜਾ ਸਕਦੇ ਹਨ। ਭੰਤੇ ! ਜਿਵੇਂ ਇਸ ਪ੍ਰਿਥਵੀ ਵਿੱਚ ਪੂਰੇ ਵਿਸ਼ਵਾਸ ਨਾਲ ਖ਼ਜਾਨਾ ਦੱਬ ਕੇ ਛੁਪਾਇਆ ਜਾ ਸਕਦਾ ਹੈ, ਉਸੇ ਤਰ੍ਹਾਂ ਮੈਂ ਵੀ ਤੁਹਾਡੇ ਤੋਂ ਗੂੜ੍ਹ ਤੋਂ ਗੂੜ੍ਹ ਗੱਲਾਂ ਨੂੰ ਸੁਣ ਕੇ ਉਹਨਾਂ ਨੂੰ ਗ੍ਰਹਿਣ ਕਰਨ ਦੇ ਯੋਗ ਹਾਂ।"

**ਧਾਰਮਿਕ ਮੰਤਰਣਾ (ਵਿਚਾਰ) ਲਈ ਅਯੋਗ ਅੱਠ ਸਥਾਨ**

4. ਫੇਰ, ਰਾਜਾ ਮਿਲਿੰਦ ਆਪਣੇ ਗੁਰੂ (ਨਾਗਸੇਨ) ਦੇ ਨਾਲ ਉਸੇ ਤਰ੍ਹਾਂ ਹੀ ਕਿਸੇ ਥਾਂ ਤੇ ਪਹੁੰਚ ਕੇ ਬੋਲਿਆ - "ਭੰਤੇ ! ਧਰਮ ਦੇ ਗੂੜ੍ਹ ਤੱਤਾਂ ਤੇ ਗੱਲ-ਬਾਤ ਕਰਨ ਵਾਲਿਆਂ ਨੂੰ ਅੱਠ ਥਾਵਾਂ ਤੋਂ ਅਲੱਗ ਰਹਿਣਾ ਚਾਹੀਦਾ ਹੈ। ਇਹਨਾਂ ਅੱਠ ਥਾਵਾਂ ਤੇ ਕੋਈ ਬੁਧੀਮਾਨ ਮਨੁੱਖ ਅਜਿਹੀ ਗੱਲ-ਬਾਤ ਨਹੀਂ ਕਰਦਾ। ਵਿਚਾਰ ਕਰਨ ਤੇ ਸਭ ਕੁਝ ਬੇਅਰਥ ਹੁੰਦਾ ਹੈ। ਉਸ ਦਾ ਕੋਈ ਵੀ ਨਤੀਜਾ ਨਹੀਂ ਨਿਕਲਦਾ।"

"ਇਹ ਅੱਠ ਥਾਵਾਂ ਕਿਹੜੀਆਂ ਹਨ? ਉੱਚੀ ਨੀਵੀਂ ਥਾਂ, 2. ਡਰਾਉਣੀ, 3. ਜਿੱਥੇ ਬਹੁਤ ਤੇਜ਼ ਹਵਾ ਚਲਦੀ ਹੋਵੇ, 4. ਜੋ ਬਹੁਤ ਲੁਕਿਆ ਹੋਇਆ ਹੋਵੇ, 5. ਦੇਵ ਸਥਾਨ, 6. ਚਹਿਲ-ਪਹਿਲ ਵਾਲੀਆਂ ਸੜਕਾਂ, 7. ਪੁਲ ਅਤੇ 8. ਨਦੀ ਦਾ ਘਾਟ।"

ਸਥੱਵਿਰ ਬੋਲੇ - "ਮਹਾਰਾਜ ! ਇਹਨਾਂ ਥਾਵਾਂ ਵਿੱਚ ਕੀ ਦੋਸ਼ ਹੈ?" ਰਾਜਾ ਬੋਲਿਆ - "ਭੰਤੇ ! ਉੱਚੀ-ਨੀਵੀਂ ਜਗ੍ਹਾ ਤੇ ਵਿਚਾਰ ਕਰਨ ਨਾਲ ਗਲ ਨਹੀਂ ਬਣਦੀ ਅਤੇ ਕੋਈ ਨਤੀਜਾ ਵੀ ਨਹੀਂ ਨਿਕਲਦਾ। 2. ਭਿਆਨਕ ਥਾਂ ਤੇ ਮਨ ਡਰ ਜਾਂਦਾ ਹੈ ਜਿਸ ਨਾਲ ਗਲ ਠੀਕ-ਠੀਕ ਸਮਝ ਨਹੀਂ ਆਉਂਦੀ। 3. ਜਿੱਥੇ ਬਹੁਤ ਤੇਜ਼ ਹਵਾ ਚਲਦੀ ਹੋਵੇ ਉੱਥੇ ਇੱਕ ਦੂਜੇ ਦੇ ਸ਼ਬਦ ਦਬ ਜਾਂਦੇ ਹਨ ਅਤੇ ਸਾਫ-ਸਾਫ ਸੁਣਾਈ ਨਹੀਂ ਦਿੰਦੇ। 4. ਬਹੁਤ ਗੁਪਤ ਥਾਂ ਤੇ ਕੋਈ ਹੋਰ ਲੁੱਕ ਕੇ ਸੁਣ ਸਕਦਾ ਹੈ। 5. ਦੇਵ ਸਥਾਨ ਤੇ ਵਿਚਾਰ ਕਰਨ ਨਾਲ ਗੱਲਾਂ ਗੰਭੀਰ ਹੋ ਜਾਂਦੀਆਂ ਹਨ। 6.ਚਹਿਲ-ਪਹਿਲ ਵਾਲੀਆਂ ਸੜਕਾਂ ਤੇ ਵਿਚਾਰ ਕਰਨ ਨਾਲ ਗੱਲਾਂ ਹਲਕੀਆਂ ਹੋ ਜਾਂਦੀਆਂ ਹਨ। 7. ਪੁਲ ਤੇ ਵਿਚਾਰ ਕਰਨ ਨਾਲ ਗੱਲਾਂ ਚੰਚਲ ਹੋ ਜਾਂਦੀਆਂ ਹਨ। 8. ਘਾਟ ਤੇ ਵਿਚਾਰ ਕਰਨ ਨਾਲ ਸਾਰੀਆਂ ਗੱਲਾਂ ਆਮ ਹੋ ਜਾਂਦੀਆਂ ਹਨ। ਇਸ ਲਈ ਕਿਹਾ ਗਿਆ ਹੈ ਕਿ ਧਾਰਮਿਕ ਵਿਸ਼ਿਆਂ ਤੇ ਵਿਚਾਰ ਕਰਨ ਲਈ ਇਹ ਅੱਠ ਸਥਾਨ ਛੱਡ ਦੇਣੇ ਚਾਹੀਦੇ ਹਨ।

**2. ਧਾਰਮਿਕ ਮੰਤਰਣਾ (ਵਿਚਾਰ) ਦੇ ਅਯੋਗ ਅੱਠ ਵਿਅਕਤੀ**

5. "ਭੰਤੇ ਨਾਗਸੇਨ ! ਅੱਠ ਪ੍ਰਕਾਰ ਦੇ ਲੋਕਾਂ ਦੇ ਨਾਲ ਵਿਚਾਰ ਕਰਨ ਨਾਲ ਉਹ ਸਾਰੇ ਅਰਥ ਨੂੰ ਵਿਗਾੜ ਦਿੰਦੇ ਹਨ।" "ਉਹ ਅੱਠ ਪ੍ਰਕਾਰ ਦੇ ਲੋਕ ਕਿਹੜੇ ਹਨ?" 1. "ਰਾਗ-ਯੁਕਤ, 2. ਦ੍ਵੈਖ-ਯੁਕਤ, 3. ਮੋਹ ਯੁਕਤ, 4. ਅਭਿਮਾਨ ਯੁਕਤ, 5. ਲੋਭ-ਯੁਕਤ, 6. ਆਲਸ-ਯੁਕਤ, 7. ਕਿਸੇ ਇੱਕ ਗੱਲ ਤੇ ਜਿੱਦ ਕਰਨ ਵਾਲੇ ਅਤੇ 8. ਮੂਰਖ ! ਇਹਨਾਂ ਅੱਠ ਪ੍ਰਕਾਰ ਦੇ ਲੋਕਾਂ ਦੇ ਨਾਲ ਵਿਚਾਰ ਕਰਨ ਨਾਲ ਸਾਰੇ ਅਰਥ ਨੂੰ ਵਿਗਾੜ ਦਿੰਦੇ ਹਨ।" ਸਥੱਵਿਰ ਬੋਲੇ - "ਇਹਨਾਂ ਅੱਠ ਵਿਅਕਤੀਆਂ ਵਿੱਚ ਕੀ ਦੋਸ਼ ਹੈ?" "ਭੰਤੇ ! ਰਾਗ-ਯੁਕਤ ਵਿਅਕਤੀ ਰਾਗ ਦੇ ਕਾਰਣ, ਦ੍ਵੈਖ ਯੁਕਤ ਵਿਅਕਤੀ ਦ੍ਵੈਖ ਦੇ ਕਾਰਣ, ਮੋਹ ਯੁਕਤ ਵਿਅਕਤੀ ਮੋਹ ਦੇ ਕਾਰਣ, ਅਭਿਮਾਨ ਯੁਕਤ ਵਿਅਕਤੀ ਅਭਿਮਾਨ ਦੇ ਕਾਰਣ, ਲੋਭ ਯੁਕਤ ਵਿਅਕਤੀ ਲੋਭ ਦੇ ਕਾਰਣ, ਆਲਸ-ਯੁਕਤ ਵਿਅਕਤੀ ਆਲਸ ਦੇ ਕਾਰਣ, ਕਿਸੇ ਇੱਕ ਗਲ ਨੂੰ ਪਕੜੇ ਰਹਿਣ ਵਾਲੇ ਵਿਅਕਤੀ ਆਪਣੀ ਜਿੱਦ ਦੇ ਕਾਰਨ ਅਤੇ ਮੂਰਖ ਲੋਕ ਆਪਣੀ ਮੂਰਖਤਾ ਦੇ ਕਾਰਨ ਸਾਰੇ ਅਰਥ ਨੂੰ ਵਿਗਾੜ ਦਿੰਦੇ ਹਨ!" ਇਸ ਲਈ ਕਿਹਾ ਗਿਆ ਹੈ:-

ਰਾਗੀ, ਦ੍ਵੈਖੀ, ਮੂੜ੍ਹ ਨਰ, ਲੋਭੀ ਮਾਨਪ੍ਰਵੀਣ।
ਹਠੀ, ਆਲਸੀ, ਬਾਲਮਤਿ, ਕਰੈਂ ਮੰਤਰ ਅਤਿ ਖੀਣ !!

**3. ਗੁਪਤ ਵਿਚਾਰ ਨਾ ਕਰਨ ਯੋਗ ਨੌਂ ਪ੍ਰਕਾਰ ਦੇ ਵਿਅਕਤੀ**

6. "ਭੰਤੇ ! ਨੌਂ ਪ੍ਰਕਾਰ ਦੇ ਅਜਿਹੇ ਵਿਅਕਤੀ ਹਨ ਜਿਹਨਾਂ ਨੂੰ ਕੋਈ ਗੁਪਤ ਗਲ ਕਹਿਣ ਨਾਲ ਉਹ ਉਸ ਨੂੰ ਪ੍ਰਗਟ ਕਰ ਦਿੰਦੇ ਹਨ, ਪਚਾ ਨਹੀਂ ਸਕਦੇ।" "ਉਹ ਨੌਂ ਪ੍ਰਕਾਰ ਦੇ ਵਿਅਕਤੀ ਕਿਹੜੇ ਹਨ ਅਤੇ ਉਹਨਾਂ ਵਿੱਚ ਕਿਹੜੇ ਦੋਸ਼ ਹੁੰਦੇ ਹਨ?" "1. ਰਾਗ ਯੁਕਤ ਵਿਅਕਤੀ ਆਪਣੇ ਰਾਗ ਦੇ ਕਾਰਣ, 2. ਦ੍ਵੈਖ ਯੁਕਤ ਵਿਅਕਤੀ ਆਪਣੇ ਦ੍ਵੈਖ (ਈਰਖਾ) ਦੇ ਕਾਰਣ, 3. ਮੋਹ ਯੁਕਤ ਵਿਅਕਤੀ ਆਪਣੇ ਮੋਹ ਦੇ ਕਾਰਣ, 4. ਡਰਪੋਕ ਵਿਅਕਤੀ ਆਪਣੇ ਡਰ ਦੇ ਕਾਰਣ, 5. ਰਿਸ਼ਵਤਖੋਰ ਵਿਅਕਤੀ ਰਿਸ਼ਵਤ ਦੇ ਕਾਰਣ, 6. ਇਸਤਰੀਆਂ ਆਪਣੇ ਕਮਜ਼ੋਰ ਸੁਭਾਅ ਦੇ ਕਾਰਣ, 7. ਸ਼ਰਾਬੀ, ਸ਼ਰਾਬ ਪੀਣ ਦਾ ਲਾਲਚ ਕਰਕੇ, 8.

ਨਪੁੰਸਕ ਵਿਅਕਤੀ ਆਪਣੀ ਅਪੂਰਨਤਾ ਦੇ ਕਾਰਨ ਅਤੇ 9. ਬੱਚੇ ਆਪਣੀ ਚੰਚਲਤਾ ਦੇ ਕਾਰਨ ਵਿਚਾਰ ਦੀਆਂ ਗੁਪਤ ਗੱਲ੍ਹਾਂ ਨੂੰ ਖੋਲ੍ਹ ਦਿੰਦੇ ਹਨ, ਪਚਾ ਨਹੀਂ ਸਕਦੇ।"

**9. ਬੁੱਧੀ ਵਿਕਸਿਤ ਹੋਣ ਦੇ ਅੱਠ ਕਾਰਣ**

7. "ਭੰਤੇ ! ਅੱਠ ਕਾਰਣਾ ਕਰਕੇ ਬੁੱਧੀ ਵਿਕਸਿਤ ਹੋ ਜਾਂਦੀ ਹੈ।" "ਕਿਹੜੇ ਅੱਠ ਕਾਰਣਾਂ ਕਰਕੇ?" 1. ਉਮਰ ਵੱਧਣ ਨਾਲ, 2. ਜਸ ਫੈਲਣ ਨਾਲ, 3. ਵਾਰ-ਵਾਰ ਪ੍ਰਸ਼ਨ ਪੁੱਛਣ ਨਾਲ, 4. ਗੁਰੂ ਨਾਲ ਰਹਿਣ ਨਾਲ, 5. ਆਪ ਹੀ ਚੰਗੀ ਤਰ੍ਹਾਂ ਵਿਚਾਰ ਕਰਨ ਨਾਲ, 6. ਚੰਗੇ ਲੋਕਾਂ ਨਾਲ ਸੰਵਾਦ ਕਰਨ ਨਾਲ, 7. ਮਨ ਵਿੱਚ ਪ੍ਰੇਮ-ਭਾਵ ਪੈਦਾ ਕਰਨ ਨਾਲ ਅਤੇ 8. ਅਨੁਕੂਲ ਸਥਾਨ ਤੇ ਨਿਵਾਸ ਕਰਨ ਨਾਲ ਮਨੁੱਖ ਦੀ ਬੁੱਧੀ ਵਿਕਸਿਤ ਹੋ ਜਾਂਦੀ ਹੈ।

8. "ਭੰਤੇ ! ਇਹ ਧਰਤੀ ਦਾ ਹਿੱਸਾ ਅੱਠ ਮੰਤਰ ਦੋਸ਼ਾਂ ਤੋਂ ਰਹਿਤ ਹੈ, ਮੇਰੇ ਮੰਤਰੀ ਵੀ ਲੋਕ ਵਿੱਚ ਪ੍ਰਤਿਸ਼ਠਾ ਪ੍ਰਾਪਤ ਹਨ ਅਤੇ ਮੈਂ ਵੀ ਰਹੱਸ ਨੂੰ ਗੁਪਤ ਰੱਖਣ ਵਿੱਚ ਚਲਾਕ ਹਾਂ। ਮੈਂ ਸਾਰੀ ਜ਼ਿੰਦਗੀ ਰਹੱਸ ਨੂੰ ਗੁਪਤ ਰੱਖਾਂਗਾ। ਉਪਰੋਕਤ ਅੱਠ ਕਾਰਣਾਂ ਨਾਲ ਮੇਰੀ ਬੁੱਧੀ ਵਿਕਸਿਤ ਹੋ ਚੁੱਕੀ ਹੈ, ਇਸ ਲਈ ਮੇਰੇ ਵਰਗਾ ਸਿੱਖ ਇਸ ਸਮੇਂ ਤੁਹਾਨੂੰ ਮੁਸ਼ਕਿਲ ਨਾਲ ਹੀ ਮਿਲੇਗਾ।"

**5. ਅਚਾਰੀਆ ਦੇ ਪੱਚੀ ਗੁਣ**

9. "ਅਜਿਹਾ ਯੋਗ ਸਿੱਖ ਮਿਲਣ ਤੇ ਅਚਾਰੀਆ ਨੂੰ ਪੱਚੀ ਗੁਣਾਂ ਨਾਲ ਯੁਕਤ ਹੋਣਾ ਚਾਹੀਦਾ ਹੈ।" "ਕਿਹੜੇ ਪੱਚੀ ਗੁਣਾਂ ਨਾਲ?" "ਭੰਤੇ ! ਅਚਾਰੀਆ ਨੂੰ ਚੇਲੇ ਦੇ ਵਿਸ਼ੇ ਵਿੱਚ ਹਮੇਸ਼ਾ ਧਿਆਨ ਰੱਖਣਾ ਚਾਹੀਦਾ ਹੈ।" 2. ਫਰਜ਼ ਅਤੇ ਗੈਰ-ਫਰਜ਼ ਦਾ ਹਮੇਸ਼ਾਂ ਉਪਦੇਸ਼ ਦਿੰਦੇ ਰਹਿਣਾ ਚਾਹੀਦਾ ਹੈ। 3. ਕਿਸ ਗਲ ਵਿੱਚ ਸਾਵਧਾਨ ਰਹੇ ਅਤੇ ਕਿਸ ਵਿੱਚ ਨਹੀਂ, ਇਸ ਦਾ ਉਪਦੇਸ਼ ਦਿੰਦੇ ਰਹਿਣਾ ਚਾਹੀਦਾ ਹੈ। 4. ਉਸ ਦੀ ਨੀਂਦ ਆਦਿ ਬਾਰੇ ਵੀ ਧਿਆਨ ਰੱਖਣਾ ਚਾਹੀਦਾ ਹੈ, 5. ਬੀਮਾਰ ਪੈਣ ਤੇ ਖਿਆਲ ਰੱਖਣਾ ਚਾਹੀਦਾ ਹੈ, 6. ਉਸ ਨੇ ਕਿਹੜਾ ਭੋਜਨ ਪ੍ਰਾਪਤ ਕੀਤਾ ਹੈ ਅਤੇ ਕਿਹੜਾ ਨਹੀਂ, ਇਸ ਦਾ ਵੀ ਖਿਆਲ ਰੱਖਣਾ ਚਾਹੀਦਾ ਹੈ, 7. ਉਸ ਦੇ ਵਿਸ਼ੇਸ਼ ਚਰਿੱਤਰ (ਆਦਤ) ਨੂੰ ਜਾਣਨਾ ਚਾਹੀਦਾ ਹੈ, 8. ਭਿੱਖਿਆ-ਪਾਤਰ ਵਿੱਚ ਜੋ ਮਿਲੇ ਉਸ ਨੂੰ ਵੰਡ ਕੇ ਖਾਣਾ ਚਾਹੀਦਾ ਹੈ। 9. ਉਸ ਨੂੰ ਸਦਾ ਉਤਸ਼ਾਹਿਤ ਕਰਦੇ ਰਹਿਣਾ ਚਾਹੀਦਾ ਹੈ - "ਘਬਰਾ ਨਾ" ਇਸ ਗਲ ਨੂੰ ਤੁਰੰਤ ਸਮਝ ਲਵੋਗੇ, 10. ਫਲਾਣੇ ਆਦਮੀ ਦੀ ਸੰਗਤ ਕਰ ਸਕਦੇ ਹੋ, ਅਜਿਹਾ ਦਸ ਦੇਣਾ ਚਾਹੀਦਾ ਹੈ। 11. ਫਲਾਣੇ ਪਿੰਡ ਵਿੱਚ ਜਾ ਸਕਦੇ ਹੋ.... 12. ਫਲਾਣੇ ਵਿਹਾਰ ਵਿੱਚ ਜਾ ਸਕਦੇ ਹੋ....., 13. ਉਸ ਨਾਲ ਗੱਪਾਂ ਨਹੀਂ ਮਾਰਨੀਆਂ ਚਾਹੀਦੀਆਂ, 14. ਉਸ ਦੇ ਦੋਸ਼ਾਂ ਨੂੰ ਖ਼ਿਮਾ ਕਰ ਦੇਣਾ ਚਾਹੀਦਾ ਹੈ, 15. ਪੂਰੇ ਉਤਸ਼ਾਹ ਨਾਲ ਸਿਖਾਉਣਾ ਚਾਹੀਦਾ ਹੈ, 16. ਬਿਨਾਂ ਕਿਸੇ ਛੁੱਟੀ ਦੇ ਪੜ੍ਹਾਉਣਾ ਚਾਹੀਦਾ ਹੈ, 17-18. ਉਸ ਨੂੰ ਸਭ ਕੁਝ ਬਿਨਾਂ ਲੁਕਾਏ ਦਸ ਦੇਣਾ ਚਾਹੀਦਾ ਹੈ। 19. ਵਿੱਦਿਆ ਦੁਆਰਾ ਇਸ ਨੂੰ ਮੁੜ ਜਨਮ ਦੇ ਰਿਹਾ ਹਾਂ - ਅਜਿਹਾ ਵਿਚਾਰ ਕੇ ਉਸ ਦੇ ਪ੍ਰਤਿ ਪੁੱਤਰ ਵਾਂਗ ਪ੍ਰੇਮ ਰੱਖਣਾ ਚਾਹੀਦਾ ਹੈ, 20. ਉਹ ਆਪਣੇ ਉਦੇਸ਼ ਤੋਂ ਡਿੱਗ ਨਾ ਸਕੇ ਅਜਿਹਾ ਜਤਨ ਕਰਨਾ ਚਾਹੀਦਾ ਹੈ, 21. ਇਸ ਨੂੰ ਸਾਰੀਆਂ ਸਿਖਿਆਵਾਂ ਦੇ ਕੇ ਵੱਡਾ ਬਣਾ ਰਿਹਾ ਹਾਂ - ਅਜਿਹਾ ਖਿਆਲ ਰੱਖਣਾ ਚਾਹੀਦਾ ਹੈ, 22. ਉਸ ਦੇ ਨਾਲ ਮੈਤ੍ਰੀ-ਭਾਵ ਰੱਖਣਾ ਚਾਹੀਦਾ ਹੈ, 23. ਬਿਪਤਾ ਪੈਣ ਤੇ ਉਸ ਨੂੰ ਛੱਡਣਾ ਨਹੀਂ ਚਾਹੀਦਾ ਹੈ, 24. ਸਿਖਾਉਣ ਯੋਗ ਗੱਲਾਂ ਨੂੰ ਸਿਖਾਉਣ ਤੋਂ ਕਦੇ ਗੁਰੇਜ਼ ਨਹੀਂ ਕਰਨਾ ਚਾਹੀਦਾ, 25. ਧਰਮ ਤੋਂ ਡਿਗਦੇ ਦੇਖ ਉਸ ਦੀ ਰੱਖਿਆ ਕਰਨੀ ਚਾਹੀਦੀ ਹੈ।"

"ਭੰਤੇ ! ਚੰਗੇ ਅਚਾਰੀਆ (ਗੁਰੂ) ਦੇ ਇਹ ਪੱਚੀ ਗੁਣ ਹਨ, ਜਿਸ ਨਾਲ ਉਹ ਆਪਣੇ ਚੇਲੇ ਨਾਲ ਵਿਵਹਾਰ ਕਰਦੇ ਹਨ। ਤੁਸੀਂ ਇਹਨਾਂ ਪੱਚੀ ਗੁਣਾਂ ਨਾਲ ਮੇਰੇ ਪ੍ਰਤਿ ਵਿਵਹਾਰ ਕਰੋ।"

"ਭੰਤੇ ! ਮੈਨੂੰ ਕੁਝ ਸ਼ੰਕੇ ਪੈਦਾ ਹੋ ਰਹੇ ਹਨ। ਬੁੱਧ ਦੁਆਰਾ ਦਿੱਤੇ ਗਏ ਉਪਦੇਸ਼ਾਂ ਵਿੱਚ ਜੋ ਮੇਂਡਕ ਪ੍ਰਸ਼ਨ ਹਨ, ਉਹਨਾਂ ਦੇ ਬਾਰੇ ਆਉਣ ਵਾਲੇ ਸਮੇਂ ਲੋਕਾਂ ਵਿੱਚ ਮਤਭੇਦ ਪੈਦਾ ਹੋ ਜਾਵੇਗਾ। ਭਵਿੱਖ ਵਿੱਚ ਤੁਹਾਡੇ ਵਰਗੇ ਬੁੱਧੀਮਾਨ ਪੰਡਤ ਦਾ ਹੋਣਾ ਮੁਸ਼ਕਿਲ ਹੈ। ਇਸ ਲਈ ਇਹਨਾਂ ਵਿਵਾਦ ਪੂਰਨ ਪ੍ਰਸ਼ਨਾਂ ਤੇ ਚਾਨਣਾ ਪਾਓ ਤਾਂ ਕਿ ਨਿੰਦਕਾਂ ਦਾ ਮੂੰਹ ਬੰਦ ਕੀਤਾ ਜਾ ਸਕੇ।"

**6. ਉਪਾਸਕ ਦੇ ਦਸ ਗੁਣ**

10. ਸਥੱਵਿਰ ਨੇ 'ਬਹੁਤ ਚੰਗਾ' ਕਹਿ ਕੇ ਉਪਾਸਕ ਦੇ ਦਸ ਗੁਣਾਂ ਬਾਰੇ ਦੱਸਿਆ। "ਮਹਾਰਾਜ ! ਉਪਾਸਕ ਵਿੱਚ ਇਹ ਦਸ ਗੁਣ ਹੋਣੇ ਚਾਹੀਦੇ ਹਨ।" "ਕਿਹੜੇ ਦਸ ਗੁਣ ਨੇ?" "ਮਹਾਰਾਜ ! ਉਪਾਸਕ 1. ਭਿੱਖੂਆਂ ਦੇ ਨਾਲ ਹਮਦਰਦੀ ਰੱਖਦਾ ਹੈ, 2. ਧਰਮ ਨੂੰ ਸਭ ਤੋਂ ਉੱਚਾ ਸਮਝਦਾ ਹੈ, 3. ਸਮਰੱਥਾ ਅਨੁਸਾਰ ਦਾਨ ਕਰਦਾ ਹੈ, 4. ਧਰਮ ਨੂੰ ਡਿਗਦੇ ਦੇਖ ਉਸ ਨੂੰ ਉਠਾਉਣ ਦਾ ਪੂਰਾ ਉੱਦਮ ਕਰਦਾ ਹੈ, 5. ਸੱਚੀ ਧਾਰਨਾ ਵਾਲਾ ਹੁੰਦਾ ਹੈ, 6. ਜਿਗਿਆਸਾ ਲਈ ਸਾਰੀ ਜ਼ਿੰਦਗੀ ਦੂਜੇ ਮਤਾਂ ਦੇ ਫੰਦੇ ਵਿੱਚ ਨਹੀਂ ਪੈਂਦਾ, 7. ਸਰੀਰ ਅਤੇ ਬਾਣੀ ਦਾ ਪੂਰਾ ਸੰਜਮ ਰੱਖਦਾ ਹੈ, 8. ਸ਼ਾਂਤੀ ਚਾਹੁਣ ਵਾਲਾ ਹੁੰਦਾ ਹੈ, 9. ਏਕਤਾ-ਪ੍ਰੇਮੀ ਹੁੰਦਾ ਹੈ, 10. ਕੇਵਲ ਦਿਖਾਉਣ ਲਈ ਹੀ ਧਰਮ ਦਾ ਅਡੰਬਰ ਨਹੀਂ ਕਰਦਾ ਬਲਕਿ ਵਾਸਤਵ ਵਿੱਚ ਹੀ ਬੁੱਧ ਧਰਮ ਅਤੇ ਸੰਘ ਦੀ ਸ਼ਰਣ ਵਿੱਚ ਆਇਆ ਹੁੰਦਾ ਹੈ। ਮਹਾਰਾਜ ! ਇਹ ਉਪਾਸਕ ਦੇ ਸਾਰੇ ਦਸ ਗੁਣ ਤੁਹਾਡੇ ਵਿੱਚ ਮੌਜੂਦ ਹਨ। ਇਹ ਤੁਹਾਡੇ ਲਈ ਬਹੁਤ ਹੀ ਉਚਿਤ ਅਤੇ ਯੋਗ ਹੈ ਕਿ ਤੁਸੀਂ ਧਰਮ ਨੂੰ ਇਸ ਤਰ੍ਹਾਂ ਡਿਗਦੇ ਦੇਖ ਉਸ ਨੂੰ ਉਠਾਉਣ ਦਾ ਜਤਨ ਕਰਨਾ ਚਾਹੁੰਦੇ ਹੋ ! ਮੈਂ ਤੁਹਾਨੂੰ ਖੁੱਲੀ ਛੁੱਟੀ ਦਿੰਦਾ ਹਾਂ - ਜੋ ਚਾਹੋ ਪੁੱਛ ਸਕਦੇ ਹੋ !"

ਮੇਂਡਕ ਅਰੰਭ ਕਥਾ ਸਮਾਪਤ।।

**1. ਰਿੱਧੀ ਬਲ ਵਰਗ**

**1. ਬੁੱਧ ਪੂਜਾ ਵਿਸ਼ੇ ਸੰਬੰਧੀ ਪ੍ਰਸ਼ਨ**

1. ਰਾਜਾ ਮਿਲਿੰਦ ਨੇ ਚਿਰਜੀਵੀ ਨਾਗਸੇਨ ਤੋਂ ਆਗਿਆ ਲੈ, ਉਹਨਾਂ ਦੇ ਚਰਨਾਂ ਵਿੱਚ ਸੀਸ ਨਿਵਾ ਕੇ ਪ੍ਰਨਾਮ ਕੀਤਾ ਅਤੇ ਬੋਲਿਆ - "ਭੰਤੇ ! ਦੂਜੇ ਮਤ ਵਾਲੇ ਕਹਿੰਦੇ ਹਨ ਕਿ (ੳ) ਜੇਕਰ ਬੁੱਧ ਆਪਣੀ ਪੂਜਾ ਸਵੀਕਾਰ ਕਰਦੇ ਹਨ ਤਾਂ ਉਹਨਾਂ ਨੇ ਨਿਰਵਾਣ ਨਹੀਂ ਪ੍ਰਾਪਤ ਕੀਤਾ। ਹੁਣ ਵੀ ਜ਼ਰੂਰ ਉਹ ਇਸ ਸੰਸਾਰ ਵਿੱਚ ਰਹਿੰਦੇ ਹੋਣਗੇ ਅਤੇ ਉਹਨਾਂ ਦੀ ਸਥਿਤੀ ਇਸ ਸੰਸਾਰ ਵਿੱਚ ਕਿਤੇ ਨਾ ਕਿਤੇ ਜਰੂਰ ਹੋਵੇਗੀ। ਜੇਕਰ ਅਜਿਹੀ ਗਲ ਹੈ ਤਾਂ ਉਹ ਕੇਵਲ ਇੱਕ ਸਧਾਰਨ ਜੀਵ

ਹੀ ਹੋਏ ਹਨ ਅਤੇ ਉਹਨਾਂ ਦੇ ਪ੍ਰਤਿ ਕੀਤੀਆਂ ਗਈਆਂ ਸਾਰੀਆਂ ਪੂਜਾਵਾਂ ਬੇਕਾਰ ਹਨ। (ਅ) ਜੇਕਰ ਉਹ ਪਰਿਨਿਰਵਾਣ ਪਾ ਚੁੱਕੇ ਹਨ, ਸੰਸਾਰ ਤੋਂ ਬਿਲਕੁਲ ਛੁੱਟ ਚੁੱਕੇ ਹਨ ਅਤੇ ਸਾਰੀਆਂ ਸਥਿਤੀਆਂ ਤੋਂ ਮੁਕਤ ਹੋ ਚੁੱਕੇ ਹਨ ਤਾਂ ਫੇਰ ਉਹਨਾਂ ਦੀ ਪੂਜਾ ਕਰਨਾ ਬੇਕਾਰ ਹੈ ਕਿਉਂਕਿ ਜਦੋਂ ਉਹ ਹਨ ਹੀ ਨਹੀਂ ਤਾਂ ਪੂਜਾ ਕਿਸ ਦੀ ! ਇਸ ਪ੍ਰਕਾਰ ਦੋਵੇਂ ਹਾਲਤਾਂ ਵਿੱਚ ਭਾਵੇਂ ਬੁੱਧ ਪਰਿਨਿਰਵਾਣ ਪਾ ਚੁੱਕੇ ਹਨ ਜਾਂ ਨਹੀਂ, ਉਹਨਾਂ ਦੀ ਪੂਜਾ ਕਰਨ ਦਾ ਕੋਈ ਮਤਲਬ ਹੀ ਨਹੀਂ ਹੈ। ਇਹ ਪ੍ਰਸ਼ਨ ਅਲਪ ਬੁੱਧੀ ਵਾਲਿਆਂ ਦੀ ਸਮਝ ਤੋਂ ਪਰੇ ਹੈ ! ਬੁਧੀਮਾਨ ਲੋਕਾਂ ਦਾ ਹੀ ਇਹ ਵਿਸ਼ਾ ਹੈ। ਤੁਸੀਂ ਕਿਰਪਾ ਕਰਕੇ ਇਸ ਮਿਥਿਆ ਤਰਕ ਨੂੰ ਕੱਟ ਦਿਉ। ਇਸ ਦੁਵਿਧਾ ਨੂੰ ਦੂਰ ਕਰੋ, ਤੁਹਾਡੇ ਸਾਹਮਣੇ ਇਹ ਪ੍ਰਸ਼ਨ ਰਖਿਆ ਗਿਆ ਹੈ। ਭਵਿਖ ਵਿੱਚ ਪੈਦਾ ਹੋਣ ਵਾਲੇ ਸ੍ਰਾਵਕਾਂ ਨੂੰ ਇਸ ਦੁਬਿਧਾ ਤੋਂ ਕੱਢਣ ਦਾ ਰਾਹ ਦਸ ਦਿਉ। ਜਿਸ ਨਾਲ ਕਿ ਉਹ ਦੂਜੇ ਮਤ ਵਾਲਿਆਂ ਦੇ ਮਾੜੇ ਤਰਕਾਂ ਦਾ ਮੂੰਹ ਤੋੜ ਜੁਆਬ ਦੇ ਸਕਣ।"

ਸਥੱਵਿਰ ਬੋਲੇ - "ਮਹਾਰਾਜ ! ਭਗਵਾਨ ਪਰਿਨਿਰਵਾਣ ਪਾ ਚੁਕੇ ਹਨ। ਭਗਵਾਨ ਕਿਸੇ ਪੂਜਾ ਨੂੰ ਸਵੀਕਾਰ ਜਾਂ ਅਸਵੀਕਾਰ ਨਹੀਂ ਕਰਦੇ। ਬੋਧੀ ਰੁੱਖ *(ਬੋਧ ਗਯਾ (ਬਿਹਾਰ) ਵਿੱਚ ਉਹ ਪਿੱਪਲ ਦਾ ਰੁੱਖ ਜਿਸ ਹੇਠਾਂ ਬੈਠ, ਸ਼ਾਕਯਮੁਨੀ ਸਿਧਾਂਰਥ ਗੌਤਮ ਗਿਆਨ ਨੂੰ ਪ੍ਰਾਪਤ ਕਰਕੇ 'ਬੁੱਧ' ਹੋਏ।)* ਦੇ ਹੇਠਾਂ ਹੀ ਭਗਵਾਨ ਬੁੱਧ ਇਸ ਪ੍ਰਸ਼ਨ ਤੋਂ ਪਰ੍ਹੇ ਹੋ ਗਏ ਸਨ। ਹੁਣ ਸੰਸਾਰ ਤੋਂ ਪੂਰੀ ਤਰ੍ਹਾਂ ਮੁਕਤ ਹੋ ਕੇ ਨਿਰਵਾਣ ਪ੍ਰਾਪਤ ਕਰਨ ਤੋਂ ਬਾਅਦ ਤਾਂ ਆਖਣਾ ਹੀ ਕੀ ਹੈ।" "ਮਹਾਰਾਜ ! ਧਰਮ ਸੈਨਾਪਤਿ ਸਥੱਵਿਰ ਸਾਰਿਪੁੱਤਰ ਨੇ ਵੀ ਕਿਹਾ ਹੈ :-

"ਉਹ ਆਪਣੀ ਸਮਤਾ (ਬਰਾਬਰੀ) ਨਾ ਰੱਖਣ ਵਾਲੇ ਬੁੱਧ ਦੇਵਤਾ ਅਤੇ ਮਨੁੱਖ ਦੋਹਾਂ ਦੁਆਰਾ ਪੂਜਿਆ ਜਾ ਕੇ ਵੀ ਨਾ ਉਸ ਨੂੰ ਸਵੀਕਾਰ ਕਰਦੇ ਹਨ ਅਤੇ ਨਾ ਅਸਵੀਕਾਰ, ਬੁੱਧਾਂ ਦਾ ਅਜਿਹਾ ਹੀ ਧਰਮ ਹੈ।"

12. ਰਾਜਾ ਬੋਲਿਆ - "ਭੰਤੇ ! ਜੇਕਰ ਪੁੱਤਰ ਪਿਤਾ ਦੀ ਅਤੇ ਪਿਤਾ ਪੁੱਤਰ ਦੀ ਪ੍ਰਸੰਸਾ ਕਰੇ ਤਾਂ ਕੋਈ ਜੁਗਤ ਨਹੀਂ ਕਹੀ ਜਾ ਸਕਦੀ। ਇਹ ਤਾਂ ਕੇਵਲ ਉਹਨਾਂ ਦੇ ਆਪਣੇ-ਆਪਣੇ ਮਨ ਦੀ ਉਮੰਗ ਹੈ ! ਹਾਂ, ਹੁਣ ਤੁਸੀਂ ਝੂਠੇ ਮਤਾਂ ਦੇ ਭਰਮ ਨੂੰ ਦੂਰ ਕਰਨ ਅਤੇ ਆਪਣੇ ਸੱਚੇ ਧਰਮ ਨੂੰ ਰੋਸ਼ਨੀ ਵਿੱਚ ਲਿਆਉਣ ਲਈ ਹੋਰ ਜੁਗਤਾਂ ਨਾਲ ਇਸ ਨੂੰ ਠੀਕ-ਠੀਕ ਸਮਝਾਉ।"

ਸਥੱਵਿਰ ਬੋਲੇ - "ਮਹਾਰਾਜ ! ਭਗਵਾਨ ਤਾਂ ਮੁਕਤ ਹੋ ਚੁੱਕੇ ਹਨ। ਉਹ ਹੁਣ ਕਿਸੇ ਦੀ ਪੂਜਾ ਨੂੰ ਕਿਵੇਂ ਸਵੀਕਾਰ ਜਾਂ ਅਸਵੀਕਾਰ ਕਰਨਗੇ। ਦੇਵਤੇ ਅਤੇ ਮਨੁੱਖ ਭਗਵਾਨ (ਬੁੱਧ) ਦੇ ਸਰੀਰ-ਭਸਮ ਰੂਪੀ ਰਤਨ ਦੀ ਪੂਜਾ ਕਰਦੇ ਹੋਏ ਅਤੇ ਉਹਨਾਂ ਦੁਆਰਾ ਦੱਸੇ ਗਿਆਨ ਰਤਨ ਦੇ ਅਨੁਕੂਲ ਆਚਰਣ ਕਰਕੇ ਤਿੰਨੇ ਸੰਪਤੀਆਂ ਪ੍ਰਾਪਤ ਕਰਦੇ ਹਨ।"

**1. ਅਗਨੀ ਦੀ ਉਪਮਾ**

"ਮਹਾਰਾਜ ! ਜਿਵੇਂ ਕੋਈ ਤੇਜ ਅੱਗ ਬਾਲ ਕੇ ਬਾਅਦ ਵਿੱਚ ਬੁਝਾ ਦਿੱਤੇ ਜਾਣ ਤੇ ਕੀ ਉਹ ਸੁੱਕਾ ਘਾਹ, ਲੱਕੜ ਜਾਂ ਕੋਈ ਹੋਰ ਬਾਲਣ ਸਵੀਕਾਰ ਕਰੇਗੀ?" "ਨਹੀਂ ਭੰਤੇ ! ਬਲਦੀ ਰਹਿਣ ਤੇ ਵੀ ਕੀ ਉਹ ਅਚੇਤਨ ਅੱਗ ਘਾਹ ਜਾਂ ਲੱਕੜ ਜਲਦੀ ਸਵੀਕਾਰ ਨਹੀਂ ਕਰਦੀ ਹੈ। ਬੁਝ ਕੇ ਠੰਡੀ ਹੋ ਜਾਣ ਤੇ ਤਾਂ ਕਹਿਣਾ ਹੀ ਕੀ ਹੈ !"

"ਮਹਾਰਾਜ ! ਉਸ ਤੇਜ਼ ਅੱਗ ਦੇ ਬੁਝ ਜਾਣ ਤੇ ਕੀ ਸੰਸਾਰ ਅੱਗ ਤੋਂ ਖਾਲੀ ਹੋ ਜਾਂਦਾ ਹੈ?" "ਨਹੀਂ ਭੰਤੇ ! ਅੱਗ ਤਾਂ ਸੁੱਕੀਆਂ ਲਕੜਾਂ ਵਿੱਚ ਰਹਿੰਦੀ ਹੈ। ਕੋਈ ਆਦਮੀ ਜੋ ਅੱਗ ਪੈਦਾ ਕਰਨਾ ਚਾਹੁੰਦਾ ਹੈ, ਅਰਣੀ (ਲੱਕੜ) ਨੂੰ ਜ਼ੋਰ ਨਾਲ ਰਗੜ ਕੇ ਉਸ ਨੂੰ ਪੈਦਾ ਕਰ ਸਕਦਾ ਹੈ। ਉਹ ਅੱਗ ਨਾਲ ਕੋਈ ਵੀ ਕੰਮ ਚਲਾ ਸਕਦਾ ਹੈ।" "ਮਹਾਰਾਜ ਤਾਂ ਦੂਜੇ ਮਤ ਵਾਲਿਆਂ ਦਾ ਇਹ ਤਰਕ ਬੇਕਾਰ ਹੈ ਕਿ ਸਵੀਕਾਰ ਨਾ ਕਰਨ ਵਾਲਿਆਂ ਦੇ ਪ੍ਰਤਿ ਕੀਤੇ ਗਏ ਵਤੀਰੇ ਦਾ ਕੋਈ ਮਤਲਬ ਹੀ ਨਹੀਂ ਨਿਕਲਦਾ।"

"ਮਹਾਰਾਜ ! ਜਿਵੇਂ ਉਹ ਤੇਜ਼ ਅੱਗ ਜਲਾਈ ਗਈ, ਉਸੇ ਤਰ੍ਹਾਂ ਹੀ ਭਗਵਾਨ ਬੁੱਧ ਆਪਣੇ ਤੇਜ ਨਾਲ ਦਸ ਹਜ਼ਾਰ ਲੋਕਾਂ ਵਿੱਚ ਜਗਮਗਾਉਂਦੇ ਰਹੇ। ਜਿਵੇਂ ਉਹ ਅੱਗ ਬੁਝ ਕੇ ਠੰਡੀ ਹੋ ਗਈ, ਉਸੇ ਤਰ੍ਹਾਂ ਹੀ ਭਗਵਾਨ ਨਿਰਵਾਣ ਪ੍ਰਾਪਤ ਕਰਕੇ ਸੰਸਾਰ ਤੋਂ ਬਿਲਕੁਲ ਦੂਰ ਹੋ ਗਏ। ਜਿਵੇਂ ਅੱਗ ਬੁਝ ਕੇ ਠੰਡੀ ਹੋ ਜਾਣ ਤੇ ਕੋਈ ਘਾਹ ਜਾਂ ਲੱਕੜ ਗ੍ਰਹਿਣ ਨਹੀਂ ਕਰਦੀ, ਉਵੇਂ ਹੀ ਸੰਸਾਰ ਦਾ ਭਲਾ ਕਰਨ ਵਾਲੇ ਭਗਵਾਨ ਵੀ ਸਵੀਕਾਰ ਅਤੇ ਅਸਵੀਕਾਰ ਕਰਨ ਦੇ ਸੁਆਲ ਤੋਂ ਮੁਕਤ ਹਨ। ਜਿਵੇਂ ਅੱਗ ਬੁਝ ਜਾਣ ਤੋਂ ਬਾਅਦ ਕੋਈ ਆਦਮੀ, ਜੋ ਅੱਗ ਪੈਦਾ ਕਰਨਾ ਚਾਹੁੰਦਾ ਹੈ, ਅਰਣੀ (ਲੱਕੜੀ) ਨੂੰ ਆਪਣੇ ਜ਼ੋਰ ਨਾਲ ਰਗੜ ਕੇ ਉਸ ਨੂੰ ਪੈਦਾ ਕਰ ਸਕਦਾ ਹੈ, ਉਸੇ ਤਰ੍ਹਾਂ ਹੀ ਦੇਵਤੇ ਅਤੇ ਮਨੁੱਖ ਭਗਵਾਨ ਦੇ ਸਰੀਰ-ਧਾਤੂ ਰੂਪੀ ਰਤਨ ਦੀ ਪੂਜਾ ਕਰਦੇ ਹੋਏ ਅਤੇ ਉਹਨਾਂ ਦੁਆਰਾ ਦੱਸੇ ਗਿਆਨ-ਰਤਨ ਦੇ ਅਨੁਕੂਲ ਹੀ ਆਚਰਣ ਕਰਦੇ ਹੋਏ ਤਿੰਨੇ ਸੰਪਤੀਆਂ ਪ੍ਰਾਪਤ ਕਰ ਲੈਂਦੇ ਹਨ। ਮਹਾਰਾਜ ! ਇਸ ਕਾਰਨ ਭਗਵਾਨ ਬੁੱਧ ਦੇ ਪਰਿਨਿਰਵਾਣ ਪਾ ਲੈਣ ਤੇ ਵੀ ਉਹਨਾਂ ਦੇ ਪ੍ਰਤਿ ਕੀਤੀ ਗਈ ਪੂਜਾ ਅਚੁਕ ਅਤੇ ਸਫਲ ਹੁੰਦੀ ਹੈ।"

**2. ਹਨੇਰੀ ਦੀ ਉਪਮਾ**

13. "ਮਹਾਰਾਜ ! ਇੱਕ ਹੋਰ ਵੀ ਕਾਰਨ ਸੁਣੋ, ਜਿਸ ਨਾਲ ਕਿ ਭਗਵਾਨ ਬੁੱਧ ਦੇ ਪਰਿਨਿਰਵਾਣ ਪਾ ਲੈਣ ਤੇ ਵੀ ਉਹਨਾਂ ਦੇ ਪ੍ਰਤਿ ਕੀਤੀ ਗਈ ਪੂਜਾ ਅਚੁਕ ਅਤੇ ਸਫਲ ਸਿੱਧ ਹੁੰਦੀ ਹੈ : - "ਮਹਾਰਾਜ ! ਜਿਵੇਂ ਬਹੁਤ ਤੇਜ਼ ਹਨੇਰੀ ਆਏ ਅਤੇ ਫੇਰ ਹੌਲੀ-ਹੌਲੀ ਰੁਕ ਜਾਵੇ। ਤਾਂ ਕੀ ਰੁਕ ਜਾਣ ਤੋਂ ਬਾਅਦ ਉਹ ਹਨੇਰੀ ਫੇਰ ਵੀ ਆਉਣਾ ਚਾਹੁੰਦੀ ਹੈ?" "ਨਹੀਂ ਭੰਤੇ ! ਰੁਕ ਗਈ ਹਨੇਰੀ ਨੂੰ ਮੁੜ ਆਉਣ ਦੀ ਇੱਛਾ ਨਹੀਂ ਹੋ ਸਕਦੀ ਕਿਉਂਕਿ ਹਨੇਰੀ ਅਚੇਤਨ (ਵਾਯੂ ਧਾਤੂ) ਹੈ, ਉਸ ਨੂੰ ਇੱਛਾ ਨਹੀਂ ਹੁੰਦੀ।" "ਮਹਾਰਾਜ ! ਤੇ ਕੀ ਰੁਕ ਜਾਣ ਤੋਂ ਬਾਅਦ ਵੀ ਉਸ ਨੂੰ ਹਨੇਰੀ ਦੇ ਨਾਮ ਨਾਲ ਸੰਬੋਧਨ ਕਰਾਂਗੇ?" "ਨਹੀਂ ਭੰਤੇ ! ਪਰੰਤੂ ਪੱਖਾ ਹਵਾ ਨੂੰ ਪੈਦਾ ਕਰਨ ਦਾ ਸਹਾਰਾ ਹੈ। ਕੋਈ ਆਦਮੀ ਜਿਸ ਨੂੰ ਗਰਮੀ ਲੱਗੀ ਹੋਵੇ ਜਾਂ ਬੁਖਾਰ ਹੋਵੇ, ਤਾਂ ਪੱਖਾ ਝੱਲ ਕੇ ਹਵਾ ਪੈਦਾ ਕਰ ਸਕਦਾ ਹੈ। ਉਸ ਹਵਾ ਨਾਲ ਗਰਮੀ ਜਾਂ ਬੁਖਾਰ ਨੂੰ ਥੋੜ੍ਹਾ ਤਾਂ ਘਟਾਇਆ ਜਾ ਸਕਦਾ ਹੈ।" "ਮਹਾਰਾਜ ! ਫੇਰ ਤਾਂ ਦੂਜੇ ਮਤ ਵਾਲਿਆਂ ਦੀ ਇਹ ਜੁਗਤ ਬੇਕਾਰ ਹੋ ਜਾਂਦੀ ਹੈ ਕਿ ਸਵੀਕਾਰ ਨਾ ਕਰਨ ਵਾਲਿਆਂ ਦੇ ਪ੍ਰਤਿ ਕੀਤੇ ਗਏ ਵਿਹਾਰਾਂ ਦਾ ਕੋਈ ਮਤਲਬ ਨਹੀਂ ਨਿਕਲਦਾ।" "ਮਹਾਰਾਜ ! ਜਿਵੇਂ ਉਹ ਤੇਜ਼ ਹਨੇਰੀ ਚਲੀ, ਉਸੇ ਤਰ੍ਹਾਂ ਹੀ ਭਗਵਾਨ ਵੀ ਦਸ ਹਜ਼ਾਰ ਲੋਕਾਂ ਤੇ ਅਤਿਅੰਤ ਠੰਢੀ, ਮਿੱਠੀ, ਹੌਲੀ ਅਤੇ ਸੁਖਾਵੀਂ ਮਿੱਤਰਤਾ ਰੂਪੀ ਹਵਾ ਨਾਲ ਵਹਿੰਦੇ ਰਹੇ, ਜਿਵੇਂ ਹਨੇਰੀ ਉੱਠ ਕੇ ਰੁਕ ਗਈ, ਉਸੇ ਤਰ੍ਹਾਂ ਹੀ ਭਗਵਾਨ ਨਿਰਵਾਣ ਪ੍ਰਾਪਤ ਕਰਕੇ ਸੰਸਾਰ ਤੋਂ ਪੂਰੀ ਤਰ੍ਹਾਂ ਮੁਕਤ ਹੋ ਗਏ। ਜਿਵੇਂ ਰੁਕੀ ਹੋਈ ਹਨੇਰੀ ਫੇਰ ਉੱਠਣ ਦੀ ਇੱਛਾ ਨਹੀਂ ਰੱਖਦੀ, ਉਸੇ ਪ੍ਰਕਾਰ ਹੀ ਸੰਸਾਰ

ਦਾ ਭਲਾ ਕਰਨ ਵਾਲੇ ਭਗਵਾਨ ਨੂੰ ਨਾ ਸਵੀਕਾਰ ਅਤੇ ਨਾ ਅਸਵੀਕਾਰ ਕਰਨ ਦੀ ਇੱਛਾ ਰਹੀ। ਜਿਵੇਂ ਉਹ ਆਦਮੀ ਗਰਮੀ ਅਤੇ ਬੁਖਾਰ ਨਾਲ ਤਪ ਰਹੇ ਸਨ, ਉਸੇ ਤਰ੍ਹਾਂ ਹੀ ਦੇਵਤਾ ਅਤੇ ਮਨੁੱਖ ਰਾਗ, ਦ੍ਵੈਖ ਅਤੇ ਮੋਹ ਰੂਪੀ ਅੱਗ ਨਾਲ ਤਪ ਰਹੇ ਹਨ। ਜਿਵੇਂ ਪੱਖਾ ਹਵਾ ਪੈਦਾ ਕਰਨ ਦਾ ਸਾਧਨ ਹੈ, ਉਸੇ ਤਰ੍ਹਾਂ ਹੀ ਭਗਵਾਨ ਦੇ ਸਰੀਰ ਧਾਤੂ ਅਤੇ ਗਿਆਨ-ਰਤਨ ਤਿੰਨੇ ਸੰਪਤੀਆਂ ਦੇ ਲਿਆਉਣ ਦਾ ਸਾਧਨ ਹਨ। ਜਿਵੇਂ ਗਰਮੀ ਅਤੇ ਬੁਖਾਰ ਨਾਲ ਤਪਦੇ ਲੋਕ ਪੱਖਾ ਝੱਲ ਕੇ ਹਵਾ ਪੈਦਾ ਕਰਦੇ ਅਤੇ ਤਾਪ ਨੂੰ ਦੂਰ ਕਰਦੇ ਹਨ, ਉਸੇ ਤਰ੍ਹਾਂ ਹੀ ਦੇਵਤੇ ਅਤੇ ਮਨੁੱਖ ਸਰੀਰ-ਧਾਤੂ ਦੀ ਪੂਜਾ ਕਰਕੇ ਭਗਵਾਨ ਦੇ ਦੱਸੇ ਗਿਆਨ-ਰਤਨ ਦੇ ਅਨੁਸਾਰ ਆਚਰਣ ਕਰਦੇ ਹੋਏ ਬਹੁਤ ਪੁੰਨ ਕਮਾਉਂਦੇ ਹਨ, ਜਿਸ ਨਾਲ ਰਾਗ, ਦ੍ਵੈਖ ਅਤੇ ਮੋਹ ਰੂਪੀ ਅੱਗ ਦੇ ਤਾਪ ਨੂੰ ਦੂਰ ਕਰ ਸਕਦੇ ਹਨ। ਮਹਾਰਾਜ ! ਇਸ ਕਾਰਨ ਵੀ ਭਗਵਾਨ ਬੁੱਧ ਦੇ ਪਰਿਨਿਰਵਾਨ ਪਾ ਲੈਣ ਤੇ ਵੀ ਉਹਨਾਂ ਦੇ ਪ੍ਰਤਿ ਕੀਤੀ ਗਈ ਪੂਜਾ ਅਚੁਕ ਅਤੇ ਸਫਲ ਹੁੰਦੀ ਹੈ।"

### 3. ਢੋਲ ਦੀ ਉਪਮਾ

*14.* "ਮਹਾਰਾਜ ! ਇੱਕ ਹੋਰ ਕਾਰਨ ਸੁਣੋ ਜਿਸ ਨਾਲ ਬੁੱਧ ਦੇ ਪਰਿਨਿਰਵਾਣ ਪਾ ਲੈਣ ਤੇ ਵੀ ਉਹਨਾਂ ਦੇ ਪ੍ਰਤਿ ਕੀਤੀ ਗਈ ਪੂਜਾ ਹਮੇਸ਼ਾਂ ਅਚੁਕ ਅਤੇ ਸਫਲ ਹੁੰਦੀ ਹੈ ! ਮਹਾਰਾਜ ! ਜਿਵੇਂ ਕੋਈ ਆਦਮੀ ਢੋਲ ਵਜਾਵੇ ਜਿਸ ਦੀ ਅਵਾਜ਼ ਨਿਕਲ ਕੇ ਸ਼ਾਂਤ ਹੋ ਜਾਵੇ। ਤਾਂ ਕੀ ਉਹ ਸ਼ਾਂਤ ਹੋ ਗਈ ਅਵਾਜ਼ ਫੇਰ ਨਿਕਲਣਾ ਚਾਹਵੇਗੀ?" "ਨਹੀਂ ਭੰਤੇ ! ਉਹ ਅਵਾਜ਼ ਤਾਂ ਸ਼ਾਂਤ ਹੋ ਗਈ; ਫੇਰ ਨਿਕਲਣ ਦੀ ਇੱਛਾ ਉਸ ਨੂੰ ਕਿਵੇਂ ਹੋਵੇਗੀ? ਢੋਲ ਦੀ ਅਵਾਜ਼ ਇੱਕ ਵਾਰੀ ਨਿਕਲ ਕੇ ਸ਼ਾਂਤ ਹੋਣ ਤੋਂ ਬਾਅਦ ਹਮੇਸ਼ਾਂ ਲਈ ਸਮਾਪਤ ਹੋ ਜਾਂਦੀ ਹੈ। ਪਰੰਤੂ ਹਾਂ, ਅਵਾਜ਼ ਕੱਢਣ ਲਈ ਢੋਲ ਕੇਵਲ ਇੱਕ ਸਾਧਨ ਹੈ। ਜੋ ਅਜਿਹੀ ਅਵਾਜ਼ ਕਢਣਾ ਚਾਹਵੇ ਤਾਂ ਉਹ ਢੋਲ ਵਜਾ ਕੇ ਕੱਢ ਸਕਦਾ ਹੈ। ਮਹਾਰਾਜ ! ਇਸੇ ਤਰ੍ਹਾਂ ਭਗਵਾਨ ਸ਼ੀਲ, ਸਮਾਧੀ, ਪ੍ਰਗਿਆ, ਵਿਮੁਕਤੀ, ਵਿਮੁਕਤੀ-ਗਿਆਨ ਅਤੇ ਦਰਸ਼ਨ ਨਾਲ ਪ੍ਰਭਾਵਿਤ ਸਰੀਰ ਧਾਤੂ, ਗਿਆਨ-ਰਤਨ, ਧਰਮ ਅਤੇ ਵਿਨਯ ਨੂੰ ਦੇ ਕੇ ਆਪ ਨਿਰਵਾਣ ਪ੍ਰਾਪਤ ਕਰ ਸੰਸਾਰ ਤੋਂ ਮੁਕਤ ਹੋ ਗਏ। ਪਰੰਤੂ ਭਗਵਾਨ ਦੇ ਮੁਕਤ ਹੋ ਜਾਣ ਨਾਲ ਤਿੰਨੇ ਸੰਪਤੀਆਂ ਦਾ ਲਾਭ ਨਹੀਂ ਰੁਕ ਗਿਆ। ਸੰਸਾਰ ਦੇ ਦੁੱਖਾਂ ਤੋਂ ਦੁਖੀ ਹੋ ਕੇ ਜੋ ਉਹਨਾਂ (ਤਿੰਨ ਸੰਪਤੀਆਂ) ਨੂੰ ਪਾਉਣਾ ਚਾਹਵੇ, ਉਹ ਭਗਵਾਨ ਦੀ ਸਰੀਰ-ਧਾਤੂ ਦੀ ਪੂਜਾ ਕਰਕੇ, ਉਹਨਾਂ ਦੁਆਰਾ ਦੱਸੇ ਗਏ ਗਿਆਨ-ਰਤਨ ਅਤੇ ਧਰਮ ਵਿਨਯ ਅਨੁਸਾਰ ਆਚਰਣ ਕਰਦਿਆਂ ਪ੍ਰਾਪਤ ਕਰ ਸਕਦਾ ਹੈ। ਮਹਾਰਾਜ ! ਇਸ ਕਾਰਨ ਤੋਂ ਵੀ, ਭਗਵਾਨ ਬੁੱਧ ਦੇ ਪਰਿਨਿਰਵਾਣ ਪਾ ਲੈਣ ਤੇ ਵੀ ਉਹਨਾਂ ਦੇ ਪ੍ਰਤਿ ਕੀਤੀ ਗਈ ਪੂਜਾ ਅਚੂਕ ਅਤੇ ਸਫਲ ਹੁੰਦੀ ਹੈ।"

"ਮਹਾਰਾਜ ! ਭਗਵਾਨ ਨੇ ਭਵਿੱਖ ਵਿੱਚ ਹੋਣ ਵਾਲੇ ਇੱਕ ਵਿਵਾਦ ਨੂੰ ਪਹਿਲਾ ਹੀ ਸਮਝ ਲਿਆ ਸੀ। ਉਹਨਾਂ ਨੇ ਦੱਸਿਆ ਅਤੇ ਸਮਝਾਇਆ ਵੀ ਸੀ - "ਆਨੰਦ ! ਤੁਹਾਡੇ ਵਿੱਚੋਂ ਕਿਸੇ ਨੂੰ ਵੀ ਅਜਿਹਾ ਵਿਚਾਰ ਪੈਦਾ ਹੋ ਸਕਦਾ ਹੈ - ਉਪਦੇਸ਼ ਦੇਣ ਵਾਲੇ ਬੁੱਧ ਚਲੇ ਗਏ ! ਹੁਣ ਸਾਨੂੰ ਰਾਹ ਦਿਖਾਉਣ ਵਾਲਾ ਕੋਈ ਵੀ ਨਹੀਂ ਹੈ। ਪਰੰਤੂ ਅਜਿਹੀ ਗਲ ਨਹੀਂ ਹੈ ਆਨੰਦ ! ਇਸ ਤਰ੍ਹਾਂ ਪਛਤਾਉਣ ਦਾ ਕੋਈ ਕਾਰਨ ਨਹੀਂ ! ਮੇਰੇ ਉਪਦੇਸ਼ ਕੀਤੇ ਗਏ ਜੋ ਧਰਮ ਹਨ ਅਤੇ ਜੋ ਭਿੱਖੂਆਂ ਦੇ ਨਿਯਮ ਹਨ, ਉਹ ਹੀ ਮੇਰੇ ਤੋਂ ਬਾਅਦ ਤੁਹਾਨੂੰ ਰਾਹ ਦਿਖਾਉਣਗੇ।"[1]

ਇਸ ਲਈ ਕਿ ਭਗਵਾਨ ਪਰਿਨਿਰਵਾਨ ਪ੍ਰਾਪਤ ਕਰ ਚੁੱਕੇ ਹਨ ਅਤੇ ਹੁਣ ਨਹੀਂ ਰਹੇ, ਉਹਨਾਂ ਦੇ ਪ੍ਰਤਿ ਕੀਤੀ ਗਈ ਪੂਜਾ ਬੇਕਾਰ ਨਹੀਂ ਹੋ ਸਕਦੀ। ਨਿੰਦਕਾਂ ਦਾ ਅਜਿਹਾ ਕਹਿਣਾ ਝੂਠਾ, ਅਨੁਚਿਤ, ਅਵਾਸਤਵਿਕ ਅਤੇ ਵਿਪਰੀਤ ਹੀ ਠਹਿਰਿਆ। ਇਹ ਦੁੱਖ ਦੇਣ ਵਾਲਾ ਅਤੇ ਨਰਕ ਵੱਲ ਲੈ ਜਾਣ ਵਾਲਾ ਹੈ।

### 4. ਮਹਾਂਪ੍ਰਿਥਵੀ ਦੀ ਉਪਮਾ

*15.* "ਮਹਾਰਾਜ ! ਇੱਕ ਹੋਰ ਕਾਰਨ ਸੁਣੋ ਜਿਸ ਨਾਲ ਭਗਵਾਨ ਬੁੱਧ ਦੇ ਪਰਿਨਿਰਵਾਣ ਪਾ ਲੈਣ ਤੇ ਵੀ ਉਹਨਾਂ ਦੇ ਪ੍ਰਤਿ ਕੀਤੀ ਗਈ ਪੂਜਾ ਅਚੁਕ ਅਤੇ ਸਫਲ ਹੁੰਦੀ ਹੈ।" "ਮਹਾਰਾਜ ! ਕੀ ਮਹਾਂਪ੍ਰਿਥਵੀ ਨੂੰ ਅਜਿਹੀ ਇੱਛਾ ਹੁੰਦੀ ਹੈ ਕਿ ਮੇਰੇ ਵਿੱਚ ਹਰੇਕ ਪ੍ਰਕਾਰ ਦੇ ਬੀਜ ਬੋਏ ਜਾਣ।" "ਨਹੀਂ ਭੰਤੇ ! ਪ੍ਰਿਥਵੀ ਦੀ ਬਿਨਾਂ ਆਗਿਆ ਪ੍ਰਾਪਤ ਕੀਤੇ ਕਿ ਮਜਬੂਤ ਜਮ ਕੇ ਗੱਡੇ ਰਹੋ, ਰੁੱਖ ਹੋ ਕੇ ਵੱਡੇ ਸਕੰਧ ਅਤੇ ਲੰਮੀਆਂ ਲੰਮੀਆਂ ਫੈਲੀਆਂ ਹੋਈਆਂ ਸ਼ਾਖਾਵਾਂ ਵਾਲੇ ਹੋ ਜਾਉ; ਵਧੋ ਅਤੇ ਫਲੋ" - ਉਸ ਵਿੱਚ ਕਿਉਂ ਬੀਜ ਬੋ ਦਿੱਤੇ ਜਾਂਦੇ ਹਨ? "ਭੰਤੇ ! ਭਾਵੇਂ ਪ੍ਰਿਥਵੀ ਕੋਈ ਆਗਿਆ ਨਹੀਂ ਦਿੰਦੀ ਤਾਂ ਵੀ ਉਹ ਉਹਨਾਂ ਬੀਜਾਂ ਦੇ ਜੰਮਣ ਅਤੇ ਵਧਣ ਦਾ ਅਧਾਰ ਹੁੰਦੀ ਹੈ। ਉਸੇ ਵਿੱਚ ਬੀਜੇ ਜਾਣ ਤੇ ਉਹ ਬੀਜ ਜੰਮਦੇ ਅਤੇ ਵੱਡੇ-ਵੱਡੇ ਸਕੰਧ ਅਤੇ ਫੁੱਲਾਂ-ਫਲਾਂ ਨਾਲ ਲੱਦੀਆਂ ਟਹਿਣੀਆਂ ਵਾਲੇ ਰੁੱਖ ਤਿਆਰ ਹੋ ਜਾਂਦੇ ਹਨ।" "ਮਹਾਰਾਜ ! ਫੇਰ ਤਾਂ ਦੂਜੇ ਮਤ ਵਾਲਿਆਂ ਦਾ ਇਹ ਤਰਕ ਉਹਨਾਂ ਦੀਆਂ ਗੱਲਾਂ ਨਾਲ ਹੀ ਬੇਕਾਰ, ਨਿਕੰਮਾ ਅਤੇ ਝੂਠਾ ਠਹਿਰਿਆ ਕਿ ਸਵੀਕਾਰ ਨਾ ਕਰਨ ਵਾਲਿਆਂ ਦੇ ਪ੍ਰਤਿ ਕੀਤੇ ਗਏ ਵਿਵਹਾਰਾਂ ਦਾ ਕੋਈ ਮਤਲਬ ਨਹੀਂ ਨਿਕਲਦਾ।"

"ਮਹਾਰਾਜ ! ਭਗਵਾਨ ਅਰਹਤ ਸੰਮਿਅਕ ਸੰਬੁਧ ਨੂੰ ਮਹਾਂਪ੍ਰਿਥਵੀ ਵਾਂਗ ਸਮਝਣਾ ਚਾਹੀਦਾ ਹੈ। ਇਸੇ ਪ੍ਰਿੱਥਵੀ ਦੀ ਤਰ੍ਹਾਂ ਉਹ ਵੀ ਕੁਝ ਸਵੀਕਾਰ ਜਾਂ ਅਸਵੀਕਾਰ ਨਹੀਂ ਕਰਦੇ। ਪ੍ਰਿੱਥਵੀ ਦੇ ਆਧਾਰ ਤੇ ਜਿਵੇਂ ਬੀਜੇ ਹੋਏ ਬੀਜ ਜੋ ਵੱਡੇ-ਵੱਡੇ ਰੁੱਖ ਹੋ ਜਾਂਦੇ ਹਨ, ਉਸੇ ਤਰ੍ਹਾਂ ਹੀ ਦੇਵਤੇ ਅਤੇ ਮਨੁੱਖ ਭਗਵਾਨ ਦੀ ਸਰੀਰ-ਧਾਤੂ ਦੀ ਪੂਜਾ.... ਦੇ ਆਧਾਰ ਤੇ ਪੁੰਨ ਰੂਪੀ ਜੜ੍ਹਾਂ ਨੂੰ ਠੀਕ ਤਰ੍ਹਾਂ ਪਕੜ ਕੇ, ਸਮਾਧੀ ਸਕੰਧ, ਧਰਮ-ਸਾਰ ਅਤੇ ਸ਼ੀਲ-ਸ਼ਾਖਾਵਾਂ ਵਾਲੇ ਵੱਡੇ-ਵੱਡੇ ਰੁੱਖ ਹੋ ਜਾਂਦੇ ਹਨ। ਉਹਨਾਂ ਰੁੱਖਾਂ ਵਿੱਚ ਵਿਮੁਕਤੀ ਰੂਪੀ ਫੁੱਲ ਅਤੇ ਸ਼੍ਰਮਣ ਰੂਪੀ ਫਲ ਲਗਦੇ ਹਨ।" "ਮਹਾਰਾਜ ! ਇਸ ਕਾਰਨ ਬੁੱਧ ਦੇ ਪਰਿਨਿਰਵਾਣ ਪਾ ਲੈਣ ਤੇ ਵੀ ਉਹਨਾਂ ਦੇ ਪ੍ਰਤਿ ਕੀਤੀ ਗਈ ਪੂਜਾ ਅਚੁਕ ਅਤੇ ਸਫਲ ਹੁੰਦੀ ਹੈ।"

### 5. ਪੇਟ ਦੇ ਕੀੜਿਆਂ ਦੀ ਉਪਮਾ

*16.* "ਮਹਾਰਾਜ ! ਇੱਕ ਹੋਰ ਵੀ ਕਾਰਨ ਸੁਣੋ ....ਕੀ ਊਠ, ਬੈਲ, ਗਧੇ, ਬਕਰੇ, ਹੋਰ ਜਾਨਵਰ ਜਾਂ ਮਨੁੱਖ ਆਪਣੇ ਢਿੱਡ ਦੇ ਕੀੜਿਆਂ ਨੂੰ ਪੈਦਾ ਹੋਣ ਦੀ ਆਗਿਆ ਦਿੰਦੇ ਹਨ?" "ਨਹੀਂ ਭੰਤੇ !" "ਮਹਾਰਾਜ, ਤਾਂ ਇਹ ਕਿਹੋ ਜਿਹੀ ਗਲ ਹੈ ਕਿ ਉਹ ਕੀੜੇ ਬਿਨਾਂ ਆਗਿਆ ਦੇ ਢਿੱਡ ਵਿੱਚ ਪੈਦਾ ਹੋ ਜਾਂਦੇ ਹਨ ਅਤੇ ਉਹਨਾਂ ਦੀ ਸੰਖਿਆ ਇੰਨੀ ਵੱਧ ਜਾਂਦੀ ਹੈ?" "ਭੰਤੇ ! ਉਹਨਾਂ ਦੇ ਮਾੜੇ ਕਰਮਾਂ ਕਰਕੇ।" "ਮਹਾਰਾਜ ! ਇਸੇ ਤਰ੍ਹਾਂ, ਭਗਵਾਨ ਦੇ ਪ੍ਰਤਿ ਕੀਤੀ ਗਈ ਪੂਜਾ ਅਚੁਕ ਅਤੇ ਸਫਲ ਹੁੰਦੀ ਹੈ।"

### 6. ਰੋਗ ਦੀ ਉਪਮਾ

*17.* "ਮਹਾਰਾਜ ! ਇੱਕ ਹੋਰ ਕਾਰਨ ਸੁਣੋ..." "ਮਹਾਰਾਜ ! ਕੀ ਮਨੁੱਖ ਅਜਿਹੀ ਆਗਿਆ ਦਿੰਦੇ ਹਨ ਕਿ ਉਹਨਾਂ ਦੇ ਸਰੀਰ ਵਿੱਚ ਅਠਾਨਵੇਂ ਪ੍ਰਕਾਰ ਦੇ ਰੋਗ ਪੈਦਾ ਹੋਣ?" "ਨਹੀਂ ਭੰਤੇ !" "ਫੇਰ ਉਹਨਾਂ ਦੇ ਸਰੀਰ ਵਿੱਚ ਰੋਗ ਕਿਉਂ ਆਉਂਦੇ ਹਨ?" "ਪੂਰਬਲੇ ਜਨਮਾਂ ਦੇ ਪਾਪ ਕਰਮਾਂ ਕਰਕੇ।" "ਮਹਾਰਾਜ ! ਜੇਕਰ

ਪੂਰਬ-ਜਨਮਾਂ ਵਿੱਚ ਕੀਤੇ ਗਏ ਪਾਪਾਂ ਦੇ ਫਲ ਇਸ ਜਨਮ ਵਿੱਚ ਮਿਲਦੇ ਹਨ, ਤਾਂ ਪੂਰਬ ਜਨਮ ਜਾਂ ਇਸੇ ਜਨਮ ਦੇ ਕੀਤੇ ਗਏ ਪਾਪ ਅਤੇ ਪੁੰਨ ਜਰੂਰ ਅਚੁਕ ਅਤੇ ਫ਼ਲ ਦੇਣ ਵਾਲੇ ਹੋਣਗੇ। ਇਸ ਲਈ ਭਗਵਾਨ ਦੇ ਪ੍ਰਤਿ ਕੀਤੀ ਗਈ ਪੂਜਾ ਜ਼ਰੂਰ ਅਚੁਕ ਅਤੇ ਸਫਲ ਸਿੱਧ ਹੋਵੇਗੀ, ਭਾਵੇਂ ਉਹ ਪਰਿਨਿਰਵਾਣ ਪਾ ਕੇ ਸੰਸਾਰ ਤੋਂ ਬਿਲਕੁਲ ਮੁਕਤ ਹੋ ਗਏ ਹਨ।"

**7. ਨੰਦਕ ਯਕਸ਼ (ਪ੍ਰੇਤ) ਦੀ ਉਪਮਾ**

18. "ਮਹਾਰਾਜ ! ਇੱਕ ਹੋਰ ਕਾਰਨ ਸੁਣੋ...." "ਮਹਾਰਾਜ ! ਕੀ ਤੁਸੀਂ ਸੁਣਿਆ ਹੈ ਕਿ ਨੰਦਕ ਨਾਮ ਦਾ ਇੱਕ ਯਕਸ਼ ਸਥੱਵਿਰ ਸਾਰਿਪੁੱਤਰ ਨੂੰ ਛੂੰਹਦਿਆਂ ਹੀ ਜ਼ਮੀਨ ਵਿੱਚ ਧੱਸ ਗਿਆ?" "ਹਾਂ ਭੰਤੇ ! ਲੋਕ ਅਜਿਹਾ ਕਹਿੰਦੇ ਹਨ।" "ਮਹਾਰਾਜ ! ਕੀ ਸਥੱਵਿਰ ਸਾਰਿਪੁੱਤਰ ਨੇ ਅਜਿਹਾ ਨਿਰਦੇਸ਼ ਕੀਤਾ ਸੀ?" "ਭੰਤੇ ! ਦੇਵਤਿਆਂ ਸਮੇਤ ਇਸ ਸਾਰੇ ਲੋਕ ਦੇ ਉਲਟ ਜਾਣ, ਸੂਰਜ ਅਤੇ ਚੰਨ ਤੇ ਧਰਤੀ ਤੇ ਟੁੱਟ ਪੈਣ ਅਤੇ ਪਰਬਤ-ਰਾਜ ਸਮੇਰੂ ਦੇ ਚੂਰ-ਚੂਰ ਹੋ ਜਾਣ ਤੇ ਵੀ ਸਥੱਵਿਰ ਸਾਰਿਪੁੱਤਰ ਕਿਸੇ ਦੇ ਦੁੱਖ ਦੀ ਇੱਛਾ ਮਨ ਵਿੱਚ ਨਹੀਂ ਲਿਆ ਸਕਦੇ ਸਨ।" "ਕਿਉਂ ਨਹੀਂ?" "ਭੰਤੇ ! ਕਿਉਂਕਿ ਕ੍ਰੋਧ ਪੈਦਾ ਕਰਨ ਦੇ ਜਿੰਨੇ ਵੀ ਕਾਰਨ ਹਨ, ਉਹ ਸਾਰੇ ਉਹਨਾਂ ਵਿੱਚ ਸ਼ਾਂਤ ਅਤੇ ਨਿਰਮੂਲ ਹੋ ਗਏ ਸਨ। ਇਸ ਲਈ ਆਪਣੇ ਮਾਰਨ ਦੀ ਇੱਛਾ ਨਾਲ ਆਏ ਹੋਏ ਦੇ ਪ੍ਰਤਿ ਵੀ ਉਹਨਾਂ ਨੇ ਗੁੱਸਾ ਨਾ ਕੀਤਾ।" "ਮਹਾਰਾਜ ! ਤਾਂ ਬਿਨਾਂ ਸਾਰਿਪੁੱਤਰ ਦੇ ਆਦੇਸ਼ ਕੀਤਿਆਂ ਨੰਦਕ ਨਾਮ ਦਾ ਯਕਸ਼ ਜ਼ਮੀਨ ਵਿੱਚ ਕਿਉਂ ਧੱਸ ਗਿਆ?" "ਆਪਣੇ ਪਾਪ ਦੇ ਕਾਰਣ।" "ਮਹਾਰਾਜ ! ਦੇਖਦੇ ਹਾਂ। ਸਰਾਪ ਨਾ ਦੇਣ ਤੇ ਵੀ ਸਾਰਿਪੁੱਤਰ ਦੇ ਪ੍ਰਤਿ ਕੀਤੇ ਗਏ ਪਾਪ ਦਾ ਫਲ ਉਸ ਨੂੰ ਭੋਗਣਾ ਪਿਆ। ਜੇਕਰ ਪਾਪ ਕਰਮਾਂ ਦੀ ਅਜਿਹੀ ਗਲ ਹੈ ਤਾਂ ਪੁੰਨ-ਕਰਮਾਂ ਦੀ ਕਿਸ ਤਰ੍ਹਾਂ ਦੀ ਹੋਵੇਗੀ?" "ਮਹਾਰਾਜ ! ਇਸੇ ਕਾਰਨ ਭਗਵਾਨ ਬੁੱਧ ਦੇ ਪਰਿਨਿਰਵਾਣ ਪਾ ਲੈਣ ਅਤੇ ਸੰਸਾਰ ਤੋਂ ਬਿਲਕੁਲ ਮੁਕਤ ਹੋ ਜਾਣ ਤੇ ਵੀ ਉਹਨਾਂ ਪ੍ਰਤਿ ਕੀਤੀ ਗਈ ਪੂਜਾ ਅਚੁਕ ਅਤੇ ਸਫਲ ਹੁੰਦੀ ਹੈ।"

19. "ਮਹਾਰਾਜ ! ਹੋਰ ਕਿੰਨੇ ਲੋਕ ਹਨ ਜੋ ਇਸੇ ਤਰ੍ਹਾਂ ਜ਼ਮੀਨ ਵਿੱਚ ਧੱਸ ਗਏ ਹਨ - ਤੁਸੀਂ ਉਹਨਾਂ ਦੇ ਬਾਰੇ ਕੁਝ ਸੁਣਿਆ ਹੈ?" "ਹਾਂ ਭੰਤੇ ! ਸੁਣਿਆ ਹੈ।" ਚੰਗਾ ਦੱਸੋ। 1. "ਭੰਤੇ ! ਚਿੰਚਾ ਨਾਂ ਦੀ ਇੱਕ ਕੁੜੀ, 2. ਸੁੱਪਬੁੱਧ ਨਾਂ ਦਾ ਸ਼ਾਕਯ, 3. ਸਥੱਵਿਰ ਦੇਵਦੱਤ, 4. ਨੰਦਕ ਨਾਂ ਦਾ ਯਕਸ਼ ਅਤੇ 5. ਨੰਦ ਨਾਂ ਦਾ ਬ੍ਰਾਹਮਣ ਇਹ ਪੰਜ ਇਸੇ ਤਰ੍ਹਾਂ ਜਿਉਂਦੇ ਜੀਅ ਧਰਤੀ ਵਿੱਚ ਧਸ ਗਏ ਸਨ।" "ਮਹਾਰਾਜ ! ਕਿਸ ਦੇ ਪ੍ਰਤਿ ਉਹਨਾਂ ਲੋਕਾਂ ਨੇ ਅਪਰਾਧ ਕੀਤਾ ਸੀ?" "ਭੰਤੇ ਭਗਵਾਨ ਅਤੇ ਉਹਨਾਂ ਦੇ ਭਿੱਖੂਆਂ ਦੇ ਪ੍ਰਤਿ।" "ਕੀ ਭਗਵਾਨ ਅਤੇ ਉਹਨਾਂ ਭਿੱਖੂਆਂ ਨੇ ਉਹਨਾਂ ਨੂੰ ਧਰਤੀ ਵਿੱਚ ਧੱਸ ਜਾਣ ਦਾ ਆਦੇਸ਼ ਕੀਤਾ ਸੀ?" "ਨਹੀਂ ਭੰਤੇ।" "ਮਹਾਰਾਜ ! ਇਸ ਤੋਂ ਸਾਬਤ ਹੁੰਦਾ ਹੈ ਕਿ ਭਗਵਾਨ ਦੇ ਪਰਿਨਿਰਵਾਣ ਪਾ ਕੇ ਸੰਸਾਰ ਤੋਂ ਪੂਰੀ ਤਰ੍ਹਾਂ ਮੁਕਤ ਹੋ ਜਾਣ ਤੇ ਅਤੇ ਉਹਨਾਂ ਦੇ ਨਾਂ ਸਵੀਕਾਰ ਕਰਨ ਤੇ ਵੀ ਉਹਨਾਂ ਦੇ ਪ੍ਰਤਿ ਕੀਤੇ ਗਏ ਵਿਵਹਾਰ ਅਚੂਕ ਅਤੇ ਨਿਸ਼ਚਿਤ ਹੀ ਫਲ ਦੇਣ ਵਾਲੇ ਹੁੰਦੇ ਹਨ।

"ਭੰਤੇ ਨਾਗਸੇਨ ! ਤੁਸੀਂ ਇਸ ਜਟਿਲ ਪ੍ਰਸ਼ਨ ਨੂੰ ਬੜੀ ਚੰਗੀ ਤਰ੍ਹਾਂ ਸੁਲਝਾਇਆ। ਪੂਰੀ ਤਰ੍ਹਾਂ ਸਪਸ਼ਟ ਕਰ ਦਿੱਤਾ। ਤੁਸੀਂ ਰਹੱਸ ਨੂੰ ਉਜਾਗਰ ਕਰ ਦਿੱਤਾ, ਗੱਠ ਨੂੰ ਢਿੱਲਾ ਕਰ ਦਿੱਤਾ, ਜੰਗਲ ਵਿੱਚ ਇੱਕ ਖੁੱਲ੍ਹੀ ਥਾਂ ਬਣਾ ਦਿੱਤੀ। ਵਿਰੋਧੀਆਂ ਨੂੰ ਮੂੰਹ ਤੋੜ ਜੁਆਬ ਦੇ ਦਿੱਤਾ। ਮਿਥਿਆ ਵਿਸ਼ਵਾਸ ਝੂਠਾ ਦਿਖਾਈ ਦੇਣ ਲੱਗਾ। ਦੂਜੇ ਮੱਤ ਵਾਲਿਆਂ ਦਾ ਸਾਰਾ ਤੇਜ ਜਾਂਦਾ ਰਿਹਾ। ਤੁਸੀਂ ਗਣਅਚਾਰੀਆਂ ਵਿੱਚੋਂ ਸਰਬ-ਸ੍ਰੇਸ਼ਠ ਹੋ।"

ਆਦਰ ਨਾ ਦੇਣ ਸੰਬੰਧੀ ਪ੍ਰਸ਼ਨ ਸਮਾਪਤ ॥

**2. ਸਰਬ-ਗਿਆਤਾ ਹੋਣ ਸੰਬੰਧੀ ਪ੍ਰਸ਼ਨ**

20. "ਭੰਤੇ ਨਾਗਸੇਨ ! ਕੀ ਬੁੱਧ ਸਰਬੱਗ (ਸਰਬ-ਗਿਆਤਾ) ਸਨ?" "ਹਾਂ ਮਹਾਰਾਜ ! ਬੁੱਧ ਸਰਬੱਗ ਸਨ। ਪਰੰਤੂ ਇਸ ਦਾ ਇਹ ਅਰਥ ਨਹੀਂ ਕਿ ਉਹ ਹਰ ਸਮੇਂ ਹਰ ਤਰ੍ਹਾਂ ਨਾਲ ਸੰਸਾਰ ਦੀਆਂ ਸਾਰੀਆਂ ਗੱਲਾਂ ਦੀ ਜਾਣਕਾਰੀ ਬਣਾਈ ਰੱਖਦੇ ਸਨ। ਉਹਨਾਂ ਦੀ ਸਰਬੱਗਤਾ ਇਸੇ ਵਿੱਚ ਸੀ ਕਿ ਧਿਆਨ ਕਰਕੇ ਉਹ ਕਿਸੇ ਵੀ ਗਤੀਵਿਧੀ ਨੂੰ ਜਾਣ ਸਕਦੇ ਸਨ।" "ਭੰਤੇ ! ਜੇਕਰ ਭਗਵਾਨ ਧਿਆਨ ਵਿੱਚ ਖੋਜ ਕੇ ਹੀ ਕਿਸੇ ਗਤੀਵਿਧੀ ਨੂੰ ਜਾਣ ਸਕਦੇ ਸਨ, ਤਾਂ ਸਰਬੱਗ ਨਹੀਂ ਹੋਏ?" "ਮਹਾਰਾਜ ! ਸੌ ਗੱਡੀ, ਅੱਧਾ ਚੂਲ, ਸਤ ਅਰਮਣ ਅਤੇ ਦੋ ਤੁੰਬੇ ਚਾਵਲਾਂ ਦੀ ਸੰਖਿਆ ਕਿੰਨੀ ਹੈ?"* ਇਸ ਨੂੰ ਚੁਟਕੀ ਵਜਾਉਣ ਜਿੰਨੇ ਸਮੇਂ ਵਿੱਚ ਧਿਆਨ ਕਰਕੇ ਦਸ ਸਕਦੇ ਹੋ ਕਿ ਕਿੰਨੇ ਲੱਖ ਚਾਵਲ ਹਨ?"

**ਸੱਤ ਪ੍ਰਕਾਰ ਦੇ ਚਿੱਤ**

21. "ਮਹਾਰਾਜ ! ਸੱਤ ਪ੍ਰਕਾਰ ਦੇ ਚਿੱਤ ਹੁੰਦੇ ਹਨ।"

**1. ਸੰਕਲੇਸ਼ ਚਿੱਤ**

"ਜੋ ਰਾਗ-ਯੁਕਤ, ਦ੍ਵੇਖ-ਯੁਕਤ, ਮੋਹ-ਯੁਕਤ, ਕਲੇਸ਼ਾਂ ਨਾਲ ਯੁਕਤ ਹਨ ਅਤੇ ਜਿਹਨਾਂ ਨੇ ਸਰੀਰ, ਸ਼ੀਲ, ਚਿੱਤ ਅਤੇ ਪ੍ਰਗਿਆ ਦੀ ਭਾਵਨਾ ਨਹੀਂ ਕੀਤੀ ਹੈ - ਉਹਨਾਂ ਦਾ ਚਿੱਤ ਭਾਰੀ, ਮੋਟਾ ਅਤੇ ਮੰਦ ਹੁੰਦਾ ਹੈ।" "ਸੋ ਕਿਉਂ ?" "ਚਿੱਤ ਦੇ ਅਭਾਵਿਤ ਹੋਣ ਕਰਕੇ।" "ਮਹਾਰਾਜ ! ਬਹੁਤ ਫੈਲੀਆਂ ਹੋਈਆਂ ਸੰਘਣੀਆਂ ਸ਼ਾਖਾਵਾਂ ਦੇ ਇੱਕ ਦੂਜੇ ਵਿੱਚ ਉਲਝ ਕੇ ਫੱਸੇ ਹੋਏ ਬਾਂਸ ਦੀ ਝਾੜੀ ਵਿੱਚੋਂ ਕੁਝ ਕੱਟ ਕੇ ਕੱਢਣਾ ਮੁਸ਼ਕਿਲ ਹੈ ਅਤੇ ਹੌਲੀ-ਹੌਲੀ ਹੁੰਦਾ ਹੈ।" "ਸੋ ਕਿਉਂ?" "ਟਹਿਣੀਆਂ ਦੇ ਇੱਕ ਦੂਜੇ ਵਿੱਚ ਉਲਝ ਕੇ ਬੰਨ੍ਹ ਜਾਣ ਕਰਕੇ।" "ਮਹਾਰਾਜ ! ਇਸੇ ਤਰ੍ਹਾਂ, ਜੋ ਰਾਗ ਯੁਕਤ .... ਪੁਰਸ਼ ਹਨ ਉਹਨਾਂ ਦਾ ਚਿੱਤ ਭਾਰੀ ਮੋਟਾ ਅਤੇ ਮੰਦ ਹੁੰਦਾ ਹੈ।" "ਸੋ ਕਿਉਂ?" "ਕਲੇਸ਼ਾਂ ਵਿੱਚ ਉਲਝ ਕੇ ਫਸ ਜਾਣ ਕਰਕੇ।" "ਇਹੀ ਉਹਨਾਂ ਸੱਤ ਪ੍ਰਕਾਰ ਦੇ ਚਿੱਤਾਂ ਵਿੱਚੋਂ ਪਹਿਲਾ ਹੈ।"

**2. ਸ੍ਰੋਤਾਪੰਨ ਚਿੱਤ**

"ਦੂਜੀ ਤਰ੍ਹਾਂ ਦਾ ਚਿੱਤ ਇਸ ਤੋਂ ਵੱਖ ਹੀ ਹੈ।" "ਮਹਾਰਾਜ ! ਜੋ ਸ੍ਰੋਤਾਪੰਨ ਹੋ ਗਏ ਹਨ, ਜੋ ਗਲਤ ਰਾਹ ਵੱਲ ਨਹੀਂ ਜਾ ਸਕਦੇ, ਜੋ ਸੱਚੇ ਸਿਧਾਂਤ ਨੂੰ ਜਾਣ ਚੁਕੇ ਹਨ ਅਤੇ ਬੁੱਧ ਦੇ ਧਰਮ ਨੂੰ ਜਾਣਦੇ ਹਨ - ਉਹਨਾਂ ਦਾ ਚਿੱਤ ਤਿੰਨ ਭਰਮ ਮੂਲਕ ਵਿਸ਼ਿਆਂ ਵਿੱਚ ਹਲਕਾ ਅਤੇ ਤੇਜ ਹੁੰਦਾ ਹੈ। ਤਾਂ ਵੀ ਉਪਰੀ ਭੂਮੀ ਵਿੱਚ (ਆਰੀਆ ਮਾਰਗ) ਭਾਰੀ ਮੋਟਾ ਅਤੇ ਮੰਦ ਹੁੰਦਾ ਹੈ।" "ਸੋ ਕਿਉਂ?" "ਉਹਨਾਂ ਤਿੰਨ ਵਿਸ਼ਿਆਂ ਵਿੱਚ ਚਿੱਤ ਦੇ ਸ਼ੁੱਧ ਹੋ ਜਾਣ ਅਤੇ ਬਾਕੀ ਕਲੇਸ਼ਾਂ ਦੇ ਬਣੇ ਰਹਿਣ ਕਰਕੇ।" "ਮਹਾਰਾਜ ! ਜਿਵੇਂ ਕਿਸੇ ਬਾਂਸ ਦੀ ਝਾੜੀ ਨੂੰ ਤਿੰਨ ਪੋਰ ਤੱਕ ਸਾਫ਼ ਕਰ ਦਿੱਤਾ ਜਾਵੇ ਪਰੰਤੂ ਉਪਰੀ ਸ਼ਾਖਾਵਾਂ ਨੂੰ ਆਪਸ ਵਿੱਚ ਉਲਝਿਆ ਹੀ ਛੱਡ ਦਿੱਤਾ ਜਾਵੇ, ਤਾਂ ਉਹਨਾਂ ਵਿੱਚੋਂ ਕੁਝ ਕੱਟ ਕੇ ਤਿੰਨ ਪੋਰ ਤਾਂ ਖਿੱਚ ਲੈਣਾ ਸੌਖਾ ਹੋਵੇਗਾ, ਪਰੰਤੂ ਉੱਪਰ ਫੇਰ ਫਸ ਕੇ ਰੁਕ ਜਾਵੇਗਾ।" "ਇਹ ਕਿਉਂ?" ਕਿਉਂਕਿ ਹੇਠਾਂ ਕੱਟ

ਕੇ ਸਾਫ਼ ਕਰ ਦਿੱਤਾ ਗਿਆ ਅਤੇ ਉੱਪਰ ਸੰਘਣਾ ਹੀ ਛੱਡ ਦਿੱਤਾ ਗਿਆ ਹੈ।'' ''ਮਹਾਰਾਜ ! ਇਸੇ ਤਰ੍ਹਾਂ ਜੋ ਸ੍ਰੋਤਾਪੰਨ ਹੋ ਚੁੱਕੇ ਹਨ... ਉਹਨਾਂ ਦਾ ਚਿੱਤ ਤਿੰਨ ਭਰਮ-ਮੂਲਕ ਵਿਸ਼ਿਆਂ ਵਿੱਚ ਹਲਕਾ ਅਤੇ ਤੇਜ ਹੁੰਦਾ ਹੈ, ਤਾਂ ਵੀ ਉਪਰਲੀਆਂ ਗੱਲਾਂ ਵਿੱਚ ਭਾਰੀ, ਮੋਟਾ ਅਤੇ ਮੰਦ ਹੁੰਦਾ ਹੈ। ਕਿਉਂਕਿ ਉਹਨਾਂ ਤਿੰਨ ਭਰਮਾਂ ਦੇ ਦੂਰ ਹੋ ਜਾਣ ਅਤੇ ਬਾਕੀ ਕਲੇਸ਼ਾਂ (ਦੁੱਖ) ਦੇ ਬਣੇ ਰਹਿਣ ਕਰਕੇ।'' ''ਇਹ ਦੂਜੇ ਪ੍ਰਕਾਰ ਦਾ ਚਿੱਤ ਹੈ।''

**3. ਸਕ੍ਰਦਾਗਾਮੀ ਦਾ ਚਿੱਤ**

''ਤੀਜੇ ਪ੍ਰਕਾਰ ਦਾ ਚਿੱਤ ਇਹਨਾਂ ਦੋਹਾਂ ਤੋਂ ਵੱਖਰਾ ਹੀ ਹੈ।''

''ਮਹਾਰਾਜ ! ਜੋ ਸਕ੍ਰਦਾਗਾਮੀ ਹੋ ਗਏ ਹਨ ਅਤੇ ਜਿਹਨਾਂ ਵਿੱਚ ਰਾਗ, ਦ੍ਵੈਖ ਅਤੇ ਮੋਹ ਨਾ ਮਾਤਰ ਹੀ ਰਹਿ ਗਏ ਹਨ, ਉਹਨਾਂ ਦਾ ਚਿੱਤ ਪੰਜ ਥਾਵਾਂ ਵਿੱਚ ਹਲਕਾ ਅਤੇ ਤੇਜ ਹੁੰਦਾ ਹੈ, ਤਾਂ ਵੀ ਦੂਜੀਆਂ ਉਪਰਲੀਆਂ ਗੱਲਾਂ ਵਿੱਚ ਭਾਰੀ ਅਤੇ ਮੰਦ ਹੀ ਰਹਿੰਦਾ ਹੈ ਕਿਉਂਕਿ ਉਹਨਾਂ ਪੰਜ ਹੋਰ ਥਾਵਾਂ ਵਿੱਚ ਚਿੱਤ ਦੇ ਸ਼ੁੱਧ ਪਰੰਤੂ ਉੱਪਰ ਦੇ ਕਲੇਸ਼ਾਂ ਦੇ ਬਣੇ ਰਹਿਣ ਕਾਰਣ।'' ''ਮਹਾਰਾਜ ! ਜਿਵੇਂ ਕਿਸੇ ਬਾਂਸ ਦੀ ਝਾੜੀ ਨੂੰ ਪੰਜ ਪੋਰ ਤੱਕ ਸਾਫ ਕਰਕੇ ਉੱਪਰ ਦੀਆਂ ਟਹਿਣੀਆਂ ਨੂੰ ਆਪਸ ਵਿੱਚ ਉਲਝਿਆ ਹੋਇਆ ਛੱਡ ਦੇਣ ਨਾਲ ਉਸ ਵਿੱਚੋਂ ਕੁਝ ਕੱਟ ਕੇ ਪੰਜ ਪੋਰ ਤੱਕ ਆਸਾਨੀ ਨਾਲ ਖਿਚਿਆ ਜਾ ਸਕਦਾ ਹੈ, ਪਰੰਤੂ ਉੱਪਰ ਜਾ ਕੇ ਫੱਸ ਜਾਂਦਾ ਹੈ। ਕਿਉਂਕਿ ਹੇਠਾਂ ਸਾਫ ਕਰਨ ਤੇ ਵੀ ਉੱਪਰ ਸੰਘਣਾ ਹੀ ਛੱਡ ਦਿੱਤੇ ਜਾਣ ਕਾਰਣ।'' ''ਮਹਾਰਾਜ ! ਇਸੇ ਤਰ੍ਹਾਂ, ਜੋ ਸਕ੍ਰਦਾਗਾਮੀ ਹੋ ਗਏ ਹਨ... ਉਹਨਾਂ ਦਾ ਚਿੱਤ... ਪੰਜ ਥਾਵਾਂ ਤੇ ਹਲਕਾ ਅਤੇ ਤੇਜ਼ ਹੁੰਦਾ ਹੈ, ਤਾਂ ਵੀ ਦੂਜੀਆਂ ਉਪਰਲੀਆਂ ਗੱਲਾਂ ਵਿੱਚ ਭਾਰੀ ਅਤੇ ਮੰਦ ਹੁੰਦਾ ਹੈ।...ਇਹ ਤੀਜੇ ਪ੍ਰਕਾਰ ਦਾ ਚਿੱਤ ਹੈ।''

**4. ਅਨਾਗਾਮੀ ਦਾ ਚਿੱਤ**

''ਚੌਥੇ ਪ੍ਰਕਾਰ ਦਾ ਚਿੱਤ ਇਹਨਾਂ ਤਿੰਨਾਂ ਤੋਂ ਵੱਖਰਾ ਹੀ ਹੈ।''

''ਮਹਾਰਾਜ ! ਜੋ ਅਨਾਗਾਮੀ ਹੋ ਗਏ ਹਨ ਅਤੇ ਜਿਹਨਾਂ ਦੇ ਹੇਠਾਂ ਦੇ ਪੰਜ ਬੰਧਨ ਕੱਟ ਗਏ ਹਨ ਉਹਨਾਂ ਦਾ ਚਿੱਤ ਦਸ ਥਾਵਾਂ ਵਿੱਚ ਹਲਕਾ ਅਤੇ ਤੇਜ਼ ਹੁੰਦਾ ਹੈ, ਪਰੰਤੂ ਉਸ ਤੋਂ ਉੱਤੇ ਦੀ ਥਾਂ ਵਿੱਚ ਭਾਰੀ ਅਤੇ ਮੰਦ ਹੁੰਦਾ ਹੈ।'' ''ਸੋ ਕਿਉਂ?'' ''ਉਹਨਾਂ ਦਸ ਥਾਵਾਂ ਵਿੱਚ ਚਿੱਤ ਦੇ ਸ਼ੁੱਧ ਹੋਣ ਅਤੇ ਬਾਕੀ ਕਲੇਸ਼ਾਂ (ਚਿੱਤ ਦੀ ਮੈਲ) ਦੇ ਬਣੇ ਰਹਿਣ ਕਰਕੇ।'' ''ਮਹਾਰਾਜ ! ਜਿਵੇਂ ਕਿਸੇ ਬਾਂਸ ਦੀ ਝਾੜੀ ਨੂੰ ਦਸ ਪੋਰ ਤੱਕ ਸਾਫ ਕਰਕੇ.... ।'' ''ਮਹਾਰਾਜ ! ਇਸੇ ਤਰ੍ਹਾਂ, ਜੋ ਅਨਾਗਾਮੀ ਹੋ ਗਏ ਹਨ..... ਉਹਨਾਂ ਦਾ ਚਿੱਤ ਦਸ ਥਾਵਾਂ ਵਿੱਚ ਹਲਕਾ ਅਤੇ ਤੇਜ ਹੁੰਦਾ ਹੈ, ਪਰੰਤੂ ਉਪਰਲੀਆਂ ਥਾਵਾਂ ਵਿੱਚ ਭਾਰੀ ਅਤੇ ਮੰਦ ਹੁੰਦਾ ਹੈ।'' ''ਸੋ ਕਿਉਂ?'' ਦਸ ਥਾਵਾਂ ਵਿੱਚ ਚਿੱਤ ਦੇ ਸ਼ੁੱਧ ਹੋਣ ਪਰੰਤੂ ਬਾਕੀ ਕਲੇਸ਼ਾਂ ਦੇ ਬਣੇ ਰਹਿਣ ਕਰਕੇ। ਇਹੀ ਚੌਥੇ ਪ੍ਰਕਾਰ ਦਾ ਚਿੱਤ ਹੈ।''

**5. ਅਰਹਤ ਦਾ ਚਿੱਤ**

''ਪੰਜਵੇਂ ਪ੍ਰਕਾਰ ਦਾ ਚਿੱਤ ਇਹਨਾਂ ਚਾਰਾਂ ਤੋਂ ਵੱਖਰਾ ਹੀ ਹੈ।''

''ਮਹਾਰਾਜ ! ਜੋ ਅਰਹਤ ਹੋ ਗਏ ਹਨ; ਉਹਨਾਂ ਦੇ ਆਸ੍ਰਵ ਖੀਣ ਹੋ ਗਏ ਹਨ, ਜਿਹਨਾਂ ਦੀ ਸਾਰੀ ਮੈਲ ਸਾਫ ਹੋ ਗਈ ਹੈ, ਜਿਹਨਾਂ ਦੇ ਸਾਰੇ ਕਲੇਸ਼ ਮੁੱਕ ਗਏ ਹਨ, ਜਿਹਨਾਂ ਦੇ ਬ੍ਰਹਮਚਰਜ-ਵਾਸ ਪੂਰੇ ਹੋ ਗਏ ਹਨ, ਜਿਹਨਾਂ ਨੂੰ ਜੋ ਕੁਝ ਕਰਨਾ ਸੀ ਸਭ ਕੁਝ ਕਰ ਚੁੱਕੇ ਹਨ, ਜਿਹਨਾਂ ਦੇ ਸਾਰੇ ਭਾਰ ਉੱਤਰ ਗਏ ਹਨ ਜਿਨ੍ਹਾਂ ਦੇ ਭਵ-ਬੰਧਨ ਬਿਲਕੁਲ ਖੀਣ ਹੋ ਗਏ ਹਨ ਅਤੇ ਜਿਹਨਾਂ ਦੇ ਚਿੱਤ ਪੂਰੀ ਤਰ੍ਹਾਂ ਸ਼ੁੱਧ ਹੋ ਗਏ ਹਨ, ਉਹਨਾਂ ਦਾ ਚਿੱਤ ਕਿਸੇ ਵੀ ਸ੍ਰਾਵਕ ਦੇ ਕਰਨ ਅਤੇ ਜਾਣਨ ਵਾਲੀਆਂ ਸਾਰੀਆਂ ਗੱਲਾਂ ਵਿੱਚ ਹਲਕਾ ਅਤੇ ਤੇਜ ਹੁੰਦਾ ਹੈ ਪਰੰਤੂ ਪ੍ਰਤੇਕ ਬੁੱਧ-ਭੂਮੀ ਵਿੱਚ ਭਾਰੀ ਅਤੇ ਮੰਦ ਹੁੰਦਾ ਹੈ।'' ''ਕਿਉਂਕਿ ਸ੍ਰਾਵਕ-ਭੂਮੀ ਵਿੱਚ ਉਹਨਾਂ ਦਾ ਚਿੱਤ ਸ਼ੁੱਧ ਹੋ ਗਿਆ ਹੈ ਤਾਂ ਵੀ ਪ੍ਰਤੇਕ ਬੁੱਧ-ਭੂਮੀ ਵਿੱਚ ਜਾਣ ਲਈ ਸ਼ੁੱਧ ਨਹੀਂ ਹੋਇਆ ਹੈ।'' ''ਮਹਾਰਾਜ ! ਜਿਵੇਂ ਕਿਸੇ ਬਾਂਸ ਦੀ ਝਾੜੀ ਨੂੰ ਬਿਲਕੁਲ ਸਾਫ ਕਰ ਦੇਣ ਨਾਲ ਉਸ ਵਿੱਚ ਜੋ ਕੁਝ ਵੀ ਕੱਟ ਕੇ ਆਸਾਨੀ ਨਾਲ ਖਿਚਿਆ ਜਾ ਸਕਦਾ ਹੈ, ਉਸ ਤਰ੍ਹਾਂ ਹੀ।'' ''ਉਹ ਕਿਉਂ?'' ''ਕਿਉਂਕਿ ਉਹ ਬਾਂਸ ਦੀ ਝਾੜੀ ਚੰਗੀ ਤਰ੍ਹਾਂ ਸਾਫ਼ ਕਰ ਦਿੱਤੀ ਗਈ ਹੈ।'' ''ਮਹਾਰਾਜ ! ਇਸੇ ਤਰ੍ਹਾਂ, ਜੋ ਅਰਹਤ ਹੋ ਗਏ ਹਨ..... ਉਹਨਾਂ ਦਾ ਚਿੱਤ ਕਿਸੇ ਵੀ ਸ੍ਰਾਵਕ ਦੇ ਕਰਨ ਅਤੇ ਜਾਣਨ ਵਾਲੀ ਸਹੀ ਭੂਮੀ ਵਿੱਚ ਹਲਕਾ ਅਤੇ ਤੇਜ ਹੁੰਦਾ ਹੈ, ਪਰੰਤੂ ਉੱਪਰ ਪ੍ਰਤੇਕ ਬੁੱਧ ਦੀਆਂ ਭੂਮੀਆਂ ਵਿੱਚ ਭਾਰੀ ਅਤੇ ਮੰਦ ਹੁੰਦਾ ਹੈ..... ।'' ਇਹੀ ਪੰਜਵੇਂ ਪ੍ਰਕਾਰ ਦਾ ਚਿੱਤ ਹੈ।''

**6. ਪ੍ਰਤੇਕ-ਬੁੱਧ ਦਾ ਚਿੱਤ**

''ਛੇਵੇਂ ਪ੍ਰਕਾਰ ਦਾ ਚਿੱਤ ਇਹਨਾਂ ਪੰਜਾਂ ਤੋਂ ਵੱਖ ਹੈ।''

''ਮਹਾਰਾਜ ! ਜੋ.... ਪ੍ਰਤੇਕ-ਬੁੱਧ ਹੋ ਗਏ ਹਨ, ਜੋ ਆਪਣੇ ਮਾਲਕ ਆਪ ਹਨ, ਜਿਹਨਾਂ ਨੂੰ ਕਿਸੇ ਅਚਾਰੀਆ ਦੀ ਲੋੜ ਨਹੀਂ ਰਹੀ, ਜੋ ਗੈਂਡੇ ਦੇ ਸਿੰਗ ਦੀ ਤਰ੍ਹਾਂ[1] ਇਕੱਲੇ ਰਹਿਣ ਵਾਲੇ ਹਨ ਅਤੇ ਜੋ ਆਪਣੇ ਜੀਵਨ ਵਿੱਚ ਸ਼ੁੱਧ ਅਤੇ ਨਿਰਮਲ ਹੋ ਗਏ ਹਨ; ਉਹਨਾਂ ਦਾ ਚਿੱਤ ਆਪਣੇ ਵਿਸ਼ੇ ਵਿੱਚ ਹਲਕਾ ਅਤੇ ਤੇਜ ਹੁੰਦਾ ਹੈ, ਪਰੰਤੂ ਸਰਬੱਗ ਬੁੱਧ ਦੀਆਂ ਭੂਮੀਆਂ ਵਿੱਚ ਭਾਰੀ ਅਤੇ ਮੰਦ ਹੁੰਦਾ ਹੈ।'' ''ਕਿਉਂਕਿ ਭਾਵੇਂ ਉਹ ਆਪਣੇ ਵਿਸ਼ੇ ਵਿੱਚ ਬਿਲਕੁਲ ਸ਼ੁੱਧ ਅਤੇ ਨਿਰਮਲ ਹੋ ਗਏ ਹਨ, ਤਾਂ ਵੀ ਸਰਬੱਗ ਬੁੱਧ ਦੀਆਂ ਭੂਮੀਆਂ ਵਿਸ਼ਾਲ ਹਨ।'' ''ਮਹਾਰਾਜ ! ਜਿਵੇਂ ਕੋਈ ਆਦਮੀ ਆਪਣੀ ਹੀ ਜਗ੍ਹਾ ਵਿੱਚ ਵਹਿਣ ਵਾਲੀ ਕਿਸੇ ਛੋਟੀ ਨਦੀ ਨੂੰ ਦਿਨ ਜਾਂ ਰਾਤ ਜਦੋਂ ਚਾਹਵੇ ਉਦੋਂ ਬਿਨਾਂ ਕਿਸੇ ਭੈਅ ਦੇ ਪਾਰ ਕਰ ਜਾਵੇ, ਪਰੰਤੂ ਗੰਭੀਰ, ਵਿਸ਼ਾਲ, ਅਥਾਹ ਅਤੇ ਅਪਾਰ ਮਹਾ ਸਮੁੰਦਰ ਨੂੰ ਦੇਖ ਕੇ ਡਰ ਜਾਵੇ ਉਸ ਦੀ ਪਾਰ ਕਰਨ ਦੀ ਸਾਰੀ ਸ਼ਕਤੀ ਚਲੀ ਜਾਵੇ ਅਜਾਈਂ ਹੀ।'' ''ਸੋ ਕਿਉਂ?'' ''ਕਿਉਂਕਿ ਉਹ ਆਪਣੀ ਨਦੀ ਤੋਂ ਜਾਣੂ ਹੈ ਅਤੇ ਮਹਾਂਸਮੁੰਦਰ ਬਹੁਤ ਵਿਸ਼ਾਲ ਹੈ।'' ''ਇਹੀ ਛੇਵੇਂ ਪ੍ਰਕਾਰ ਦਾ ਚਿੱਤ ਹੈ।''

**7. ਬੁੱਧ ਚਿੱਤ**

''ਸੱਤਵੇਂ ਪ੍ਰਕਾਰ ਦਾ ਚਿੱਤ ਇਹਨਾਂ ਛੇਆਂ ਤੋਂ ਵੱਖ ਹੈ।''

"ਮਹਾਰਾਜ ! ਜੋ ਸੰਮਿਅਕ-ਸੰਬੁੱਧ ਹੋ ਗਏ ਹਨ, ਸਰਬੱਗ, ਦਸ ਬਲਾਂ ਨੂੰ ਧਾਰਨ ਕਰਨ ਵਾਲੇ[2] ਚਾਰ ਪ੍ਰਕਾਰ ਦੇ ਵੈਸ਼ਾਰਧਾਂ ਨਾਲ ਜੁੜੇ[3] ਅਠਾਰਾਂ ਬੁੱਧ ਧਰਮਾ ਨਾਲ ਜੁੜੇ ਹਨ । ਜਿਹਨਾਂ ਨੇ ਇੰਦਰੀਆਂ ਨੂੰ ਪੂਰਾ-ਪੂਰਾ ਜਿੱਤ ਲਿਆ ਹੈ, ਜਿਹਨਾਂ ਦੇ ਗਿਆਨ ਕਦੇ ਨਹੀਂ ਰੁਕਦੇ - ਉਹਨਾਂ ਦਾ ਚਿੱਤ ਹਰ ਜਗ੍ਹਾ ਹਲਕਾ ਅਤੇ ਤੇਜ ਰਹਿੰਦਾ ਹੈ ।" "ਸੋ ਕਿਉਂ?" "ਕਿਉਂਕਿ ਉਹ ਹਰ ਤਰ੍ਹਾਂ ਨਾਲ ਸ਼ੁੱਧ ਹੋ ਗਏ ਹਨ ।" "ਮਹਾਰਾਜ ! ਚੰਗੀ ਤਰ੍ਹਾਂ ਮਾਂਜਿਆ ਹੋਇਆ, ਨਿਰਮਲ, ਗੱਠ ਤੋਂ ਰਹਿਤ, ਤੇਜ਼ ਧਾਰ ਵਾਲਾ, ਸਿੱਧਾ ਅਤੇ ਨਿਰਦੋਸ਼ ਤੀਰ ਕਿਸੇ ਮਜ਼ਬੂਤ ਧਨੁੱਖ.... ਤੇ ਰੱਖਿਆ ਜਾਵੇ ਅਤੇ ਉਸ ਨੂੰ ਕੋਈ ਬਲਵਾਨ ਆਦਮੀ ਕਿਸੇ ਪਤਲੇ ਰੇਸ਼ਮ ਦੇ ਕੱਪੜੇ ਜਾਂ ਮਲਮਲ, ਜਾਂ ਪਤਲੇ ਊਨੀ ਕੱਪੜੇ ਤੇ ਚਲਾਵੇ । ਤਾਂ ਕੀ ਉਸ ਦੀ ਗਤੀ ਵਿੱਚ ਕਿਸੇ ਪ੍ਰਕਾਰ ਦੀ ਅੜਚਨ ਆਵੇਗੀ?" "ਨਹੀਂ ਭੰਤੇ !" "ਸੋ ਕਿਉਂ ?" "ਕਿਉਂਕਿ ਕੱਪੜਾ ਇੰਨਾ ਪਤਲਾ ਅਤੇ ਕੋਮਲ ਹੈ, ਤੀਰ ਇੰਨਾ ਤੇਜ਼ ਹੈ, ਉਤੋਂ ਛੋੜਨ ਵਾਲਾ ਇੰਨਾ ਬਲਵਾਨ ਹੈ ।" "ਮਹਾਰਾਜ ! ਉਸੇ ਤਰ੍ਹਾਂ ਬੁੱਧਤਵ ਪ੍ਰਾਪਤ ਵਿਅਕਤੀ ਵਿਸ਼ੇਸ਼ ਦਾ ਚਿੱਤ ਸਾਰੇ ਵਿਸ਼ਿਆਂ ਵਿੱਚ ਹਲਕਾ ਅਤੇ ਤੇਜ਼ ਹੁੰਦਾ ਹੈ ।" "ਸੋ ਕਿਉਂ?" "ਕਿਉਂਕਿ ਉਹ ਹਰ ਤਰ੍ਹਾਂ ਨਾਲ ਸ਼ੁੱਧ ਹੋ ਗਏ ਹਨ ।" ਇਹੀ ਸਤਵੇਂ ਪ੍ਰਕਾਰ ਦਾ ਚਿੱਤ ਹੈ ।

22. "ਮਹਾਰਾਜ ! ਜੋ ਇਹ ਸਤਵਾਂ ਸਰਬੱਗ ਬੁੱਧਾਂ ਦਾ ਚਿੱਤ ਹੈ, ਉਹ ਬਾਕੀ ਦੇ ਛੇ ਚਿੱਤਾਂ ਤੋਂ ਹਰ ਤਰ੍ਹਾਂ ਨਾਲ ਸ੍ਰੇਸ਼ਠ ਹੈ । ਉਹ ਅਪਰਿਮਿਤ ਗੁਣਾਂ ਨਾਲ ਸ਼ੁੱਧ ਅਤੇ ਹਲਕਾ ਹੈ । ਮਹਾਰਾਜ ! ਆਪਣੇ ਚਿੱਤ ਦੇ ਇੰਨਾ ਹਲਕਾ ਅਤੇ ਸ਼ੁੱਧ ਹੋਣ ਨਾਲ ਹੀ ਭਗਵਾਨ ਦੋਵੇਂ ਪ੍ਰਕਾਰ ਦੀਆਂ ਰਿੱਧੀ-ਸ਼ਕਤੀਆਂ ਨੂੰ ਦਿਖਾ ਸਕਦੇ ਸਨ । ਇਸੇ ਕਰਕੇ ਉਹਨਾਂ ਦੇ ਚਿੱਤ ਦੀ ਸ਼ੁੱਧਤਾ ਅਤੇ ਹਲਕੇਪਨ ਦਾ ਪਤਾ ਚਲਦਾ ਹੈ । ਉਹਨਾਂ ਰਿੱਧੀ-ਸ਼ਕਤੀਆਂ ਦਾ ਹੋਰ ਕੋਈ ਕਾਰਨ ਨਹੀਂ ਦੱਸਿਆ ਜਾ ਸਕਦਾ । ਉਹ ਰਿੱਧੀ-ਸ਼ਕਤੀਆਂ ਵੀ ਭਗਵਾਨ ਦੇ ਚਿੱਤ ਦੇ ਨਾਲ ਤੁਲਨਾ ਕਰਨ ਤੇ ਬਹੁਤ ਹੀ ਤੁੱਛ ਲਗਦੀਆਂ ਹਨ । ਤਾਂ ਵੀ, ਭਗਵਾਨ ਦੀ ਸਰਬੱਗਤਾ ਆਵਰਜਨ-ਪ੍ਰਤਿਬੱਧ[1] (ਚਾਹੁਣ ਤੇ) ਸਨ । ਭਗਵਾਨ ਦੀ ਸਰਬੱਗਤਾ ਇਸੇ ਵਿੱਚ ਸੀ ਕਿ ਉਹ ਜੋ ਕੁਝ ਵੀ ਜਾਣਨਾ ਚਾਹੁੰਦੇ ਸਨ ਧਿਆਨ ਕਰਕੇ ਉਸ ਨੂੰ ਜਾਣ ਸਕਦੇ ਸਨ?"

"ਮਹਾਰਾਜ ! ਜਿਵੇਂ ਕੋਈ ਪੁਰਸ਼ ਅਚਾਨਕ ਕਿਸੇ ਚੀਜ਼ ਨੂੰ ਆਪਣੇ ਹੱਥੀਂ ਦੂਜੇ ਦੇ ਹੱਥ ਦੇ ਦੇਵੇ ਜਾਂ ਮੂੰਹ ਦੇ ਖੁਲ ਜਾਣ ਤੇ ਬੋਲੇ, ਜਾਂ ਮੂੰਹ ਵਿੱਚ ਪਈ ਬੁਰਕੀ ਨੂੰ ਨਿਗਲ ਜਾਵੇ, ਜਾਂ ਅੱਖ ਨੂੰ ਖੋਲੇ ਜਾਂ ਬੰਦ ਕਰੇ, ਜਾਂ ਮੋੜੇ ਹੋਏ ਹੱਥ ਨੂੰ ਪਸਾਰ ਦੇਵੇ ਜਾਂ ਪਸਰੇ ਹੋਏ ਹੱਥ ਨੂੰ ਮੋੜ ਲਵੇ - ਉਸੇ ਤਰ੍ਹਾਂ ਹੀ ਉਸ ਤੋਂ ਵੀ ਜਲਦੀ ਅਤੇ ਆਸਾਨੀ ਨਾਲ ਭਗਵਾਨ ਆਪਣੀ ਸਰਬੱਗਤਾ ਨਾਲ ਜੋ ਜਾਣਨਾ ਚਾਹੁਣ ਜਾਣ ਸਕਦੇ ਸਨ । ਭਾਵੇਂ ਬੁੱਧ ਧਿਆਨ ਕਰਕੇ ਹੀ ਕਿਸੇ ਗਲ ਨੂੰ ਜਾਣ ਸਕਦੇ ਹਨ; ਤਾਂ ਵੀ ਉਹੋ ਜਿਹਾ ਕੋਈ ਧਿਆਨ ਨਾ ਕਰਨ ਦੇ ਸਮੇਂ ਵੀ ਉਹਨਾਂ ਨੂੰ ਸਰਬੱਗ ਤੋਂ ਇਲਾਵਾ ਹੋਰ ਕੁਝ ਵੀ ਨਹੀਂ ਕਿਹਾ ਜਾ ਸਕਦਾ ।"

23. "ਭੰਤੇ ! ਪਰੰਤੂ ਉਸੇ ਗਲ ਨੂੰ ਤਾਂ ਜਾਣਨ ਵਾਸਤੇ ਧਿਆਨ ਕਰਦੇ ਹਾਂ, ਜਿਸ ਦਾ ਗਿਆਨ ਪਹਿਲਾਂ ਤੋਂ ਠੀਕ-ਠੀਕ ਨਹੀਂ ਹੁੰਦਾ ! ਹਾਂ, ਤਾਂ ਫੇਰ ਮੈਨੂੰ ਇਹ ਗਲ ਸਮਝਾਓ ।" "ਮਹਾਰਾਜ ! ਜਿਵੇਂ ਕੋਈ ਬਹੁਤ ਧਨੀ ਵਿਅਕਤੀ ਹੋਵੇ । ਸੋਨਾ, ਚਾਂਦੀ ਅਤੇ ਕੀਮਤੀ ਰਤਨਾਂ ਨਾਲ ਉਸ ਦਾ ਖਜ਼ਾਨਾ ਭਰਿਆ ਹੋਵੇ । ਉਸ ਦੇ ਭੰਡਾਰ ਵਿੱਚ ਘੜੇ, ਹਾਂਡੀ, ਖੁਰਲੀ ਅਤੇ ਹੋਰ ਵੀ ਦੂਜੇ ਭਾਂਡਿਆਂ ਵਿੱਚ ਹਰ ਤਰ੍ਹਾਂ ਦੇ ਚਾਵਲ, ਕਣਕ, ਜੀਰੀ, ਜੌਂ, ਅਨਾਜ, ਤਿਲ, ਮੂੰਗੀ, ਉੜਦ, ਘਿਉ, ਤੇਲ, ਮੱਖਣ, ਦੁੱਧ, ਦਹੀਂ, ਸ਼ਹਿਦ, ਸ਼ੱਕਰ, ਗੁੜ ਆਦਿ ਸਾਰੀਆਂ ਚੀਜ਼ਾਂ ਭਰੀਆਂ ਹੋਣ । ਹੁਣ, ਕੋਈ ਮਹਿਮਾਨ, ਮਹਿਮਾਨ ਨਵਾਜ਼ੀ ਯੋਗ ਵਿਅਕਤੀ, ਆਦਰ ਸਤਿਕਾਰ ਪਾਉਣ ਦੀ ਉਮੀਦ ਨਾਲ ਉਸ ਦੇ ਘਰ ਆਵੇ । ਉਸ ਸਮੇਂ ਘਰ ਵਿੱਚ ਤਿਆਰ ਕੀਤੇ ਭੋਜਨ ਖਤਮ ਹੋ ਜਾਣ ਕਾਰਨ ਲੋਕ ਉਸ ਮਹਿਮਾਨ ਲਈ ਭੋਜਨ ਪਕਾਉਣ ਦੇ ਵਿਚਾਰ ਨਾਲ ਭੰਡਾਰ ਵਿੱਚੋਂ ਚਾਵਲ ਲਿਆਉਣ ਲਈ ਜਾਣ ।" "ਮਹਾਰਾਜ ! ਤਾਂ ਕੀ ਕੇਵਲ ਇਸ ਕਾਰਨ ਨਾਲ ਉਹ ਵਿਅਕਤੀ ਗਰੀਬ ਅਤੇ ਦਰਿਦਰੀ ਕਿਹਾ ਜਾਵੇਗਾ?" "ਨਹੀਂ ਭੰਤੇ ! ਜੋ ਚਕਰਵਰਤੀਰਾਜੇ ਹਨ ਉਹਨਾਂ ਦੇ ਘਰ ਵਿੱਚ ਵੀ ਸਮੇਂ-ਬੇ-ਸਮੇਂ ਤਿਆਰ ਕੀਤਾ ਹੋਇਆ ਭੋਜਨ ਖ਼ਤਮ ਹੋ ਜਾਂਦਾ ਹੈ, ਦੂਜੇ ਗ੍ਰਹਿਸਥੀਆਂ ਦੀ ਤਾਂ ਗਲ ਹੀ ਕੀ ਹੈ?" "ਮਹਾਰਾਜ ! ਉਸੇ ਤਰ੍ਹਾਂ, ਬੁੱਧਾਂ ਦੀ ਸਰਬੱਗਤਾ 'ਆਵਰਜਨ ਪ੍ਰਤਿਬੱਧ' ਹੁੰਦੀ ਹੈ । ਜਿਸ ਗਲ ਨੂੰ ਉਹ ਜਾਣਨਾ ਚਾਹੁੰਦੇ ਹਨ, ਉਸ ਗਲ ਤੇ ਧਿਆਨ ਕਰਦਿਆਂ ਹੀ ਉਸ ਨੂੰ ਜਾਣ ਲੈਂਦੇ ਹਨ ।"

"ਮਹਾਰਾਜ ! ਜਿਵੇਂ ਇੱਕ ਰੁੱਖ ਹੋਵੇ ਜਿਸ ਦੀਆਂ ਟਹਿਣੀਆਂ ਫਲਾਂ ਦੇ ਭਾਰ ਨਾਲ ਲੱਦੀਆਂ ਹੋਣ, ਉਪਰੰਤ ਉਸ ਦੇ ਹੇਠਾਂ ਇੱਕ ਵੀ ਫ਼ਲ ਡਿੱਗਿਆ ਨਾ ਹੋਵੇ । ਮਹਾਰਾਜ ! ਤਾਂ ਕੀ ਕੇਵਲ ਇਸ ਕਾਰਨ ਨਾਲ ਉਹ ਰੁੱਖ ਬਾਂਝ ਅਤੇ ਫਲਾਂ ਤੋਂ ਰਹਿਤ ਸਮਝਿਆ ਜਾਵੇਗਾ?" "ਨਹੀਂ ਭੰਤੇ ! ਉਹ ਫਲ ਤਾਂ ਕਦੇ ਨਾ ਕਦੇ ਡਿਗਣਗੇ ਹੀ, ਉਦੋਂ ਕੋਈ ਵੀ ਉਹਨਾਂ ਨੂੰ ਰੱਜ ਕੇ ਖਾ ਸਕਦਾ ਹੈ ।" "ਮਹਾਰਾਜ !" ਇਸੇ ਤਰ੍ਹਾਂ, ਬੁੱਧਾਂ ਦੀ ਸਰਬੱਗਤਾ ਆਵਰਜਨ-ਪ੍ਰਤਿਬੱਧ ਹੁੰਦੀ ਹੈ....... । "ਭੰਤੇ ਨਾਗਸੇਨ । ਕੀ ਬੁੱਧ ਜਿਸ ਗਲ ਨੂੰ ਜਾਣਨਾ ਚਾਹੁੰਦੇ ਹਨ, ਉਸ ਨੂੰ ਬਿਆਨ ਕਰਦੇ ਹੀ ਜਾਣ ਲੈਂਦੇ ਹਨ?"

"ਹਾਂ ਮਹਾਰਾਜ ! ਜਿਵੇਂ ਚੱਕਰਵਰਤੀ[1] ਰਾਜਾ ਆਪਣੇ ਸੋਚਣ ਨਾਲ ਹੀ ਜਿੱਥੇ ਚਾਹਵੇ ਉੱਥੇ ਹੀ ਆਪਣੇ ਚੱਕਰ-ਰਤਨ ਨੂੰ ਖੜਾ ਕਰ ਦਿੰਦਾ ਹੈ, ਉਸੇ ਤਰ੍ਹਾਂ ਹੀ ਬੁੱਧ ਜਿਸ ਗਲ ਨੂੰ ਜਾਣਨਾ ਚਾਹੁੰਦੇ ਹਨ, ਉਸ ਨੂੰ ਧਿਆਨ ਕਰਦੇ ਹੀ ਜਾਣ ਲੈਂਦੇ ਹਨ ।"

"ਭੰਤੇ ! ਭਗਵਾਨ ਦੀ ਸਰਬੱਗਤਾ ਸਿੱਧ ਕਰਨ ਲਈ ਤੁਸੀ ਜੋ ਤਰਕ ਦਿੱਤੇ ਹਨ ਉਹ ਬਹੁਤ ਪੱਕੇ ਹਨ, ਮੈਂ ਮੰਨ ਲੈਂਦਾ ਹਾਂ ਕਿ ਭਗਵਾਨ ਸੱਚ-ਮੁੱਚ ਹੀ ਸਰਬੱਗ ਸਨ ।"

**3. ਦੇਵਦੱਤ-ਪ੍ਰਵਰਜਿਆ ਵਿਸ਼ੇ ਸੰਬੰਧੀ ਪ੍ਰਸ਼ਨ**

24. "ਭੰਤੇ ! ਦੇਵਦੱਤ ਨੂੰ ਕਿਸ ਨੇ ਪ੍ਰਵਰਜਿਆ ਦਿੱਤੀ ਸੀ?" "ਮਹਾਰਾਜ 1. ਭੱਦਿਅ 2. ਅਨੁਰੁੱਧ, 3. ਆਨੰਦ, 4. ਭ੍ਰਿਗੁ, 5. ਕਿੰਬਿਲ 6. ਦੇਵਦੱਤ ਇਹ ਛੇ ਖੱਤਰੀ ਪੁੱਤਰ ਅਤੇ ਸੱਤਵਾਂ 7. ਉਪਾਲੀ ਨਾਈ - ਭਗਵਾਨ ਦੇ ਬੁੱਧਤਵ ਨੂੰ ਪ੍ਰਾਪਤ ਕਰਨ ਤੇ ਹੀ ਆਪਣੀ ਹੀ ਇੱਛਾ ਨਾਲ ਸ਼ਾਕਯ ਕੁਲਾਂ ਨੂੰ ਛੱਡ ਬੁੱਧ ਦੇ ਪਿੱਛੇ ਤੁਰ ਪਏ । ਉਹਨਾਂ ਨੂੰ ਭਗਵਾਨ ਨੇ ਪ੍ਰਵਰਜਿਆ ਦੇ ਦਿੱਤੀ ਸੀ ।" "ਭੰਤੇ ! ਦੇਵਦੱਤ ਨੇ ਪ੍ਰਵਰਜਿਆ ਲੈ ਕੇ ਸੰਘ ਨੂੰ ਤੋੜ ਦਿੱਤਾ ਸੀ ਨਾ?" "ਹਾਂ ਮਹਾਰਾਜ ! ਹੋਰ ਕੋਈ ਗ੍ਰਹਿਸਥ, ਜਾਂ ਭਿੱਖੁਣੀ, ਜਾਂ ਉਪਾਸਿਕਾ, ਜਾਂ ਸ਼੍ਰਾਮਣੇਰ, ਜਾਂ ਸ਼੍ਰਾਮਣੇਰੀ ਸੰਘ ਨੂੰ ਨਹੀਂ ਤੋੜ ਸਕਦੀ ਹੈ । ਸਮਾਨ ਸੰਵਾਸਕ[1] ਅਤੇ ਸਮਾਨ ਸੀਮਾ[2] ਵਿੱਚ ਰਹਿਣ ਵਾਲਾ ਕੋਈ ਪ੍ਰਕ੍ਰਿਤਾਤਮ[3] ਭਿੱਖੂ (ਜਿਸ ਭਿੱਖੂ ਨੇ ਕੋਈ ਵੱਡੀ ਗਲਤੀ/ਪਾਪ ਨਾ ਕੀਤਾ ਹੋਵੇ) ਹੀ ਸੰਘ ਨੂੰ ਤੋੜ ਸਕਦਾ ਹੈ ।" ਭੰਤੇ ! ਸੰਘ ਤੋੜਨ ਵਾਲੇ ਵਿਅਕਤੀ ਦਾ ਕਿਹੋ ਜਿਹਾ ਕਰਮ ਹੁੰਦਾ ਹੈ?" "ਮਹਾਰਾਜ ! ਉਸ ਦਾ ਕਰਮ ਕਲਪ ਤੱਕ (ਉਸ ਪਾਪ ਕਰਨ ਦੇ ਫਲ ਨਾਲ ਉਹ ਇੱਕ ਕਲਪ ਤੱਕ ਘੋਰ ਨਰਕ ਵਿੱਚ ਪਚਦਾ ਰਹਿੰਦਾ) ਟਿਕਣ ਵਾਲਾ ਹੁੰਦਾ ਹੈ ।"

[B. 86] "ਭੰਤੇ ਨਾਗਸੇਨ ! ਕੀ ਭਗਵਾਨ ਨੂੰ ਪਹਿਲਾਂ ਹੀ ਪਤਾ ਸੀ ਕਿ ਦੇਵਦੱਤ ਪ੍ਰਵਰਜਿਤ ਹੋ ਕੇ ਸੰਘ ਵਿੱਚ ਫੁੱਟ ਪਾ ਦੇਵੇਗਾ ਅਤੇ ਉਸ ਕਰਮ ਦੇ ਫਲ ਨਾਲ ਕਲਪ ਤੱਕ ਨਰਕ ਅਗਨੀ ਵਿੱਚ ਸੜਦਾ ਰਹੇਗਾ?" "ਹਾਂ ਮਹਾਰਾਜ ! ਬੁੱਧ ਨੂੰ ਪਤਾ ਸੀ ।" "ਭੰਤੇ ਨਾਗਸੇਨ ! (ੳ) ਫੇਰ ਤਾ ਲੋਕਾਂ ਦਾ ਇਹ ਕਹਿਣਾ ਸਰਾਸਰ ਗਲਤ ਹੈ ਕਿ ਬੁੱਧ ਬੜੇ ਕਰੁਣਾਸ਼ੀਲ, ਦੂਜਿਆਂ ਦੇ ਪ੍ਰਤਿ ਦਇਆ ਰੱਖਣ ਵਾਲੇ, ਸਭ ਜੀਵਾਂ ਦੇ ਹਿਤੈਸ਼ੀ ਅਤੇ ਅਹਿਤ ਨੂੰ ਦੂਰ ਕਰਨ ਵਾਲੇ ਸਨ । (ਅ) ਅਤੇ ਜੇਕਰ ਉਹਨਾਂ ਨੇ ਬਿਨਾਂ ਜਾਣੇ ਦੇਵਦੱਤ ਨੂੰ ਪ੍ਰਵਰਜਿਆ ਦੇ ਦਿੱਤੀ ਤਾਂ ਸਰਬੱਗ ਨਹੀਂ ਠਹਿਰੇ । ਭੰਤੇ! ਤੁਹਾਡੇ ਸਾਹਮਣੇ ਇਹ ਦੁਵਿਧਾ ਰੱਖੀ ਗਈ ਹੈ, ਇਸ ਨੂੰ ਤੁਸੀਂ ਸੁਲਝਾ ਦਿਓ । ਇੱਥੇ ਆਪਣਾ ਬਲ ਦਿਖਾਓ ।"

25. "ਮਹਾਰਾਜ ! ਭਗਵਾਨ ਮਹਾ ਕਰੁਣਾਮਈ ਅਤੇ ਸਰਬੱਗ ਸਨ । ਆਪਣੀ ਕਰੁਣਾ ਅਤੇ ਸਰਬੱਗਤਾ ਨਾਲ ਦੇਵਦੱਤ ਦੀ ਕੀ ਗਤੀ ਹੋਵੇਗੀ, ਉਹਨਾਂ ਨੇ ਜਾਣ ਲਿਆ ਸੀ । ਆਪਣੇ ਅਨੇਕ ਕਰਮਾਂ ਦੇ ਇਕੱਠੇ ਹੋ ਜਾਣ ਦੇ ਕਾਰਨ ਦੇਵਦੱਤ ਦਾ ਅਨੇਕ ਹਜ਼ਾਰ ਅਤੇ ਕਰੋੜ ਕਲਪਾਂ ਤੱਕ ਇੱਕ ਤੋਂ ਦੂਜੇ ਨਰਕ ਵਿੱਚ ਡਿੱਗ-ਡਿੱਗ ਕੇ ਸੜਨਾ ਹੀ ਲਿਖਿਆ ਸੀ । ਭਗਵਾਨ ਨੇ ਆਪਣੀ ਕਰੁਣਾ ਅਤੇ ਸਰਬੱਗਤਾ ਨਾਲ ਦੇਖਿਆ ਕਿ ਦੇਵਦੱਤ ਮੇਰੇ ਸ਼ਾਸਨ ਵਿੱਚ ਪ੍ਰਵਰਜਿਤ ਹੋ ਕੇ ਥੋੜਾ ਬਹੁਤ ਪੁੰਨ ਕਮਾ ਹੀ ਸਕਦਾ ਹੈ, ਜਿਸ ਨਾਲ ਉਸ ਦਾ ਨਰਕ ਵਿੱਚ ਸੜਨ ਦਾ ਸਮਾਂ ਘੱਟ ਜਾਵੇਗਾ । ਇਹੀ ਦੇਖ ਉਹਨਾਂ ਨੇ ਉਸ ਨੂੰ ਪ੍ਰਵਰਜਿਆ ਦਿੱਤੀ ਸੀ ।"

"ਭੰਤੇ ਨਾਗਸੇਨ ! ਫੇਰ ਤਾਂ ਬੁੱਧ ਪਹਿਲਾਂ ਸੱਟ ਮਾਰ ਕੇ ਉਤੋਂ ਮੱਲਮ ਲਗਾਉਂਦੇ ਹਨ, ਪਹਿਲਾਂ ਪਹਾੜ ਤੋਂ ਧੱਕਾ ਮਾਰ ਕੇ ਫੇਰ ਬਚਾਉਣ ਲਈ ਹੱਥ ਵਧਾਉਂਦੇ ਹਨ, ਪਹਿਲਾਂ ਜਾਨੋ ਮਾਰ ਦਿੰਦੇ ਹਨ ਅਤੇ ਫਿਰ ਜੀਵਨ ਦਿੰਦੇ ਹਨ, ਪਹਿਲਾਂ ਕਸ਼ਟ ਦਿੰਦੇ ਹਨ ਅਤੇ ਫਿਰ ਕੁਝ ਸੁਖੀ ਵੀ ਕਰ ਦਿੰਦੇ ਹਨ?"

"ਮਹਾਰਾਜ ! ਜੀਵਾਂ ਦੇ ਭਲੇ ਵਾਸਤੇ ਹੀ ਬੁੱਧ ਉਹਨਾਂ ਨੂੰ ਮਾਰਦੇ, ਝਿੜਕਦੇ ਜਾਂ ਕੁੱਟਦੇ ਹਨ । ਮਹਾਰਾਜ ! ਜਿਵੇਂ ਮਾਂ-ਪਿਉ ਬੱਚੇ ਦੀ ਭਲਾਈ ਦੇ ਖਿਆਲ ਨਾਲ ਹੀ ਉਸ ਨੂੰ ਮਾਰਦੇ ਅਤੇ ਝਿੜਕਦੇ ਹਨ, ਉਸੇ ਤਰ੍ਹਾਂ ਹੀ ਬੁੱਧ, ਲੋਕਾਂ ਦੇ ਪੁੰਨ ਵਧਾਉਣ ਦੇ ਖਿਆਲ ਨਾਲ ਹੀ ਸਭ ਕੁਝ ਕਰਦੇ ਹਨ । ਮਹਾਰਾਜ ! ਜੇਕਰ ਦੇਵਦੱਤ ਪ੍ਰਵਰਜਿਤ ਨਾ ਹੋ ਕੇ ਗ੍ਰਹਿਸਥ ਹੀ ਰਹਿੰਦਾ ਤਾਂ ਹੋਰ ਵੀ ਜ਼ਿਆਦਾ ਪਾਪ ਕਰਦਾ, ਜਿਸ ਕਰਕੇ ਹਜ਼ਾਰਾਂ ਅਤੇ ਕਰੋੜਾਂ ਵਰ੍ਹਿਆਂ ਤੱਕ ਇੱਕ ਨਰਕ ਤੋਂ ਦੂਜੇ ਨਰਕ ਵਿੱਚ ਸੜਦਾ ਰਹਿੰਦਾ । ਭਗਵਾਨ ਨੇ ਆਪਣੀ ਸਰਬੱਗਤਾ ਨਾਲ ਇਸ ਨੂੰ ਜਾਣ ਲਿਆ ਸੀ, ਉਹਨਾਂ ਨੇ ਦੇਖਿਆ ਕਿ ਇਸ ਧਰਮ, ਵਿਨਯ ਦੇ ਅਨੁਸਾਰ ਪ੍ਰਵਰਜਿਤ ਹੋਣ ਨਾਲ ਦੇਵਦੱਤ ਦੇ ਦੁੱਖ ਕੁਝ ਸੀਮਤ ਹੋ ਜਾਣਗੇ । ਇਸ ਲਈ ਉਸ ਦੇ ਭਲੇ ਲਈ ਉਸ ਤੇ ਕਰੁਣਾ ਕਰਕੇ ਉਸ ਨੂੰ ਪ੍ਰਵਰਜਿਆ ਦਿੱਤੀ ਸੀ ।"

"ਮਹਾਰਾਜ ! ਜਿਵੇਂ ਕੋਈ ਧਨ, ਜਸ, ਪਦ ਅਤੇ ਉੱਚੇ ਕੁਲ ਦਾ ਬਹੁਤ [B. 87] ਵੱਡਾ ਆਦਮੀ ਆਪਣੇ ਪ੍ਰਭਾਵ ਨਾਲ ਰਾਜਾ ਨੂੰ ਵਿਸ਼ਵਾਸ ਦਿਵਾਕੇ ਆਪਣੇ ਕਿਸੇ ਸੰਬੰਧੀ ਜਾਂ ਮਿੱਤਰ ਦਾ ਬਹੁਤ ਭਾਰੀ ਦੰਡ ਹਲਕਾ ਕਰਵਾ ਦੇਵੇ, ਉਸੇ ਤਰ੍ਹਾਂ ਹੀ ਭਗਵਾਨ ਨੇ ਦੇਵਦੱਤ ਨੂੰ ਪ੍ਰਵਰਜਿਤ ਕਰਕੇ ਸ਼ੀਲ, ਸਮਾਧੀ, ਪ੍ਰਗਿਆ ਅਤੇ ਵਿਮੁਕਤੀ ਦੇ ਬਲ ਨਾਲ ਉਸ ਦੇ ਬਹੁਤ ਵੱਡੇ ਦੁੱਖਾਂ ਦੇ ਸਮੇਂ ਨੂੰ ਘੱਟ ਕਰ ਦਿੱਤਾ । ਨਹੀਂ ਤਾਂ ਅਨੇਕ ਕਰੋੜਾਂ ਵਰ੍ਹਿਆਂ ਤੱਕ ਇੱਕ ਨਰਕ ਤੋਂ ਦੂਜੇ ਨਰਕ ਵਿੱਚ ਡਿਗ ਡਿਗ ਕੇ ਪਚਦੇ ਰਹਿਣਾ ਉਸ ਦੇ ਭਾਗਾਂ ਵਿੱਚ ਲਿਖਿਆ ਸੀ ।"

"ਮਹਾਰਾਜ ! ਜਿਵੇਂ ਕੋਈ ਚਤੁਰ ਵੈਦ ਜਾਂ ਡਾਕਟਰ ਆਪਣੀ ਤੇਜ਼ ਦਵਾਈ ਨਾਲ ਕਿਸੇ ਗੰਭੀਰ ਬੀਮਾਰੀ ਨੂੰ ਘੱਟ ਕਰ ਦੇਵੇ, ਉਸੇ ਤਰ੍ਹਾਂ ਹੀ ਭਗਵਾਨ ਨੇ ਉਚਿਤ ਗਲ ਨੂੰ ਜਾਣਦਿਆਂ ਦੇਵਦੱਤ ਨੂੰ ਪ੍ਰਵਰਜਿਤ ਕਰਕੇ ਉਸ ਨੂੰ ਕਰੁਣਾ-ਬਲ ਨਾਲ ਤੇਜ ਧਰਮ-ਰੂਪੀ ਦਵਾਈ ਦੇ ਕੇ ਉਸ ਦੇ ਦੁੱਖਾਂ ਦੇ ਬਹੁਤ ਲੰਬੇ ਸਮੇਂ ਨੂੰ ਘੱਟ ਕਰ ਦਿੱਤਾ । ਨਹੀਂ ਤਾਂ ਅਨੇਕ ਹਜ਼ਾਰ ਅਤੇ ਕਰੋੜ ਵਰ੍ਹਿਆਂ ਤੱਕ ਇੱਕ ਨਰਕ ਤੋਂ ਦੂਜੇ ਨਰਕ ਵਿੱਚ ਡਿਗ ਡਿਗ ਕੇ ਸੜਦੇ ਰਹਿਣਾ ਹੀ ਉਸ ਦੇ ਭਾਗਾਂ ਵਿੱਚ ਲਿਖਿਆ ਸੀ । ਮਹਾਰਾਜ ! ਦੇਵਦੱਤ ਦੇ ਉਸ ਵੱਡੇ ਦੁੱਖ-ਪੁੰਜ ਨੂੰ ਘੱਟ ਕਰਕੇ ਕੀ ਭਗਵਾਨ ਨੇ ਕੋਈ ਗਲਤੀ ਕੀਤੀ ਸੀ?" "ਨਹੀ ਭੰਤੇ ! ਕੋਈ ਵੀ ਨਹੀਂ, ਬਿਲਕੁਲ ਨਹੀਂ ।" "ਮਹਾਰਾਜ ! ਤਾਂ ਤੁਸੀਂ ਹੁਣ ਇਸ ਕਾਰਨ ਨੂੰ ਜਾਣ ਲਉ ਜਿਸ ਨਾਲ ਭਗਵਾਨ ਨੇ ਦੇਵਦੱਤ ਨੂੰ ਪ੍ਰਵਰਜਿਆ ਦਿੱਤੀ ਸੀ ।"

26. "ਮਹਾਰਾਜ ! ਇੱਕ ਹੋਰ ਕਾਰਨ ਸੁਣੋ ਜਿਸ ਕਰਕੇ ਭਗਵਾਨ ਨੇ ਦੇਵਦੱਤ ਨੂੰ ਪ੍ਰਵਰਜਿਆ ਦਿੱਤੀ ਸੀ । ਮਹਾਰਾਜ ! ਕਿਸੇ ਚੋਰ ਨੂੰ ਫੜ ਕੇ ਲੋਕ ਰਾਜਾ ਕੋਲ ਲੈ ਆਉਣ ਅਤੇ ਆਖਣ - "ਦੇਵ ! ਇਹ ਚੋਰ ਹੈ, ਇਸ ਨੂੰ ਜੋ ਚਾਹੇ ਦੰਡ ਦਿਉ । ਉਸ ਤੇ ਰਾਜਾ ਕਹੇ - ਹਾਂ ! ਇਸ ਨੂੰ ਨਗਰ ਤੋਂ ਬਾਹਰ ਲੈ ਜਾਓ ਅਤੇ ਇਸ ਦਾ ਸਿਰ ਵੱਢ ਦਿਓ ।" ਰਾਜਾ ਦੀ ਆਗਿਆ ਲੈ ਕੇ, ਉਸ ਦੇ ਅਨੁਸਾਰ ਸੈਨਿਕ ਉਸ ਨੂੰ ਮਾਰਨ ਦੀ ਥਾਂ ਲੈ ਜਾਣ ! ਫੇਰ ਕੋਈ ਰਾਜਾ ਦਾ ਉੱਚ-ਅਧਿਕਾਰੀ ਉਸ ਨੂੰ ਦੇਖੇ ! ਜਿਸ ਨੂੰ ਰਾਜਾ ਵੱਲੋਂ ਬਹੁਤ ਨਾਮ, ਧਨ ਅਤੇ ਭੋਗ ਮਿਲ ਚੁੱਕੇ ਹੋਣ, ਜਿਸ ਦੀ ਗਲ ਰਾਜਾ ਵੀ ਸੁਣਦਾ ਹੋਵੇ ਅਤੇ ਰਾਜਾ ਤੋਂ ਕੁਝ ਵੀ ਕਰਵਾ ਸਕਦਾ ਹੋਵੇ । ਉਸ ਨੂੰ ਦੇਖ ਕੇ ਉਸ ਨੂੰ ਬੜੀ ਦਇਆ ਆ ਜਾਵੇ ਅਤੇ ਲੋਕਾਂ ਨੂੰ ਕਹੇ ਕਿ "ਤੁਸੀ ਠਹਿਰੋ" ! ਇਸ ਦਾ ਸਿਰ ਵੱਢਣ ਤੇ ਤੁਹਾਨੂੰ ਕੀ ਮਿਲੇਗਾ । ਇਸ ਦੀ ਜਾਨ ਬਖਸ਼ ਦਿਓ । ਕੇਵਲ ਇਸ ਦਾ ਹੱਥ ਜਾਂ ਪੈਰ ਕੱਟ ਕੇ ਇਸ ਨੂੰ ਛੱਡ ਦਿਓ । ਇਸ ਵਿਸ਼ੇ ਵਿੱਚ ਰਾਜਾ ਨੂੰ ਕਹਿ ਦੇਵਾਂਗਾ ।" ਇਸ ਵੱਡੇ ਆਦਮੀ ਦੇ ਆਖਣ ਤੇ ਲੋਕ ਮੰਨ ਜਾਣ ਅਤੇ ਉਹੋ ਜਿਹਾ ਹੀ ਕਰਨ । ਮਹਾਰਾਜ ! ਤੁਸੀਂ ਹੀ ਦੱਸੋ ਕਿ ਉਹ ਚੋਰ ਦੀ ਭਲਾਈ ਕਰਨ ਵਾਲਾ ਹੋਇਆ ਜਾਂ ਨਹੀਂ?" "ਭੰਤੇ ! ਜਦੋਂ ਉਸ ਨੇ ਉਸ ਦੀ ਜਾਨ ਹੀ ਬਚਾ ਦਿੱਤੀ ਤਾਂ ਕੀ ਨਹੀਂ ਕੀਤਾ ।" "ਮਹਾਰਾਜ ! ਉਸ ਮਨੁੱਖ ਦੇ ਹੱਥ ਪੈਰ ਕੱਟੇ ਜਾਣ ਤੇ ਉਸ ਨੂੰ ਜੋ ਦੁੱਖ ਹੋਇਆ ਕੀ ਉਸ ਦਾ ਪਾਪ ਉਸ ਨੂੰ ਨਹੀਂ ਲੱਗਿਆ?" "ਭੰਤੇ ! ਉਸ ਚੋਰ ਨੇ ਤਾਂ ਆਪਣੀ ਹੀ ਕਰਨੀ ਕਰਕੇ ਦੁੱਖ ਪਾਇਆ । ਉਸ ਮਨੁੱਖ ਨੇ, ਜਿਸ ਨੇ ਉਸ ਦੀ ਜਾਨ ਬਚਾਈ - ਉਸ ਦੀ ਕੁਝ ਵੀ ਬੁਰਾਈ ਨਹੀਂ ਕੀਤੀ ।" "ਮਹਾਰਾਜ ! ਉਸੇ ਤਰ੍ਹਾਂ, ਭਗਵਾਨ ਨੇ ਦੇਵਦੱਤ ਦੇ ਦੁੱਖਾਂ ਨੂੰ ਘੱਟ ਕਰਨ ਦੇ ਖ਼ਿਆਲ ਨਾਲ ਹੀ ਉਸ ਨੂੰ ਪ੍ਰਵਰਜਿਆ ਦਿੱਤੀ ਸੀ ।"

"ਮਹਾਰਾਜ ! ਦੇਵਦੱਤ ਦੇ ਦੁੱਖ ਉਸ ਨਾਲ ਕੱਟ ਗਏ, ਕਿਉਂਕਿ ਮਰਦੇ ਸਮੇਂ ਉਸ ਨੇ ਆਪਣੇ ਪ੍ਰਾਣਾਂ ਨਾਲ ਬੁੱਧ ਦੀ ਸ਼ਰਣ ਲੈ ਲਈ ਸੀ । ਉਸ ਨੇ ਕਿਹਾ ਸੀ - "ਮੈਂ ਆਪਣੇ ਪ੍ਰਾਣਾਂ ਨਾਲ ਬੁੱਧ ਦੀ ਸ਼ਰਣ ਲੈਂਦਾ ਹਾਂ, ਜੋ ਉੱਤਮ ਤੋਂ ਵੀ ਉੱਤਮ ਦੇਵਾਂ ਦੇ ਦੇਵ, ਦੇਵਤੇ ਅਤੇ ਮਨੁੱਖ ਸਭ ਨੂੰ ਰਾਹ ਦਿਖਾਉਣ ਵਾਲੇ, ਸਰਬ-ਦ੍ਰਿਸ਼ਟਾ ਅਤੇ ਸੌ ਸ਼ੁਭ ਲੱਛਣਾਂ ਨਾਲ ਯੁਕਤ ਹਨ ।"

"ਮਹਾਰਾਜ ! ਇੱਕ ਕਲਪ ਨੂੰ ਛੇ ਭਾਗਾਂ ਵਿੱਚ ਵੰਡਣ ਤੇ ਪਹਿਲੇ ਭਾਗ ਦੇ ਅੰਤ ਦੇ ਸਮੇਂ ਵਿੱਚ ਦੇਵਦੱਤ ਨੇ ਸੰਘ ਵਿੱਚ ਫੁੱਟ ਪਾ ਦਿੱਤੀ ਸੀ । ਬਾਕੀ ਪੰਜ ਭਾਗਾਂ ਤੱਕ ਨਰਕ ਵਿੱਚ ਸੜਦਾ ਰਹੇਗਾ । ਬਾਅਦ ਵਿੱਚ ਉੱਥੋਂ ਅਸਥੀਸ਼ੱਵਰ ਨਾਮ ਦਾ ਪ੍ਰਤੇਕ ਬੁੱਧ ਹੋਵੇਗਾ ! ਮਹਾਰਾਜ ! ਫੇਰ ਦੱਸੋ ਕਿ ਕੀ ਭਗਵਾਨ ਦੇਵਦੱਤ ਦਾ ਭਲਾ ਕਰਨ ਵਾਲੇ ਹੋਏ ਜਾਂ ਨਹੀਂ?" "ਭੰਤੇ ! ਭਗਵਾਨ ਦੇਵਦੱਤ ਲਈ ਸਭ ਕੁਝ ਕਰਨ ਵਾਲੇ ਹੋਏ । ਉਹਨਾਂ ਨੇ ਉਸ ਨੂੰ ਪ੍ਰਤੇਕ ਬੁੱਧ ਦੇ ਪਦ ਤੱਕ ਪਹੁੰਚਾ ਦਿੱਤਾ । ਉਹਨਾਂ ਨੇ ਉਸ ਲਈ ਕੀ ਨਹੀਂ ਕੀਤਾ ।" "ਮਹਾਰਾਜ ! ਸੰਘ ਨੂੰ ਤੋੜਨ ਦੇ ਪਾਪ ਨਾਲ ਜੋ ਦੇਵਦੱਤ ਨਰਕ ਵਿੱਚ ਦੁੱਖ ਭੋਗ ਰਿਹਾ ਹੈ, ਉਸ ਲਈ ਵੀ ਭਗਵਾਨ

ਕਿਸੇ ਪ੍ਰਕਾਰ ਦੋਸ਼ੀ ਠਹਿਰਦੇ ਹਨ?" "ਨਹੀਂ ਭੰਤੇ ! ਆਪਣੇ ਹੀ ਕਰਮਾਂ ਕਰਕੇ ਦੇਵਦੱਤ ਕਲਪ ਤੱਕ ਨਰਕ ਵਿੱਚ ਰਹੇਗਾ । ਭਗਵਾਨ ਨੇ ਤਾਂ ਉਸ ਦੇ ਦੁੱਖਾਂ ਦੇ ਸਮੇਂ ਨੂੰ ਘਟਾਇਆ ਸੀ । ਉਹ ਕਿਸੇ ਪ੍ਰਕਾਰ ਦੋਸ਼ੀ ਨਹੀਂ ਠਹਿਰਾਏ ਜਾ ਸਕਦੇ ।" "ਮਹਾਰਾਜ ! ਹੁਣ ਤੁਸੀ ਇਸ ਕਾਰਨ ਨੂੰ ਸਮਝ ਲਵੋ ਜਿਸ ਕਰਕੇ ਭਗਵਾਨ ਨੇ ਦੇਵਦੱਤ ਨੂੰ ਪ੍ਰਵਰਜਿਆ ਦਿੱਤੀ ਸੀ ।"

27. "ਮਹਾਰਾਜ ! ਇੱਕ ਹੋਰ ਕਾਰਨ ਵੀ ਸੁਣੋ ਜਿਸ ਕਰਕੇ ਭਗਵਾਨ ਨੇ ਦੇਵਦੱਤ ਨੂੰ ਪ੍ਰਵਰਜਿਤ ਕੀਤਾ ਸੀ - 'ਮਹਾਰਾਜ ! ਕਿਸੇ ਆਦਮੀ ਨੂੰ ਪੀਕ ਅਤੇ ਖ਼ੂਨ ਨਾਲ ਭਰਿਆ ਕੋਈ ਫੋੜਾ ਹੋ ਜਾਵੇ । ਉਸ ਦਾ ਮਾਸ ਸੜ ਜਾਣ ਕਰਕੇ ਬੜੀ ਬਦਬੂ ਹੋਵੇ । ਫੋੜੇ ਵਿੱਚ ਨਾਸੂਰ ਹੋ ਜਾਵੇ ਅਤੇ ਬਹੁਤ ਦਰਦ ਕਰੇ । ਵਾਤ, ਪਿਤ, ਕਫ ਅਤੇ ਰੁੱਤ ਪਰਿਵਰਤਨ ਕਰਕੇ ਹੌਲੀ-ਹੌਲੀ ਉਸ ਦੀ ਹਾਲਤ ਖ਼ਰਾਬ ਹੋ ਜਾਵੇ । ਫੇਰ ਕੋਈ ਯੋਗ ਵੈਦ ਜਾਂ ਡਾਕਟਰ ਆ ਕੇ ਉਸ ਜ਼ਖ਼ਮ ਤੇ ਰੁਖੜੀ (ਇੱਕ ਤੇਜ਼ ਅਤੇ ਬਹੁਤ ਲੱਗਣ ਵਾਲੀ ਦਵਾਈ) ਦਾ ਲੇਪ ਕਰ ਦੇਵੇ । ਉਸ ਨਾਲ ਫੋੜਾ ਪਕ ਕੇ ਤਿਆਰ ਹੋ ਜਾਵੇ । ਫੇਰ ਵੈਦ ਛੁਰੀ ਨਾਲ ਚੀਰਾ ਦੇ ਕੇ ਫੋੜੇ ਨੂੰ ਸਲਾਈ ਨਾਲ ਦਾਗ ਦੇਵੇ ਅਤੇ ਉਸ ਤੇ ਕੁਝ ਨਮਕ ਛਿੜਕ ਕੇ ਦਵਾਈ ਦਾ ਲੇਪ ਕਰ ਦੇਵੇ । ਉਸ ਨਾਲ ਫੋੜਾ ਹੌਲੀ-ਹੌਲੀ ਠੀਕ ਹੋ ਕੇ ਭਰ ਜਾਵੇ ਅਤੇ ਵਿਅਕਤੀ ਬਿਲਕੁਲ ਠੀਕ ਹੋ ਜਾਵੇ । ਮਹਾਰਾਜ ! ਕੀ ਉਹ ਵੈਦ ਉਸ ਵਿਅਕਤੀ ਦਾ ਬੁਰਾ ਕਰਨ ਦੇ ਵਿਚਾਰ ਨਾਲ ਉਸ ਨੂੰ ਦਵਾਈ ਦਿੰਦਾ ਹੈ, ਛੁਰੀ ਨਾਲ ਚੀਰਾ ਲਗਾਉਂਦਾ ਹੈ, ਸਲਾਈ ਨਾਲ ਦਾਗਦਾ ਹੈ ਅਤੇ ਨਮਕ ਛਿੜਕਦਾ ਹੈ?" "ਨਹੀਂ ਭੰਤੇ ! ਬਲਕਿ ਉਸ ਨੂੰ ਠੀਕ ਕਰਕੇ ਉਸ ਦਾ ਭਲਾ ਕਰਨ ਦੇ ਵਿਚਾਰ ਨਾਲ ਵੈਦ ਇਹਨਾਂ ਕੰਮਾਂ ਨੂੰ ਕਰਦਾ ਹੈ ।" "ਮਹਾਰਾਜ ! ਇਲਾਜ ਕਰਨ ਵਿੱਚ ਜੋ ਆਦਮੀ ਨੂੰ ਦੁੱਖ ਉਠਾਉਣੇ ਪਏ ਉਸ ਲਈ ਕੀ ਉਸ ਵੈਦ ਨੂੰ ਦੋਸ਼ੀ ਠਹਿਰਾਇਆ ਜਾ ਸਕਦਾ ਹੈ?" "ਨਹੀਂ ਭੰਤੇ ! ਵੈਦ ਨੇ ਤਾਂ ਉਸ ਆਦਮੀ ਨੂੰ ਠੀਕ ਕਰਕੇ ਉਸ ਦਾ ਭਲਾ ਕਰਨ ਲਈ ਉਸ ਦਾ ਇਲਾਜ ਕੀਤਾ ਸੀ । ਉਸ ਲਈ ਉਹ ਦੋਸ਼ੀ ਕਿਵੇਂ ਠਹਿਰਾਇਆ ਜਾਵੇਗਾ । ਉਸ ਨੇ ਤਾਂ ਬੜਾ ਪੁੰਨ ਦਾ ਕੰਮ ਕੀਤਾ ।" "ਮਹਾਰਾਜ ! ਇਸੇ ਤਰ੍ਹਾਂ ਭਗਵਾਨ ਨੇ ਕਰੁਣਾ ਕਰਕੇ ਦੇਵਦੱਤ ਦੇ ਦੁੱਖਾਂ ਨੂੰ ਘੱਟ ਕਰਨ ਲਈ ਉਸ ਨੂੰ ਪ੍ਰਵਰਜਿਆ ਦਿੱਤੀ ਸੀ ।"

28. "ਮਹਾਰਾਜ ! ਇੱਕ ਹੋਰ ਕਾਰਨ ਸੁਣੋ ਜਿਸ ਕਰਕੇ ਭਗਵਾਨ ਨੇ ਦੇਵਦੱਤ ਨੂੰ ਪ੍ਰਵਰਜਿਆ ਦਿੱਤੀ - ਮਹਾਰਾਜ ! ਕਿਸੇ ਆਦਮੀ ਨੂੰ ਕੋਈ ਕੰਡਾ ਲੱਗ ਜਾਵੇ, ਕੋਈ ਹਿਤੈਸ਼ੀ ਉਸ ਨੂੰ ਠੀਕ ਕਰਨ ਦੇ ਵਿਚਾਰ ਨਾਲ ਉਸ ਕੰਡੇ ਦੇ ਨਾਲ ਅੱਗੇ ਪਿੱਛੇ ਕੁਰੇਦ ਕੇ ਖ਼ੂਨ ਦੇ ਵਹਿਣ ਤੇ ਵੀ ਉਸ ਨੂੰ ਕੰਡੇ ਜਾਂ ਛੁਰੀ ਦੀ ਨੋਕ ਨਾਲ ਕੱਢ ਦੇਵੇ । ਮਹਾਰਾਜ ! ਤਾਂ ਕੀ ਉਹ ਮਨੁੱਖ ਉਸ ਦਾ ਬੁਰਾ ਚਾਹੁਣ ਵਾਲਾ ਸਮਝਿਆ ਜਾਵੇਗਾ ।" "ਨਹੀਂ ਭੰਤੇ ! ਉਹ ਤਾਂ ਉਸ ਦਾ ਭਲਾ ਕਰਨ ਵਾਲਾ ਹੋਇਆ । ਜੇਕਰ ਉਹ ਕੰਡਾ ਨਾ ਕੱਢਦਾ ਤਾਂ ਉਹ ਆਦਮੀ ਮਰ ਵੀ ਸਕਦਾ ਸੀ, ਜਾਂ ਮਰਨ ਦੇ ਵਾਂਗ ਹੀ ਦੁੱਖ ਉੱਠਾ ਸਕਦਾ ਸੀ ।" "ਮਹਾਰਾਜ ! ਇਸੇ ਤਰ੍ਹਾਂ, ਭਗਵਾਨ ਨੇ ਬਹੁਤ ਕਰੁਣਾ (ਦਇਆ) ਕਰਕੇ ਦੇਵਦੱਤ ਦੇ ਦੁੱਖਾਂ ਨੂੰ ਘਟ ਕਰਨ ਲਈ ਹੀ ਉਸ ਨੂੰ ਪ੍ਰਵਰਜਿਤ ਕੀਤਾ ਸੀ । ਜੇਕਰ ਉਸ ਨੂੰ ਪ੍ਰਵਰਜਿਤ ਨਾ ਕਰਦੇ ਤਾਂ ਹਜ਼ਾਰਾਂ ਅਤੇ ਕਰੋੜਾਂ ਕਲਪਾਂ ਤੱਕ ਇੱਕ ਨਰਕ ਤੋਂ ਦੂਜੇ ਨਰਕ ਵਿੱਚ ਡਿਗਦਾ, ਸੜਦਾ, ਪਚਦਾ ਰਹਿੰਦਾ ।"

"ਹਾਂ ਭੰਤੇ ! ਭਗਵਾਨ ਨੇ ਭਵ-ਦਰਿਆ ਵਿੱਚ ਵਹੇ ਜਾਂਦੇ ਦੇਵਦੱਤ ਨੂੰ ਪਾਰ ਲਗਾ ਦਿੱਤਾ । ਬੁਰੇ ਮਾਰਗ ਤੇ ਪਏ ਦੇਵਦੱਤ ਨੂੰ ਸਦ-ਮਾਰਗ ਦਿਖਾਇਆ । ਪਹਾੜ ਤੋਂ ਲੁੜ੍ਹਕਦੇ ਦੇਵਦੱਤ ਨੂੰ ਰੁਕਣ ਦਾ ਸਹਾਰਾ ਦਿੱਤਾ । ਟੋਏ ਵਿੱਚ ਡਿੱਗੇ ਦੇਵਦੱਤ ਨੂੰ ਬਾਹਰ ਕੱਢ ਦਿੱਤਾ ।"

"ਭੰਤੇ ! ਤੁਹਾਡੇ ਵਰਗੇ ਬੁੱਧੀਮਾਨ ਤੋਂ ਛੁੱਟ ਭਲਾ ਹੋਰ ਕੌਣ ਇਹਨਾਂ ਗੱਲਾਂ ਨੂੰ ਦਸ ਸਕਦਾ ਸੀ !"

**ਭੂਚਾਲ ਸੰਬੰਧੀ ਪ੍ਰਸ਼ਨ**

29. ਭੰਤੇ ਨਾਗਸੇਨ ! ਭਗਵਾਨ ਨੇ ਕਿਹਾ - "ਹੇ ਭਿੱਖੂਓ ! ਕਿਸੇ ਵੱਡੇ ਭੂਚਾਲ ਦੇ ਅੱਠ ਕਾਰਨ ਹੁੰਦੇ ਹਨ ।[1] ਇਹ ਗਲ ਸਾਰੀਆਂ ਥਾਵਾਂ ਤੇ ਹੀ ਲਾਗੂ ਹੁੰਦੀ ਹੈ । ਕੋਈ ਵੀ ਅਜਿਹੀ ਜਗ੍ਹਾ ਨਹੀਂ ਜਿੱਥੇ ਇਹ ਗਲ ਝੂਠੀ ਠਹਿਰੇ । ਇਸ ਉੱਤੇ ਹੋਰ ਕੁਝ ਵੀ ਸਮਾਲੋਚਨਾ ਨਹੀਂ ਕੀਤੀ ਜਾ ਸਕਦੀ । ਕਿਸੇ ਵੀ ਵੱਡੇ ਭੂਚਾਲ ਦੇ ਇਹਨਾਂ ਅੱਠ ਕਾਰਨਾਂ ਨੂੰ ਛੱਡ ਕੇ ਕੋਈ ਵੀ ਨੌਵਾਂ ਕਾਰਨ ਨਹੀਂ ਹੋ ਸਕਦਾ । ਭੰਤੇ ! ਜੇਕਰ ਕੋਈ ਨੌਵਾਂ ਕਾਰਨ ਹੁੰਦਾ ਤਾਂ ਉਸ ਨੂੰ ਵੀ ਭਗਵਾਨ ਜ਼ਰੂਰ ਕਹਿੰਦੇ । ਕੋਈ ਨੌਵਾਂ ਕਾਰਨ ਹੈ ਨਹੀਂ ਇਸ ਲਈ ਭਗਵਾਨ ਨੇ ਨਹੀਂ ਕਿਹਾ । ਪਰੰਤੂ, ਮੈਂ ਸਮਝਦਾ ਹਾਂ ਕਿ ਇੱਕ ਨੌਵਾਂ ਕਾਰਨ ਵੀ ਹੈ । ਉਹ ਇਹ ਕਿ ਵੇਸੰਤਰ ਰਾਜਾ ਦੇ ਸਭ ਕੁਝ ਦਾਨ ਦੇਣ ਦੇ ਸਮੇਂ ਧਰਤੀ ਸੱਤ ਵਾਰ ਕੰਬ ਉੱਠੀ ਸੀ । ਭੰਤੇ ! (ੳ) ਜੇ ਕਿਸੇ ਵੱਡੇ ਭੂਚਾਲ ਦੇ ਅੱਠ ਕਾਰਨ ਹੀ ਹੁੰਦੇ ਤਾਂ ਇਹ ਗਲ ਝੂਠ ਠਹਿਰਦੀ ਹੈ ਕਿ ਵੇਸੰਤਰ ਰਾਜਾ ਦੇ ਸਭ ਕੁਝ ਦਾਨ ਦੇਣ ਸਮੇਂ ਧਰਤੀ ਸੱਤ ਵਾਰ ਕੰਬ ਉੱਠੀ ਸੀ? ਅਤੇ (ਅ) ਜੇ ਇਹ ਗਲ ਸੱਚ ਹੈ ਕਿ ਵੇਸੰਤਰ ਰਾਜਾ ਦੇ ਸਭ ਕੁਝ ਦਾਨ ਦੇਣ ਸਮੇਂ ਧਰਤੀ ਸੱਤ ਵਾਰ ਕੰਬ ਉੱਠੀ ਸੀ; ਤਾਂ ਇਹ ਗਲ ਝੂਠ ਠਹਿਰਦੀ ਹੈ ਕਿ ਕਿਸੇ ਵਡੇ ਭੂਚਾਲ ਦੇ ਅੱਠ ਹੀ ਕਾਰਨ ਹਨ । ਭੰਤੇ ਇਹ ਵੀ ਸੂਖਮ ਭਰਮ ਵਿੱਚ ਪਾਉਣ ਵਾਲੀ, ਗੰਭੀਰ ਅਤੇ ਸੁਲਝਾਉਣ ਵਿੱਚ ਕਠਿਨ ਦੁਵਿਧਾ ਤੁਹਾਡੇ ਸਾਹਮਣੇ ਮੌਜੂਦ ਹੈ । ਤੁਹਾਡੇ ਵਰਗੇ ਬੁੱਧੀਮਾਨ ਵਿਅਕਤੀ ਨੂੰ ਛੱਡ ਦੂਜੇ ਕਿਸੇ ਥੋੜ੍ਹੀ ਬੁੱਧੀ ਵਾਲੇ ਵਿਅਕਤੀ ਦੁਆਰਾ ਇਹ ਦੁਬਿਧਾ ਨਹੀਂ ਖੋਲੀ ਜਾ ਸਕਦੀ ।"

30. "ਮਹਾਰਾਜ ! ਭਗਵਾਨ ਨੇ ਕਿਹਾ - ਭਿਖੂਓ ! ਕਿਸੇ ਵੱਡੇ ਭੂਚਾਲ ਆਉਣ ਦੇ ਅੱਠ ਕਾਰਨ ਹੁੰਦੇ ਹਨ ।" ਸੋ ਠੀਕ ਹੈ । ਵੇਸੰਤਰ ਰਾਜਾ ਦੇ ਸਭ ਕੁਝ ਦਾਨ ਦੇਣ ਸਮੇਂ ਜੋ ਸੱਤ ਵਾਰ ਧਰਤੀ ਕੰਬ ਉੱਠੀ, ਉਹ ਸਧਾਰਨ ਨਿਯਮ ਦੇ ਅਧੀਨ ਨਹੀਂ ਸੀ, ਸੰਜੋਗ ਵਸ ਹੋ ਗਿਆ ਸੀ ਅਤੇ ਦੱਸੇ ਗਏ ਅੱਠ ਕਾਰਣਾਂ ਦਾ ਅਪਵਾਦ ਸਰੂਪ ਸੀ । ਇਸੇ ਲਈ ਅੱਠ ਕਾਰਣਾਂ ਵਿੱਚ ਉਸ ਦੀ ਗਿਣਤੀ ਨਹੀਂ ਕੀਤੀ ਗਈ ।"

"ਮਹਾਰਾਜ ! ਲੋਕ ਆਮ ਤੌਰ ਤੇ ਵਰਖਾ ਦੇ ਤਿੰਨ ਹੀ ਸਮੇਂ ਮੰਨਦੇ ਹਨ- 1. ਬਰਸਾਤ ਦਾ 2. ਸਰਦੀ ਦਾ ਅਤੇ 3. ਹਾੜ੍ਹ ਅਤੇ ਸਾਵਣ ਮਹੀਨੇ ਦਾ ਪਾਣੀ ਗਿਰਨਾ । ਜੇ ਇਸ ਦੇ ਇਲਾਵਾ ਪਾਣੀ (ਮੀਂਹ) ਪੈ ਜਾਵੇ ਤਾਂ ਲੋਕ ਇਸ ਨੂੰ 'ਬੇਮੌਸਮਾਂ ਮੀਂਹ' ਆਖਦੇ ਹਨ; ਉਸ ਨੂੰ ਸਧਾਰਨ ਮੌਸਮ ਵਿੱਚ ਨਹੀਂ ਗਿਣਦੇ । ਇਸੇ ਤਰ੍ਹਾਂ ਮਹਾਰਾਜ ! ਵੇਸਤੰਰ ਰਾਜਾ ਦੁਆਰਾ ਕੀਤੇ ਮਹਾਦਾਨ ਤੋਂ ਬਾਅਦ ਜੋ ਸੱਤ ਵਾਰ ਭੂਚਾਲ ਆਇਆ, ਉਹ ਬੇਵਕਤ ਅਤੇ ਉਪਰੋਕਤ ਅੱਠ ਕਾਰਣਾਂ ਤੋਂ ਵੱਖਰਾ ਹੀ ਸੀ, ਸੋ ਇਹਨਾਂ ਅੱਠ ਕਾਰਣਾਂ ਵਿੱਚ ਉਸ ਦੀ ਗਿਣਤੀ ਨਹੀਂ ਹੁੰਦੀ ।"

"ਮਹਾਰਾਜ ! ਹਿਮਾਲਾ ਪਰਬਤ ਤੋਂ ਪੰਜ ਸੌ ਨਦੀਆਂ ਨਿਕਲਦੀਆਂ ਹਨ, ਪਰੰਤੂ ਉਹਨਾਂ ਵਿੱਚ ਆਮ ਤੌਰ ਤੇ ਕੇਵਲ ਦਸ ਦੀ ਹੀ ਗਿਣਤੀ ਹੁੰਦੀ ਹੈ- (1) ਗੰਗਾ, (2) ਜਮਨਾ, (3) ਅਚਿਰਵਤੀ, (4) ਸਰਜੂ, (5) ਮਹੀ, (6) ਸਿੰਧੂ, (7) ਸਰਸਵਤੀ, (8) ਵੇਤ੍ਰਵਤੀ (ਰਾਵੀ), (9) ਵਿਤਮਸਾ (ਵਿਆਸ), (10) ਚੰਦ੍ਰਭਾਗਾ

(ਝਨਾਂ, ਝਨਾਬ)। ਦੂਜੀਆਂ ਨਦੀਆਂ ਦੀ ਗਿਣਤੀ ਇਹਨਾਂ ਵਿੱਚ ਨਹੀਂ ਕੀਤੀ ਜਾਂਦੀ।" "ਉਹ ਕਿਉਂ?" "ਕਿਉਂਕਿ ਉਹ ਨਦੀਆਂ ਛੋਟੀਆਂ ਅਤੇ ਪੇਤਲੀਆਂ (ਘੱਟ ਡੂੰਘੀਆਂ) ਹਨ। ਇਸੇ ਤਰ੍ਹਾਂ ਮਹਾਰਾਜ! ਵੇਸੰਤਰ ਰਾਜਾ.........।"

31. "ਮਹਾਰਾਜ! ਰਾਜਾ ਦੇ ਦਰਬਾਰ ਵਿੱਚ ਸੌ ਜਾਂ ਦੋ ਸੌ ਅਧਿਕਾਰੀ ਹੁੰਦੇ ਹਨ ਪਰੰਤੂ ਉਹਨਾਂ ਵਿੱਚੋਂ ਕੇਵਲ ਛੇ ਦੀ ਹੀ ਗਿਣਤੀ ਹੁੰਦੀ ਹੈ। (1) ਸੈਨਾਪਤੀ, (2) ਪ੍ਰਧਾਨ ਮੰਤਰੀ, (3) ਪ੍ਰਧਾਨ ਨਿਆਂ ਕਰਤਾ, (4) ਪ੍ਰਧਾਨ ਕੋਸ਼ ਅਧਿਅਕਸ਼, (5) ਰਾਜਛੱਤਰ ਉਠਾਉਣ ਵਾਲਾ (ਛੱਤਰਧਾਰਕ) ਅਤੇ (6) ਅੰਗ ਰੱਖਿਅਕ। ਇਹਨਾਂ ਛੇ ਦੀ ਹੀ ਗਿਣਤੀ ਹੁੰਦੀ ਹੈ।" "ਉਹ ਕਿਉਂ?" "ਕਿਉਂਕਿ ਇਹ ਹੀ ਰਾਜ ਗੁਣਾਂ ਨਾਲ ਭਰਪੂਰ ਹਨ। ਬਾਕੀਆਂ ਦੀ ਗਿਣਤੀ ਨਹੀਂ ਹੁੰਦੀ, ਉਹਨਾਂ ਨੂੰ ਕੇਵਲ ਅਧਿਕਾਰੀ ਦਾ ਨਾਂ ਦੇ ਦਿੱਤਾ ਜਾਂਦਾ ਹੈ। ਮਹਾਰਾਜ! ਇਸੇ ਪ੍ਰਕਾਰ, ਜੋ ਵੇਸੰਤਰ ਰਾਜਾ ਦੇ ਸਭ ਕੁਝ ਦਾਨ ਦੇਣ ਦੇ ਸਮੇਂ ਧਰਤੀ ਕੰਬ ਉੱਠੀ ਸੀ, ਉਹ ਸਧਾਰਨ ਨਿਯਮ ਦੇ ਵਿਪਰੀਤ ਸੰਜੋਗ-ਵਸ ਹੋ ਗਿਆ ਸੀ ਅਤੇ ਦੱਸੇ ਗਏ ਅੱਠ ਕਾਰਣਾਂ ਦਾ ਅਪਵਾਦ ਸਰੂਪ ਸੀ। ਇਸ ਲਈ ਉਹਨਾਂ ਅੱਠ ਕਾਰਣਾਂ ਵਿੱਚ ਉਸ ਦੀ ਗਿਣਤੀ ਨਹੀਂ ਕੀਤੀ ਗਈ।"

32. "ਮਹਾਰਾਜ! ਤੁਸੀਂ ਬੁੱਧ ਧਰਮ ਵਿੱਚ ਕੀਤੇ ਗਏ ਕਰਮਾਂ ਦੇ ਫ਼ਲ ਨੂੰ ਇਸੇ ਜਨਮ ਵਿੱਚ ਪਾਉਂਦੇ ਸੁਣਿਆ ਹੈ, ਜਿਸ ਦੀ ਪ੍ਰਸਿੱਧੀ ਦੇਵਤਿਆਂ ਤੱਕ ਵੀ ਪਹੁੰਚ ਚੁਕੀ ਹੈ?" "ਹਾਂ ਭੰਤੇ! ਸੁਣਿਆ ਹੈ। ਉਹ ਸੱਤ ਵਿਅਕਤੀ ਹਨ।" "ਕੌਣ ਕੌਣ?" "(1) ਸੁਮਨ ਨਾਮ ਦਾ ਮਾਲੀ, (2) ਇਕਸਾਟਕ ਨਾਮ ਦਾ ਬ੍ਰਾਹਮਣ, (3) ਪੂਰਨ ਨਾਮ ਦਾ ਮਜਦੂਰ, (4) ਮੱਲਿਕਾ ਨਾਮ ਦੀ ਰਾਣੀ, (5) ਰਾਣੀ ਗੋਪਾਲ ਮਾਤਾ, (6) ਸੁਪ੍ਰਿਯਾ ਉਪਾਸਿਕਾ ਅਤੇ (7) ਪੂਰਣਾਂ ਨਾਮ ਦੀ ਨੌਕਰਾਨੀ। ਇਹਨਾਂ ਸੱਤਾਂ ਨੇ ਧਰਮ ਕਰਮ ਕੀਤੇ ਸਨ ਜਿਨ੍ਹਾਂ ਦਾ ਫ਼ਲ ਇਸੇ ਜਨਮ ਮਿਲ ਗਿਆ ਅਤੇ ਜਿਸ ਦਾ ਜਸ ਦੇਵਤਿਆਂ ਤੱਕ ਪਹੁੰਚ ਗਿਆ।"

"ਮਹਾਰਾਜ! ਕੀ ਤੁਸੀਂ ਦੂਜੇ ਉਹਨਾਂ ਲੋਕਾਂ ਬਾਰੇ ਸੁਣਿਆ ਹੈ, ਜੋ ਇਸੇ ਮਨੁੱਖੀ ਸਰੀਰ ਨਾਲ ਸਵਰਗ ਚਲੇ ਗਏ ਸੀ?" "ਹਾਂ ਭੰਤੇ! ਉਹਨਾਂ ਦੇ ਬਾਰੇ ਵੀ ਸੁਣਿਆ ਹੈ।" "ਉਹ ਕੌਣ ਸਨ?" " (1) ਗੁਤਿਲ ਨਾਮ ਦਾ ਗੰਧਰਭ, (2) ਸਵਾਧੀਨ, (3) ਨਿਮਿ, (4) ਮਾਨਧਾਤਾ ਨਾਮਕ ਰਾਜਾ - ਇਹ ਚਾਰ। ਬਹੁਤ ਹੀ ਪੁਰਾਣੇ ਸਮੇਂ ਵਿੱਚ ਉਹਨਾਂ ਲੋਕਾਂ ਨੇ ਕਠਿਨ ਅਤੇ ਵੱਡਾ ਤਪ ਕੀਤਾ ਸੀ।" "ਮਹਾਰਾਜ! ਕੀ ਤੁਸੀਂ ਕਦੇ ਇਸ ਸਮੇਂ ਜਾਂ ਪੁਰਾਣੇ ਸਮੇਂ ਵਿੱਚ ਧਰਤੀ ਨੂੰ ਇੱਕ, ਜਾਂ ਦੋ, ਜਾਂ ਤਿੰਨ ਵਾਰ ਕਿਸੇ ਦੇ ਦਾਨ ਦੇਣ ਸਮੇਂ ਕੰਬਦੇ ਹੋਏ ਸੁਣਿਆ ਹੈ?" "ਨਹੀਂ ਭੰਤੇ! ਨਹੀਂ ਸੁਣਿਆ ਹੈ।" "ਮਹਾਰਾਜ! ਮੈਂ ਵੀ ਉਸ ਪੁੰਨ ਆਤਮਾ ਵੇਸੰਤਰ ਰਾਜਾ ਦੇ ਵਿਸ਼ੇ ਨੂੰ ਛੱਡ ਹੋਰ ਕਿਸੇ ਦੂਜੇ ਦੇ ਦਾਨ ਦੇਣ ਸਮੇਂ ਧਰਤੀ ਨੂੰ ਕੰਬਦੇ ਨਹੀਂ ਸੁਣਿਆ, ਭਾਵੇਂ ਮੈਂ ਸਾਰੇ ਪੁਰਾਣਾਂ ਨੂੰ ਪੜ੍ਹਿਆ ਹੈ, ਸਾਰੀਆਂ ਵਿੱਦਿਆਵਾਂ ਦਾ ਅਧਿਐਨ ਕੀਤਾ ਹੈ, ਬਹੁਤ ਧਰਮ ਸੁਣੇ ਹਨ, ਬਹੁਤ ਕੰਠ (ਯਾਦ) ਕੀਤੇ ਹਨ, ਹਮੇਸ਼ਾਂ ਨਵੀਆਂ ਗੱਲਾਂ ਸਿੱਖਣ ਦੇ ਚੱਕਰ ਵਿੱਚ ਬਹੁਤ ਖੋਜ ਕੀਤੀ ਹੈ, ਪ੍ਰਸ਼ਨਾਂ ਦੇ ਪੁੱਛਣ ਅਤੇ ਉੱਤਰ ਦੇਣ ਵਿੱਚ ਤਤਪਰਤਾ ਦਿਖਾਈ ਹੈ ਅਤੇ ਅਚਾਰੀਆਂ ਤੋਂ ਸਿੱਖਦੇ ਰਹਿਣ ਦੀ ਇੱਛਾ ਰੱਖੀ ਹੈ, ਤਾਂ ਵੀ ਮੈਂ ਨਹੀਂ ਸੁਣਿਆ ਕਿ ਫਲਾਣੇ ਨਾਮ ਦੇ ਵਿਅਕਤੀ ਦੁਆਰਾ ਦਾਨ ਕੀਤੇ ਜਾਣ ਤੇ ਇਕ, ਦੋ ਜਾਂ ਤਿੰਨ ਵਾਰ ਭੂਚਾਲ ਆਇਆ ਹੋਵੇ। ਮਹਾਰਾਜ! ਭਗਵਾਨ ਕਾਸ਼ੱਪ ਅਤੇ ਸ਼ਾਕਯ ਮੁਨੀ ਇਹਨਾ ਦੋਹਾਂ ਬੁੱਧਾਂ ਦੇ ਸਮੇਂ ਵਿਚਕਾਰ ਪਤਾ ਨਹੀਂ ਕਿੰਨੇ ਕਰੋੜ ਸਾਲ ਬੀਤੇ ਗਏ, ਇਸ ਦੌਰਾਨ ਮੈਂ ਅਜਿਹੀ ਕੋਈ ਦੂਜੀ ਘਟਨਾ ਨਹੀਂ ਸੁਣੀ।"

"ਮਹਾਰਾਜ! ਧਰਤੀ ਦਾ ਕੰਬਣਾ ਕੋਈ ਮਖੌਲ ਥੋੜ੍ਹਾ ਹੀ ਹੈ। ਮਹਾਰਾਜ! ਪੁੰਨ ਦੇ ਭਾਰ ਨਾਲ ਲੱਦੀ, ਸ਼ੁਧ ਧਰਮ ਦੇ ਬੋਝ ਨਾਲ ਦਬੀ, ਸੰਭਾਲ ਨਾ ਸਕਣ ਦੇ ਕਾਰਨ ਇਹ ਮਹਾ ਧਰਤੀ ਡੋਲ ਜਾਂਦੀ ਹੈ ਅਤੇ ਕੰਬਣ ਲੱਗ ਪੈਂਦੀ ਹੈ। ਮਹਾਰਾਜ ਜਿਵੇਂ ਗਡੀ ਨੂੰ ਬਹੁਤ ਜਿਆਦਾ ਲਦ ਦੇਣ ਤੇ ਉਸ ਦਾ ਧੁਰਾ ਅਤੇ ਨਾਭੀ ਖਿਸਕ ਜਾਂਦੀ ਹੈ ਅਤੇ ਧੁਰਾ ਟੁੱਟ ਜਾਂਦਾ ਹੈ, ਉਸੇ ਤਰ੍ਹਾਂ ਹੀ..........।"

"ਮਹਾਰਾਜ! ਜਿਵੇਂ ਅਕਾਸ਼ ਹਨੇਰੀ ਅਤੇ ਪਾਣੀ ਦੇ ਵੇਗ ਨਾਲ ਭਰ ਜਾਂਦਾ ਹੈ, ਬੱਦਲ ਹਵਾ ਦੇ ਵੇਗ ਨਾਲ ਟੱਕਰ ਖਾ ਕੇ ਗਰਜਦੇ ਅਤੇ ਕੜਕਦੇ ਹਨ ਅਤੇ ਭਾਰੀ ਵਰਖਾ ਹੁੰਦੀ ਹੈ; ਉਸੇ ਪ੍ਰਕਾਰ ਹੀ ਵੇਸੰਤਰ ਰਾਜਾ ਦੇ ਪ੍ਰਤਾਪ ਅਤੇ ਪੁੰਨ ਦੇ ਭਾਰ ਨੂੰ ਨਾ ਸੰਭਾਲ ਸਕਣ ਕਾਰਨ ਧਰਤੀ ਡੋਲ ਗਈ ਅਤੇ ਕੰਬਣ ਲਗੀ; ਕਿਉਂਕਿ ਵੇਸੰਤਰ ਰਾਜਾ ਦਾ ਚਿਤ ਨਾ ਤਾਂ ਰਾਗ, ਦ੍ਵੈਖ, ਨਾ ਮੋਹ, ਨਾ ਅਭਿਮਾਨ, ਨਾ ਅਵਿੱਦਿਆ, ਨਾ ਪਾਪ, ਨਾ ਵੈਰ ਅਤੇ ਨਾ ਲਾਲਚ ਨਾਲ ਭਰਿਆ ਸੀ, ਸਗੋਂ ਦਾਨਸ਼ੀਲਤਾ ਨਾਲ ਲਬਾਲਬ ਭਰਿਆ ਸੀ।" ਉਹਨਾਂ ਨੇ ਸੋਚਿਆ - 'ਜਿਹਨਾਂ ਲੋਕਾਂ ਨੂੰ ਕੁਝ ਵੀ ਜ਼ਰੂਰਤ ਹੈ ਉਹ ਮੇਰੇ ਕੋਲ ਆਉਣ ਤੇ ਮਨ ਚਾਹੀ ਚੀਜ਼ ਪਾ ਕੇ ਸੰਤੁਸ਼ਟ ਹੋਣ।' ਇਸ ਤਰ੍ਹਾਂ ਉਹਨਾਂ ਦੀ ਬੁੱਧੀ ਦਾਨਸ਼ੀਲਤਾ ਵੱਲ ਝੁਕੀ ਸੀ। ਮਹਾਰਾਜ! ਵੇਸੰਤਰ ਰਾਜਾ ਦਾ ਚਿੱਤ ਇਹਨਾਂ ਦਸ ਗੱਲਾਂ ਵਿੱਚ ਲੱਗਿਆ ਸੀ - (1) ਆਤਮ ਸੰਜਮ, (2) ਅਧਿਆਤਮਕ ਸ਼ਾਂਤੀ (3) ਖਿਮਾ, (4) ਸੰਵਰ, (5) ਯਮ, (6) ਨਿਯਮ, (7) ਅਕ੍ਰੋਧ, (8) ਅਹਿੰਸਾ, (9) ਸੱਚ ਅਤੇ (10) ਸ਼ੁਧਤਾ। ਮਹਾਰਾਜ! ਵਿਸ਼ੇ-ਭੋਗਾਂ ਨੂੰ ਉਹਨਾਂ ਨੇ ਬਿਲਕੁਲ ਛੱਡ ਦਿੱਤਾ ਸੀ। ਉਹਨਾਂ ਨੇ ਭਵ-ਤ੍ਰਿਸ਼ਨਾ ਨੂੰ ਜਿੱਤ ਲਿਆ ਸੀ। ਉਹਨਾਂ ਦੀਆਂ ਸਾਰੀਆਂ ਕੋਸ਼ਿਸ਼ਾਂ ਉੱਪਰ ਹੀ ਉੱਠਣ ਦੀਆਂ ਸਨ। ਮਹਾਰਾਜ! ਉਹਨਾਂ ਨੇ ਸਵਾਰਥ ਨੂੰ ਬਿਲਕੁਲ ਛੱਡ ਦਿੱਤਾ ਸੀ। ਉਹ ਕੇਵਲ ਦੂਜਿਆਂ ਦੇ ਭਲੇ ਵਿੱਚ ਲੱਗੇ ਸਨ। ਉਹਨਾਂ ਦਾ ਚਿਤ ਇਸੇ ਦ੍ਰਿੜਤਾ ਨਾਲ ਲਗਾ ਸੀ ਕਿ - "ਕਿਵੇਂ ਮੈਂ ਸਾਰੇ ਜੀਵਾਂ ਨੂੰ ਸੁਖੀ, ਸਿਹਤਮੰਦ, ਧਨੀ ਅਤੇ ਲੰਬੀ ਉਮਰ ਵਾਲੇ ਬਣਾ ਦੇਵਾਂ!" "ਮਹਾਰਾਜ! ਉਹ ਦਾਨ ਇਸ ਖਿਆਲ ਨਾਲ ਨਹੀਂ ਦਿੰਦੇ ਸਨ ਕਿ ਦੂਜੇ ਜਨਮ ਵਿੱਚ ਇਸ ਦਾ ਫਲ ਮਿਲੇਗਾ। ਦਾਨ ਕਰਨ ਦੇ ਬਦਲੇ ਉਹਨਾਂ ਦੇ ਮਨ ਵਿੱਚ ਕੁਝ ਪਾਉਣ ਦੀ ਇੱਛਾ ਨਹੀਂ ਸੀ। ਨਾ ਉਹ ਕਿਸੇ ਖੁਸ਼ਾਮਦ ਵਿੱਚ ਆ ਕੇ ਦਾਨ ਕਰਦੇ ਸਨ। ਨਾ ਆਪਣੇ ਧੀਆ-ਪੁੱਤਰਾਂ ਦੇ ਲੰਮੇ ਜੀਵਨ, ਚੰਗਾ ਕੁਲ, ਸੁੱਖ, ਸ਼ਕਤੀ ਜਾਂ ਜਸ ਪਾਉਣ ਦੀ ਮਨਸ਼ਾ ਨਾਲ। ਬਲਕਿ ਉਹਨਾਂ ਨੂੰ ਜੋ ਸੱਚਾ ਗਿਆਨ ਪ੍ਰਾਪਤ ਹੋ ਗਿਆ ਸੀ, ਉਸੇ ਤੋਂ ਪ੍ਰੇਰਿਤ ਹੋ ਕੇ ਉਹਨਾਂ ਨੇ ਇੰਨ੍ਹਾਂ ਵੱਡਾ, ਅਣਗਿਣਤ ਅਤੇ ਅਨੋਖਾ ਦਾਨ ਦਿੱਤਾ। ਉਸ ਸੱਚੇ ਗਿਆਨ ਨੂੰ ਪਾ ਕੇ ਉਹਨਾਂ ਨੇ ਕਿਹਾ ਸੀ -

"ਬੁੱਧਤਵ ਪਾਉਣ ਲਈ ਮੈਂ ਆਪਣੇ ਪੁਤਰ ਜਾਲਿ, ਆਪਣੀ ਪੁਤਰੀ ਕ੍ਰਿਸ਼ਣਾਜਿਨਾ, ਆਪਣੀ ਰਾਣੀ ਮਾਦ੍ਰੀ ਸਾਰਿਆਂ ਨੂੰ ਬਿਨਾਂ ਕੁਝ ਮਨ ਵਿੱਚ ਵਿਚਾਰ ਕੀਤੇ ਦਾਨ ਕਰ ਦਿੱਤਾ।"

"ਮਹਾਰਾਜ! ਵੇਸੰਤਰ ਰਾਜਾ ਦੂਜਿਆਂ ਦੇ ਕ੍ਰੋਧ ਨੂੰ ਪ੍ਰੇਮ ਨਾਲ, ਦੂਜਿਆਂ ਦੀ ਬੁਰਾਈ ਨੂੰ ਉਸ ਦੀ ਭਲਾਈ ਕਰਕੇ, ਦੂਜਿਆਂ ਦੀ ਗਰੀਬੀ ਨੂੰ ਦਾਨਸ਼ੀਲਤਾ ਨਾਲ, [B. 92] ਝੂਠ ਨੂੰ ਸੱਚ ਨਾਲ ਅਤੇ ਸਾਰੇ ਪਾਪਾਂ ਨੂੰ ਪੁੰਨ ਨਾਲ ਜਿੱਤਣ ਵਾਲੇ ਸਨ।"

33. "ਮਹਾਰਾਜ! ਵੇਸੰਤਰ ਰਾਜਾ ਧਰਮ ਦੀ ਹੀ ਖੋਜ ਵਿੱਚ ਲੱਗੇ ਰਹਿੰਦੇ ਸਨ; ਧਰਮ ਹੀ ਉਹਨਾਂ ਦਾ ਪਰਮ ਉਦੇਸ਼ ਸੀ। ਜਦੋਂ ਉਹ ਉਸ ਮਹਾਦਾਨ ਨੂੰ ਦੇ ਰਹੇ ਸਨ ਤਾਂ ਉਹਨਾਂ ਦੀ ਦਾਨਸ਼ੀਲਤਾ ਦੇ ਪ੍ਰਭਾਵ ਨਾਲ ਉਸ ਹਵਾ ਵਿੱਚ ਇੱਕ ਚੰਚਲਤਾ ਪੈਦਾ ਹੋ ਗਈ ਜਿਸ ਤੇ ਇਹ ਧਰਤੀ ਠਹਿਰੀ ਸੀ। ਹੌਲੀ-ਹੌਲੀ ਉਹ

ਮਹਾਂਵਾਯੂ ਜ਼ੋਰ ਨਾਲ ਚੱਲਣ ਲਗੀ। ਉਪਰ-ਹੇਠਾਂ ਅਤੇ ਸਾਰੀਆਂ ਦਿਸ਼ਾਵਾਂ ਵਿੱਚ ਧਰਤੀ ਡੋਲਣ ਲੱਗ ਪਈ। ਵੱਡੇ-ਵੱਡੇ ਮਜ਼ਬੂਤ ਰੁੱਖ ਹਿਲ ਗਏ। ਅਕਾਸ਼ ਵਿੱਚ ਵੱਡੇ-ਵੱਡੇ ਬੱਦਲਾਂ ਦੇ ਪੁੰਜ ਛਾ ਗਏ। ਮਿੱਟੀ-ਘੱਟਾ ਲੈ ਕੇ ਇੱਕ ਵੱਡਾ ਝੱਖੜ ਝੁੱਲਿਆ। ਦਿਸ਼ਾਵਾਂ ਇੱਕ ਦੂਜੇ ਨਾਲ ਟਕਰਾਉਣ ਲਗੀਆਂ। ਝੱਖੜ ਜੋਰਾਂ ਨਾਲ ਝੁੱਲਣ ਲੱਗਿਆ। ਸਾਰੀ ਪ੍ਰਕ੍ਰਿਤੀ ਵਿੱਚ ਇੱਕ ਭਿਆਨਕ ਸ਼ੋਰ ਉੱਠ ਖੜ੍ਹਾ ਹੋਇਆ। ਹਵਾ ਦੇ ਉਹਨਾਂ ਬੁੱਲਿਆਂ ਨਾਲ ਪਾਣੀ ਹੌਲੀ-ਹੌਲੀ ਹਟਣ ਲਗਿਆ, ਜਿਸ ਕਾਰਨ ਮੱਛੀਆਂ ਅਤੇ ਦੂਜੇ ਜਲ-ਜੀਵ ਵਿਆਕੁਲ ਹੋ ਉੱਠੇ। ਪਾਣੀ ਦੀਆ ਵੱਡੀਆਂ-ਵੱਡੀਆਂ ਲਹਿਰਾਂ ਇਕ-ਦੂਜੇ ਨਾਲ ਟਕਰਾਉਣ ਲੱਗੀਆਂ। ਸਾਰੇ ਜਲ-ਜੀਵ ਭੈਅ-ਭੀਤ ਹੋ ਗਏ। ਸਮੁੰਦਰ ਜ਼ੋਰਾਂ ਨਾਲ ਗਰਜਣ ਲੱਗਿਆ। ਬੁਲਬੁਲਿਆ ਦੀਆਂ ਮਾਲਾਵਾਂ ਉੱਠਣ ਲੱਗੀਆਂ। ਸਮੁੰਦਰ ਵਿੱਚ ਭਾਰੀ ਉੱਥਲ-ਪੁਥਲ ਮਚ ਗਈ। ਅਸੁਰ, ਗਰੁੜ, ਜਖ (ਯਕਸ਼), ਨਾਗ ਸਾਰੇ ਡਰ ਦੇ ਮਾਰੇ ਘਬਰਾ ਗਏ - ਹੈਂ ਇਹ ਕੀ ! ਕੀ ਸਮੁੰਦਰ ਉਲਟ ਜਾਵੇਗਾ ! ਅਤੇ ਧੜਕਦੇ ਹੋਏ ਹਿਰਦੇ ਨਾਲ ਬਚਣ ਦੀ ਥਾਂ ਲੱਭਣ ਲੱਗੇ। ਪਾਣੀ ਵਿੱਚ ਉਥਲ-ਪੁਥਲ ਹੋਣ ਕਰਕੇ ਧਰਤੀ ਵੀ ਹਿੱਲਣ ਲੱਗ ਪਈ, ਕਿਉਂਕਿ ਉਹ ਉਸੇ ਤੇ ਹੀ ਠਹਿਰੀ ਸੀ। ਪਹਾੜਾਂ ਦੀਆਂ ਵੱਡੀਆਂ-ਵੱਡੀਆਂ ਚੋਟੀਆਂ ਅਤੇ ਸੁਮੇਰੂ ਝੁਕ ਗਏ। ਧਰਤੀ ਕੰਬਣ ਨਾਲ ਸੱਪ, ਨੇਵਲੇ, ਬਿੱਲੀਆਂ, ਗਿੱਦੜ, ਰਿੱਛ, ਹਿਰਨ ਅਤੇ ਪੰਛੀ- ਸਭ ਵਿਆਕੁਲ ਹੋ ਗਏ। ਹੇਠਲੀ ਸ਼੍ਰੇਣੀ ਦੇ ਯਕਸ਼ ਰੋਣ ਲੱਗੇ ਪਰੰਤੂ ਉੱਚ ਸ਼੍ਰੇਣੀ ਦੇ ਯਕਸ਼ ਪ੍ਰਸੰਨ ਹੋਏ।"

34. "ਮਹਾਰਾਜ ! ਕੋਈ ਵੱਡਾ ਕੜਾਹਾ ਪਾਣੀ ਨਾਲ ਭਰ ਕੇ ਚੁੱਲ੍ਹੇ ਤੇ ਰੱਖ ਦਿੱਤਾ ਜਾਵੇ। ਉਸ ਵਿੱਚ ਕਾਫ਼ੀ ਚਾਵਲ ਪਾ ਦਿੱਤੇ ਜਾਣ। ਫਿਰ ਚੁੱਲ੍ਹੇ ਵਿੱਚ ਬਲਦੀ ਹੋਈ ਅਗਨੀ ਪਹਿਲਾਂ ਕੜਾਹੀ ਦੇ ਤਲੇ ਨੂੰ ਤਪਾਵੇ, ਉਸ ਤੋਂ ਬਾਅਦ ਪਾਣੀ ਗਰਮ ਹੋ ਕੇ ਖੌਲਣ ਲੱਗ ਪਵੇ। ਪਾਣੀ ਖੌਲਣ ਨਾਲ ਚਾਵਲ ਦੇ ਦਾਣੇ ਉਪਰ-ਹੇਠਾਂ ਹੋਣ ਲੱਗ ਪੈਣ। ਉਸ ਤੋਂ ਬਾਅਦ ਬਹੁਤ ਬੁਲਬੁਲੇ ਛੁੱਟਣ ਲੱਗਣ ਅਤੇ ਝੱਗ ਦਾ ਢੇਰ ਲੱਗ ਜਾਵੇ।" "ਮਹਾਰਾਜ !" ਉਸੇ ਤਰ੍ਹਾਂ ਵੇਸੰਤਰ ਰਾਜਾ ਨੇ ਆਪਣੀਆਂ ਪਿਆਰੀਆਂ ਤੋਂ ਪਿਆਰੀਆਂ ਚੀਜ਼ਾਂ ਨੂੰ ਵੀ ਦਾਨ ਕਰ ਦਿੱਤਾ, ਜਿਨ੍ਹਾਂ ਦਾ ਦੇਣਾ ਬਹੁਤ ਕਠਿਨ ਸਮਝਿਆ ਜਾਂਦਾ ਹੈ। ਉਹਨਾਂ ਦੀ ਦਾਨਸ਼ੀਲਤਾ ਦੇ ਪ੍ਰਭਾਵ ਨਾਲ ਮਹਾਂਵਾਯੂ ਵਿੱਚ ਹਲਚਲ ਹੋਏ ਬਿਨਾ ਨਾ ਰਹਿ ਸਕੀ। ਵਾਯੂ ਦੇ ਚੰਚਲ ਹੋਣ ਕਾਰਨ ਪਾਣੀ ਵੀ ਚੰਚਲ ਹੋ ਉੱਠਿਆ। ਅਤੇ ਪਾਣੀ ਦੇ ਚੰਚਲ ਹੋਣ ਨਾਲ ਮਹਾਧਰਤੀ ਕੰਬਣ ਲੱਗੀ। ਮੰਨੋ ਉਸ ਮਹਾਂਦਾਨਸ਼ੀਲਤਾ ਦੇ ਪ੍ਰਭਾਵ ਨਾਲ ਹਵਾ, ਜਲ ਅਤੇ ਪ੍ਰਿਥਵੀ ਤਿੰਨੋ ਵੱਖ-ਵੱਖ ਹੋ ਗਏ। ਮਹਾਰਾਜ ! ਵੇਸੰਤਰ ਰਾਜਾ ਦੇ ਉਸ ਮਹਾਂਦਾਨ ਦੇ ਸਮਾਨ ਕਿਸੇ ਦੂਜੇ ਨੇ ਦਾਨ ਨਹੀਂ ਸੀ ਕੀਤਾ। ਮਹਾਰਾਜ ! ਇਸ ਧਰਤੀ ਵਿੱਚ ਕਈ ਪ੍ਰਕਾਰ ਦੇ ਰਤਨ ਹਨ, ਜਿਵੇਂ- ਇੰਦਰਨੀਲ [Sapphire], ਮਹਾਨੀਲ [Great Sapphire], ਜੋਤੀ ਰਸ (ਇੱਛਾ ਪੂਰਤੀ ਕਰਨ ਵਾਲਾ) , ਵੈਦੂਰਯ [Cat's Eye], ਉਰਮਾਪੁਸ਼ਪ [Flax Gem], ਸਿਰੀਸ਼ਪੁਸ਼ਪ [Acacia Gem], ਮਨੋਹਰ (ਰਤਨ), ਸੂਰਯਕਾਂਤ, ਚੰਦਰਕਾਂਤ, ਵਜ੍ਰ, ਖਾਦਯੋਪਨਕ, ਸਪਰਸ਼ਰਾਗ [Topaz], ਲੋਹਿਤਾਂਗ [Ruby], ਮਸ਼ਾਰਗਲ (ਮਸ਼ਾਰ ਪਰਬਤ ਤੇ ਪੈਦਾ ਹੋਣ ਵਾਲਾ ਰਤਨ) ਆਦਿ। ਪਰੰਤੂ ਚੱਕਰਵਰਤੀ- ਰਤਨ[1] ਇਹਨਾਂ ਸਭ ਤੋਂ ਵੱਧ ਕੇ ਸਮਝਿਆ ਜਾਂਦਾ ਹੈ। ਮਹਾਰਾਜ ! ਚੱਕਰਵਰਤੀ- ਰਤਨ ਚਾਰੇ ਪਾਸੇ ਯੋਜਨ-ਤੱਕ ਪ੍ਰਕਾਸ਼ ਨੂੰ ਫੈਲਾਉਂਦਾ ਹੈ। ਮਹਾਰਾਜ ! ਇਸੇ ਪ੍ਰਕਾਰ, ਇਸ ਧਰਤੀ ਤੇ ਅੱਜ ਤੱਕ ਜਿੰਨੇ ਵੱਡੇ-ਵੱਡੇ ਦਾਨ ਦਿੱਤੇ ਗਏ ਹਨ, ਉਹਨਾਂ ਵਿੱਚੋਂ ਵੇਸੰਤਰ ਰਾਜੇ ਦਾ ਮਹਾਦਾਨ ਸਰਬ-ਸ਼੍ਰੇਸ਼ਠ ਹੈ ! ਮਹਾਰਾਜ ! ਵੇਸੰਤਰ ਰਾਜਾ ਦੇ ਦਾਨ ਦੇਣ ਸਮੇਂ ਧਰਤੀ ਸੱਤ ਵਾਰ ਕੰਬ ਉੱਠੀ ਸੀ।"

35. "ਭੰਤੇ ਨਾਗਸੇਨ ! ਬੁੱਧਾਂ ਦੀਆਂ ਗੱਲਾਂ ਅਸਚਰਜਮਈ ਹਨ, ਅਦਭੁਤ ਹਨ। ਧੀਰਜੀਂ ਚਿਤ ਭਾਵਨਾ ਤੇ ਮੁਕਤੀ ਸੁਖ ਵਿਚ ਰਹਿੰਦੇ ਹੋਏ ਵੀ ਬੋਧੀਸਤਵ ਅਦੁਤੀ ਸਨ। ਭੰਤੇ ! ਬੋਧੀਸਤਵਾਂ ਦੀ ਕਰਾਮਾਤ ਨੂੰ ਤੁਸੀ ਦਿਖਾ ਦਿੱਤਾ, ਉਹਨਾਂ ਇੰਦਰੀਆਂ ਨੂੰ ਜਿੱਤਣ ਵਾਲਿਆਂ ਦੀ ਪਾਰਮਿਤਾਵਾਂ ਨੂੰ ਵੀ ਪ੍ਰਕਾਸ਼ਿਤ ਕਰ ਦਿੱਤਾ। ਭਗਵਾਨ ਦੀ ਤਾਕਤ ਦੀ ਸ੍ਰੇਸ਼ਠਤਾ ਨੂੰ ਵੀ ਦਿਖਾ ਦਿੱਤਾ। ਭੰਤੇ ! ਤੁਸੀ ਖ਼ੂਬ ਸਮਝਾਇਆ। ਬੁੱਧ ਧਰਮ ਉੱਚਾ ਕਰਕੇ ਦਿਖਾ ਦਿੱਤਾ। ਬੁੱਧ-ਸ਼ਕਤੀਆਂ ਦੀ ਪ੍ਰਸਿੱਧੀ ਫੈਲਾ ਦਿਤੀ। ਵਿਰੋਧੀ ਮਤਾਂ ਦੇ ਮਾੜੇ ਤਰਕਾਂ ਦੀਆਂ ਗੁੱਥੀਆਂ ਸੁਲਝਾ ਦਿੱਤੀਆਂ। ਸਾਰੇ ਝੂਠੇ ਸਿਧਾਂਤਾਂ ਦਾ ਭਾਂਡਾ-ਫੋੜ ਦਿੱਤਾ। ਇੰਨੀ ਜਟਿਲ ਦੁਵਿਧਾ ਸਪਸ਼ਟ ਕਰ ਦਿੱਤੀ। ਜੰਗਲ ਕੱਟ ਕੇ ਸਾਫ਼ ਕਰ ਦਿੱਤਾ। ਬੁੱਧ ਦੇ ਪੁਤਰਾਂ ਨੇ ਆਪਣੀ ਮਨ ਇੱਛਤ ਵਸਤੂ ਪਾ ਲਈ। ਭੰਤੇ ! ਤੁਸੀਂ ਗਣ ਅਚਾਰੀਆਂ ਵਿੱਚੋਂ ਸ੍ਰੇਸ਼ਠ ਹੋ। ਤੁਸੀਂ ਬਿਲਕੁਲ ਠੀਕ ਕਿਹਾ, ਮੈਂ ਵੀ ਅਜਿਹਾ ਮੰਨ ਲੈਂਦਾ ਹਾਂ।"

**5. ਸ਼ਿਵਿ ਰਾਜਾ ਦਾ ਨੇਤ੍ਰਦਾਨ**

36. "ਭੰਤੇ ਨਾਗਸੇਨ ! ਤੁਸੀਂ ਲੋਕ ਕਿਹਾ ਕਰਦੇ ਹੋ - ਸ਼ਿਵਿ ਰਾਜਾ ਨੇ ਮੰਗਣ ਵਾਲਿਆਂ ਨੂੰ ਆਪਣੀਆਂ ਅੱਖਾਂ ਵੀ ਦਾਨ ਕਰ ਦਿੱਤੀਆਂ। ਆਪਣੇ ਅੰਨ੍ਹੇ ਹੋ ਜਾਣ ਉਪਰੰਤ ਉਸ ਦੀਆਂ ਅੱਖਾਂ ਦਿਬ ਪ੍ਰਭਾਵ ਨਾਲ ਮੁੜ ਆ ਗਈਆਂ।[1] ਇਹ ਗਲ ਜਚਦੀ ਨਹੀਂ। ਇਸ ਨੂੰ ਕਹਿਣ ਵਾਲਾ ਦੁਬਿਧਾ ਵਿੱਚ ਪੈ ਸਕਦਾ ਹੈ। ਅਜਿਹਾ ਕਹਿਣਾ ਗਲਤ ਹੈ, ਸੂਤਰਾਂ ਵਿੱਚ ਕਿਹਾ ਗਿਆ ਹੈ - "ਹੇਤੂ ਦੇ ਬਿਲਕੁਲ ਨਸ਼ਟ ਹੋ ਜਾਣ ਤੇ, ਕਿਸੇ ਹੇਤੂ ਜਾਂ ਅਧਾਰ ਦੇ ਨਹੀਂ ਰਹਿਣ ਤੇ ਦਿਬ ਨੇਤ੍ਰ ਨਹੀਂ ਪੈਦਾ ਹੋ ਸਕਦਾ।"

(ੳ) ਭੰਤੇ ! ਜੇ ਸ਼ਿਵਿ ਰਾਜਾ ਨੇ ਵਾਸਤਵ ਵਿੱਚ ਆਪਣੀਆਂ ਅੱਖਾਂ ਦਾਨ ਕਰ ਦਿੱਤੀਆਂ, ਤਾਂ ਇਹ ਗਲ ਝੂਠ ਠਹਿਰਦੀ ਹੈ ਕਿ ਉਹਨਾਂ ਦੀਆਂ ਅੱਖਾਂ ਮੁੜ ਦਿਬ ਪ੍ਰਭਾਵ ਨਾਲ ਆ ਗਈਆਂ ਅਤੇ (ਅ) ਜੇ ਵਾਸਤਵ ਵਿੱਚ ਉਹਨਾਂ ਦੀਆਂ ਅੱਖਾਂ ਦਿਬ ਪ੍ਰਭਾਵ ਨਾਲ ਆਈਆਂ ਸਨ ਤਾਂ ਇਹ ਗਲ ਝੂਠ ਠਹਿਰਦੀ ਹੈ ਕਿ, ਉਹਨਾਂ ਨੇ ਮੰਗਣ ਵਾਲਿਆਂ ਨੂੰ ਆਪਣੀਆ ਅੱਖਾਂ ਦਾਨ ਦੇ ਦਿੱਤੀਆਂ। ਭੰਤੇ ! ਇਹ ਦੁਬਿਧਾ ਗੱਠ ਤੋਂ ਵੀ ਵੱਧ ਜਕੜੀ ਹੋਈ ਹੈ, ਤੀਰ ਤੋਂ ਵੀ ਵੱਧ ਤੇਜ਼ ਹੈ ਅਤੇ ਸੰਘਣੇ ਜੰਗਲਾਂ ਤੋਂ ਵੀ ਵੱਧ ਸੰਘਣੀ ਹੈ। ਇਹ ਤੁਹਾਡੇ ਸਾਹਮਣੇ ਰੱਖੀ ਗਈ ਹੈ। ਇਸ ਦੁਬਿਧਾ ਨੂੰ ਤੁਸੀਂ ਖੋਲ੍ਹ ਦਿਓ ਜਿਸ ਨਾਲ ਵਿਰੋਧੀ ਮਤਾਂ ਦੇ ਝੂਠੇ ਤਰਕ ਨਾ ਚੱਲ ਸਕਣ।"

"ਮਹਾਰਾਜ ! ਸ਼ਿਵਿ ਰਾਜਾ ਨੇ ਮੰਗਣ ਵਾਲਿਆਂ ਨੂੰ ਆਪਣੀਆਂ ਅੱਖਾਂ ਦਾਨ ਵਿੱਚ ਦੇ ਦਿੱਤੀਆਂ, ਇਸ ਵਿੱਚ ਤੁਸੀਂ ਕੋਈ ਸ਼ੱਕ ਨਾ ਕਰੋ। ਉਸ ਦੇ ਬਦਲੇ ਦਿਬ ਪ੍ਰਭਾਵ ਨਾਲ ਉਹਨਾਂ ਦੀਆਂ ਅੱਖਾਂ ਫਿਰ ਆ ਗਈਆਂ। ਇਸ ਵਿੱਚ ਵੀ ਕੋਈ ਸ਼ੱਕ ਨਾ ਕਰੋ।" "ਭੰਤੇ ਨਾਗਸੇਨ ! ਹੇਤੂ ਦੇ ਬਿਲਕੁਲ ਨਸ਼ਟ ਹੋ ਜਾਣ ਅਤੇ ਕੋਈ ਹੇਤੂ ਜਾ ਅਧਾਰ ਦੇ ਨਾ ਰਹਿਣ ਤੇ ਵੀ ਕੀ ਦਿਬ-ਨੇਤਰ ਪੈਦਾ ਹੋ ਸਕਦਾ ਹੈ?" "ਨਹੀਂ ਮਹਾਰਾਜ !" "ਭੰਤੇ ! ਫਿਰ, ਉਸ ਦੇ ਬਿਲਕੁਲ ਨਸ਼ਟ ਹੋ ਜਾਣ ਅਤੇ ਕੋਈ ਹੇਤੂ ਜਾਂ ਅਧਾਰ ਨਾ ਰਹਿਣ ਤੇ ਵੀ ਉਹਨਾਂ ਦੀਆਂ ਅੱਖਾਂ ਦੁਬਾਰਾ ਕਿਵੇਂ ਆ ਗਈਆਂ? ਹਾਂ ਹੁਣ ਤੁਸੀਂ ਇਸ ਗਲ ਨੂੰ ਮੈਨੂੰ ਸਮਝਾਵੋ।"

37. "ਮਹਾਰਾਜ ! ਕੀ ਇਸ ਲੋਕ ਵਿੱਚ ਸੱਚ ਨਾਮ ਦੀ ਕੋਈ ਚੀਜ਼ ਹੈ, ਜਿਸ ਅਨੁਸਾਰ ਸੱਚ ਬੋਲਣ ਵਾਲੇ ਲੋਕ ਆਪਣੇ ਸਤਕਰਮ ਕਰਦੇ ਹਨ?" "ਹਾਂ ਭੰਤੇ ! ਸੱਚ ਨਾਮ ਦੀ ਚੀਜ਼ ਹੈ। ਇਸ ਦੇ ਸਹਾਰੇ ਸੱਤਿਆਵਾਦੀ ਲੋਕ....ਮੀਂਹ ਵੀ ਵਰ੍ਹਾ ਸਕਦੇ ਹਨ, ਭੜਕਦੀ ਹੋਈ ਅੱਗ ਨੂੰ ਵੀ ਬੁਝਾ ਸਕਦੇ ਹਨ, ਜ਼ਹਿਰ ਨੂੰ ਵੀ

ਸ਼ਾਂਤ ਕਰ ਸਕਦੇ ਹਨ ਅਤੇ ਹੋਰ ਇਸੇ ਪ੍ਰਕਾਰ, ਜੋ ਵੀ ਚਾਹੁੰਣ ਕਰ ਸਕਦੇ ਹਨ।" "ਮਹਾਰਾਜ ! ਫਿਰ ਤਾਂ ਇਹੀ ਗਲ ਸ਼ਿਵਿ ਰਾਜਾ ਨਾਲ ਵੀ ਘਟਦੀ ਹੈ। ਇਹ ਸੱਚ ਦਾ ਹੀ ਪ੍ਰਤਾਪ ਸੀ ਕਿ ਸ਼ਿਵਿ ਰਾਜਾ ਨੂੰ ਅੱਖਾਂ ਮੁੜ ਤੋਂ ਪ੍ਰਾਪਤ ਹੋ ਗਈਆਂ। ਕਿਸੇ ਹੇਤੂ ਦੇ ਨਾ ਹੋਣ ਤੇ ਵੀ ਸੱਚ ਦੇ ਹੀ ਪ੍ਰਤਾਪ ਨਾਲ ਅਜਿਹਾ ਹੋਇਆ ਸੀ। ਇੱਥੇ ਤਾਂ ਸੱਚ ਨੂੰ ਹੀ ਉਸ ਦਾ ਹੇਤੂ ਸਮਝਣਾ ਚਾਹੀਦਾ ਹੈ।"

"ਮਹਾਰਾਜ ! ਜੋ ਵੱਡੇ-ਵੱਡੇ ਸਿੱਧ ਪੁਰਖ ਹਨ, ਉਹਨਾਂ ਦੇ 'ਮੀਂਹ ਪਵੇ' ਇੰਨਾਂ ਕਹਿਣ ਮਾਤਰ ਨਾਲ ਹੀ ਉਹਨਾਂ ਦੇ ਸਤ-ਬਲ ਨਾਲ ਮੀਂਹ ਪੈਣ ਲਗਦਾ ਹੈ। ਤਾਂ ਕੀ ਉਸ ਸਮੇਂ ਅਕਾਸ਼ ਵਿੱਚ ਮੀਂਹ ਪੈਣ ਦੇ ਸਾਰੇ ਲੱਛਣ ਮੌਜੂਦ ਰਹਿੰਦੇ ਹਨ, ਜਿਸ ਕਾਰਨ ਮੀਂਹ ਪੈ ਜਾਂਦਾ ਹੈ?" "ਨਹੀਂ ਭੰਤੇ ! ਉੱਥੇ ਉਹਨਾਂ ਦਾ ਸਤ-ਬਲ ਹੀ ਮੀਂਹ ਪੈਣ ਦਾ ਕਾਰਨ ਹੁੰਦਾ ਹੈ।" "ਮਹਾਰਾਜ ! ਇਸੇ ਤਰ੍ਹਾਂ ਸ਼ਿਵਿ ਰਾਜਾ ਦੇ ਵਿਸ਼ੇ ਵਿੱਚ ਕੋਈ ਸਧਾਰਨ ਪ੍ਰਾਕ੍ਰਿਤਕ ਕਾਰਨ ਨਹੀਂ ਸੀ; ਸਤ ਦਾ ਪ੍ਰਤਾਪ ਹੀ ਇੱਕ ਮਾਤਰ ਕਾਰਨ ਸੀ।"

*38*. "ਮਹਾਰਾਜ ! ਜੋ ਵੱਡੇ-ਵੱਡੇ ਸਿੱਧ ਪੁਰਸ਼ ਹਨ, ਉਹਨਾਂ ਦੇ 'ਅਗਨੀ ਬੁਝ ਜਾਏ' ਇੰਨਾ ਕਹਿਣ ਮਾਤਰ ਨਾਲ ਹੀ ਤੇਜ਼ ਭੜਕਦੀ ਅੱਗ ਦਾ ਭਾਂਬੜ ਵੀ ਖਿਣ ਮਾਤਰ ਵਿੱਚ ਬੁਝ ਕੇ ਠੰਡਾ ਹੋ ਸਕਦਾ ਹੈ। ਤਾਂ ਕੀ ਮਹਾਰਾਜ ! ਪਹਿਲਾਂ ਤੋਂ ਹੀ ਅਜਿਹੇ ਲੱਛਣ ਮੌਜੂਦ ਰਹਿੰਦੇ ਹਨ, ਜਿਸ ਕਾਰਨ ਅਗਨੀ ਦਾ ਢੇਰ ਖਿਣ ਮਾਤਰ ਵਿੱਚ ਹੀ ਬੁਝ ਕੇ ਠੰਡਾ ਹੋ ਜਾਂਦਾ ਹੈ?" "ਨਹੀਂ ਭੰਤੇ ! ਉੱਥੇ ਕੇਵਲ ਉਹਨਾਂ ਦਾ ਸਤ-ਬਲ ਹੀ ਅਗਨੀ ਬੁਝਾਉਣ ਦਾ ਕਾਰਨ ਹੁੰਦਾ ਹੈ।" "ਮਹਾਰਾਜ ! ਇਸੇ ਪ੍ਰਕਾਰ ਸ਼ਿਵਿ ਰਾਜਾ ਦੇ ਵਿਸ਼ੇ ਵਿੱਚ ਵੀ ... ਉਹਨਾਂ ਦੇ ਸਤ ਦਾ ਪ੍ਰਤਾਪ ਹੀ ਇੱਕ ਕਾਰਨ ਸੀ।"

*39*. "ਮਹਾਰਾਜ ! ਜੋ ਵੱਡੇ-ਵੱਡੇ ਸਿੱਧ ਪੁਰਸ਼ ਹਨ ਉਹਨਾਂ ਦੇ 'ਇੱਥੇ ਜ਼ਹਿਰ ਸ਼ਾਂਤ ਹੋ ਜਾਵੇ'- ਇੰਨਾ ਕਹਿਣ ਮਾਤਰ ਨਾਲ ਹੀ ਤੇਜ ਤੋਂ ਤੇਜ਼ ਜ਼ਹਿਰ ਵੀ ਦਬ ਜਾਂਦਾ ਹੈ। ਤਾਂ ਕੀ ਇੱਥੇ ਜ਼ਹਿਰ ਦੇ ਦਬਣ ਦੇ ਲੱਛਣ ਪਹਿਲਾਂ ਹੀ ਮੌਜੂਦ ਰਹਿੰਦੇ ਹਨ?" "ਨਹੀਂ ਭੰਤੇ ! ਉਹਨਾਂ ਦੇ ਸਤ ਦੇ ਪ੍ਰਤਾਪ ਕਾਰਨ ਹੀ ਅਜਿਹਾ ਹੁੰਦਾ ਹੈ।" "ਮਹਾਰਾਜ ! ਇਸ ਪ੍ਰਕਾਰ, ਸ਼ਿਵਿ ਰਾਜਾ ਦੇ ਵਿਸ਼ੇ ਵਿੱਚ ਵੀ... ਸਤ ਦਾ ਪ੍ਰਤਾਪ ਹੀ ਇਕਮਾਤਰ ਕਾਰਨ ਸੀ।"

*40*. "ਮਹਾਰਾਜ ! ਚਾਰ ਆਰੀਆ ਸੱਚ ਦੇ ਜਾਨਣ ਦਾ ਵੀ ਦੂਜਾ ਕੋਈ ਕਾਰਨ ਨਹੀਂ ਹੁੰਦਾ, ਇਸੇ ਸਤ ਦੇ ਅਧਾਰ ਤੇ ਹੀ ਉਹਨਾਂ ਨੂੰ ਜਾਣਿਆ ਜਾਂਦਾ ਹੈ।"

"ਮਹਾਰਾਜ ! ਚੀਨ ਦੇਸ਼ ਵਿੱਚ ਚੀਨੀ ਲੋਕਾਂ ਦਾ ਇੱਕ ਰਾਜਾ ਰਹਿੰਦਾ ਹੈ, ਉਹ ਸਮੁੰਦਰ ਨੂੰ ਬੰਨ੍ਹ ਦੇਣ ਦੀ ਇੱਛਾ ਨਾਲ, ਕਦੀ-ਕਦੀ ਚਾਰ ਮਹੀਨਿਆਂ ਦੇ ਅੰਤਰ ਨਾਲ ਇੱਕ ਸੱਚ-ਵਰਤ ਦਾ ਪਾਲਨ ਕਰਦਾ ਹੈ। ਉਸ ਤੋਂ ਬਾਅਦ ਆਪਣੇ ਰਥ ਵਿੱਚ ਸ਼ੇਰਾਂ ਨੂੰ ਜੋੜ ਕੇ ਸਮੁੰਦਰ ਅੰਦਰ ਇੱਕ ਯੋਜਨ ਤੱਕ ਜਾਂਦਾ ਹੈ। ਉਸ ਸਮੇਂ ਉਸ ਦੇ ਰਥ ਦੇ ਅਗੋਂ ਦੀ ਸਮੁੰਦਰ ਦੀਆਂ ਲਹਿਰਾਂ ਪਿੱਛੇ ਹਟ ਜਾਂਦੀਆਂ ਹਨ। ਜਦੋਂ ਉਹ ਰਥ ਮੋੜ ਲੈਂਦਾ ਹੈ ਤਾਂ ਲਹਿਰਾਂ ਮੁੜ ਆਪਣੀ ਥਾਂ ਤੇ ਆ ਜਾਂਦੀਆਂ ਹਨ। ਕੀ ਸਮੁੰਦਰ ਦੇਵਤਾ ਨੂੰ ਮਨੁੱਖ ਦੀ ਸਧਾਰਣ ਸ਼ਕਤੀ ਦੁਆਰਾ ਬੰਨਿਆ ਜਾ ਸਕਦਾ ਹੈ?" "ਭੰਤੇ ! ਸਮੁੰਦਰ ਦੀ ਗਲ ਤਾਂ ਛਡੋ, ਇੱਕ ਛੋਟੇ ਤਲਾਅ ਦੇ ਪਾਣੀ ਨੂੰ ਵੀ ਇਸ ਤਰ੍ਹਾਂ ਵੱਸ ਵਿੱਚ ਨਹੀਂ ਲਿਆਇਆ ਜਾ ਸਕਦਾ।" "ਮਹਾਰਾਜ ! ਇਸੇ ਤੋਂ ਹੀ ਤੁਸੀ ਸਤ ਦੇ ਬਲ ਨੂੰ ਸਮਝ ਲਵੋ। ਸੰਸਾਰ ਵਿੱਚ ਕੋਈ ਵੀ ਅਜਿਹੀ ਜਗ੍ਹਾ ਨਹੀਂ ਹੈ ਜਿੱਥੇ...ਸਤ-ਬਲ ਦੀ ਪਹੁੰਚ ਨਾ ਹੋਵੇ।"

*41*. "ਮਹਾਰਾਜ ! ਇੱਕ ਦਿਨ ਪਾਟਲੀਪੁਤਰ (ਵਰਤਮਾਨ ਪਟਨਾ, ਬਿਹਾਰ) ਵਿੱਚ ਧਰਮਰਾਜ ਅਸ਼ੋਕ ਆਪਣੇ ਪਿੰਡ-ਸ਼ਹਿਰ ਨਿਵਾਸੀਆਂ, ਅਧਿਕਾਰੀਆਂ, ਨੌਕਰਾਂ ਅਤੇ ਮੰਤਰੀਆਂ ਦੇ ਨਾਲ ਗੰਗਾ ਨਦੀ ਵੇਖਣ ਗਏ। ਉਸ ਸਮੇਂ ਗੰਗਾ ਨਦੀ ਨਵੇਂ ਪਾਣੀ ਦੇ ਆਉਣ ਕਾਰਨ ਲਬਾ-ਲਬ ਭਰੀ ਹੋਈ ਸੀ। ਉਸ ਪੰਜ ਸੌ ਯੋਜਨ ਲੰਬੀ ਅਤੇ ਇੱਕ ਯੋਜਨ ਚੌੜੀ ਵਧੀ ਹੋਈ ਨਦੀ ਨੂੰ ਵੇਖ ਕੇ ਧਰਮਰਾਜ ਅਸ਼ੋਕ ਬੋਲੇ - 'ਕੀ ਤੁਹਾਡੇ ਵਿੱਚ ਕੋਈ ਅਜਿਹਾ ਹੈ ਜਿਹੜਾ ਗੰਗਾ ਨਦੀ ਦੀ ਧਾਰਾ ਨੂੰ ਉਲਟਾ ਬਹਾ ਦੇਵੇ?' ਅਧਿਕਾਰੀਆਂ ਨੇ ਕਿਹਾ - "ਦੇਵ ! ਭਲਾ ਅਜਿਹਾ ਕੌਣ ਕਰ ਸਕਦਾ ਹੈ।"

ਇਸ ਸਮੇਂ ਵਿੰਦੂਮਤੀ ਨਾਮਕ ਇੱਕ ਗਣਿਕਾ ਵੀ ਗੰਗਾ ਨਦੀ ਦੇ ਕਿਨਾਰੇ ਆਈ ਹੋਈ ਸੀ। ਉਸ ਨੇ ਰਾਜਾ ਦਾ ਪ੍ਰਸ਼ਨ ਸੁਣਿਆ। ਉਹ ਆਪਣੇ ਮਨ ਵਿੱਚ ਬੋਲੀ - "ਮੈਂ ਤਾਂ ਇਸ ਪਾਟਲੀਪੁਤਰ ਨਗਰ ਵਿੱਚ ਆਪਣੇ ਰੂਪ ਨੂੰ ਵੇਚ ਕੇ ਗੁਜ਼ਾਰਾ ਕਰਨ ਵਾਲੀ ਗਣਿਕਾ ਹਾਂ। ਮੇਰੀ ਰੋਜ਼ੀ ਰੋਟੀ ਬਹੁਤ ਹੀ ਨੀਚ ਕੋਟੀ ਦੀ ਹੈ। ਪਰੰਤੂ ਫਿਰ ਵੀ ਰਾਜਾ ਮੇਰੇ ਸਤ-ਬਲ ਨੂੰ ਵੇਖ ਲਵੇ।" ਫਿਰ ਉਸ ਨੇ ਆਪਣਾ ਸਤ-ਬਲ ਲਗਾਇਆ। ਉਸ ਦੇ ਸਤ-ਬਲ ਲਾਉਂਦੇ ਹੀ ਗੰਗਾ ਨਦੀ ਉਲਟੀ ਧਾਰਾ ਹੋ ਕੇ ਗੜਗੜਾਉਂਦੇ ਹੋਏ ਵਹਿਣ ਲਗੀ। ਸਭ ਲੋਕ ਦੰਗ ਰਹਿ ਗਏ।

"ਤਰੰਗਾਂ ਦੇ ਆਪਸ ਵਿੱਚ ਟਕਰਾਉਣ ਨਾਲ ਬੜਾ ਭਾਰੀ ਨਾਦ ਹੋ ਉੱਠਿਆ। ਉਸ ਨੂੰ ਸੁਣ ਕੇ ਰਾਜਾ ਅਸਚਰਜ ਵਿੱਚ ਪੈ ਗਏ; ਅਤੇ ਹੈਰਾਨੀ ਨਾਲ ਆਪਣੇ ਅਧਿਕਾਰੀਆਂ ਨੂੰ ਪੁੱਛਣ ਲੱਗੇ - ਭਾਈਓ ! ਇਹ ਗੰਗਾ ਨਦੀ ਉਲਟੀ ਧਾਰ ਕਿਵੇਂ ਵਹਿਣ ਲੱਗ ਪਈ?" "ਮਹਾਰਾਜ ! ਤੁਹਾਡੇ ਪ੍ਰਸ਼ਨ ਨੂੰ ਸੁਣ ਕੇ ਵਿੰਦੂਮਤੀ ਗਣਿਕਾ (ਵੇਸਵਾ) ਨੇ ਆਪਣਾ ਸਤ-ਬਲ ਲਗਾਇਆ, ਉਸੇ ਨਾਲ ਗੰਗਾ ਨਦੀ ਉੱਪਰ ਵੱਲ ਨੂੰ ਵਹਿ ਰਹੀ ਹੈ। ਰਾਜਾ ਬੜਾ ਹੈਰਾਨ ਹੋ ਗਿਆ। ਉਹ ਤੁਰੰਤ ਉਸ ਗਣਿਕਾ ਕੋਲ ਗਏ ਅਤੇ ਬੋਲੇ - "ਜੇ[1] ਕੀ ਸੱਚ-ਮੁੱਚ ਤੇਰੇ ਸਤ-ਬਲ ਲਾਉਣ ਨਾਲ ਹੀ ਗੰਗਾ ਨਦੀ ਉਲਟੀ ਧਾਰ ਵਹਿ ਰਹੀ ਹੈ?" "ਹਾਂ ਮਹਾਰਾਜ !" ਰਾਜਾ ਬੋਲੇ - "ਤੇਰੇ ਕੋਲ ਸਤ-ਬਲ ਕਿਥੋਂ ਆਇਆ? ਜਾਂ ਫਿਰ ਕਿਸੇ ਨੇ ਤੇਰੇ ਤੋਂ ਸੁਣ ਕੇ ਐਵੇਂ ਹੀ ਆ ਕੇ ਮੈਨੂੰ ਕਹਿ ਦਿੱਤਾ? ਤੂੰ ਕਿਸ ਪ੍ਰਕਾਰ ਗੰਗਾ ਨਦੀ ਨੂੰ ਉਲਟੀ ਧਾਰ ਵਹਾ ਦਿੱਤਾ?" ਉਹ ਬੋਲੀ - "ਮਹਾਰਾਜ ! ਆਪਣੇ ਸਤ-ਬਲ ਨਾਲ।" ਰਾਜਾ ਬੋਲੇ - "ਓਏ, ਤੇਰੇ ਵਰਗੀ ਚੋਰ, ਠਗਣੀ, ਬੁਰੀ, ਕੁਲਟਾ, ਹਠ ਦਰਜੇ ਦੀ ਪਾਪੀ, ਬੁਰੇ ਤੋਂ ਬੁਰੇ ਕੰਮ ਕਰਨ ਵਾਲੀ, ਕਾਮ ਤੋਂ ਅੰਨ੍ਹੇ ਹੋਏ ਲੋਕਾਂ ਨੂੰ ਲੁਟ ਕੇ ਜੀਉਣ ਵਾਲੀ ਔਰਤ ਨੂੰ ਸਤ-ਬਲ ਕੈਸਾ?" "ਮਹਾਰਾਜ ! ਤੁਸੀਂ ਬਿਲਕੁਲ ਠੀਕ ਕਹਿੰਦੇ ਹੋ। ਮੈਂ ਬਿਲਕੁਲ ਅਜਿਹੀ ਹੀ ਔਰਤ ਹਾਂ। ਪਰੰਤੂ ਅਜਿਹੀ ਹੋਣ ਦੇ ਬਾਵਜੂਦ ਵੀ ਮੇਰੇ ਵਿੱਚ ਇੰਨਾ ਸਤ-ਬਲ ਦਾ ਤੇਜ ਹੈ ਕਿ ਮੈਂ ਉਸ ਨਾਲ ਦੇਵਤਿਆਂ ਅਤੇ ਮਨੁੱਖਾਂ ਦੇ ਨਾਲ ਇਸ ਲੋਕ ਨੂੰ ਵੀ ਉਲਟ ਸਕਦੀ ਹਾਂ।" ਰਾਜਾ ਬੋਲੇ- "ਉਹ ਸਤ ਬਲ ਕੀ ਹੈ? ਮੈਨੂੰ ਦਸ ਤਾਂ ਸਹੀ।" "ਮਹਾਰਾਜ ! ਭਾਵੇਂ ਖੱਤਰੀ ਜਾਂ ਬ੍ਰਾਹਮਣ, ਜਾਂ ਵੈਸ਼ ਜਾਂ ਸ਼ੂਦਰ, ਜੋ ਵੀ ਮੈਨੂੰ ਇੱਕ ਵਾਰ ਧਨ ਦਿੰਦਾ ਹੈ, ਮੈਂ ਉਹਨਾਂ ਸਾਰਿਆਂ ਨੂੰ ਬਰਾਬਰ ਸਮਝ ਕੇ ਉਹਨਾਂ ਦੀ ਸੇਵਾ ਕਰਦੀ ਹਾਂ। ਨਾ ਖੱਤਰੀਆਂ ਨੂੰ ਉੱਚਾ ਅਤੇ ਨਾ ਹੀ ਸ਼ੂਦਰਾਂ ਨੂੰ ਨੀਚ ਸਮਝਦੀ ਹਾਂ। ਉਚ-ਨੀਚ ਦੇ ਭਾਵ ਨੂੰ ਇਕਦਮ ਛੱਡ ਜੋ ਧਨ ਦਿੰਦਾ ਹੈ ਉਸ ਦੀ ਸੇਵਾ ਕਰਦੀ ਹਾਂ। ਮਹਾਰਾਜ ! ਮੇਰਾ ਸਤ-ਬਲ ਇਹੀ ਹੈ। ਇਸੇ ਸਤ-ਬਲ ਨਾਲ ਮੈਂ ਗੰਗਾ ਨਦੀ ਨੂੰ ਉਲਟੀ ਧਾਰ ਬਹਾ ਦਿੱਤਾ।"

*42*. ਇਹ ਕਥਾ ਕਹਿ ਕੇ ਚਿਰਜੀਵੀ ਨਾਗਸੇਨ ਬੋਲੇ - "ਮਹਾਰਾਜ ! ਇਸ ਪ੍ਰਕਾਰ, ਅਜਿਹਾ ਕੋਈ ਵੀ ਕੰਮ ਨਹੀਂ, ਜੋ ਸੱਚ ਤੇ ਦ੍ਰਿੜ ਰਹਿਣ ਵਾਲੇ ਤੋਂ ਨਾ ਕੀਤਾ ਜਾ ਸਕੇ। ਮਹਾਰਾਜ ! ਸ਼ਿਵਿ ਰਾਜੇ ਨੇ ਮੰਗਣ ਵਾਲਿਆਂ ਨੂੰ ਆਪਣੀਆਂ ਅੱਖਾਂ ਵੀ ਦੇ ਦਿੱਤੀਆਂ ਅਤੇ ਉਹਨਾਂ ਦੇ ਸਤ-ਬਲ ਨਾਲ ਉਹਨਾਂ ਦੀਆਂ ਅੱਖਾਂ

ਵਾਪਸ ਮਿਲ ਗਈਆਂ । ਇਹ ਕੇਵਲ ਉਹਨਾਂ ਦੇ ਸੱਚ ਦਾ ਹੀ ਪ੍ਰਤਾਪ ਸੀ । ਮਹਾਰਾਜ ! ਜੋ ਸੂਤਰਾਂ ਵਿੱਚ ਕਿਹਾ ਗਿਆ ਹੈ - ਇਸ ਭੌਤਿਕ ਨੇਤਰ ਦੇ ਨਸ਼ਟ ਹੋ ਜਾਣ ਅਤੇ ਉਸ ਦੇ ਕਾਰਨ ਅਤੇ ਅਧਾਰ ਦੇ ਬਿਲਕੁਲ ਚਲੇ ਜਾਣ ਤੇ ਕਿਸੇ ਦਿਬ-ਨੇਤਰ ਦੀ ਉਤਪਤੀ ਨਹੀਂ ਹੁੰਦੀ- ਸੋ ਭਾਵਨਾਮਈ ਨੇਤਰਾਂ ਬਾਰੇ ਕਿਹਾ ਗਿਆ ਹੈ । ਮਹਾਰਾਜ ! ਇਸ ਨੂੰ ਅਜਿਹਾ ਹੀ ਸਮਝੋ ।" "ਭੰਤੇ ਨਾਗਸੇਨ ! ਤੁਸੀਂ ਠੀਕ ਕਿਹਾ । ਤੁਸੀਂ ਇਸ ਦੁਬਿਧਾ ਨੂੰ ਚੰਗੀ ਤਰ੍ਹਾਂ ਖੋਲ੍ਹ ਦਿੱਤਾ । ਵਿਰੋਧੀ ਵਕਤਾਵਾਂ ਦਾ ਮੂੰਹ ਤੋੜ ਜਵਾਬ ਦਿੱਤਾ । ਤੁਹਾਡੇ ਕਹੇ ਨੂੰ ਮੈਂ ਮੰਨ ਲੈਂਦਾ ਹਾਂ ।"

**6. ਗਰਭ ਧਾਰਨ ਵਿਸ਼ੇ ਸੰਬੰਧੀ ਪ੍ਰਸ਼ਨ**

43. ਭੰਤੇ ਨਾਗਸੇਨ ! ਭਗਵਾਨ ਨੇ ਕਿਹਾ - 'ਭਿੱਖੂਓ ! ਤਿੰਨ ਗੱਲਾਂ ਮਿਲਣ ਨਾਲ ਹੀ ਗਰਭ ਧਾਰਨ ਹੁੰਦਾ ਹੈ - (1) ਮਾਤਾ ਪਿਤਾ ਦਾ ਮਿਲਣਾ, (2) ਮਾਤਾ ਦਾ ਮਾਸਿਕ ਧਰਮ ਯੁਕਤ ਹੋਣਾ ਅਤੇ (3) ਗੰਧਰਵ (ਕਾਮ)' ਇਹਨਾਂ ਤਿੰਨਾਂ ਦੇ ਸੰਜੋਗ ਨਾਲ ਹੀ ਗਰਭ ਧਾਰਨ ਹੁੰਦਾ ਹੈ ।' ਇਹ ਗਲ ਹਰ ਥਾਂ ਤੇ ਲਾਗੂ ਹੋਣ ਵਾਲੀ ਹੈ । ਕੋਈ ਅਜਿਹੀ ਥਾਂ ਨਹੀਂ ਜਿੱਥੇ ਇਹ ਗਲਤ ਹੋਣੇ । ਇਸ ਉੱਤੇ ਕੋਈ ਹੋਰ ਸਮਾਲੋਚਨਾ ਨਹੀਂ ਕੀਤੀ ਜਾ ਸਕਦੀ । ਇਹ ਗਲ ਅਰਹਤ ਦੁਆਰਾ ਕਹੀ ਗਈ ਹੈ । ਉਹਨਾਂ ਨੇ ਦੇਵਤਿਆਂ ਅਤੇ ਮਨੁੱਖਾਂ ਦੇ ਵਿੱਚ ਬੈਠ ਕੇ ਕਿਹਾ ਸੀ - 'ਦੋ (ਇਸਤਰੀ ਪੁਰਸ਼) ਦੇ ਸੰਜੋਗ ਨਾਲ ਹੀ ਗਰਭ ਹੁੰਦਾ ਹੈ ।' ਦੁਕੂਲ ਨਾਮਕ ਤਪੱਸਵੀ ਨੇ ਪਾਰਿਕਾ ਨਾਮੀ ਤਪੱਸਵਨੀ ਦੀ ਨਾਭੀ ਨੂੰ ਉਸ ਦੇ ਰਿਤੂਮਤੀ (ਮਾਸਿਕ ਧਰਮ ਯੁਕਤ) ਹੋਣ ਦੇ ਸਮੇਂ ਵਿੱਚ ਆਪਣੇ ਸੱਜੇ ਹੱਥ ਦੇ ਅੰਗੂਠੇ ਨਾਲ ਛੂਹ ਲਿਆ । ਉਸੀ ਛੋਹ ਮਾਤਰ ਨਾਲ ਹੀ ਉਸ ਨੂੰ ਸਾਮ ਨਾਮ ਦਾ ਇੱਕ ਲੜਕਾ ਪੈਦਾ ਹੋਇਆ । ਮਤੰਗ ਰਿਖੀ ਨੇ ਵੀ ਬ੍ਰਾਹਮਣ ਦੀ ਲੜਕੀ ਦੀ ਨਾਭੀ (ਧੁੰਨੀ) ਨੂੰ ਉਸ ਦੇ ਰਿਤੂਮਤੀ ਹੋਣ ਦੇ ਸਮੇਂ ਆਪਣੇ ਸੱਜੇ ਹੱਥ ਦੇ ਅੰਗੂਠੇ ਨਾਲ ਛੂਹ ਲਿਆ ਸੀ ਉਸ ਛੋਹ ਮਾਤਰ ਨਾਲ ਉਸ ਨੂੰ ਮਾਂਡੱਵਯ ਨਾਮੀ ਲੜਕਾ ਪੈਦਾ ਹੋ ਗਿਆ । ਭੰਤੇ ਨਾਗਸੇਨ ! (ੳ) ਜੇਕਰ ਭਗਵਾਨ ਦੀ ਉੱਪਰ ਕਹੀ ਗਈ ਗਲ ਸੱਚ ਹੈ ਤਾਂ ਸਾਮ ਅਤੇ ਮਾਂਡੱਵਯ ਦੇ ਉਸ ਪ੍ਰਕਾਰ ਪੈਦਾ ਹੋਣ ਦੀ ਗਲ ਝੂਠ ਠਹਿਰਦੀ ਹੈ । (ਅ) ਅਤੇ ਜੇਕਰ ਭਗਵਾਨ ਨੇ ਵਾਸਤਵ ਵਿੱਚ ਹੀ ਅਜਿਹਾ ਕਿਹਾ ਹੈ ਕਿ ਸਾਮ ਅਤੇ ਮਾਂਡੱਵਯ ਇਹਨਾਂ ਦੋਹਾਂ ਮੁੰਡਿਆਂ ਨੂੰ ਜਨਮ ਕੇਵਲ ਨਾਭੀ ਛੂਹਣ ਮਾਤਰ ਨਾਲ ਹੀ ਹੋ ਗਿਆ ਸੀ ਤਾਂ ਉਹਨਾਂ ਦੀ ਇਹ ਗਲ ਝੂਠੀ ਨਿਕਲਦੀ ਹੈ ਕਿ ਉਨ੍ਹਾਂ ਤਿੰਨਾਂ ਦੇ ਸੰਜੋਗ ਨਾਲ ਹੀ ਗਰਭ ਧਾਰਨ ਹੁੰਦਾ ਹੈ । ਭੰਤੇ ! ਇਹ ਦੁਬਿਧਾ ਵੀ ਬੜੀ ਗੰਭੀਰ ਅਤੇ ਸੂਖਮ ਹੈ । ਇਹ ਬੁੱਧੀਮਾਨਾਂ ਦੇ ਸਮਝਣ ਨਾਇਕ ਹੈ । ਸੋ ਇਹ ਦੁਬਿਧਾ ਤੁਹਾਡੇ ਸਾਹਮਣੇ ਰੱਖੀ ਗਈ ਹੈ । ਵਿਰੋਧੀ ਮਤਾਂ ਦਾ ਖੰਡਨ ਕਰਕੇ ਗਿਆਨ ਦੇ ਉੱਤਮ ਪ੍ਰਕਾਸ਼ ਨੂੰ ਫੈਲਾਓ ।"

44. "ਮਹਾਰਾਜ ! ਭਗਵਾਨ ਨੇ ਠੀਕ ਕਿਹਾ ਹੈ - "ਭਿੱਖੂਓ ! ਤਿੰਨ ਗੱਲਾਂ ਦੇ ਮਿਲਣ ਨਾਲ ਹੀ ਗਰਭ ਧਾਰਨ ਹੁੰਦਾ ਹੈ - (1) ਮਾਤਾ ਪਿਤਾ ਦਾ ਸੰਜੋਗ, (2) ਮਾਤਾ ਦਾ ਰਿਤੁਮਤੀ ਹੋਣਾ ਅਤੇ (3) ਗੰਧਰਵ (ਕਾਮ) । ਇਹਨਾਂ ਤਿੰਨਾਂ ਦੇ ਮਿਲਣ ਨਾਲ ਹੀ ਗਰਭ-ਧਾਰਨ ਹੁੰਦਾ ਹੈ । ਮਹਾਰਾਜ ! ਭਗਵਾਨ ਨੇ ਇਹ ਵੀ ਸੱਚ ਕਿਹਾ ਹੈ ਕਿ ਸਾਮ ਅਤੇ ਮਾਂਡੱਵਯ ਦਾ ਜਨਮ ਕੇਵਲ ਨਾਭੀ (ਧੁੰਨੀ) ਦੇ ਛੂਹਣ ਨਾਲ ਹੀ ਹੋ ਗਿਆ ਸੀ । ਭੰਤੇ ! ਕਿਰਪਾ ਕਰਕੇ ਇਸ ਨੂੰ ਸਾਫ਼-ਸਾਫ਼ ਸਮਝਾਇਆ ਜਾਵੇ ।" "ਮਹਾਰਾਜ ! ਕੀ ਤੁਸੀਂ ਪਹਿਲੇ ਕਦੀ ਵੀ ਸੁਣਿਆ ਹੈ ਕਿ ਸਾਂਕ੍ਰਿਤਯ ਕੁਮਾਰ, ਸ੍ਰਿੰਗੀ ਰਿਸ਼ੀ ਅਤੇ ਸਥੱਵਿਰ ਕੁਮਾਰ ਕਾਸ਼ਪ ਦਾ ਜਨਮ ਕਿਵੇਂ ਹੋਇਆ ਸੀ?" "ਹਾਂ ਭੰਤੇ ! ਸੁਣਿਆ ਹੈ । ਉਹਨਾਂ ਦੇ ਜਨਮ ਦੇ ਵਿਸ਼ੇ ਵਿੱਚ ਭਲਾ ਕੌਣ ਨਹੀਂ ਜਾਣਦਾ? ਦੋ ਹਿਰਨੀਆਂ ਰਿਤੁਮਤੀ ਹੋਣ ਸਮੇਂ ਦੋ ਤਪੱਸਵੀਆਂ ਦੇ ਪੇਸ਼ਾਬ-ਖਾਨੇ ਵਿੱਚ ਗਈਆਂ ਅਤੇ ਉਹਨਾਂ ਤਪੱਸਵੀਆਂ ਦਾ ਪਿਸ਼ਾਬ ਪੀ ਗਈਆਂ । ਉਸ ਦੁਆਰਾ ਹੀ ਸਾਂਕ੍ਰਿਤਯ ਕੁਮਾਰ ਅਤੇ ਰਿਸ਼ੀ ਸ੍ਰਿੰਗੀ ਦਾ ਜਨਮ ਹੋਇਆ ਸੀ ।" ਇੱਕ ਸਮੇਂ ਉਦਾਈ ਸਥੱਵਿਰ ਭਿੱਖੂਆਂ ਦੇ ਆਸ਼ਰਮ ਵਿੱਚ ਗਏ ਹੋਏ ਸਨ । ਉਸ ਸਮੇਂ ਉਹਨਾਂ ਦੇ ਮਨ ਵਿੱਚ ਕਾਮ ਪੈਦਾ ਹੋ ਗਿਆ ਅਤੇ ਉਹ ਭਿੱਖੂਣੀਆਂ ਦੇ ਕਾਮੁਕ ਅੰਗਾਂ ਨੂੰ ਧਿਆਨ ਵਿੱਚ ਲਿਆਉਣ ਲਗੇ । ਉਸ ਨਾਲ ਉਹਨਾਂ ਨੂੰ ਵੀਰਜ ਵਗ ਗਿਆ । ਤਾਂ ਉਹਨਾਂ ਨੇ ਉਸ ਭਿੱਖੂਣੀ ਨੂੰ ਕਿਹਾ - "ਭੈਣ ! ਥੋੜ੍ਹਾ ਪਾਣੀ ਲਿਆ ਦਿਉ । ਮੈਂ ਆਪਣੇ ਹੇਠਲੇ ਕੱਪੜੇ (ਲੰਗੋਟ) ਨੂੰ ਧੋਵਾਂਗਾ ।" ਭਿੱਖੂਣੀ ਬੋਲੀ - "ਮੈਨੂੰ ਦਿਓ । ਮੈਂ ਧੋ ਦਿਆਂਗੀ ।" ਭਿੱਖੂ ਨੇ ਆਪਣਾ ਕੱਪੜਾ ਦੇ ਦਿੱਤਾ । ਉਹ ਭਿੱਖੂਣੀ ਰਿਤੁਮਤੀ (ਮਾਸਿਕ ਧਰਮ-ਯੁਕਤ) ਸੀ, ਸੋ ਉਹ ਭਿੱਖੂ ਦੇ ਵੀਰਜ ਨੂੰ ਕੁਝ ਤਾਂ ਮੂੰਹ ਵਿੱਚ ਪਾ ਕੇ ਨਿਗਲ ਗਈ ਅਤੇ ਕੁਝ ਉਸ ਨੇ ਆਪਣੀ ਜਨਨ ਇੰਦਰੀ ਵਿੱਚ ਪਾ ਲਿਆ । ਉਸ ਦੁਆਰਾ ਹੀ ਸਥੱਵਿਰ ਕੁਮਾਰ ਕਾਸ਼ਪ ਦਾ ਜਨਮ ਹੋਇਆ । ਲੋਕ ਇਸ ਕਥਾ ਨੂੰ ਇਸੇ ਤਰ੍ਹਾਂ ਹੀ ਬਿਆਨ ਕਰਦੇ ਹਨ ।"

"ਮਹਾਰਾਜ ! ਤੁਸੀਂ ਇਸ ਨੂੰ ਠੀਕ ਮੰਨਦੇ ਹੋ ਜਾਂ ਨਹੀਂ?" "ਹਾਂ ਭੰਤੇ ! ਇਸ ਲਈ ਇੱਕ ਵੱਡਾ ਪ੍ਰਮਾਣ ਹੈ, ਜਿਸ ਕਾਰਨ ਮੈਨੂੰ ਮੰਨਣਾ ਪੈਂਦਾ ਹੈ ।" "ਉਹ ਕਿਹੜਾ ਪ੍ਰਮਾਣ ਹੈ?" ਭੰਤੇ ! ਜਦੋਂ ਖੇਤ ਸਿੰਚਾਈ ਉਪਰੰਤ ਤਿਆਰ ਹੋ ਜਾਂਦਾ ਹੈ, ਤਾਂ ਉਸ ਵਿੱਚ ਬੀਜ ਬੋਇਆ ਜਾਂਦਾ ਹੈ, ਬੜੀ ਜਲਦੀ ਜੰਮ ਜਾਂਦਾ ਹੈ ਨਾ?" "ਹਾਂ ਮਹਾਰਾਜ ।" "ਭੰਤੇ ! ਇਸੇ ਪ੍ਰਕਾਰ ਰਿਤੁਮਤੀ ਭਿੱਖੂਣੀ ਨੇ ਜਨਨ ਇੰਦਰੀ ਦੇ ਉਤੇਜਿਤ ਹੋ ਜਾਣ, ਲਹੂ ਦੇ ਰੁੱਕ ਜਾਣ ਅਤੇ ਧਾਤੂ ਦੇ ਸਥਿਰ ਹੋ ਜਾਣ ਤੇ ਉਸ ਵੀਰਜ ਨੂੰ ਲੈ ਕੇ ਜਨਨ ਇੰਦਰੀ ਵਿੱਚ ਛੱਡ ਦਿੱਤਾ । ਇਸ ਨਾਲ ਹੀ ਉਸ ਦੇ ਗਰਭ ਠਹਿਰ ਗਿਆ । ਇਹੀ ਇੱਕ ਪ੍ਰਮਾਣ ਹੈ ।" "ਮਹਾਰਾਜ ! ਮੈਂ ਵੀ ਇਸ ਨੂੰ ਮੰਨ ਲੈਂਦਾ ਹਾਂ । ਤਾਂ ਕੀ ਤੁਸੀਂ ਕੁਮਾਰ ਕਾਸ਼ਪ ਦੇ ਗਰਭ-ਧਾਰਨ ਦੇ ਵਿਸ਼ੇ ਵਿੱਚ ਕਹੀ ਜਾਣ ਵਾਲੀ ਇਸ ਕਥਾ ਨੂੰ ਸਵੀਕਾਰ ਕਰਦੇ ਹੋ ਨਾ?" "ਹਾਂ ਭੰਤੇ ! ਸਵੀਕਾਰ ਕਰਦਾ ਹਾਂ ।" "ਠੀਕ ਹੈ ਮਹਾਰਾਜ ! ਤੁਸੀਂ ਮੇਰੇ ਰਾਹ ਤੇ ਆ ਗਏ । ਤੁਸੀਂ ਜੋ ਇੱਕ ਤਰ੍ਹਾਂ ਨਾਲ ਗਰਭ-ਧਾਰਨ ਦਾ ਸੰਭਵ ਹੋਣਾ ਮੰਨ ਲਿਆ ਉਸ ਨੂੰ ਨਾਲ ਮੈਨੂੰ ਕਾਫੀ ਹੌਸਲਾ ਮਿਲਿਆ ।" "ਚੰਗਾ ! ਹੁਣ ਤੁਸੀਂ ਇਹ ਦੱਸੋ ਕਿ ਜਿਹੜਾ ਉਹਨਾਂ ਦੋ ਹਿਰਨੀਆਂ ਦੇ ਪੇਸ਼ਾਬ ਪੀਣ ਨਾਲ ਗਰਭ ਠਹਿਰ ਗਿਆ, ਇਸ ਗਲ ਤੇ ਵਿਸ਼ਵਾਸ ਕਰਦੇ ਹੋ ਜਾਂ ਨਹੀਂ?" "ਹਾਂ ਭੰਤੇ ! ਜੋ ਕੁਝ ਖਾਧਾ, ਪੀਤਾ ਜਾਂ ਚੱਟਿਆ ਜਾਂਦਾ ਹੈ, ਸਭ ਕੁਝ ਪੇਟ ਵਿੱਚ ਹੀ ਜਾਂਦਾ ਹੈ ਅਤੇ ਆਪਣੀ ਥਾਂ ਤੇ ਆ ਕੇ ਵੱਧਣ ਲੱਗਦਾ ਹੈ । ਭੰਤੇ ! ਜਿਵੇਂ ਸਾਰੀਆਂ ਨਦੀਆਂ ਸਮੁੰਦਰ ਵਿੱਚ ਜਾ ਕੇ ਡਿਗਦੀਆਂ ਹਨ, ਉਸ ਤਰ੍ਹਾਂ ਹੀ ਜੋ ਖਾਧਾ, ਪੀਤਾ ਜਾਂ ਚੱਟਿਆ ਜਾਂਦਾ ਹੈ ਸਭ ਪੇਟ ਵਿੱਚ ਹੀ ਚਲਾ ਜਾਂਦਾ ਹੈ । ਇਸ ਕਾਰਨ ਮੈਂ ਇਹ ਮੰਨ ਲੈਂਦਾ ਹਾਂ ਕਿ ਮੂੰਹ ਵਿੱਚ ਜਾ ਕੇ ਵੀ ਗਰਭ-ਧਾਰਣ ਹੋ ਸਕਦਾ ਹੈ ।"

"ਠੀਕ ਹੈ ਮਹਾਰਾਜ ! ਤੁਸੀਂ ਤਾਂ ਬਿਲਕੁਲ ਮੇਰੇ ਰਾਹ ਤੇ ਆ ਗਏ । ਹੁਣ ਤੁਸੀਂ ਸਾਂਕ੍ਰਿਤਯ ਕੁਮਾਰ ਅਤੇ ਮਾਂਡਵੱਯ ਮਾਣਵਕ ਤਪੱਸਵੀ ਦੇ ਜਨਮ ਦੇ ਵਿਸ਼ੇ ਵਿੱਚ ਕਹੀ ਜਾਣ ਵਾਲੀ ਕਥਾ ਨੂੰ ਸਵੀਕਾਰ ਕਰਦੇ ਹੋ ਨਾ?" "ਹਾਂ ਭੰਤੇ ! ਸਵੀਕਾਰ ਕਰਦਾ ਹਾਂ ।"

45. "ਮਹਾਰਾਜ ! ਸਾਮ ਕੁਮਾਰ ਅਤੇ ਮਾਂਡੱਵਯ ਮਾਣਵਕ ਦੇ ਜਨਮ ਵਿੱਚ ਵੀ ਤਿੰਨ ਗੱਲਾਂ ਸ਼ਾਮਿਲ ਹਨ । ਉਹਨਾਂ ਦਾ ਜਨਮ ਵੀ ਉਪਰੋਕਤ ਨਾਲ ਮਿਲਦਾ ਜੁਲਦਾ ਹੈ । ਮੈਂ ਉਸ ਦਾ ਕਾਰਨ ਦਸਦਾ ਹਾਂ- "ਦੁਕੂਲ ਨਾਮਕ ਤਪੱਸਵੀ ਅਤੇ ਪਾਰਿਕਾ ਨਾਮੀ ਤਾਪਸੀ ਦੋਵੇਂ ਜੰਗਲ ਵਿੱਚ ਰਹਿੰਦੇ ਸਨ । ਦੋਹਾਂ ਦਾ ਧਿਆਨ ਵਿਵੇਕ, ਉੱਤਮ ਅਰਥ ਦੀ ਖੋਜ ਵਿੱਚ ਲੱਗਿਆ ਸੀ । ਉਹਨਾਂ ਦੀ ਤਪੱਸਿਆ ਦੇ ਤੇਜ ਨਾਲ ਬ੍ਰਹਮਲੋਕ ਵੀ ਗਰਮ ਹੋ ਉਠਿਆ । ਉਸ ਸਮੇਂ ਖੁਦ ਇੰਦਰ ਵੀ ਸਵੇਰੇ-ਸ਼ਾਮ ਦੋਵੇਂ ਸਮੇਂ ਉਹਨਾਂ ਦੀ ਸੇਵਾ ਵਿੱਚ ਹਾਜਿਰ ਰਹਿੰਦਾ ਸੀ । ਇੰਦਰ ਨੇ ਉਹਨਾਂ ਦੋਹਾਂ ਨੂੰ ਕਾਮ ਵਾਸਨਾ ਵਿੱਚ ਪ੍ਰੇਮ-ਭਾਵਨਾ ਕਰਦੇ ਸਮੇਂ ਦੇਖਿਆ- ''ਅੱਗੇ

ਚੱਲ ਕੇ ਇਹ ਦੋਵੇਂ ਅੰਨ੍ਹੇ ਹੋ ਜਾਣਗੇ।'' ਇਹ ਦੇਖ ਕੇ ਇੰਦਰ ਨੇ ਉਹਨਾਂ ਦੋਹਾਂ ਨੂੰ ਕਿਹਾ- ''ਕਿਰਪਾ ਕਰਕੇ ਤੁਸੀਂ ਮੇਰੀ ਇੱਕ ਗਲ ਮੰਨ ਲਵੋ। ਮੇਰੀ ਬੜੀ ਇੱਛਾ ਹੋ ਰਹੀ ਹੈ, ਕਿ ਤੁਹਾਡਾ ਇੱਕ ਪੁੱਤਰ ਹੁੰਦਾ।'' ਉਹ ਪੁੱਤਰ ਤੁਹਾਡੀ ਸੇਵਾ ਕਰਦਾ ਅਤੇ ਬੜਾ ਸਹਾਰਾ ਦਿੰਦਾ। ''ਹੇ ਇੰਦਰ ! ਸਾਨੂੰ ਪੁੱਤਰ ਨਾਲ ਕੋਈ ਮਤਲਬ ਨਹੀਂ ਹੈ। ਤੁਸੀਂ ਅਜਿਹੀ ਬੇਨਤੀ ਨਾ ਕਰੋ। ਇਸ ਨੂੰ ਅਸੀਂ ਸਵੀਕਾਰ ਨਹੀਂ ਕਰ ਸਕਦੇ।'' ਉਹਨਾਂ ਦੀ ਭਲਾਈ ਚਾਹੁਣ ਵਾਲੇ ਇੰਦਰ ਨੇ ਦੂਜੀ ਅਤੇ ਤੀਜੀ ਵਾਰ ਫਿਰ ਕਿਹਾ - ''ਮੇਰੀ ਇੱਕ ਗਲ ਕਿਰਪਾ ਕਰਕੇ ਮੰਨ ਲਵੋ ਜੇਕਰ ਤੁਹਾਡਾ ਇੱਕ ਪੁੱਤਰ ਹੁੰਦਾ ਤਾਂ ਬੜੀ ਚੰਗੀ ਗਲ ਹੁੰਦੀ। ਉਹ ਤੁਹਾਡੀ ਬੜੀ ਸੇਵਾ ਕਰੇਗਾ ਅਤੇ ਬਿਰਧ ਅਵਸਥਾ ਵਿੱਚ ਤੁਹਾਡਾ ਸਹਾਰਾ ਬਣੇਗਾ।'' ਤੀਜੀ ਵਾਰੀ ਉਹਨਾਂ ਦੋਵਾਂ ਨੇ ਕਿਹਾ- ''ਰਹਿਣ ਦਿਓ ਇੰਦਰ ! ਤੁਸੀਂ ਸਾਨੂੰ ਅਨਰਥ ਵਿੱਚ ਨਾ ਪਾਵੋ। ਭਲਾ ਇਹ ਸਰੀਰ ਕਦੋਂ ਨਹੀਂ ਨਸ਼ਟ ਹੋ ਸਕਦਾ। ਨਸ਼ਟ ਹੋ ਜਾਵੇ, ਨਸ਼ਟ ਹੋਣਾ ਤਾਂ ਇਸ ਦਾ ਸੁਭਾਅ ਹੀ ਹੈ। ਧਰਤੀ ਦੇ ਟੁਕੜੇ-ਟੁਕੜੇ ਹੋ ਜਾਣ ਤੇ ਵੀ, ਪਹਾੜਾਂ ਦੇ ਢਹਿ ਜਾਣ ਤੇ ਵੀ, ਸੁੰਨ ਅਕਾਸ਼ ਦੇ ਫਟ ਜਾਣ ਤੇ ਵੀ ਅਤੇ ਚੰਨ ਅਤੇ ਸੂਰਜ ਦੇ ਟੁੱਟ ਕੇ ਡਿਗ ਪੈਣ ਤੇ ਵੀ ਅਸੀਂ ਲੋਕ ਸੰਸਾਰਿਕ ਕੰਮਾਂ ਵਿੱਚ ਨਹੀਂ ਫੱਸ ਸਕਦੇ। ਹੁਣ ਤੁਸੀਂ ਸਾਡੇ ਸਾਹਮਣੇ ਨਾ ਆਓ। ਤੁਹਾਡੇ ਆਉਣ ਨਾਲ ਕੁਝ ਵਿਸ਼ਵਾਸ ਹੋਇਆ ਸੀ, ਪਰੰਤੂ ਹੁਣ ਲੱਗਦਾ ਹੈ ਕਿ ਤੁਸੀਂ ਸਾਡੀ ਬੁਰਾਈ ਚਾਹੁਣ ਵਾਲੇ ਹੋ।''

ਫਿਰ, ਦੇਵ ਇੰਦਰ ਉਹਨਾਂ ਲੋਕਾਂ ਨੂੰ ਰਾਜੀ ਨਾ ਕਰ ਸਕਣ ਤੇ ਨਿਮਰਤਾ ਪੂਰਵਕ [B. 98] ਹੱਥ ਜੋੜ ਕੇ ਬੋਲਿਆ - ''ਜੇਕਰ ਤੁਸੀਂ ਮੇਰੀ ਗਲ ਨੂੰ ਨਹੀਂ ਮੰਨਦੇ ਤਾਂ ਕੇਵਲ ਇੰਨਾ ਹੀ ਕਰੋ ਕਿ ਤਾਪਸੀ ਦੇ ਰਿਤੁਮਤੀ ਹੋਣ ਅਤੇ ਪੁਸ਼ਪਵਤੀ ਹੋਣ ਤੇ ਉਸ ਦੀ ਨਾਭੀ (ਧੁੰਨੀ) ਨੂੰ ਆਪਣੇ ਸੱਜੇ ਹੱਥ ਦੇ ਅੰਗੂਠੇ ਨਾਲ ਛੂਹ ਦਿਉ। ਇੰਨੇ ਨਾਲ ਹੀ ਉਸ ਨੂੰ ਗਰਭ ਠਹਿਰ ਜਾਵੇਗਾ। ਗਰਭ-ਧਾਰਨ ਲਈ ਇੰਨਾ ਹੀ ਕਾਫ਼ੀ ਹੋਵੇਗਾ।'' ''ਹਾਂ ਇੰਦਰ ! ਮੈਂ ਇੰਨਾ ਤਾਂ ਕਰ ਸਕਦਾ ਹਾਂ। ਅਜਿਹਾ ਕਰਨ ਨਾਲ ਸਾਡਾ ਤਪ ਨਹੀਂ ਟੁਟੇਗਾ।'' ਇੰਨਾ ਕਹਿ ਕੇ ਉਹਨਾਂ ਨੇ ਸਵੀਕਾਰ ਕਰ ਲਿਆ।

ਉਸ ਸਮੇਂ ਦੇਵ ਲੋਕ ਵਿੱਚ ਇੱਕ ਪੁੰਨਵਾਨ ਦੇਵ ਪੁੱਤਰ ਰਹਿੰਦਾ ਸੀ। ਆਪਣੇ ਪੁੰਨ ਸਮਾਪਤ ਹੋ ਜਾਣ ਤੇ ਉੱਥੇ ਉਸ ਦੀ ਉਮਰ ਵੀ ਸਮਾਪਤ ਹੋ ਰਹੀ ਸੀ। ਆਪਣੀ ਇੱਛਾ ਅਨੁਸਾਰ ਜਿੱਥੇ ਕਿੱਥੇ ਵੀ ਜਨਮ ਲੈਣ ਵਿੱਚ ਉਹ ਸਮਰੱਥ ਸੀ। ਜੇਕਰ ਉਹ ਚਾਹੁੰਦਾ ਤਾਂ ਚਕਰਵਰਤੀਰਾਜਾ ਦੇ ਕੁਲ ਵਿੱਚ ਪੈਦਾ ਹੋ ਸਕਦਾ ਸੀ। ਦੇਵ ਇੰਦਰ ਨੇ ਉਸ ਦੇਵ ਪੁੱਤਰ ਦੇ ਕੋਲ ਜਾ ਕੇ ਕਿਹਾ - ''ਸੁਣੋ ਸ੍ਰੀਮਾਨ ! ਤੁਹਾਡੇ ਭਾਗ ਜਾਗ ਗਏ ਹਨ। ਤੁਸੀਂ ਬੜੀ ਭਾਰੀ ਸਿੱਧੀ ਪਾ ਲਈ ਹੈ। ਮੈਂ ਅੱਜ ਤੁਹਾਡੀ ਇੱਕ ਸਹਾਇਤਾ ਕਰਨੀ ਚਾਹੁੰਦਾ ਹਾਂ। ਤੁਹਾਡਾ ਜਨਮ ਬੜੇ ਰਮਣੀਕ ਸਥਾਨ ਤੇ ਹੋਵੇਗਾ। ਬੜੇ ਹੀ ਅਨੁਕੂਲ ਕੁਲ ਵਿੱਚ ਤੁਸੀਂ ਜਨਮ ਲਓਗੇ। ਸੁੰਦਰ ਮਾਤਾ-ਪਿਤਾ ਦੁਆਰਾ ਤੁਸੀਂ ਪਾਲੇ-ਪੋਸੇ ਜਾਉਗੇ। ਮਾਰਸ਼ (ਸ੍ਰੀਮਾਨ), ਤੁਸੀਂ ਮੇਰੀ ਗਲ ਮੰਨ ਲਵੋ।'' ਦੂਜੀ ਅਤੇ ਤੀਜੀ ਵਾਰ ਵੀ ਦੇਵ ਇੰਦਰ ਨੇ ਹੱਥ ਜੋੜ ਕੇ ਉਸ ਦੇਵ ਪੁੱਤਰ ਨੂੰ ਬੇਨਤੀ ਕੀਤੀ।

*46*. ਫਿਰ ਦੇਵ ਪੁਤਰ ਨੇ ਕਿਹਾ - ''ਮਾਰਸ਼ ! ਉਹ ਕਿਹੜਾ ਕੁਲ ਹੈ ਜਿਸ ਦੀ ਤੁਸੀਂ ਵਾਰ-ਵਾਰ ਵਡਿਆਈ ਕਰ ਰਹੇ ਹੋ?'' ''ਦੁਕੂਲ ਨਾਮਕ ਤਪੱਸਵੀ ਅਤੇ ਪਾਰਿਕਾ ਨਾਮਕ ਤਪੱਸਵਨੀ - ਇਹਨਾਂ ਦੇ ਕੁਲ ਦੀ।''

''ਦੇਵ ਪੁਤਰ ਨੇ ਦੇਵ ਇੰਦਰ ਦੀ ਗਲ ਤੋਂ ਸੰਤੁਸ਼ਟ ਹੋ ਕੇ ਸਵੀਕਾਰ ਕਰ ਲਿਆ। ਜੋ ਤੁਹਾਡੀ ਇੱਛਾ ਹੈ ਉਹੀ ਹੋਵੇਗਾ। ਮਾਰਸ਼ (ਸ੍ਰੀ ਮਾਨ) ਮੈਂ ਤੁਹਾਡੇ ਦੁਆਰਾ ਦੱਸੀ ਗਈ ਕੁਲ ਵਿੱਚ ਜਨਮ ਲਵਾਂਗਾ। ਕਿਹੜੀ ਕੁਲ ਵਿੱਚ ਜਨਮ ਲਵਾਂ-

ਅੰਡਜ, ਜਾਂ ਜੇਰਜ, ਜਾਂ ਸੇਤਜ, ਜਾ ਉਤਭੁਜ (ਜਿਹਨਾਂ ਦਾ ਜਨਮ ਮਾਤਾ-ਪਿਤਾ ਦੇ ਸੰਜੋਗ ਦੇ ਬਿਨਾ ਕੇਵਲ ਮਨੋਸੰਕਲਪ ਮਾਤਰ ਨਾਲ ਹੀ ਹੋ ਜਾਂਦਾ ਹੈ।) ਕਿਸ ਕੁਲ ਵਿੱਚ ? ਮਾਰਸ਼ ! ਤੁਸੀਂ ਜੇਰਜ ਜੂਨੀ ਵਿੱਚ ਜਨਮ ਲਓ।'' ਫਿਰ ਦੇਵ-ਇੰਦਰ ਨੇ ਉਸ ਦੇ ਪੈਦਾਇਸ਼ - ਦਿਨ ਨੂੰ ਗਿਣ ਕੇ ਦੁਕੂਲ ਤਾਪਸ ਨੂੰ ਦਸਿਆ- ''ਅਮੁਕ ਦਿਨ ਤਾਪਸੀ ਰਿਤੁਮਤੀ ਅਤੇ ਪੁਸ਼ਪਵਤੀ ਹੋਵੇਗੀ, ਜੋ ਤੁਸੀਂ ਉਸ ਦਿਨ ਉਸ ਦੀ ਨਾਭੀ ਨੂੰ ਆਪਣੇ ਸੱਜੇ ਹੱਥ ਦੇ ਅੰਗੂਠੇ ਨਾਲ ਛੂਹ ਦੇਣਾ।'' ''ਮਹਾਰਾਜ ! ਠੀਕ ਉਸੇ ਦਿਨ ਤਾਪਸੀ ਰਿਤੁਮਤੀ ਹੋ ਗਈ। ਦੇਵ ਪੁਤਰ ਵੀ ਉਸ ਦੇ ਗਰਭ ਵਿੱਚ ਪ੍ਰਵੇਸ਼ ਕਰਨ ਲਈ ਤਿਆਰ ਸੀ। ਤਾਪਸ ਨੇ ਵੀ ਤਾਪਸੀ ਦੀ ਨਾਭੀ ਨੂੰ ਆਪਣੇ ਸੱਜੇ ਹੱਥ ਦੇ ਅੰਗੂਠੇ ਨਾਲ ਛੂਹ ਦਿੱਤਾ। ਉਸ ਛੋਹ ਮਾਤਰ ਨਾਲ ਹੀ ਤਿੰਨੇ ਗੱਲਾਂ ਹੋ ਗਈਆਂ। ਨਾਭੀ ਨੂੰ ਛੂਹਣ ਨਾਲ ਤਾਪਸੀ ਨੂੰ ਕਾਮ-ਰਾਗ ਪੈਦਾ ਹੋ ਗਿਆ। ਪਰੰਤੂ ਇਹ ਨਾਭੀ ਦਾ ਛੂਹਣਾ ਮੈਥੁਨ ਨਹੀਂ ਸੀ। ਹਾਸਾ-ਮਖੌਲ ਕਰਨਾ, ਗੱਲਾਂ ਕਰਨਾ, ਅੱਖਾਂ ਲੜਾਉਣਾ, ਆਪਸ ਵਿੱਚ ਸਪਰਸ਼ (ਛੂਹਣਾ) ਕਰਨਾ- ਇੰਨ੍ਹਾ ਸਭ ਗੱਲਾਂ ਨਾਲ ਗਰਭ ਦਾ ਸੰਚਾਰ ਹੋ ਜਾਂਦਾ ਹੈ।''

*47*. ''ਮਹਾਰਾਜ ! ਇੰਨ੍ਹਾਂ ਚਾਰ ਗੱਲਾਂ ਨਾਲ ਗਰਭ ਧਾਰਨ ਹੁੰਦਾ ਹੈ। (*1*) ਆਪਣੇ ਕਰਮ ਦੇ ਵਸ ਨਾਲ, (*2*) ਜੂਨੀ ਦੇ ਵਸ ਨਾਲ, (*3*) ਕੁਲ ਦੇ ਵਸ ਨਾਲ, (*4*) ਪ੍ਰਾਰਥਨਾ ਦੇ ਵਸ ਨਾਲ। ਪਰੰਤੂ ਸਾਰੇ ਜੀਵ ਕਰਮਾਂ ਦੇ ਅਨੁਕੂਲ ਹੀ ਜਨਮ ਧਾਰਨ ਕਰਦੇ ਹਨ।'' ''ਭੰਤੇ ! ਕਰਮਾਂ ਦੇ ਕਾਰਨ ਜੀਵਾਂ ਦਾ ਗਰਭ-ਧਾਰਨ ਕਿਵੇਂ ਹੁੰਦਾ ਹੈ?'' ''ਮਹਾਰਾਜ ! ਬਹੁਤ ਪੁੰਨਵਾਨ ਲੋਕ ਵੱਡੇ ਖੱਤਰੀ, ਬ੍ਰਾਹਮਣ, ਗ੍ਰਹਿਪਤਿ, ਦੇਵਤਾ, ਅੰਡਜ, ਜੇਰਜ਼, ਸੇਤਜ ਜਾਂ ਉਤਭੁਜ- ਜਿਸ ਕੁਲ ਵਿੱਚ ਜਨਮ ਲੈਣਾ ਚਾਹੁੰਦੇ ਹਨ ਜਨਮ ਲੈ ਸਕਦੇ ਹਨ। ਮਹਾਰਾਜ ! ਜਿਵੇਂ ਕੋਈ ਬੜਾ ਧਨੀ ਆਦਮੀ, ਜਿਸ ਕੋਲ ਕਾਫ਼ੀ ਸੋਨਾ ਚਾਂਦੀ ਹੋਵੇ, ਬਹੁਤ ਸੰਪਤੀ ਹੋਵੇ ਅਤੇ ਜਿਸ ਦੇ ਸਕੇ-ਸੰਬੰਧੀ ਵੀ ਬਹੁਤ ਹੋਣ, ਦਾਸੀ, ਨੌਕਰ, ਖੇਤ, ਪਿੰਡ, ਕਸਬੇ ਜਾਂ ਜ਼ਿਲਾ ਜਿਸ ਨੂੰ ਵੀ ਲੈਣਾ ਚਾਹੇ ਦੁਗਣਾ-ਤਿਗਣਾ ਧਨ ਦੇ ਕੇ ਵੀ ਖਰੀਦ ਸਕਦਾ ਹੈ। ਉਸ ਪ੍ਰਕਾਰ ਹੀ, ਬਹੁਤ ਪੁੰਨਵਾਨ ਲੋਕ......ਜਿਸ ਕੁਲ ਵਿੱਚ ਜਨਮ ਲੈਣਾ ਚਾਹੁੰਣ ਉਸ ਵਿੱਚ ਲੈ ਸਕਦੇ ਹਨ। ਇਸ ਪ੍ਰਕਾਰ ਦੇ ਕਰਮ ਕਾਰਨ ਜੀਵਾਂ ਦਾ ਗਰਭ-ਧਾਰਨ ਹੁੰਦਾ ਹੈ।'' (ੳ)

*48*. ''ਜੋਨੀ ਦੇ ਪ੍ਰਭਾਵ ਨਾਲ ਜੀਵਾਂ ਦਾ ਗਰਭ-ਧਾਰਨ ਕਿਵੇਂ ਹੁੰਦਾ ਹੈ?'' ''ਮਹਾਰਾਜ ! ਮੁਰਗੀ ਨੂੰ ਹਵਾ ਚੱਲਣ ਨਾਲ ਅਤੇ ਬਗੁਲਿਆਂ ਨੂੰ ਬੱਦਲ ਦੇ ਗਰਜਣ ਨਾਲ ਹੀ ਗਰਭ ਰਹਿ ਜਾਂਦਾ ਹੈ। ਦੇਵਤਾ ਲੋਕ ਗਰਭ ਵਿੱਚ ਜਨਮ ਧਾਰਨ ਨਹੀਂ ਕਰਦੇ। ਬਾਕੀ ਜੀਵਾਂ ਦਾ ਜਨਮ ਕਈ ਪ੍ਰਕਾਰ ਨਾਲ ਹੁੰਦਾ ਹੈ। ਜਿਵੇਂ ਮਹਾਰਾਜ ਵੱਖ-ਵੱਖ ਮਨੁੱਖਾਂ ਦਾ ਵੱਖ-ਵੱਖ ਰਹਿਣ ਸਹਿਣ ਹੈ- ਕਈ ਅੱਗੇ ਕਈ ਪਿੱਛੇ ਕੱਪੜੇ ਪਾਉਂਦੇ ਹਨ, ਕਈ ਨੰਗੇ ਰਹਿੰਦੇ ਹਨ, ਕਈ ਸਿਰ ਮੁੰਡਵਾਉਂਦੇ ਹਨ ਅਤੇ ਉਜਲੇ ਕੱਪੜੇ ਪਾਉਂਦੇ ਹਨ, ਕਈ ਪਗੜੀ ਬੰਨਦੇ ਹਨ, ਭਗਵੇ ਕੱਪੜੇ ਧਾਰਨ ਕਰਦੇ ਹਨ, ਕਈ ਜਟਾਂ ਵਧਾਉਂਦੇ ਹਨ ਅਤੇ ਵਲਕਲ (ਹਿਰਨ ਜਾਂ ਰੁੱਖ ਦੀ ਖੱਲ) ਧਾਰਨ ਕਰਦੇ ਹਨ, ਕਈ ਚਮੜਾ ਪਾਉਂਦੇ ਹਨ, ਕਈ ਮੋਟੇ ਕੱਪੜੇ ਪਾਉਂਦੇ ਹਨ- ਇਸੇ ਪ੍ਰਕਾਰ ਵੱਖ-ਵੱਖ ਜੀਵ ਅਨੇਕ ਪ੍ਰਕਾਰ ਗਰਭ-ਧਾਰਨ ਕਰਦੇ ਹਨ। ਇਸ ਪ੍ਰਕਾਰ ਜੋਨੀ ਦੇ ਪ੍ਰਭਾਵ ਨਾਲ ਜੀਵਾਂ ਦਾ ਗਰਭ ਧਾਰਨ ਹੁੰਦਾ ਹੈ।" (ਅ)

49. ''ਕੁਲ ਦੇ ਸੰਬੰਧ ਵਿੱਚ ਜੀਵਾਂ ਦਾ ਗਰਭ-ਧਾਰਨ ਕਿਵੇਂ ਹੁੰਦਾ ਹੈ?'' ''ਮਹਾਰਾਜ ! ਅੰਡਜ਼, ਜੇਰਜ, ਸੇਤਜ਼ ਅਤੇ ਉਤਭੁਜ ਦੇ ਭੇਦ ਨਾਲ ਚਾਰ-ਕੁਲਾਂ ਦੀਆਂ ਹਨ। ਆਪਣੇ-ਆਪਣੇ ਕਰਮਾਂ ਅਨੁਸਾਰ ਜੀਵ ਇਹਨਾਂ ਕੁਲਾਂ ਵਿੱਚ ਜਨਮ ਲੈਂਦੇ ਹਨ। ਉਹਨਾਂ ਕੁਲਾਂ ਵਿੱਚ ਉਹਨਾਂ ਦੇ ਸਮਾਨ ਹੀ ਜੀਵ ਪੈਦਾ ਹੁੰਦੇ ਹਨ। ਜਿਵੇਂ ਜਿੰਨੇ ਪਸ਼ੂ ਜਾਂ ਪੰਛੀ ਹਿਮਾਲਾ ਦੇ ਸੁਮੇਰੂ ਪਰਬਤ ਤੇ ਪਹੁੰਚ ਜਾਂਦੇ ਹਨ ਸਾਰੇ ਆਪਣੇ-ਆਪਣੇ ਰੰਗ ਛੱਡ ਸੁਨਹਿਰੀ ਰੰਗ ਦੇ ਹੋ ਜਾਂਦੇ ਹਨ, ਉਸ ਪ੍ਰਕਾਰ ਹੀ ਜੋ ਜੀਵ ਜਿੱਥੋਂ ਕਿੱਥੋਂ ਵੀ ਆ ਕੇ ਜਿਸ ਕੁਲ ਵਿੱਚ ਜਨਮ ਲੈਂਦੇ ਹਨ ਉਸ ਸਮਾਨ ਹੀ ਹੋ ਜਾਂਦੇ ਹਨ। ਇਸ ਤਰ੍ਹਾਂ ਕੁਲ ਦੇ ਸੰਬੰਧ ਵਿੱਚ ਜੀਵਾਂ ਦਾ ਜਨਮ ਹੁੰਦਾ ਹੈ।'' (ੲ)

50. ''ਪ੍ਰਾਰਥਨਾ ਦੇ ਪ੍ਰਭਾਵ ਨਾਲ ਜੀਵਾਂ ਦਾ ਗਰਭ ਧਾਰਨ ਕਿਵੇਂ ਹੁੰਦਾ ਹੈ?'' ਮਹਾਰਾਜ ! ਕੋਈ ਕੁਲ ਸੰਤਾਨ ਹੀਣ ਹੁੰਦੀ ਹੈ। ਉਸ ਕੁਲ ਵਿੱਚ ਬੜੀ ਸੰਪਤੀ ਹੁੰਦੀ ਹੈ। ਕੁਲ ਵਾਲੇ ਬੜੇ ਸ਼ਰਧਾਵਾਨ, ਸ਼ੀਲਵਾਨ, ਕਲਿਆਣ-ਧਾਰਮਿਕ ਅਤੇ ਤਪੱਸਵੀ ਹੁੰਦੇ ਹਨ। ਉਸ ਸਮੇਂ ਕੋਈ ਦੇਵ-ਪੁੱਤਰ ਆਪਣੇ ਪੁੰਨਾਂ ਦੇ ਕਮਜ਼ੋਰ ਹੋ ਜਾਣ ਦੇ ਕਾਰਨ ਦੇਵ ਲੋਕ ਤੋਂ ਡਿਗਣ ਵਾਲਾ ਹੁੰਦਾ ਹੈ। ਉਦੋਂ ਦੇਵ-ਇੰਦਰ ਉਸ ਕੁਲ ਤੇ ਦਇਆ ਕਰਕੇ ਉਸ ਦੇਵ ਪੁੱਤਰ ਨੂੰ ਪ੍ਰਾਰਥਨਾ ਕਰਦਾ ਹੈ- ''ਹੇ ਭਾਰਗਵ ! ਤੁਸੀਂ ਫਲਾਣੀ ਕੁਲ ਵਿੱਚ ਜਨਮ ਲਉ। ਇਹ ਦੇਵ-ਪੁੱਤਰ ਦੇਵਇੰਦਰ ਦੀ ਪ੍ਰਾਰਥਨਾ ਮੰਨ ਕੇ ਉਸੇ ਕੁਲ ਵਿੱਚ ਜਨਮ ਲਵੇ।'' ''ਮਹਾਰਾਜ ! ਜਿਵੇਂ ਪੁੰਨ ਦੀ ਇੱਛਾ ਰੱਖਣ ਵਾਲੇ ਮਨੁੱਖ ਕਿਸੇ ਸ਼ੀਲਵਾਨ ਭਿੱਖੂ ਨੂੰ ਪ੍ਰਾਰਥਨਾ ਕਰਕੇ ਆਪਣੇ ਘਰ ਲੈ ਜਾਂਦੇ ਹਨ, ਕਿ ਉਸ ਦੇ ਆਉਣ ਨਾਲ ਕੁਲ ਦਾ ਕਲਿਆਣ ਹੋਵੇਗਾ, ਇਸੇ ਪ੍ਰਕਾਰ, ਇੰਦਰ ਉਸ ਦੇਵ ਪੁੱਤਰ ਨੂੰ ਪ੍ਰਾਰਥਨਾ ਕਰਕੇ ਉਸ ਕੁਲ ਵਿੱਚ ਲੈ ਕੇ ਜਾਂਦੇ ਹਨ। ਇਸ ਤਰ੍ਹਾਂ ਪ੍ਰਾਰਥਨਾ ਦੇ ਪ੍ਰਭਾਵ ਨਾਲ ਵੀ ਜੀਵਾਂ ਦਾ ਗਰਭ-ਧਾਰਨ ਹੁੰਦਾ ਹੈ।'' (ਸ)

51. "ਮਹਾਰਾਜ ! ਦੇਵ-ਇੰਦਰ ਦੁਆਰਾ ਪ੍ਰਾਰਥਨਾ ਕੀਤੇ ਜਾਣ ਤੇ ਸਾਮ ਕੁਮਾਰ ਨੇ ਪਾਰਿਕਾ ਤਾਪਸੀ ਦੀ ਕੁੱਖੋਂ ਜਨਮ ਗ੍ਰਹਿਣ ਕੀਤਾ। ਮਹਾਰਾਜ ! ਸਾਮ ਕੁਮਾਰ ਬੜਾ ਪੁੰਨਵਾਨ ਸੀ। ਉਸ ਦੇ ਮਾਤਾ ਪਿਤਾ ਵੀ ਬੜੇ ਸ਼ੀਲਵਾਨ ਅਤੇ ਧਰਮੀ ਸਨ। ਉਸ ਤੋਂ ਵੀ ਵੱਧ ਪ੍ਰਾਰਥਨਾ ਕਰਨ ਵਾਲਾ ਖੁਦ ਦੇਵ-ਇੰਦਰ ਵਰਗਾ ਯੋਗ ਵਿਅਕਤੀ ਸੀ। ਇਹਨਾਂ ਤਿੰਨਾਂ ਦੇ ਚਿੱਤ ਮਿਲ ਜਾਣ ਨਾਲ ਸਾਮ ਕੁਮਾਰ ਦਾ ਜਨਮ ਹੋਇਆ। ਮਹਾਰਾਜ ! ਕੋਈ ਕੁਸ਼ਲ ਪੁਰਸ਼ ਚੰਗੀ ਤਰ੍ਹਾਂ ਤਿਆਰ ਕੀਤੇ ਗਏ ਖੇਤ ਵਿੱਚ ਬੀਜ਼ ਬੀਜੇ। ਜੇਕਰ ਬੀਜ ਦੇ ਵੱਧਣ ਵਿੱਚ ਕੋਈ ਰੁਕਾਵਟ ਨਾ ਹੋਵੇ ਤਾਂ ਬੀਜ ਜਰੂਰ ਫਲੇਗਾ। ਮਹਾਰਾਜ ! ਇਸ ਪ੍ਰਕਾਰ ਕਿਸੇ ਵੀ ਰੁਕਾਵਟ ਦੇ ਨਾ ਹੋਣ ਅਤੇ ਤਿੰਨਾ ਦੇ ਚਿੱਤ ਮਿਲ ਜਾਣ ਨਾਲ ਸਾਮ ਕੁਮਾਰ ਨੇ ਜਨਮ ਗ੍ਰਹਿਣ ਕੀਤਾ।''

52. "ਮਹਾਰਾਜ ! ਕੀ ਤੁਸੀਂ ਪਹਿਲੇ ਸੁਣਿਆ ਹੈ, ਕਿ ਰਿਸ਼ੀਆਂ ਦੇ ਮਨ ਵਿੱਚ ਕ੍ਰੋਧ ਆ ਜਾਣ ਨਾਲ ਵਧਦਾ-ਫੁਲਦਾ ਖੁਸ਼ਹਾਲ ਦੇਸ਼ ਵੀ ਨਸ਼ਟ ਹੋ ਜਾਂਦਾ ਹੈ?" "ਹਾਂ ਭੰਤੇ ! ਅਜਿਹਾ ਸੁਣਨ ਵਿੱਚ ਆਉਂਦਾ ਹੈ ਕਿ ਦੰਡਕਾਰਣਯ, ਮੇਧਾਰਣਯ, ਕਾਲਿੰਗਾਰਣਯ ਅਤੇ ਮਾਤੰਗਾਰਣਯ ਸਾਰੇ ਪਹਿਲਾਂ ਮਨੁੱਖਾਂ ਨਾਲ ਖੁਸ਼ਹਾਲ ਨਗਰ ਸਨ, ਰਿਸ਼ੀਆਂ ਦੇ ਸਰਾਪ ਨਾਲ ਹੀ ਜੰਗਲ ਹੋ ਗਏ।" "ਮਹਾਰਾਜ ! ਜੇਕਰ ਰਿਸ਼ੀਆਂ ਦੇ ਕ੍ਰੋਧ ਕਰਨ ਨਾਲ ਨਗਰਾਂ ਦੇ ਨਗਰ ਜੰਗਲ ਹੋ ਜਾਂਦੇ ਹਨ, ਤਾਂ ਕੀ ਉਹਨਾਂ ਦੇ ਪ੍ਰਸੰਨ ਹੋਣ ਨਾਲ ਕੋਈ ਚੰਗੀ ਗਲ ਵੀ ਹੋ ਸਕਦੀ ਹੈ?" "ਹਾਂ ਭੰਤੇ ! ਜਰੂਰ ਹੋ ਸਕਦੀ ਹੈ।" "ਮਹਾਰਾਜ ! ਤਾਂ ਇਸ ਪ੍ਰਕਾਰ ਤਿੰਨ ਮਹਾ ਬਲਸ਼ਾਲੀ ਵਿਅਕਤੀਆਂ ਦੇ ਚਿੱਤ ਮਿਲ ਜਾਣ ਨਾਲ ਸਾਮ ਕੁਮਾਰ ਦਾ ਜਨਮ ਹੋਇਆ। ਰਿਸ਼ੀ ਦੇ ਨਿਮਿਤ ਨਾਲ, ਦੇਵ ਦੇ ਨਿਮਿਤ ਨਾਲ ਅਤੇ ਪੁੰਨ ਦੇ ਨਿਮਿਤ ਨਾਲ ਸਾਮ ਕੁਮਾਰ ਦਾ ਜਨਮ ਹੋਇਆ। ਮਹਾਰਾਜ ! ਇਸ ਨੂੰ ਅਜਿਹਾ ਹੀ ਸਮਝੋ। ਮਹਾਰਾਜ ! ਤਿੰਨੇ ਦੇਵ-ਪੁੱਤਰ ਦੇਵ ਇੰਦਰ ਨੂੰ ਪ੍ਰਾਰਥਨਾ ਕੀਤੇ ਜਾਣ ਤੇ ਸ਼ੁਭ ਕੁਲ ਵਿੱਚ ਉਤਪੰਨ ਹੋਏ। ਉਹ ਤਿੰਨ ਕਿਹੜੇ? (1) ਸਾਮ ਕੁਮਾਰ, (2) ਪਨਾਦ, (3) ਕੁਸ਼ ਰਾਜਾ। ਇਹ ਤਿੰਨੇ ਬੋਧੀਸਤਵ ਹਨ।"

"ਭੰਤੇ ਨਾਗਸੇਨ ! ਮੈਂ ਸਮਝ ਲਿਆ ਕਿ ਗਰਭ-ਧਾਰਨਾ ਕਿਵੇਂ ਹੁੰਦਾ ਹੈ। ਤੁਸੀਂ ਇਸ ਦੇ ਠੀਕ ਕਾਰਨ ਸਮਝਾਏ। ਅੰਧਕਾਰ ਵਿੱਚ ਪ੍ਰਕਾਸ਼ ਕਰ ਦਿੱਤਾ। ਉਲਝਨਾਂ ਨੂੰ ਸੁਲਝਾ ਦਿੱਤਾ। ਵਿਰੋਧੀਆਂ ਦਾ ਮੂੰਹ ਫਿੱਕਾ ਕਰ ਦਿੱਤਾ। ਤੁਸੀਂ ਜਿਵੇਂ ਦੱਸਿਆ, ਉਸ ਨੂੰ ਮੈਂ ਮੰਨ ਲੈਂਦਾ ਹਾਂ।"

**7. ਸਧਰਮ ਦੇ ਅਲੋਪ ਹੋਣ ਸੰਬੰਧੀ ਪ੍ਰਸ਼ਨ**

53. "ਭੰਤੇ ਨਾਗਸੇਨ !" ਭਗਵਾਨ ਨੇ ਕਿਹਾ ਹੈ- ''ਆਨੰਦ ! ਮੇਰਾ ਧਰਮ ਪੰਜ ਸੌ ਸਾਲਾਂ ਤੱਕ ਹੀ ਰਹੇਗਾ।'' ਨਾਲ ਹੀ ਆਪਣੇ ਪਰਿ-ਨਿਰਵਾਣ ਦੇ ਸਮੇਂ ਸੁਭਦ੍ਰ ਨਾਮੀ ਪਰਿਵ੍ਰਾਜਕ ਦੁਆਰਾ ਪੁੱਛੇ ਜਾਣ ਤੇ ਭਗਵਾਨ ਨੇ ਇਹ ਵੀ ਕਿਹਾ - ''ਸੁਭਦ੍ਰ ! ਜੇਕਰ ਭਿੱਖੂਗਣ ਧਰਮ ਅਨੁਸਾਰ ਰਹਿਣ ਤਾਂ ਇਹ ਸੰਸਾਰ ਅਰਹਤਾਂ ਤੋਂ ਕਦੀ ਵਾਂਝਾ ਨਹੀਂ ਰਹੇਗਾ। ਇਹ ਗਲ ਸਾਰੇ ਪਾਸੇ ਲਾਗੂ ਹੋਣ ਵਾਲੀ ਹੈ। ਕੋਈ ਵੀ ਅਜਿਹੀ ਥਾਂ ਨਹੀਂ ਹੈ ਜਿੱਥੇ ਇਹ ਝੂਠੀ ਠਹਿਰੇ। ਇਸ ਤੇ ਹੋਰ ਕੁਝ ਸਮਾਲੋਚਨਾ ਵੀ ਨਹੀਂ ਕੀਤੀ ਜਾ ਸਕਦੀ।"

(ੳ) "ਭੰਤੇ ! ਜੇਕਰ ਭਗਵਾਨ ਨੇ ਇਹ ਠੀਕ ਕਿਹਾ - ''ਆਨੰਦ ! ਮੇਰਾ ਧਰਮ ਪੰਜ ਸੌ ਸਾਲ ਤੱਕ ਰਹੇਗਾ।'' ਤਾਂ ਇਹ ਗਲ ਝੂਠ ਠਹਿਰਦੀ ਹੈ ਕਿ ਇਹ ਸੰਸਾਰ ਅਰਹਤਾਂ ਤੋਂ ਕਦੀ ਵਾਂਝਾ ਨਹੀਂ ਹੋਵੇਗਾ (ਅ) ਅਤੇ ਜੇਕਰ ਭਗਵਾਨ ਨੇ ਇਹ ਵੀ ਠੀਕ ਕਿਹਾ ਹੈ ਕਿ ਸੰਸਾਰ ਅਰਹਤਾਂ ਤੋਂ ਵਾਂਝਾ ਨਹੀਂ ਹੋਵੇਗਾ ਤਾਂ ਇਹ ਗਲ ਝੂਠੀ ਠਹਿਰਦੀ ਹੈ ਕਿ ਪੰਜ ਸੌ ਸਾਲਾਂ ਤੱਕ ਹੀ ਧਰਮ ਰਹਿ ਸਕੇਗਾ। ਭੰਤੇ ! ਇਹ ਵੀ ਦੁਬਿਧਾ ਵਿੱਚ ਪਾਉਣ ਵਾਲਾ ਪ੍ਰਸ਼ਨ ਹੈ। ਇਹ ਤੁਹਾਡੇ ਸਾਹਮਣੇ ਰੱਖਿਆ ਹੈ। ਇਹ ਪ੍ਰਸ਼ਨ ਗੂੜ੍ਹ ਤੋਂ ਵੀ ਗੂੜ੍ਹ, ਕਠਿਨ ਤੋਂ ਵੀ ਕਠਿਨ ਅਤੇ ਜਟਿਲ ਤੋਂ ਵੀ ਜਟਿਲ ਹੈ। ਇੱਥੇ ਤੁਸੀਂ ਆਪਣਾ ਗਿਆਨ-ਬਲ ਦਿਖਾਉ ਜਿਵੇਂ ਜਲ ਵਿੱਚ ਰਹਿ ਕੇ ਮਗਰਮੱਛ ਦਿਖਾਉਂਦਾ ਹੈ।"

54. "ਮਹਾਰਾਜ ! ਭਗਵਾਨ ਨੇ ਉਪਰੋਕਤ ਦੋਵੇਂ ਗੱਲਾਂ ਸੱਚ ਆਖੀਆਂ ਹਨ। ਪਰੰਤੂ ਭਗਵਾਨ ਦੀਆਂ ਗੱਲਾਂ ਭਾਵ ਅਤੇ ਸ਼ਬਦ- ਦੋਹਾਂ ਵਿੱਚ ਹੀ ਵੱਖਰੀਆਂ ਹੁੰਦੀਆਂ ਹਨ। ਇਹਨਾਂ ਵਿਚੋਂ ਪਹਿਲੀ ਗਲ ਤਾਂ ਇਹ ਦਰਸਾਉਂਦੀ ਹੈ ਕਿ ਬੁੱਧ ਧਰਮ ਦਾ ਸ਼ਾਸਨ ਕਿੰਨੇ ਦਿਨਾਂ ਤੱਕ ਰਹੇਗਾ ਅਤੇ ਦੂਜੀ ਇਹ ਕਿ ਧਰਮ ਦਾ ਫ਼ਲ ਕਿਵੇਂ ਸਦਾ ਇੱਕੋ ਜਿਹਾ ਨਹੀਂ ਮਿਲਦਾ। ਇਹ ਦੋਵੇਂ ਗੱਲਾਂ ਇੱਕ ਦੂਜੇ ਤੋਂ ਵੱਖ ਹਨ। ਜਿਵੇਂ ਅਕਾਸ਼ ਅਤੇ ਧਰਤੀ, ਸਵਰਗ ਅਤੇ ਨਰਕ, ਪਾਪ ਅਤੇ ਪੁੰਨ ਅਤੇ ਸੁੱਖ ਅਤੇ ਦੁੱਖ ਆਪਸ ਵਿੱਚ ਇੱਕ ਦੂਜੇ ਤੋਂ ਬਿਲਕੁਲ ਵੱਖ ਹਨ, ਇਸੇ ਪ੍ਰਕਾਰ ਹੀ ਉਪਰੋਕਤ ਦੋਵੇਂ ਗੱਲਾਂ ਵੀ ਇੱਕ ਦੂਜੇ ਤੋਂ ਵੱਖ ਹਨ।"

55. ਤਾਂ ਵੀ, ਜਿਸ ਵਿੱਚ ਤੁਹਾਡਾ ਪੁੱਛਣਾ ਬੇਕਾਰ ਨਾ ਜਾਵੇ, ਮੈਂ ਇਸ ਵਿਸ਼ੇ ਵਿੱਚ ਕੁਝ ਵਿਸ਼ੇਸ਼ ਵਿਆਖਿਆ ਕਰਾਂਗਾ। ਮਹਾਰਾਜ ! ਜੋ ਭਗਵਾਨ ਨੇ ਕਿਹਾ ਸੀ - ਆਨੰਦ ! ਮੇਰਾ ਧਰਮ ਪੰਜ ਸੌ ਸਾਲ ਤੱਕ ਰਹੇਗਾ, ਸੋ ਕੇਵਲ ਸ਼ਾਸਨ ਦੇ ਟਿਕਣ ਦਾ ਸਮਾਂ ਹੀ ਦੱਸਿਆ ਸੀ - ਇੰਨੇ ਸਾਲਾਂ ਬਾਅਦ ਸ਼ਾਸਨ ਨਸ਼ਟ ਹੋ ਜਾਵੇਗਾ; ਕਿਉਂਕਿ ਉਹਨਾਂ ਨੇ ਸਾਫ-ਸਾਫ ਕਿਹਾ ਸੀ - 'ਆਨੰਦ ! ਜੇਕਰ ਇਸਤਰੀਆਂ ਪ੍ਰਵਰਜਿਤ (ਧਰਮ ਪ੍ਰਵੇਸ਼) ਨਾ ਹੁੰਦੀਆਂ ਤਾਂ ਮੇਰਾ ਸ਼ਾਸਨ ਇੱਕ ਹਜ਼ਾਰ

ਸਾਲਾਂ ਤੱਕ ਰਹਿੰਦਾ ਪਰ ਹੁਣ ਕੇਵਲ ਪੰਜ ਸੌ ਸਾਲਾਂ ਤੱਕ ਰਹੇਗਾ।" "ਮਹਾਰਾਜ ! ਇਸ ਤਰ੍ਹਾਂ ਕਹਿ ਕੇ ਭਗਵਾਨ ਕੇਵਲ ਸ਼ਾਸਨ ਦੇ ਟਿਕਣ ਦਾ ਸਮਾਂ ਦੱਸਦੇ ਹਨ ਜਾਂ ਧਰਮ ਨੂੰ ਬੁਰਾ ਦਸ ਕੇ ਉਸ ਦੀ ਨਿੰਦਾ ਕਰਦੇ ਹਨ?" "ਨਹੀਂ ਭੰਤੇ ! ਨਿੰਦਾ ਨਹੀਂ ਕਰਦੇ।" "ਮਹਾਰਾਜ !ਨਸ਼ਟ ਹੋ ਜਾਣ ਦਾ ਇਹ ਕੇਵਲ ਇਸ਼ਾਰਾ ਮਾਤਰ ਹੀ ਸੀ। ਜੋ ਬਚ ਗਿਆ ਹੈ ਉਹ ਕਦੋਂ ਤੱਕ ਟਿਕੇਗਾ ਇਹੀ ਕਹਿਣਾ ਸੀ। ਠੀਕ ਉਸ ਪ੍ਰਕਾਰ ਜਿਸ ਦੀ ਆਮਦਨੀ ਬਹੁਤ ਘੱਟ ਗਈ ਹੋਵੇ ਲੋਕਾਂ ਨੂੰ ਦਸ ਦੇਵੇ ਕਿ ਉਸ ਕੋਲ ਕੀ ਰਹਿ ਗਿਆ ਹੈ ਅਤੇ ਉਹ ਕਦੋਂ ਤੱਕ ਚਲੇਗਾ। ਅਜਿਹਾ ਕਹਿੰਦੇ ਹੋਏ ਭਗਵਾਨ ਨੇ ਕੇਵਲ ਧਰਮ ਦੇ ਰਹਿਣ ਦਾ ਸਮਾਂ ਹੀ ਦੱਸਿਆ ਸੀ।"

56. ਅਤੇ ਆਪਣੇ ਪਰਿਨਿਰਵਾਣ ਦੇ ਸਮੇਂ ਸੁਭਦ੍ਰ ਨਾਮਕ ਪਰਿਵਰਾਜਕ ਦੇ ਸਾਹਮਣੇ ਸ਼੍ਰਮਣਾਂ ਦੀ ਵਡਿਆਈ ਕਰਦੇ ਹੋਏ ਕਿਹਾ ਸੀ - ''ਸੁਭਦ੍ਰ ! ਜੇਕਰ ਭਿੱਖੂ ਧਰਮ ਅਨੁਸਾਰ ਠੀਕ ਤਰ੍ਹਾਂ ਰਹਿਣ ਤਾਂ ਸੰਸਾਰ ਅਰਹਤਾਂ ਤੋਂ ਕਦੀ ਖਾਲੀ ਨਹੀਂ ਹੋ ਸਕਦਾ।'' ਸੋ ਧਰਮ-ਪਾਲਣ ਕਰਨ ਦਾ ਫਲ ਦਿਖਾਇਆ ਸੀ। ਕਿਸੇ ਚੀਜ਼ ਦੀ ਸਥਿਰਤਾ ਦਾ ਸਮਾਂ ਅਤੇ ਉਸ ਦੇ ਸਰੂਪ ਦਾ ਵਰਣਨ ਇਨ੍ਹਾਂ ਦੋਹਾਂ ਨੂੰ ਤੁਸੀਂ ਇੱਕ ਵਿੱਚ ਮਿਲਾ ਕੇ ਗੜਬੜ ਕਰ ਦਿੱਤਾ। ਪਰੰਤੂ ਜੇਕਰ ਤੁਸੀਂ ਪੁੱਛਦੇ ਹੋ ਤਾਂ ਮੈਂ ਸਮਝਾ ਸਕਦਾ ਹਾ ਕਿ ਉਹਨਾਂ ਦੋਹਾਂ ਵਿੱਚ ਕੀ ਸਬੰਧ ਹੈ? ਤੁਸੀਂ ਠੀਕ ਤਰ੍ਹਾਂ ਧਿਆਨ ਨਾਲ ਸੁਣੋ -

ਸਰੋਵਰ ਦੀ ਉਪਮਾ- "ਮਹਾਰਾਜ ! ਸਵੱਛ ਅਤੇ ਸੀਤਲ ਜਲ ਨਾਲ ਭਰਿਆ ਇੱਕ ਤਲਾਅ ਹੋਵੇ। ਉਸ ਦੇ ਚਾਰੇ ਪਾਸੇ ਸੁੰਦਰ ਘਾਟ ਬਣਿਆ ਹੋਵੇ। ਉਸ ਤਲਾਅ ਦਾ ਪਾਣੀ ਘਟਦਾ ਨਾ ਹੋਵੇ; ਉਸ ਉੱਤੇ ਜੇ ਬੜਾ ਭਾਰੀ ਬੱਦਲ ਛਾ ਜਾਵੇ। ਮੂਸਲਾਧਾਰ ਮੀਂਹ ਪੈਣ ਲੱਗੇ, ਤਾਂ ਕੀ ਤਲਾਅ ਦਾ ਪਾਣੀ ਉਸ ਨਾਲ ਘੱਟ ਜਾਂ ਸਮਾਪਤ ਹੋ ਜਾਵੇਗਾ?" "ਨਹੀਂ ਭੰਤੇ।" "ਕਿਉਂ ਨਹੀਂ?" "ਮੂਸਲਾਧਾਰ ਮੀਂਹ ਦੇ ਕਾਰਣ।" "ਮਹਾਰਾਜ ! ਉਸੇ ਪ੍ਰਕਾਰ, ਭਗਵਾਨ ਦੁਆਰਾ ਦੱਸਿਆ ਗਿਆ ਧਰਮ ਇੱਕ ਤਲਾਅ ਹੈ। ਵਿਨਯ, ਸ਼ੀਲ ਅਤੇ ਪੁੰਨ ਦੇ ਸਵੱਛ ਸੀਤਲ ਜਲ ਨਾਲ ਹਮੇਸ਼ਾਂ ਇਹ ਲਬਾਲਬ ਭਰਿਆ ਰਹਿੰਦਾ ਹੈ। ਇਹ ਦੁਨੀਆਂ ਦੇ ਕਿਨਾਰੇ ਤੱਕ ਉੱਚਾ ਰਹਿੰਦਾ ਹੈ। ਜੇਕਰ ਇਸ ਵਿੱਚ ਬੁੱਧ-ਪੁੱਤਰ ਹਮੇਸ਼ਾ ਵਿਨਯ-ਪਾਲਨ, ਸ਼ੀਲ ਰੱਖਿਆ, ਪੁੰਨ ਅਤੇ ਪਵਿਤਰਤਾ ਦੀ ਵਰਖਾ ਕਰਦੇ ਰਹਿਣ ਤਾਂ ਇਹ ਬਹੁਤ ਦਿਨਾਂ ਤੱਕ ਰਹੇਗਾ। ਫਿਰ, ਸੰਸਾਰ ਅਰਹਤਾਂ ਤੋਂ ਕਦੀ ਵੀ ਵਾਂਝਾਂ ਨਹੀਂ ਹੋਵੇਗਾ।" ਭਗਵਾਨ ਦੀ ਇਹੀ ਮਨਸ਼ਾ ਸੀ ਜਦੋਂ ਉਹਨਾਂ ਨੇ ਕਿਹਾ ਸੀ - "ਸੁਭਦ੍ਰ ! ਜੇ ਭਿੱਖੂ ਧਰਮ ਅਨੁਸਾਰ ਠੀਕ ਤਰਾਂ ਰਹਿਣ ਤਾਂ ਸੰਸਾਰ ਕਦੀ ਵੀ ਅਰਹਤਾਂ ਤੋਂ ਵਾਂਝਾ ਨਹੀਂ ਰਹੇਗਾ।"

ਅਗਨੀ ਉਪਮਾ:- "ਮਹਾਰਾਜ ! ਜੇਕਰ ਲੋਕ ਕਿਸੇ ਵੱਡੇ ਅਗਨੀ ਦੇ ਪੁੰਜ ਵਿੱਚ ਪਾਥੀਆਂ, ਸੁੱਕੀਆਂ ਲੱਕੜਾਂ ਅਤੇ ਸੁੱਕੇ ਪੱਤੇ ਆਦਿ ਪਾਉਂਦੇ ਰਹਿਣ, ਤਾਂ ਕੀ ਉਹ ਅਗਨੀ ਪੁੰਜ ਬੁਝ ਜਾਵੇਗਾ?" "ਨਹੀਂ ਭੰਤੇ !" ਉਹ ਤਾਂ ਹੋਰ ਵੀ ਭੜਕ ਕੇ ਅਤੇ ਲਾਟਾਂ ਮਾਰ ਕੇ ਬਲੇਗਾ।" "ਮਹਾਰਾਜ ! ਠੀਕ ਇਸ ਪ੍ਰਕਾਰ ਹੀ, ਵਿਨਯ ਅਤੇ ਸ਼ੀਲ ਦੇ ਪਾਲਨ ਨਾਲ ਦਸ ਹਜ਼ਾਰ ਲੋਕਾਂ ਤੋਂ ਵੀ ਉੱਪਰ ਤੱਕ ਭਗਵਾਨ ਦੇ ਦਿਬ ਧਰਮ ਦੀ ਜਵਾਲਾ ਉੱਠਦੀ ਹੈ। ਮਹਾਰਾਜ ! ਇਸ ਤੇ ਜੇਕਰ ਬੁੱਧ ਦੇ ਪੁੱਤਰ ਦ੍ਰਿੜ੍ਹ ਬਲ ਨਾਲ, ਧਿਆਨ ਵਿੱਚ ਪਕੇ ਹੋਣ, ਧਿਆਨ ਸੁੱਖ ਦਾ ਅਨੁਭਵ ਕਰਦੇ, ਤਿੰਨ ਤਰ੍ਹਾਂ ਦੀਆਂ ਸਿੱਖਿਆਵਾਂ[1] ਦਾ ਪਾਲਨ ਕਰਦੇ ਹੋਏ ਆਪਣੇ ਆਪ ਨੂੰ ਪੂਰਾ ਸੰਜਮੀ ਬਣਾਉਣਾ ਸਿੱਖਣ ਤਾਂ ਬੁੱਧ-ਸ਼ਾਸਨ ਲੰਮੇ ਸਮੇਂ ਤੱਕ ਬਣਿਆ ਰਹੇਗਾ। ਫੇਰ ਸੰਸਾਰ ਅਰਹਤਾਂ ਤੋਂ ਕਦੀ ਖਾਲੀ ਨਹੀਂ ਹੋਵੇਗਾ। ਮਹਾਰਾਜ ! ਭਗਵਾਨ ਦਾ ਇਹੀ ਮਤਲਬ ਸੀ...।"

ਦਰਪਣ (ਆਰਸੀ) ਉਪਮਾ : "ਮਹਾਰਾਜ ! ਕਿਸੇ ਚਿਕਨੇ, ਸਮਤਲ, ਚੰਗੀ ਤਰ੍ਹਾਂ ਸਾਫ ਕੀਤੇ ਅਤੇ ਚਮਕਾਏ ਹੋਏ ਨਿਰਮਲ ਦਰਪਨ ਨੂੰ ਕੋਈ ਚਿਕਨਾ ਅਤੇ ਸੂਖਮ ਗੇਰੂ ਦੇ ਚੂਰਨ ਨਾਲ ਕਿੰਨੀ ਵਾਰ ਵੀ ਮਲੇ ਤਾਂ ਕੀ ਉਹ ਦਰਪਣ ਦਾਗ ਅਤੇ ਧੂੜ ਨਾਲ ਭਰ ਕੇ ਮੈਲਾ ਹੋ ਜਾਵੇਗਾ।" "ਨਹੀਂ ਭੰਤੇ ! ਉਹ ਹੋਰ ਵੀ ਚਮਕ ਜਾਵੇਗਾ।" "ਮਹਾਰਾਜ ! ਇਸੇ ਪ੍ਰਕਾਰ, ਇੱਕ ਤਾਂ ਬੁੱਧ ਧਰਮ ਆਪ ਹੀ ਕਲੇਸ਼ਰੂਪੀ ਮੈਲ ਨੂੰ ਦੂਰ ਕਰਨ ਨਾਲ ਨਿਰਮਲ ਹੈ, ਜੇਕਰ ਬੁੱਧ ਪੁੱਤਰ ਉਸ ਨੂੰ ਆਪਣੇ ਵਿਨਯਸ਼ੀਲ ਆਦਿ ਗੁਣਾਂ ਨਾਲ ਹੋਰ ਵੀ ਸਾਫ਼ ਕਰਦੇ ਰਹਿਣ ਤਾਂ ਉਹ ਬਹੁਤ ਵਰ੍ਹਿਆਂ ਤੱਕ ਠਹਿਰ ਸਕੇਗਾ। ਸੰਸਾਰ ਅਰਹਤਾਂ ਤੋਂ ਕਦੀ ਵਾਂਝਾ ਨਹੀਂ ਹੋਵੇਗਾ। ਮਹਾਰਾਜ ! ਇਸੇ ਮਨਸ਼ਾ ਨਾਲ ਭਗਵਾਨ ਨੇ ਕਿਹਾ ਸੀ। ਮਹਾਰਾਜ ! ਭਗਵਾਨ ਦੇ ਧਰਮ ਦਾ ਮੂਲ ਅਭਿਆਸ ਵਿੱਚ ਹੀ ਹੈ। ਅਭਿਆਸ ਹੀ ਉਸ ਦਾ ਸਾਰ ਹੈ।"

"ਭੰਤੇ ! ਜੋ ਤੁਸੀਂ ਕਹਿੰਦੇ ਹੋ ਕਿ ਧਰਮ ਦਾ ਲੋਪ ਹੋ ਜਾਵੇ ਉਸ ਤੋਂ ਕੀ ਭਾਵ ਹੈ?" "ਮਹਾਰਾਜ ! ਕਿਸੇ ਧਰਮ ਦਾ ਲੋਪ ਤਿੰਨ ਤਰੀਕਿਆਂ ਨਾਲ ਹੁੰਦਾ ਹੈ।" "ਤਿੰਨ ਤਰੀਕਿਆਂ ਨਾਲ ਕਿਸ ਤਰ੍ਹਾਂ?" "(1) ਉਸ ਦੇ ਵਾਸਤਵਿਕ ਅਰਥਾਂ ਨੂੰ ਭੁੱਲ ਜਾਣ ਤੇ, (2) ਉਸ ਦੇ ਅਨੁਸਾਰ ਕਿਸੇ ਦੇ ਵੀ ਨਾ ਚੱਲਣ ਤੇ ਅਤੇ (3) ਉਸ ਦੇ ਸਾਰੇ ਚਿੰਨ੍ਹਾਂ (ਪਰੰਪਰਿਕ ਪੂਰਬਾਂ ਆਦਿ ਬਾਹਰੀ ਚਿੰਨ੍ਹਾਂ) ਦੇ ਲੁਪਤ ਹੋ ਜਾਣ ਤੇ। ਧਰਮ ਦੇ ਠੀਕ-ਠੀਕ ਅਰਥਾਂ ਨੂੰ ਭੁੱਲ ਜਾਣ ਨਾਲ ਉਸ ਦਾ ਪਾਲਨ ਕਰਨ ਵਾਲੇ ਨੂੰ ਵੀ ਇਸ ਦਾ ਗਿਆਨ ਨਹੀਂ ਹੁੰਦਾ। ਧਰਮ ਦੇ ਅਨੁਸਾਰ ਕਿਸੇ ਦੇ ਨਾ ਚੱਲਣ ਕਾਰਨ ਵੀ ਸਿਖਿਆ-ਪਦਾਂ ਦਾ ਲੋਪ ਹੋ ਕੇ ਕੇਵਲ ਉਸ ਦਾ ਨਿਸ਼ਾਨ ਹੀ ਰਹਿ ਜਾਂਦਾ ਹੈ। ਇਸ ਤਰ੍ਹਾਂ ਧਰਮ ਦੀ ਪਰੰਪਰਾ ਨਸ਼ਟ ਹੋ ਜਾਂਦੀ ਹੈ। ਇਹਨਾਂ ਤਿੰਨਾਂ ਤਰੀਕਿਆਂ ਨਾਲ ਧਰਮ ਦਾ ਲੋਪ ਹੁੰਦਾ ਹੈ।"

"ਭੰਤੇ ਨਾਗਸੇਨ ! ਤੁਸੀਂ ਬੜਾ ਚੰਗਾ ਸਮਝਾਇਆ। ਇਸ ਗੰਭੀਰ ਦੁਵਿਧਾ ਨੂੰ ਖੋਲ ਕੇ ਬਿਲਕੁਲ ਸਾਫ਼ ਸਾਫ਼ ਦਿਖਾ ਦਿੱਤਾ। ਗੱਠ ਨੂੰ ਕੱਟ ਦਿੱਤਾ। ਵਿਰੋਧੀ ਮਤਾਂ ਦਾ ਖੰਡਨ ਕਰ ਦਿੱਤਾ ਅਤੇ ਉਹਨਾਂ ਨੂੰ ਫਿੱਕਾ ਕਰ ਦਿੱਤਾ। ਤੁਸੀਂ ਗਣਅਚਾਰਿਆਂ ਵਿਚੋਂ ਸ੍ਰੇਸ਼ਠ ਹੋ।"

**8. ਅਕੁਸ਼ਲ ਨਵਿਰਤੀ ਸੰਬੰਧੀ ਪ੍ਰਸ਼ਨ**

57. "ਭੰਤੇ ਨਾਗਸੇਨ ! ਕੀ ਭਗਵਾਨ ਨੇ ਬੁੱਧ ਹੋ ਕੇ ਆਪਣੇ ਸਾਰੇ ਪਾਪਾਂ ਨੂੰ ਜਲਾ ਦਿੱਤਾ ਸੀ ਜਾਂ ਕੁਝ ਉਹਨਾਂ ਵਿਚੋਂ ਬਚੇ ਰਹੇ ਸਨ?" "ਮਹਾਰਾਜ ! ਸਾਰੇ ਪਾਪਾਂ ਨੂੰ ਸਾੜ ਕੇ ਹੀ ਭਗਵਾਨ ਬੁੱਧ ਹੋਏ ਸਨ। ਉਹਨਾਂ ਵਿੱਚ ਕੋਈ ਵੀ ਪਾਪ ਬਚਿਆ ਨਹੀਂ ਰਿਹਾ ਸੀ।"

"ਭੰਤੇ ! ਉਹਨਾਂ ਨੂੰ ਕੀ ਕਦੇ ਕੋਈ ਸਰੀਰਕ ਕਸ਼ਟ ਵੀ ਹੋਇਆ ਸੀ?" "ਹਾਂ ਮਹਾਰਾਜ ! ਰਾਜਗ੍ਰਿਹਿ ਵਿੱਚ ਭਗਵਾਨ ਦੇ ਪੈਰ ਵਿੱਚ ਇੱਕ ਪੱਥਰ ਦਾ ਟੁਕੜਾ ਚੁਭ ਗਿਆ ਸੀ। ਇੱਕ ਵਾਰ ਉਹਨਾਂ ਨੂੰ ਮਰੋੜ ਪੈ ਗਿਆ ਸੀ। ਪੇਟ ਵਿੱਚ ਗੜਬੜੀ ਕਾਰਨ ਇੱਕ ਵਾਰੀ ਜੀਵਕ ਵੈਦ ਨੇ ਉਹਨਾਂ ਨੂੰ ਜੁਲਾਬ ਵੀ ਦਿੱਤਾ ਸੀ। ਇੱਕ ਵਾਰੀ ਵਾਯੂ ਦੇ ਵਿਗੜ ਜਾਣ ਕਾਰਨ ਸਥੱਵਿਰ ਆਨੰਦ ਨੇ ਉਹਨਾਂ ਨੂੰ ਗਰਮ ਪਾਣੀ ਵੀ ਲਿਆ ਕੇ ਦਿੱਤਾ ਸੀ।"

(ੳ) "ਭੰਤੇ ! ਜੇਕਰ ਭਗਵਾਨ ਨੇ ਆਪਣੇ ਸਾਰੇ ਪਾਪਾਂ ਨੂੰ ਸਾੜ ਦਿੱਤਾ ਸੀ ਤਾਂ ਇਹ ਗਲ ਝੂਠ ਠਹਿਰਦੀ ਹੈ ਕਿ ਉਹਨਾਂ ਨੂੰ ਸਰੀਰਕ ਕਸ਼ਟ ਵੀ ਸਹਿਣੇ ਪਏ ਸਨ। (ਅ) ਅਤੇ ਜੇਕਰ ਉਹਨਾਂ ਨੂੰ ਵਾਸਤਵ ਵਿੱਚ ਸਰੀਰਕ ਕਸ਼ਟ ਸਹਿਣੇ ਪਏ ਸਨ ਤਾਂ ਇਹ ਗਲ ਝੂਠ ਠਹਿਰਦੀ ਹੈ ਕਿ ਉਹਨਾਂ ਨੇ ਆਪਣੇ ਸਾਰੇ ਪਾਪਾਂ ਨੂੰ ਸਾੜ ਦਿੱਤਾ ਸੀ। ਭੰਤੇ ! ਬਿਨਾਂ ਕਰਮਾਂ ਸੁੱਖ ਜਾਂ ਦੁੱਖ ਨਹੀਂ ਹੋ ਸਕਦਾ। ਕਰਮਾਂ ਦੇ ਕਾਰਨ ਹੀ ਦੁੱਖ ਜਾਂ ਸੁੱਖ ਹੋ ਸਕਦੇ ਹਨ। ਇਹ ਵੀ ਇੱਕ ਦੁਬਿਧਾ ਤੁਹਾਡੇ ਸਾਹਮਣੇ ਰੱਖੀ ਗਈ ਹੈ। ਇਸ ਨੂੰ ਖੋਲ ਕੇ ਸਮਝਾਉ।"

58. "ਨਹੀਂ ਮਹਾਰਾਜ ! ਸਾਰੀਆਂ ਪੀੜਾਂ ਦਾ ਮੂਲ ਕਰਮ ਹੀ ਨਹੀਂ ਹੈ । ਪੀੜਾਂ ਵੇਦਨਾਵਾਂ ਹੋਣ ਦੇ ਅੱਠ ਕਾਰਨ ਹਨ ਜਿਸ ਨਾਲ ਸੰਸਾਰ ਦੇ ਸਾਰੇ ਜੀਵ ਸੁੱਖ-ਦੁੱਖ ਭੋਗਦੇ ਹਨ ।" "ਉਹ ਅੱਠ ਕਿਹੜੇ ਹਨ?" "(1) ਵਾਯੂ ਦਾ ਵਿਗੜ ਜਾਣਾ, (2) ਪਿੱਤ ਦਾ ਪ੍ਰਕੋਪ, (3) ਕੱਫ ਦਾ ਵਧ ਜਾਣਾ, (4) ਸਨਿਪਾਤ ਤ੍ਰਿਦੋਸ਼ਜ਼ (ਤਿੰਨਾ ਦਾ ਇਕੱਠੇ ਹੋਣਾ) ਦੋਸ਼ ਹੋ ਜਾਣਾ, (5) ਮੌਸਮ ਦਾ ਬਦਲਣਾ, (6) ਖਾਣ-ਪੀਣ ਵਿੱਚ ਗੜਬੜੀ ਹੋਣਾ, (7) ਬਾਹਰੀ ਪ੍ਰਕ੍ਰਿਤੀ ਦੇ ਦੂਜੇ ਪ੍ਰਭਾਵ ਅਤੇ (8) ਆਪਣੇ ਕਰਮਾਂ ਦਾ ਫਲ ਹੋਣਾ - ਇਹਨਾਂ ਅੱਠ ਕਾਰਨਾਂ ਕਰਕੇ ਪ੍ਰਾਣੀ ਅਨੇਕਾਂ ਪ੍ਰਕਾਰ ਦੇ ਸੁੱਖ-ਦੁੱਖ ਭੋਗਦੇ ਹਨ। ਮਹਾਰਾਜ ! ਇਨ੍ਹਾਂ ਅੱਠ ਕਾਰਨਾਂ ਕਰਕੇ। ਮਹਾਰਾਜ ! ਜੋ ਅਜਿਹਾ ਮੰਨਦੇ ਹਨ ਕਿ ਕਰਮ ਦੇ ਹੀ ਕਾਰਨ ਲੋਕ ਸੁੱਖ-ਦੁੱਖ ਭੋਗਦੇ ਹਨ, ਇਸ ਤੋਂ ਇਲਾਵਾ ਕੋਈ ਦੂਜਾ ਕਾਰਨ ਨਹੀਂ ਹੈ, ਉਹਨਾਂ ਦਾ ਮੰਨਣਾ ਗਲਤ ਹੈ ।" "ਭੰਤੇ ਨਾਗਸੇਨ ! ਤਾਂ ਵੀ ਦੂਜੇ ਸੱਤ ਕਾਰਨਾਂ ਦਾ ਮੂਲ ਕਰਮ ਹੀ ਹੈ, ਕਿਉਂਕਿ ਉਹ ਸਾਰੇ ਕਰਮ ਦੇ ਹੀ ਕਾਰਨ ਉਤਪੰਨ ਹੁੰਦੇ ਹਨ ।"

"ਮਹਾਰਾਜ ! ਜੇਕਰ ਦੁੱਖ ਕਰਮ ਦੇ ਹੀ ਕਾਰਨ ਪੈਦਾ ਹੁੰਦੇ ਹਨ ਤਾਂ ਉਹਨਾਂ ਨੂੰ ਵੱਖ-ਵੱਖ ਪ੍ਰਕਾਰਾਂ ਵਿੱਚ ਵੰਡਿਆ ਜਾ ਸਕਦਾ ਹੈ । ਮਹਾਰਾਜ ! ਵਾਯੂ ਵਿਗੜ ਜਾਣ ਦੇ ਦਸ ਕਾਰਨ ਹੁੰਦੇ ਹਨ - (1) ਸਰਦੀ, (2) ਗਰਮੀ, (3) ਭੁੱਖ, (4) ਪਿਆਸ, (5) ਅਤਿ ਭੋਜਨ, (6) ਜਿਆਦਾ ਖੜ੍ਹੇ ਰਹਿਣਾ, (7) ਜਿਆਦਾ ਮਿਹਨਤ ਕਰਨਾ (8) ਬਹੁਤ ਤੇਜ਼ ਚਲਣਾ (9) ਬਾਹਰੀ ਪ੍ਰਕ੍ਰਿਤੀ ਦੇ ਪ੍ਰਭਾਵ ਅਤੇ (10) ਆਪਣੇ ਕਰਮ ਫਲ । ਇਹਨਾਂ ਦਸ ਕਾਰਣਾਂ ਵਿਚੋਂ ਪਹਿਲੇ ਨੌਂ ਪੂਰਬ ਜਾਂ ਦੂਜੇ ਜਨਮ ਵਿੱਚ ਕੰਮ ਨਹੀਂ ਕਰਦੇ, ਪਰੰਤੂ ਇਸੇ ਜਨਮ ਵਿੱਚ ਕੰਮ ਕਰਦੇ ਹਨ। ਇਸ ਲਈ ਇਹ ਨਹੀਂ ਕਿਹਾ ਜਾ ਸਕਦਾ ਕਿ ਸਾਰੇ ਸੁੱਖ-ਦੁੱਖ ਕਰਮ ਦੇ ਹੀ ਕਾਰਨ ਹੁੰਦੇ ਹਨ। ਮਹਾਰਾਜ ! ਪਿਤ ਦੇ ਕੁਪਿਤ ਹੋਣ ਦੇ ਤਿੰਨ ਕਾਰਨ ਹਨ- (1) ਸਰਦੀ, (2) ਗਰਮੀ ਅਤੇ (3) ਬੇਵਕਤ ਭੋਜਨ ਕਰਨਾ। ਮਹਾਰਾਜ ! ਕਫ ਵੱਧਣ ਦੇ ਤਿੰਨ ਕਾਰਨ ਹਨ (1) ਸਰਦੀ, (2) ਗਰਮੀ ਅਤੇ (3) ਖਾਣ ਪੀਣ ਵਿੱਚ ਬੇਤਰਤੀਬੀ। ਇੰਨਾਂ ਤਿੰਨਾਂ ਦੋਸ਼ਾਂ ਵਿੱਚੋਂ ਕਿਸੇ ਦੇ ਵੀ ਵਿਗੜਨ ਤੇ ਖਾਸ-ਖਾਸ ਕਸ਼ਟ ਹੁੰਦੇ ਹਨ। ਇਹ ਵੱਖ-ਵੱਖ ਪ੍ਰਕਾਰ ਦੇ ਕਸ਼ਟ ਆਪਣੇ ਕਾਰਣਾਂ ਕਰਕੇ ਹੀ ਪੈਦਾ ਹੁੰਦੇ ਹਨ। ਮਹਾਰਾਜ ! ਇਸ ਤਰ੍ਹਾਂ, ਕਰਮ ਦੇ ਫਲ ਨਾਲ ਹੋਣ ਵਾਲੇ ਕਸ਼ਟ ਥੋੜ੍ਹੇ ਹੀ ਹਨ, ਜ਼ਿਆਦਾਤਰ ਤਾਂ ਹੋਰ-ਹੋਰ ਕਾਰਣਾਂ ਕਰਕੇ ਹੁੰਦੇ ਹਨ। ਮੂਰਖ ਲੋਕ ਸਾਰਿਆਂ ਨੂੰ ਕਰਮ ਦੇ ਫਲ ਦੁਆਰਾ ਹੀ ਹੋਣ ਵਾਲਾ ਸਮਝਦੇ ਹਨ। ਬੁੱਧ ਨੂੰ ਛੱਡ ਕੇ ਕੋਈ ਹੋਰ ਇਹ ਨਹੀਂ ਦਸ ਸਕਦਾ ਕਿ ਕਿਸ ਕਰਮ ਦਾ ਫਲ ਕਿੱਥੇ ਤੱਕ ਹੈ ।"

"ਮਹਾਰਾਜ ! ਭਗਵਾਨ ਦਾ ਪੈਰ ਜੋ ਇੱਕ ਪੱਥਰ ਦੇ ਟੁਕੜੇ ਨਾਲ ਕਟ ਗਿਆ ਸੀ, ਉਸ ਦਾ ਕਸ਼ਟ ਨਾ ਵਾਯੂ ਵਿਗੜਨ ਨਾਲ, ਨਾ ਪਿੱਤ ਜਾਂ ਕਫ਼ ਦੇ ਪ੍ਰਕੋਪ ਨਾਲ.....ਪਰੰਤੂ ਸੰਜੋਗ ਵਸ ਕਿਸੇ ਘਟਨਾ ਦੇ ਘਟ ਜਾਣ ਕਾਰਨ ਹੋਇਆ ਸੀ। ਮਹਾਰਾਜ ! ਕਈ ਸੈਂਕੜੇ ਅਤੇ ਹਜ਼ਾਰਾਂ ਸਾਲਾਂ ਤੋਂ ਭਗਵਾਨ ਦੇ ਪ੍ਰਤਿ ਦੇਵਦੱਤ ਦਾ ਵੈਰ ਚਲਿਆ ਆ ਰਿਹਾ ਸੀ। ਉਸ ਵੈਰ ਦੇ ਕਾਰਨ ਉਸ ਨੇ ਪਹਾੜ ਦੀ ਢਲਾਨ ਤੋਂ ਇੱਕ ਵੱਡਾ ਪੱਥਰ ਭਗਵਾਨ ਉੱਤੇ ਰੋੜ੍ਹ ਦਿੱਤਾ ਸੀ। ਪਰੰਤੂ ਰਾਹ ਵਿੱਚ ਹੀ ਦੋ ਹੋਰ ਪੱਥਰਾਂ ਦੇ ਪੈ ਜਾਣ ਕਾਰਨ ਉਹ ਉਹਨਾਂ ਨਾਲ ਟਕਰਾ ਕੇ ਭਗਵਾਨ ਤੱਕ ਪਹੁੰਚਣ ਤੋਂ ਪਹਿਲਾਂ ਹੀ ਰੁੱਕ ਗਿਆ। ਉਹਨਾਂ ਦੇ ਟਕਰਾਉਣ ਨਾਲ ਪੱਥਰ ਦਾ ਇੱਕ ਟੁਕੜਾ ਛਿਟਕਿਆ ਅਤੇ ਭਗਵਾਨ ਦੇ ਪੈਰ ਵਿੱਚ ਜਾ ਲਗਿਆ। ਜਿਸ ਨਾਲ ਖੂਨ ਵਹਿਣ ਲੱਗਿਆ। ਮਹਾਰਾਜ ! ਭਗਵਾਨ ਦਾ ਇਹ ਕਸ਼ਟ ਜਾਂ ਤਾਂ ਆਪਣੇ ਕਰਮ ਫਲ ਦੇ ਕਾਰਨ ਜਾਂ ਕਿਸੇ ਦੇ ਕਰਨ ਨਾਲ ਹੀ ਹੋਇਆ ਹੋਵੇਗਾ। ਤੀਜੀ ਗਲ ਨਹੀਂ ਹੋ ਸਕਦੀ। ਜਿਵੇਂ ਜਾਂ ਤਾਂ ਜਮੀਨ ਦੇ ਚੰਗਾ ਨਾ ਹੋਣ ਜਾਂ ਬੀਜ ਵਿੱਚ ਕੋਈ ਦੋਸ਼ ਹੋਣ ਤੇ ਪੌਦਾ ਨਹੀਂ ਉੱਗਦਾ ਜਾਂ ਜਿਵੇਂ ਪੇਟ ਵਿੱਚ ਕੁਝ ਗੜਬੜ ਹੋਣ ਜਾਂ ਭੋਜਨ ਖਰਾਬ ਹੋਣ ਕਰਕੇ ਹਜ਼ਮ ਕਰਨ ਵਿੱਚ ਰੁਕਾਵਟ ਆਉਂਦੀ ਹੈ। ਮਹਾਰਾਜ ! ਉਸੇ ਪ੍ਰਕਾਰ ਭਗਵਾਨ ਦਾ ਇਹ ਕਸ਼ਟ ਜਾਂ ਤਾਂ ਆਪਣੇ ਕਰਮ ਫਲ ਦੇ ਕਾਰਨ ਜਾਂ ਕਿਸੇ ਦੇ ਕਰਨ ਨਾਲ ਹੀ ਹੋਇਆ ਹੋਵੇਗਾ, ਤੀਜੀ ਗਲ ਨਹੀਂ ਹੋ ਸਕਦੀ।"

59. "ਵੈਸੇ ਮਹਾਰਾਜ ! ਕਰਮ ਫਲ ਜਾਂ ਖਾਣ-ਪੀਣ ਵਿੱਚ ਗੜਬੜ ਹੋਣ ਕਾਰਨ ਭਗਵਾਨ ਨੂੰ ਕਦੇ ਕਸ਼ਟ ਨਹੀਂ ਹੋਇਆ ਸੀ, ਹਾਂ, ਬਾਕੀ ਛੇ ਕਾਰਨਾਂ ਤੋਂ ਉਹਨਾਂ ਨੂੰ ਕਦੇ-ਕਦੇ ਕਸ਼ਟ ਹੋ ਜਾਇਆ ਕਰਦਾ ਸੀ। ਪਰੰਤੂ ਉਹਨਾਂ ਕਸ਼ਟਾਂ ਵਿੱਚ ਇੰਨਾ ਬਲ ਨਹੀਂ ਸੀ ਕਿ ਭਗਵਾਨ ਦੇ ਪ੍ਰਾਣਾਂ ਨੂੰ ਵੀ ਹਰ ਲੈਣ। ਮਹਾਰਾਜ ! ਚਾਰ ਮਹਾਭੂਤਾਂ ਤੋਂ ਬਣੇ ਇਸ ਸਰੀਰ ਵਿੱਚ ਸੁੱਖ ਅਤੇ ਦੁੱਖ ਤਾਂ ਆਉਂਦੇ ਹੀ ਰਹਿੰਦੇ ਹਨ ।"

"ਮਹਾਰਾਜ ! ਅਕਾਸ਼ ਵਿੱਚ ਪੱਥਰ ਸੁਟਣ ਨਾਲ ਉਹ ਜ਼ਮੀਨ ਤੇ ਆ ਡਿਗਦਾ ਹੈ। ਤਾਂ ਕੀ ਉਹ ਧਰਤੀ ਦੇ ਪ੍ਰਤਿ ਪਹਿਲੇ ਕੀਤੇ ਹੋਏ ਕਰਮ ਦੇ ਫਲ ਨਾਲ ਹੀ ਉਸ ਤੇ ਇਸ ਤਰ੍ਹਾਂ ਵੇਗ ਨਾਲ ਗਿਰ ਪੈਂਦਾ ਹੈ?" "ਨਹੀਂ ਭੰਤੇ ! ਉਸ ਦੇ ਚੰਗੇ ਜਾਂ ਮਾੜੇ ਕਰਮ ਕੀ ਹੋਣਗੇ, ਜਿਸ ਨਾਲ ਉਹ ਸੁੱਖ ਜਾਂ ਦੁੱਖ ਭੋਗੇਗਾ। ਉਹ ਧਰਤੀ ਦੇ ਕਰਮ ਫਲ ਨਾਲ ਨਹੀਂ, ਪਰੰਤੂ ਕਿਸੇ ਦੁਆਰਾ ਉੱਪਰ ਸੁੱਟੇ ਜਾਣ ਨਾਲ ਹੀ ਉਸ ਤਰ੍ਹਾਂ ਆ ਗਿਰਦਾ ਹੈ।" "ਮਹਾਰਾਜ ! ਇਸੇ ਪ੍ਰਕਾਰ ਭਗਵਾਨ ਨੂੰ ਧਰਤੀ ਸਮਝਣਾ ਚਾਹੀਦਾ ਹੈ। ਜਿਵੇਂ ਧਰਤੀ ਤੇ ਬਿਨਾਂ ਕਿਸੇ ਕਰਮ ਫਲ ਦੇ ਕਾਰਨ ਹੀ ਪੱਥਰ ਆ ਕੇ ਡਿਗਦਾ ਹੈ, ਮਹਾਰਾਜ ! ਉਸੇ ਪ੍ਰਕਾਰ ਹੀ ਭਗਵਾਨ ਦੇ ਕਿਸੇ ਕਰਮ ਫਲ ਦੇ ਬਿਨਾਂ ਹੀ ਉਹਨਾਂ ਦੇ ਪੈਰ ਤੇ ਉਹ ਪੱਥਰ ਆ ਪਿਆ ਸੀ ।"

"ਮਹਾਰਾਜ ! ਲੋਕ ਧਰਤੀ ਨੂੰ ਖੋਦਦੇ ਅਤੇ ਗੁਡਾਈ ਕਰਦੇ ਹਨ। ਤਾਂ ਕੀ ਉਹ ਧਰਤੀ ਆਪਣੇ ਪੂਰਬ ਕਰਮਾਂ ਦੇ ਫਲ ਦੁਆਰਾ ਇਸ ਪ੍ਰਕਾਰ ਗੁੱਡੀ ਅਤੇ ਪੱਟੀ ਜਾਂਦੀ ਹੈ?" "ਨਹੀਂ ਭੰਤੇ !" "ਮਹਾਰਾਜ ! ਇਸੇ ਪ੍ਰਕਾਰ, ਭਗਵਾਨ ਦੇ ਪੈਰ ਤੇ ਉਸ ਪੱਥਰ ਦੇ ਡਿਗਣ ਨੂੰ ਵੀ ਸਮਝਣਾ ਚਾਹੀਦਾ ਹੈ। ਭਗਵਾਨ ਨੂੰ ਜੋ ਮਰੋੜ ਲੱਗਿਆ ਸੀ ਉਹ ਵੀ ਉਹਨਾਂ ਦੇ ਕਰਮ ਫਲ ਦੇ ਕਾਰਨ ਨਹੀਂ, ਪਰੰਤੂ ਰੋਗ ਹੋ ਜਾਣ ਕਾਰਣ। ਭਗਵਾਨ ਨੂੰ ਹੋਰ ਵੀ ਜੋ ਦੂਜੇ ਕਸ਼ਟ ਹੋ ਗਏ ਸਨ ਉਹ ਸਾਰੇ ਉਹਨਾਂ ਦੇ ਕਰਮ ਫਲ ਕਾਰਨ ਨਹੀਂ ਪਰੰਤੂ ਬਾਕੀ ਛੇ ਕਾਰਨਾਂ ਵਿਚੋਂ ਕਿਸੇ ਇੱਕ ਨਾਲ ਹੀ ਹੋਏ ਸਨ ।"

60. "ਮਹਾਰਾਜ ! ਸੰਯੁਕਤ ਨਿਕਾਯ ਦੇ ਮੋਲੀਯਸੀਵਕ ਨਾਮਕ ਸੂਤਰ ਵਿੱਚ ਦੇਵਾਂ ਦੇ ਦੇਵ ਭਗਵਾਨ ਨੇ ਆਪ ਕਿਹਾ ਹੈ-

'ਸੀਵਕ ! ਸੰਸਾਰ ਵਿੱਚ ਕੁਝ ਕਸ਼ਟ ਤਾਂ ਪਿਤ ਦੇ ਖਰਾਬ ਹੋ ਜਾਣ ਕਾਰਨ ਹੁੰਦੇ ਹਨ। ਖੁਦ ਵੀ ਇਸ ਨੂੰ ਜਾਣਿਆ ਜਾ ਸਕਦਾ ਹੈ (ਕਿ ਕੁਝ ਕਸ਼ਟ ਪਿਤ ਦੇ ਖਰਾਬ ਹੋ ਜਾਣ ਨਾਲ ਹੁੰਦੇ ਹਨ) ਅਤੇ ਸਾਰੇ ਲੋਕ ਇਸ ਨੂੰ ਮੰਨਦੇ ਵੀ ਹਨ। ਸੀਵਕ ! ਜੋ ਸ਼੍ਰਮਣ ਅਤੇ ਬ੍ਰਾਹਮਣ ਅਜਿਹਾ ਮੰਨਦੇ ਅਤੇ ਕਹਿੰਦੇ ਹਨ ਕਿ ਸਾਰੇ ਸੁੱਖ ਦੁੱਖ ਅਤੇ ਅਨੁਭਵ ਆਪਣੇ ਕਰਮਫਲ ਦੇ ਹੀ ਕਾਰਨ ਹੁੰਦੇ ਹਨ ਉਹ ਆਪਣੇ ਗਿਆਨ ਅਤੇ ਲੋਕਾਂ ਦੁਆਰਾ ਮੰਨੀ ਹੋਈ ਗੱਲ-ਦੋਹਾਂ ਨੂੰ ਲੰਘ ਜਾਂਦੇ ਹਨ। ਇਸ ਲਈ ਮੈਂ ਕਹਿੰਦਾ ਹਾਂ ਕਿ ਉਹਨਾਂ ਦਾ ਅਜਿਹਾ ਮੰਨਣਾ ਗਲਤ ਹੈ। ਕਫ਼, ਵਾਯੂ, ਸਨਿਪਾਤ.......ਨਾਲ ਹੋਣ ਵਾਲੇ ਕਸ਼ਟਾਂ ਦੇ ਵਿਸ਼ੇ ਵਿੱਚ ਵੀ ਇਸੇ ਪ੍ਰਕਾਰ ਸਮਝ ਲੈਣਾ ਚਾਹੀਦਾ ਹੈ। ਖੁਦ ਵੀ ਉਹਨਾਂ ਨੂੰ ਜਾਣ ਸਕਦੇ ਹੋ ਅਤੇ ਸੰਸਾਰ ਵਿੱਚ ਸਾਰੇ ਲੋਕ ਅਜਿਹਾ ਮੰਨਦੇ ਵੀ ਹਨ। ਸੀਵਕ ! ਜੋ ਸ਼੍ਰਮਣ ਅਤੇ ਬ੍ਰਾਹਮਣ ਅਜਿਹਾ

ਮੰਨਦੇ ਹਨ ਅਤੇ ਕਹਿੰਦੇ ਹਨ ਕਿ ਸਾਰੇ ਅਨੁਭਵ - ਸੁੱਖ, ਦੁੱਖ ਜਾਂ ਨਾ ਸੁੱਖ - ਨਾ ਦੁੱਖ - ਆਪਣੇ ਕਰਮ ਫਲ ਦੇ ਹੀ ਕਾਰਨ ਹੁੰਦੇ ਹਨ, ਉਹ ਆਪਣੇ ਗਿਆਨ ਅਤੇ ਲੋਕਾਂ ਦੁਆਰਾ ਮੰਨੀ ਹੋਈ ਗਲ ਦੋਹਾਂ ਨੂੰ ਨਜ਼ਰੰਦਾਜ਼ ਕਰ ਦੇਂਦੇ ਹਨ। ਇਸ ਲਈ ਮੈਂ ਕਹਿੰਦਾ ਹਾਂ ਕਿ ਉਹਨਾਂ ਦਾ ਅਜਿਹਾ ਮੰਨਣਾ ਗਲਤ ਹੈ।"

"ਮਹਾਰਾਜ ! ਇਸ ਨਾਲ ਸਾਰ ਅੰਸ਼ ਇਹ ਨਿਕਲਦਾ ਹੈ ਕਿ ਸਾਰੇ ਕਸ਼ਟ ਕਰਮਫਲ ਦੇ ਕਾਰਨ ਨਹੀਂ ਭੋਗਣੇ ਪੈਂਦੇ। ਤੁਹਾਨੂੰ ਪੂਰੇ ਵਿਸ਼ਵਾਸ਼ ਨਾਲ ਇਹ ਮੰਨ ਲੈਣਾ ਚਾਹੀਦਾ ਹੈ ਕਿ ਭਗਵਾਨ ਨੇ ਬੁੱਧ ਹੋਣ ਤੋਂ ਪਹਿਲਾਂ ਆਪਣੇ ਸਾਰੇ ਪਾਪਾਂ ਨੂੰ ਸਾੜ ਦਿੱਤਾ ਸੀ।"

"ਬਹੁਤ ਚੰਗਾ ਭੰਤੇ ! ਠੀਕ ਹੈ। ਮੈਂ ਇਸ ਨੂੰ ਮੰਨ ਲੈਂਦਾ ਹਾਂ।"

**9. ਹੋਰ ਸਾਧਨਾਵਾਂ ਕਰਨ ਸੰਬੰਧੀ ਪ੍ਰਸ਼ਨ**

*61.* "ਭੰਤੇ ਨਾਗਸੇਨ ! ਤੁਸੀਂ ਲੋਕ ਕਿਹਾ ਕਰਦੇ ਹੋ ਕਿ ਭਗਵਾਨ ਨੇ ਜੋ ਕੁਝ ਕਰਨਾ ਸੀ, ਉਹ ਸਭ ਬੋਧੀ ਰੁੱਖ ਦੇ ਹੇਠਾਂ ਹੀ ਸਮਾਪਤ ਹੋ ਗਿਆ ਸੀ। ਉਹਨਾਂ ਦੇ ਹੋਰ ਕੁਝ ਕਰਨ ਨੂੰ ਬਾਕੀ ਨਹੀਂ ਰਿਹਾ ਸੀ; ਆਪਣੇ ਕੀਤੇ ਹੋਏ ਵਿੱਚ ਕੁਝ ਹੋਰ ਜੋੜਨ ਵਾਸਤੇ ਵੀ ਨਹੀਂ ਰਹਿ ਗਿਆ ਸੀ। ਨਾਲ ਹੀ ਅਜਿਹਾ ਵੀ ਸੁਣਨ ਵਿੱਚ ਆਉਂਦਾ ਹੈ ਕਿ ਤਿੰਨ ਮਹੀਨਿਆਂ ਵਾਸਤੇ ਉਹਨਾਂ ਨੇ ਸਮਾਧੀ ਲਗਾ ਲਈ ਸੀ। (ੳ) ਭੰਤੇ ਨਾਗਸੇਨ। ਜੇਕਰ ਭਗਵਾਨ ਨੇ ਬੋਧੀ ਰੁੱਖ ਦੇ ਹੇਠਾਂ ਹੀ ਆਪਣੇ ਸਾਰੇ ਫਰਜ਼ ਮੁਕਾ ਦਿੱਤੇ ਤਾਂ ਇਹ ਗਲ ਝੂਠੀ ਹੈ ਕਿ ਤਿੰਨ ਮਹੀਨਿਆਂ ਤੱਕ ਉਹਨਾਂ ਨੇ ਸਮਾਧੀ ਲਗਾਈ ਸੀ। (ਅ) ਅਤੇ ਜੇਕਰ ਭਗਵਾਨ ਨੇ ਵਾਸਤਵ ਵਿੱਚ ਹੀ ਤਿੰਨ ਮਹੀਨਿਆਂ ਤੱਕ ਸਮਾਧੀ ਲਗਾਈ ਸੀ ਤਾਂ ਇਹ ਗਲ ਝੂਠੀ ਹੈ ਕਿ ਬੋਧੀ-ਰੁੱਖ ਦੇ ਹੇਠਾਂ ਹੀ ਉਹਨਾਂ ਨੇ ਆਪਣੇ ਸਾਰੇ ਫਰਜ਼ ਪੂਰੇ ਕਰ ਲਏ ਸਨ। ਜੇਕਰ ਆਪਣਾ ਸਭ ਕੁਝ ਪੂਰਨ ਹੀ ਕਰ ਦਿੱਤਾ ਸੀ ਤਾਂ ਸਮਾਧੀ ਲਗਾਉਣ ਦੀ ਕੀ ਜ਼ਰੂਰਤ ਸੀ। ਭੰਤੇ ! ਜਿਸ ਨੂੰ ਰੋਗ ਹੈ ਉਸੇ ਨੂੰ ਹੀ ਦਵਾ ਦੀ ਜ਼ਰੂਰਤ ਹੁੰਦੀ ਹੈ, ਜੋ ਨਿਰੋਗ ਹੈ ਉਸ ਨੂੰ ਦਵਾਈ ਨਾਲ ਕੀ ਮਤਲਬ। ਭੁੱਖੇ ਨੂੰ ਹੀ ਭੋਜਨ ਦੀ ਜ਼ਰੂਰਤ ਹੁੰਦੀ ਹੈ ਜਿਸ ਦਾ ਪੇਟ ਭਰਿਆ ਹੈ ਉਹ ਭੋਜਨ ਲੈ ਕੇ ਕੀ ਕਰੇਗਾ। ਭੰਤੇ ! ਇਸੇ ਪ੍ਰਕਾਰ, ਜਿਸ ਨੇ ਆਪਣਾ ਸਭ ਕੁਝ ਪੂਰਨ ਕਰ ਲਿਆ ਕੀ ਉਸ ਨੂੰ ਸਮਾਧੀ ਲਗਾਉਣ ਦੀ ਜ਼ਰੂਰਤ ਪਵੇਗੀ? ਜਿਸ ਦੇ ਕੁਝ ਕਰਮ ਬਾਕੀ ਰਹਿ ਗਏ ਹਨ ਉਸੇ ਨੂੰ ਹੀ ਸਮਾਧੀ ਲਗਾਉਣ ਦੀ ਜ਼ਰੂਰਤ ਪਵੇਗੀ। ਇਹ ਦੁਬਿਧਾ ਵੀ ਤੁਹਾਡੇ ਸਾਹਮਣੇ ਰੱਖੀ ਗਈ ਹੈ। ਇਸ ਦਾ ਤੁਸੀਂ ਉਚਿਤ ਉੱਤਰ ਦਿਉ।"

"ਮਹਾਰਾਜ ! ਇਹ ਦੋਵੇਂ ਗੱਲਾਂ ਠੀਕ ਹਨ :- ਕਿ ਬੋਧੀ ਰੁੱਖ ਹੇਠਾਂ ਭਗਵਾਨ ਨੇ ਆਪਣੇ ਸਾਰੇ ਫਰਜ਼ ਪੂਰਨ ਕਰ ਲਏ ਸਨ ਅਤੇ ਇਹ ਵੀ ਕਿ ਤਿੰਨ ਮਹੀਨਿਆਂ ਤੱਕ ਉਨ੍ਹਾਂ ਨੇ ਸਮਾਧੀ ਲਗਾਈ ਸੀ। ਮਹਾਰਾਜ ! ਸਮਾਧੀ ਵਿੱਚ ਬੜੇ ਗੁਣ ਹਨ। ਸਾਰੇ ਤਥਾਗਤਾਂ ਨੇ ਸਮਾਧੀ ਦੁਆਰਾ ਹੀ ਬੁੱਧਤਵ ਦੀ ਪ੍ਰਾਪਤੀ ਕੀਤੀ ਹੈ। ਉਹ ਬੁੱਧਤਵ ਪ੍ਰਾਪਤੀ ਕਰਨ ਉਪਰੰਤ ਵੀ ਉਸ ਦੇ ਚੰਗੇ ਗੁਣਾਂ ਨੂੰ ਯਾਦ ਕਰਦੇ ਹੋਏ ਉਸ ਦਾ ਪ੍ਰਯੋਗ ਕਰਦੇ ਰਹਿੰਦੇ ਹਨ।"

"ਮਹਾਰਾਜ ! ਕੋਈ ਆਦਮੀ ਰਾਜਾ ਦੀ ਸੇਵਾ ਕਰੇ। ਉਸ ਤੋਂ ਪ੍ਰਸੰਨ ਹੋ ਕੇ ਰਾਜਾ ਉਸ ਨੂੰ ਕੋਈ ਵੱਡਾ ਇਨਾਮ ਦੇਵੇ। ਉਸ ਇਨਾਮ ਨੂੰ ਯਾਦ ਕਰਕੇ ਉਹ ਆਦਮੀ ਰਾਜਾ ਦੀ ਸੇਵਾ ਹੋਰ ਵੀ ਜਿਆਦਾ ਕਰੇ। ਜਾਂ, ਕੋਈ ਰੋਗੀ ਵਿਅਕਤੀ ਵੈਦ ਕੋਲ ਜਾਵੇ ਅਤੇ ਆਪਣਾ ਚੰਗੀ ਤਰ੍ਹਾਂ ਇਲਾਜ ਕਰਵਾਉਣ ਲਈ ਉਸ ਨੂੰ ਬਹੁਤ ਧਨ-ਦੌਲਤ ਦੇ ਕੇ ਉਸ ਦੀ ਸੇਵਾ ਕਰੇ। ਇਲਾਜ ਹੋਣ ਉਪਰੰਤ ਠੀਕ ਹੋ ਕੇ ਵੀ ਵੈਦ ਦੁਆਰਾ ਕੀਤੇ ਗਏ ਨੂੰ, ਉਪਕਾਰ ਮੰਨ ਕੇ ਉਸ ਦੀ ਫੇਰ ਵੀ ਸੇਵਾ ਕਰੇ। ਮਹਾਰਾਜ ! ਉਸੇ ਪ੍ਰਕਾਰ, ਸਾਰੇ ਤਥਾਗਤਾਂ ਨੇ ਸਮਾਧੀ ਲਗਾ ਕੇ ਹੀ ਬੁੱਧਤਵ ਪ੍ਰਾਪਤੀ ਕੀਤੀ ਹੈ, ਸੋ ਉਹ ਉਸ ਦੇ ਗੁਣਾਂ ਨੂੰ ਯਾਦ ਕਰਕੇ ਉਸ ਦਾ ਸੇਵਨ ਬੁੱਧਤਵ ਪ੍ਰਾਪਤੀ ਉਪਰੰਤ ਵੀ ਕਰਦੇ ਹਨ।"

*62.* "ਮਹਾਰਾਜ ! ਸਮਾਧੀ ਦੇ ਅਠਾਈ (28) ਗੁਣ ਹਨ, ਜਿਹਨਾਂ ਨੂੰ ਦੇਖਦੇ ਹੋਏ ਸਾਰੇ ਤਥਾਗਤ ਉਸ ਦਾ ਸੇਵਨ ਕਰਦੇ ਹਨ। ਉਹ ਅਠਾਈ ਗੁਣ ਕਿਹੜੇ ਹਨ? ਉਹ ਇਸ ਪ੍ਰਕਾਰ ਹਨ:- (1) ਆਪਣੀ ਰੱਖਿਆ ਹੁੰਦੀ ਹੈ, (2) ਲੰਮਾ ਜੀਵਨ ਹੁੰਦਾ ਹੈ, (3) ਤਾਕਤ ਵਧਦੀ ਹੈ, (4) ਸਾਰੇ ਔਗੁਣਾਂ ਦਾ ਖਾਤਮਾ ਹੋ ਜਾਂਦਾ ਹੈ, (5) ਸਾਰੇ ਅਪਜਸ ਦੂਰ ਹੋ ਜਾਂਦੇ ਹਨ, (6) ਜਸ ਵਧਦਾ ਹੈ, (7) ਅਸੰਤੋਖ ਘਟਦਾ ਹੈ, (8) ਪੂਰਾ ਸੰਤੋਖ ਰਹਿੰਦਾ ਹੈ, (9) ਭੈਅ ਦੂਰ ਹੋ ਜਾਂਦਾ ਹੈ, (10) ਨਿਡਰਤਾ ਆਉਂਦੀ ਹੈ, (11) ਆਲਸ ਦੂਰ ਹੋ ਜਾਂਦਾ ਹੈ, (12) ਉਤਸ਼ਾਹ ਵਧਦਾ ਹੈ, (13-15) ਰਾਗ, ਦ੍ਵੇਖ ਅਤੇ ਮੋਹ ਨਸ਼ਟ ਹੋ ਜਾਂਦਾ ਹੈ, (16) ਝੂਠਾ ਅਭਿਮਾਨ ਚਲਾ ਜਾਂਦਾ ਹੈ, (17) ਸਾਰੇ ਸ਼ੰਕੇ ਦੂਰ ਹੋ ਜਾਂਦੇ ਹਨ, (18) ਚਿੱਤ ਇਕਾਗਰ ਹੁੰਦਾ ਹੈ, (19) ਮਨ ਬਹੁਤ ਹਲਕਾ ਹੋ ਜਾਂਦਾ ਹੈ, (20) ਮਨ ਹਮੇਸ਼ਾਂ ਪ੍ਰਸੰਨ ਰਹਿੰਦਾ ਹੈ, (21) ਗੰਭੀਰਤਾ ਆਉਂਦੀ ਹੈ, (22) ਬਹੁਤ ਲਾਭ ਹੁੰਦਾ ਹੈ, (23) ਨਿਮਰਤਾ ਆਉਂਦੀ ਹੈ, (24) ਪ੍ਰੀਤ ਪੈਦਾ ਹੁੰਦੀ ਹੈ, (25) ਖੇੜਾ (ਖੁਸ਼ੀ) ਹੁੰਦਾ ਹੈ, (26) ਸਾਰੇ ਸੰਸਕਾਰਾਂ ਦੀ ਖਿਣਭੰਗੁਰਤਾ ਦਾ ਦਰਸ਼ਨ ਹੋ ਜਾਂਦਾ ਹੈ, (27) ਪੁਨਰਜਨਮ ਤੋਂ ਛੁਟਕਾਰਾ ਹੋ ਜਾਂਦਾ ਹੈ ਅਤੇ (28) ਸ੍ਰਮਣ ਭਾਵ ਤੇ ਵਾਸਤਵਿਕ ਫਲ ਪ੍ਰਾਪਤ ਹੁੰਦੇ ਹਨ। ਮਹਾਰਾਜ ! ਸਮਾਧੀ ਦੇ ਇਹਨਾਂ ਅਠਾਈ ਗੁਣਾਂ ਨੂੰ ਦੇਖਦੇ ਹੋਏ ਸਾਰੇ ਭਗਵਾਨ ਉਸ ਦਾ ਸੇਵਨ (ਉਪਯੋਗ) ਕਰਦੇ ਹਨ।"

*63.* ਮਹਾਰਾਜ ! ਆਪਣੀਆਂ ਇਛਾਵਾਂ ਨੂੰ ਨਸ਼ਟ ਕਰਕੇ ਸਾਰੇ ਭਗਵਾਨਾਂ ਨੂੰ ਇਕਾਗਰ ਚਿੱਤ ਹੋਣ ਵਿੱਚ ਜੋ ਪ੍ਰੀਤਿ ਹੁੰਦੀ ਹੈ, ਉਸੇ ਵਿੱਚ ਲੀਨ ਹੋਣ ਵਾਸਤੇ ਸਮਾਧੀ ਲਗਾਉਂਦੇ ਹਨ। ਮਹਾਰਾਜ ! ਚਾਰ ਕਾਰਣਾਂ ਕਰਕੇ ਭਗਵਾਨ ਸਮਾਧੀ ਲਗਾਇਆ ਕਰਦੇ ਹਨ। ਕਿਹੜੇ ਚਾਰ ਕਾਰਣਾਂ ਕਰਕੇ? ਉਹ ਇਸ ਪ੍ਰਕਾਰ ਹਨ:- (1) ਨਿਰਾਪਦ ਵਿਹਾਰ, (2) ਸ੍ਰੇਸ਼ਠ ਗੁਣਾਂ ਦਾ ਹੋਣਾ, (3) ਉੱਚੇ ਟੀਚਿਆਂ ਦਾ ਇੱਕ ਮਾਤਰ ਮਾਰਗ ਹੋਣਾ ਅਤੇ (4) ਸਾਰੇ ਬੁੱਧਾਂ ਦੁਆਰਾ ਇਸ ਦੀ ਵੱਧ ਤੋਂ ਵੱਧ ਪ੍ਰਸ਼ੰਸ਼ਾ ਕੀਤੇ ਜਾਣਾ। ਇਨ੍ਹਾਂ ਕਾਰਣਾਂ ਕਰਕੇ ਭਗਵਾਨ ਇਸ ਦਾ ਸੇਵਨ ਕਰਦੇ ਹਨ। ਮਹਾਰਾਜ ! ਇਸ ਲਈ ਨਹੀਂ ਕਿ ਬੁੱਧ ਨੂੰ ਕੁਝ ਕਰਨਾ ਬਾਕੀ ਰਹਿ ਗਿਆ ਹੈ ਬਲਕਿ ਸਮਾਧੀ ਦੇ ਇਹਨਾਂ ਗੁਣਾਂ ਨੂੰ ਵੇਖਦੇ ਹੋਏ ਵੀ ਉਹ ਇਸ ਦਾ ਅਭਿਆਸ ਕਰਦੇ ਹਨ।"

"ਭੰਤੇ ਨਾਗਸੇਨ ! ਤੁਸੀਂ ਬਿਲਕੁਲ ਠੀਕ ਕਿਹਾ, ਮੈਨੂੰ ਇਹ ਸਵੀਕਾਰ ਹੈ।"

***10.* ਰਿੱਧੀ-ਬਲ ਦਰਸ਼ਨ ਪ੍ਰਸ਼ਨ**

*64.* "ਭੰਤੇ ਨਾਗਸੇਨ ! ਭਗਵਾਨ ਨੇ ਕਿਹਾ ਹੈ- 'ਆਨੰਦ ! ਬੁੱਧ ਚਾਰੇ ਰਿਧੀ ਪਦਵੀਆਂ ਦੀ ਭਾਵਨਾ ਕਰ ਚੁੱਕੇ ਹੁੰਦੇ ਹਨ, ਉਹਨਾਂ ਨੇ ਚਾਰਾਂ ਦਾ ਪੂਰਾ-ਪੂਰਾ ਅਭਿਆਸ ਕਰ ਲਿਆ ਹੁੰਦਾ ਹੈ। ਉਹਨਾਂ ਵਿੱਚ ਚਾਰਾਂ ਦਾ ਪੂਰਾ-ਪੂਰਾ ਵਿਸਤਾਰ ਹੋ ਗਿਆ ਹੁੰਦਾ ਹੈ। ਚਾਰਾਂ ਦੇ ਅਧਾਰ ਤੇ ਬੁੱਧ ਦ੍ਰਿੜ੍ਹ ਖੜੇ ਰਹਿੰਦੇ ਹਨ। ਚਾਰਾਂ ਦਾ ਅਨੁਸ਼ਠਾਨ ਕੀਤਾ ਹੁੰਦਾ ਹੈ। ਚਾਰੇ ਚੰਗੀ ਤਰ੍ਹਾਂ ਪਰਿਚਿਤ ਰਹਿੰਦੇ ਹਨ ਅਤੇ ਉਹਨਾਂ ਦਾ ਉੱਚੇ ਤੋਂ ਉੱਚਾ ਵਿਕਾਸ ਹੋਇਆ ਹੁੰਦਾ ਹੈ।" "ਆਨੰਦ ! ਜੇਕਰ ਬੁੱਧ ਚਾਹੁਣ ਤਾਂ ਕਲਪ ਤੱਕ ਜਾਂ ਬਚੇ ਹੋਏ ਕਲਪ (ਸਮਾਂ) ਤੱਕ ਰਹਿ ਸਕਦੇ ਹਨ।" ਨਾਲ ਹੀ ਭਗਵਾਨ ਨੇ ਇਹ ਵੀ ਕਿਹਾ ਹੈ- "ਅੱਜ ਤੋਂ ਤਿੰਨ ਮਹੀਨੇ ਬੀਤਣ ਤੇ

ਬੁੱਧ ਪਰਿਨਿਰਵਾਣ ਪ੍ਰਾਪਤ ਕਰ ਲੈਣਗੇ।" "ਭੰਤੇ ਨਾਗਸੇਨ ! (ੳ) ਜੇਕਰ ਭਗਵਾਨ ਨੇ ਇਹ ਠੀਕ ਕਿਹਾ ਕਿ ਬੁੱਧ.....ਕਲਪ ਤੱਕ.......ਰਹਿ ਸਕਦੇ ਹਨ, ਤਾਂ ਤਿੰਨ ਮਹੀਨਿਆਂ ਦੇ ਸਮੇਂ ਬੰਨ੍ਹ ਦੇਣ ਵਾਲੀ ਗਲ ਝੂਠ ਹੈ। (ਅ) ਅਤੇ ਜੇਕਰ ਤਿੰਨ ਮਹੀਨਿਆਂ ਦਾ ਸਮਾਂ ਬੰਨ ਦੇਣ ਵਾਲੀ ਗਲ ਸੱਚੀ ਹੈ ਤਾਂ ਇਹ ਗਲ ਝੂਠ ਹੈ ਕਿ ਉਹ...ਕਲਪ ਤੱਕ...ਰਹਿ ਸਕਦੇ ਹਨ। ਕਿਉਂਕਿ ਬੁੱਧ ਬਿਨਾਂ ਕਿਸੇ ਅਧਾਰ ਦੇ ਉਵੇਂ ਹੀ ਬੇ-ਸਿਰ ਪੈਰ ਦੀ ਨਹੀਂ ਛੱਡਦੇ; ਬੁੱਧਾਂ ਦੀ ਗਲ ਕਦੇ ਖਾਲੀ ਨਹੀਂ ਜਾਂਦੀ; ਬੁੱਧਾਂ ਦੀ ਗਲ ਜਿਉਂ ਦੀ ਤਿਉਂ ਪੂਰਨ ਹੋਣ ਵਾਲੀ ਹੁੰਦੀ ਹੈ। ਇਹ ਵੀ ਇੱਕ ਗੰਭੀਰ ਦੁਬਿਧਾ ਤੁਹਾਡੇ ਸਾਹਮਣੇ ਰੱਖੀ ਗਈ ਹੈ, ਜੋ ਬੜੀ ਸੂਖਮ ਅਤੇ ਕਠਿਨਤਾ ਨਾਲ ਸਮਝੀ ਜਾਣ ਵਾਲੀ ਹੈ। ਕੁਤਰਕ ਦਾ ਖੰਡਨ ਕਰ ਦਿਉ, ਇੱਕ ਨਤੀਜਾ ਕੱਢ ਦਿਉ, ਵਿਰੋਧੀਆਂ ਦਾ ਮੂੰਹ ਬੰਦ ਕਰ ਦਿਉ।"

"ਮਹਾਰਾਜ ! ਬੁੱਧ ਨੇ ਦੋਵੇਂ ਗੱਲਾਂ ਠੀਕ ਕਹੀਆਂ ਹਨ। ਉੱਥੇ ਕਲਪ ਦੇ ਅਰਥ ਆਯੂ ਕਲਪ (ਪੂਰਾ ਜੀਵਨ) ਹਨ। ਮਹਾਰਾਜ ! ਭਗਵਾਨ ਨੇ ਅਜਿਹਾ ਕਹਿ ਕੇ ਕੋਈ ਬੇ ਸਿਰ ਪੈਰ ਦੀ ਨਹੀਂ ਛੱਡੀ, ਪਰੰਤੂ ਰਿੱਧੀ-ਬਲ ਦੀ ਵਾਸਤਵਿਕ ਪ੍ਰਸ਼ੰਸਾ ਕੀਤੀ ਹੈ। ਮਹਾਰਾਜ ! ਬੁੱਧ ਚਾਰੇ ਰਿੱਧੀ-ਪਾਦਾਂ ਦੀ ਭਾਵਨਾ ਕਰ ਚੁੱਕੇ ਹੁੰਦੇ ਹਨ...... ।"

"ਮਹਾਰਾਜ ! ਜਿਵੇਂ ਇੱਕ ਰਾਜਾ ਦਾ ਇੱਕ ਬੜਾ ਚੰਗਾ ਘੋੜਾ ਹੋਵੇ, ਉਹ ਘੋੜਾ ਹਵਾ ਨਾਲ ਗੱਲਾਂ ਕਰਨ ਵਾਲਾ ਹੋਵੇ। ਰਾਜਾ ਉਸ ਦੀ ਤੇਜੀ ਦੀ ਪ੍ਰਸ਼ੰਸਾ ਕਰਦੇ ਹੋਏ ਅਤੇ ਜਨਪਦ ਦੇ ਨੌਕਰਾਂ, ਸਿਪਾਹੀਆਂ, ਬ੍ਰਾਹਮਣਾਂ, ਗ੍ਰਿਹਿਪਤੀਆਂ ਅਤੇ ਆਪਣੇ ਅਧਿਕਾਰੀਆਂ ਨੂੰ ਖੁੱਲ੍ਹੇ ਦਰਬਾਰ ਵਿੱਚ ਆਖੇ - "ਜੇਕਰ ਉਹ ਘੋੜਾ ਚਾਹੇ ਤਾਂ ਇੱਕ ਪਲ ਵਿੱਚ ਸਮੁੰਦਰ ਦੇ ਕਿਨਾਰੇ ਕਿਨਾਰੇ ਸਾਰੀ ਧਰਤੀ ਦਾ ਚੱਕਰ ਕੱਟ ਕੇ ਵਾਪਿਸ ਆ ਜਾਏ।"

"ਰਾਜਾ ਇੱਥੇ ਘੋੜੇ ਦੀ ਤੇਜੀ ਨੂੰ ਦਰਬਾਰ ਵਿੱਚ ਦਿਖਾਉਣ ਥੋੜ੍ਹੇ ਹੀ ਜਾਂਦਾ ਹੈ। ਤਾਂ ਵੀ ਵਾਸਤਵ ਵਿੱਚ ਘੋੜਾ ਅਜਿਹਾ ਤੇਜ ਹੁੰਦਾ ਹੀ ਹੈ। ਮਹਾਰਾਜ ! ਇਸ ਪ੍ਰਕਾਰ, ਭਗਵਾਨ ਨੇ ਆਪਣੀ ਰਿੱਧੀ ਦੇ ਬਲ ਦੀ ਪ੍ਰਸ਼ੰਸਾ ਕਰਦੇ ਹੋਏ ਅਜਿਹਾ ਕਿਹਾ ਸੀ। ਇਸ ਲਈ ਤਿੰਨਾਂ ਵਿੱਦਿਆਵਾਂ ਨੂੰ ਜਾਨਣ ਵਾਲੇ, ਛੇ-ਅਭਿਗਿਆਵਾਂ (ਦਿਬ ਸ਼ਕਤੀ) ਨਾਲ ਭਰਪੂਰ ਸ਼ੁਧ ਖੀਣਾਸ੍ਰਵ ਅਰਹਤਾਂ, ਦੇਵਤਿਆਂ ਅਤੇ ਮਨੁੱਖਾਂ ਦੇ ਵਿੱਚ ਕਿਹਾ ਸੀ- ''ਆਨੰਦ ! ਬੁੱਧ ਚਾਰੇ ਰਿੱਧੀ-ਪਾਦਾਂ ਦੀ ਭਾਵਨਾ....... । ਆਨੰਦ ! ਜੇਕਰ ਬੁੱਧ ਚਾਹੁਣ ਤਾਂ ਕਲਪ ਤੱਕ.......ਰਹਿ ਸਕਦੇ ਹਨ।" "ਮਹਾਰਾਜ ! ਭਗਵਾਨ ਵਿੱਚ ਉਹ ਸ਼ਕਤੀ ਸੱਚ-ਮੁੱਚ ਸੀ ਕਿ ਉਹ ਕਲਪ ਤੱਕ ਭਗਵਾਨ ਰਹਿ ਸਕਦੇ ਸਨ ਪਰੰਤੂ ਉਹਨਾਂ ਉਸ ਸਭਾ ਨੂੰ ਇਹ ਸ਼ਕਤੀ ਨਹੀਂ ਦਿਖਾਉਣੀ ਸੀ। ਮਹਾਰਾਜ ਭਗਵਾਨ ਦੀਆਂ ਬਣੇ ਰਹਿਣ ਦੀਆਂ ਸਾਰੀਆਂ ਇਛਾਵਾਂ (ਭਵ-ਤ੍ਰਿਸ਼ਨਾ) ਨਸ਼ਟ ਹੋ ਚੁੱਕੀਆਂ ਸਨ। ਉਹਨਾਂ ਨੇ ਇਸ ਦੀ ਵਾਰ-ਵਾਰ ਨਿੰਦਾ ਕੀਤੀ ਹੈ। ਭਗਵਾਨ ਨੇ ਕਿਹਾ ਵੀ ਹੈ- "ਭਿੱਖੂਓ ! ਜਿਵੇਂ ਥੋੜ੍ਹੀ ਜਿਹੀ ਬਿਸ਼ਠਾ (ਮਲ)ਦੁਰਗੰਧ ਦੇਣ ਵਾਲੀ ਹੁੰਦੀ ਹੈ ਉਸੇ ਤਰ੍ਹਾਂ ਹੀ ਸੰਸਾਰ ਵਿੱਚ ਬਣੇ ਰਹਿਣ ਦੀ ਚੁਟਕੀ ਭਰ ਦੀ ਇੱਛਾ ਨੂੰ ਮੈਂ ਬੁਰਾ ਸਮਝਦਾ ਹਾਂ।" "ਮਹਾਰਾਜ ! ਜਦੋਂ ਭਗਵਾਨ ਨੇ ਸੰਸਾਰ ਵਿੱਚ ਬਣੇ ਰਹਿਣ ਦੀ ਇੱਛਾ ਨੂੰ ਬਿਸ਼ਠਾ ਤੋਂ ਵੀ ਗੰਦਾ ਦੱਸਿਆ ਹੈ ਤਾਂ ਕੀ ਖੁਦ ਉਸੇ ਇੱਛਾ ਵਿੱਚ ਹੋਰ ਵੀ ਲਿਪਟੇ ਰਹਿਣਗੇ?" "ਨਹੀਂ ਭੰਤੇ !" "ਮਹਾਰਾਜ ! ਤਾਂ ਭਗਵਾਨ ਨੇ ਕੇਵਲ ਰਿੱਧੀ-ਬਲ ਦੀ ਵਡਿਆਈ ਨੂੰ ਦਿਖਾਉਣ ਦੇ ਭਾਵ ਨਾਲ ਹੀ ਅਜਿਹਾ ਕਿਹਾ ਸੀ।"

"ਠੀਕ ਹੈ ਭੰਤੇ ਨਾਗਸੇਨ ! ਮੈਂ ਮੰਨ ਲੈਂਦਾ ਹਾਂ।"

(ਇਸ ਵਰਗ ਵਿੱਚ *10* ਪ੍ਰਸ਼ਨ ਹਨ) ਪਹਿਲਾ ਰਿੱਧੀ-ਬਲ ਵਰਗ ਸਮਾਪਤ ॥

**4. ਮੇਂਢਕ ਪ੍ਰਸ਼ਨ**

**(ਅ) ਯੋਗੀ ਕਥਾ[1]**

**2. ਅਭੇਦ ਵਰਗ**

**1. ਸ਼ੁਦਰ-ਅਨੁਸ਼ੁਦਰ (ਘੱਟ ਮਹੱਤਵਪੂਰਨ) ਵਿਸ਼ੇ ਸੰਬੰਧੀ ਪ੍ਰਸ਼ਨ**

*1.* "ਭੰਤੇ ਨਾਗਸੇਨ ! ਭਗਵਾਨ ਨੇ ਇਹ ਵੀ ਕਿਹਾ ਹੈ- ਭਿੱਖੂਓ ! ਮੈਂ ਆਪ ਜਾਣ ਕੇ ਹੀ ਧਰਮ ਦਾ ਉਪਦੇਸ਼ ਕਰਦਾ ਹਾਂ, ਬਿਨਾ ਜਾਣੇ ਨਹੀਂ।[2] ਨਾਲ ਹੀ ਵਿਨਯ-ਉਪਦੇਸ਼ ਦੇ ਸਮੇਂ ਭਗਵਾਨ ਨੇ ਇਹ ਵੀ ਕਿਹਾ ਹੈ- ''ਆਨੰਦ ! ਮੇਰੇ ਪਰਿਨਿਰਵਾਣ ਦੇ ਬਾਅਦ ਜੇਕਰ ਸੰਘ ਉਚਿਤ ਸਮਝੇ ਤਾਂ ਛੋਟੇ-ਮੋਟੇ ਨਿਯਮਾਂ ਨੂੰ ਬਦਲਿਆ ਜਾ ਸਕਦਾ ਹੈ। ਭੰਤੇ ਨਾਗਸੇਨ ! ਤਾਂ ਕੀ ਉਹ ਛੋਟੇ-ਮੋਟੇ ਨਿਯਮ ਬਿਨਾਂ ਸਮਝੇ ਹੀ ਬਣਾ ਦਿੱਤੇ ਗਏ ਸਨ, ਜਾਂ ਬਿਨਾਂ ਕਿਸੇ ਅਧਾਰ ਦੇ ਐਵੇਂ ਹੀ ਖੜ੍ਹੇ ਕਰ ਦਿੱਤੇ ਗਏ ਸਨ ਜੋ ਕਿ ਭਗਵਾਨ ਨੇ ਉਹਨਾਂ ਨੂੰ ਬਦਲਣ ਵਾਸਤੇ ਵੀ ਕਹਿ ਦਿੱਤਾ। ਭੰਤੇ ਨਾਗਸੇਨ ! (ੳ) ਜੇਕਰ ਭਗਵਾਨ ਨੇ ਇਹ ਠੀਕ ਕਿਹਾ ਹੈ ਕਿ ਮੈਂ ਆਪ ਜਾਣ ਕੇ ਹੀ ਧਰਮ ਦਾ ਉਪਦੇਸ਼ ਕਰਦਾ ਹਾਂ, ਬਿਨਾਂ ਜਾਣੇ ਨਹੀਂ, ਤਾਂ ਇਹ ਗਲ ਝੂਠ ਹੈ ਕਿ ਉਹਨਾਂ ਨੇ ਆਪਣੇ ਦੱਸੇ ਗਏ ਛੋਟੇ-ਮੋਟੇ ਨਿਯਮਾਂ ਨੂੰ ਬਦਲਣ ਦੀ ਆਗਿਆ ਦੇ ਦਿੱਤੀ ਸੀ। (ਅ) ਅਤੇ ਜੇਕਰ ਉਹਨਾਂ ਨੇ ਅਜਿਹੀ ਆਗਿਆ ਸੱਚ ਮੁੱਚ ਦੇ ਦਿੱਤੀ ਸੀ ਤਾਂ ਇਹ ਗਲ ਝੂਠੀ ਹੈ ਕਿ - ਉਹ ਖੁਦ ਜਾਣ ਕੇ ਹੀ ਧਰਮ ਦਾ ਉਪਦੇਸ਼ ਕਰਦੇ ਸਨ, ਬਿਨਾਂ ਜਾਣੇ ਨਹੀਂ? ਭੰਤੇ ! ਇਹ ਵੀ ਦੁਵਿਧਾ ਤੁਹਾਡੇ ਸਾਹਮਣੇ ਰੱਖੀ ਜਾਂਦੀ ਹੈ, ਜੋ ਬੜੀ ਸੂਖਮ, ਨਿਪੁੰਨ, ਗੰਭੀਰ ਅਤੇ ਕਠਿਨ ਭਾਵ ਨਾਲ ਸਮਝੀ ਜਾਣ ਵਾਲੀ ਹੈ। ਇੱਥੇ ਤੁਸੀਂ ਆਪਣੇ ਗਿਆਨ ਬਲ ਦਾ ਪਰਿਚੈ ਦਿੰਦੇ ਹੋਏ, ਇਸ ਨੂੰ ਸਪੱਸ਼ਟ ਕਰੋ।"

"ਮਹਾਰਾਜ ! ਭਗਵਾਨ ਨੇ ਉਪਰੋਕਤ ਦੋਵੇਂ ਗੱਲਾਂ ਠੀਕ ਆਖੀਆਂ ਹਨ। ਵਿਨਯ ਉਦੇਸ਼ ਦੇ ਸਮੇਂ ਜੋ ਕਿਹਾ ਹੈ - ਆਨੰਦ ! ਮੇਰੇ ਪਰਿਨਿਰਵਾਣ ਉਪਰੰਤ ਜੇਕਰ ਸੰਘ ਉਚਿਤ ਸਮਝੇ ਤਾਂ ਛੋਟੇ-ਮੋਟੇ ਨਿਯਮਾਂ ਨੂੰ ਬਦਲ ਸਕਦਾ ਹੈ; ਉਹ ਭਿੱਖੂਆਂ ਦੀ ਪ੍ਰੀਖਿਆ ਲਈ ਆਖਿਆ ਸੀ ਕਿ ਦੇਖੋਂ, ਅਜਿਹਾ ਕਹਿਣ ਨਾਲ ਉਹ ਉਨ੍ਹਾਂ ਛੋਟੇ-ਮੋਟੇ ਨਿਯਮਾਂ ਨੂੰ ਉਡਾ ਦਿੰਦੇ ਹਨ ਜਾਂ ਉਨ੍ਹਾਂ ਤੇ ਦ੍ਰਿੜ੍ਹ ਰਹਿੰਦੇ ਹਨ।"

"ਮਹਾਰਾਜ ! ਕੋਈ ਚਕਰਵਰਤੀਰਾਜਾ ਆਪਣੇ ਪੁੱਤਰਾਂ ਨੂੰ ਕਹੇ - "ਪਿਆਰੇ ਪੁੱਤਰੋ ! ਇਹ ਵੱਡਾ ਦੇਸ਼ ਚਾਰੇ ਪਾਸੇ ਸਮੁੰਦਰ ਤੱਕ ਫੈਲਿਆ ਹੋਇਆ ਹੈ। ਜਿੰਨੀ ਸੈਨਾ ਸਾਡੇ ਕੋਲ ਹੈ, ਉਸ ਨਾਲ ਇਸ ਦੇਸ਼ ਨੂੰ ਵੱਸ ਵਿੱਚ ਰੱਖਣਾ ਮੁਸ਼ਕਿਲ ਹੈ। ਸੁਣੋ ! ਮੇਰੇ ਮਰਨ ਤੋਂ ਬਾਅਦ ਸੀਮਾ ਵਾਲੇ ਪ੍ਰਾਂਤ ਛੱਡ ਦੇਣੇ।" "ਮਹਾਰਾਜ ! ਤਾਂ

ਕੀ ਉਹ ਰਾਜਕੁਮਾਰ ਆਪਣੇ ਹੱਥਾਂ ਵਿੱਚ ਆਏ ਰਾਜਾਂ ਨੂੰ ਛੱਡ ਦੇਣਗੇ?" "ਨਹੀਂ ਭੰਤੇ ! ਰਾਜਕੁਮਾਰ ਤਾਂ ਬੜੇ ਲੋਭੀ ਹੁੰਦੇ ਹਨ। ਬਲਕਿ ਉਹ ਦੁਗਣੇ ਜਾਂ ਤਿਗੁਣੇ ਹੋਰ ਪ੍ਰਾਂਤਾਂ ਨੂੰ ਵੀ ਸ਼ਾਮਿਲ ਕਰ ਲੈਣਗੇ; ਹੱਥ ਵਿੱਚ ਆਏ ਹੋਏ ਨੂੰ ਛੱਡਣਾ ਤਾਂ ਦੂਰ ਰਿਹਾ।"

"ਮਹਾਰਾਜ ! ਇਸੇ ਤਰ੍ਹਾਂ, ਭਗਵਾਨ ਨੂੰ ਭਿੱਖੂਆਂ ਦੀ ਪ੍ਰੀਖਿਆ ਲੈਣ ਲਈ ਹੀ ਅਜਿਹਾ ਕਿਹਾ ਸੀ। ਪਰੰਤੂ ਮਹਾਰਾਜ ! ਧਰਮ ਦੇ ਲੋਭ ਕਾਰਨ ਅਤੇ ਦੁੱਖਾਂ ਤੋਂ ਮੁਕਤ ਹੋਣ ਲਈ ਬੋਧ-ਭਿੱਖੂ ਢਾਈ ਸੌ ਨਿਯਮਾਂ ਦਾ ਪਾਲਨ ਕਰਨਗੇ; ਦੱਸੇ ਗਏ ਨਿਯਮਾਂ ਨੂੰ ਛੱਡਣਾ ਤਾਂ ਦੂਰ ਰਿਹਾ।"

"ਭੰਤੇ ਨਾਗਸੇਨ ! ਭਗਵਾਨ ਨੇ ਜੋ ਕਿਹਾ - ''ਛੋਟੇ-ਮੋਟੇ ਨਿਯਮਾਂ ਨੂੰ ਇਸ ਦੇ ਸਮਝਣ ਵਿੱਚ ਲੋਕਾਂ ਨੂੰ ਬੜੀ ਕਠਿਨਾਈ ਹੁੰਦੀ ਹੈ। ਲੋਕ ਦੁਬਿਧਾ ਵਿੱਚ ਪੈ ਜਾਂਦੇ ਹਨ ਅਤੇ ਇਹ ਪਤਾ ਵੀ ਨਹੀਂ ਲਗਾ ਸਕਦੇ ਕਿ ਕਿਹੜੇ ਨਿਯਮ ਛੋਟੇ ਹਨ ਅਤੇ ਕਿਹੜੇ ਵੱਡੇ। ਲੋਕਾਂ ਨੂੰ ਇਸ ਤੇ ਬੜਾ ਸੰਦੇਹ ਹੁੰਦਾ ਹੈ।''" "ਮਹਾਰਾਜ ! ਦੁਕੱਟ ਆਪੱਤੀਆਂ (ਵਿਨਯ ਦਾ ਪਰਿਭਾਸ਼ਕ ਸ਼ਬਦ) ਛੋਟੇ ਅਤੇ ਦੁਰਭਾਸ਼ਿਤ ਆਪੱਤੀਆਂ ਵੱਡੇ ਨਿਯਮ ਹਨ। ਇਹ ਦੋ ਛੋਟੇ-ਮੋਟੇ ਨਿਯਮ ਹਨ। ਮਹਾਰਾਜ ! ਪਹਿਲੇ ਦੇ ਸਥੱਵਿਰਾਂ ਨੂੰ ਵੀ ਧਰਮ ਸਭਾ ਦੀ ਬੈਠਕ ਵਿੱਚ ਇਸ ਦਾ ਨਿਸ਼ਚਾ ਕਰਨ ਵਿੱਚ ਇੱਕ ਵਾਰੀ ਦੁਬਿਧਾ ਵਿੱਚ ਪੈਣਾ ਪਿਆ ਸੀ। ਉਹ ਵੀ ਇਸ ਦਾ ਸਰਬ ਪ੍ਰਵਾਨਿਤ ਨਿਰਣਾ ਨਹੀਂ ਕਰ ਸਕੇ ਸਨ। ਭਗਵਾਨ ਨੇ ਇਸ ਨੂੰ ਪਹਿਲਾਂ ਹੀ ਜਾਣ ਲਿਆ ਸੀ ਕਿ ਅੱਗੇ ਚੱਲ ਕੇ ਇਹ ਪ੍ਰਸ਼ਨ ਉੱਠੇਗਾ। ਭੰਤੇ ! ਅੱਜ ਆਪਣੇ ਸੰਸਾਰ ਦੇ ਸਾਹਮਣੇ ਪ੍ਰਗਟ ਕਰ ਦਿੱਤਾ ਜਿਸ ਨੂੰ ਭਗਵਾਨ ਨੇ ਰਹੱਸਮਈ ਹੀ ਰੱਖਿਆ ਸੀ। ਭਗਵਾਨ ਜਾਣਦੇ ਸਨ ਕਿ ਅੱਗੇ ਚਲਕੇ ਉਸ ਸਮੇਂ ਦੀਆਂ ਪਰਿਸਥਿਤੀਆਂ ਨਾਲੋਂ ਵੱਖਰੀਆਂ ਹੀ ਪਰਿਸਥਿਤੀਆਂ ਹੋਣਗੀਆਂ ਜਿਨ੍ਹਾਂ ਵਿੱਚ ਉਹਨਾਂ ਛੋਟੇ-ਮੋਟੇ ਨਿਯਮਾਂ ਦੇ ਪਾਲਨ ਕਰਨ ਵਿੱਚ ਕੋਈ ਅਰਥ ਨਹੀਂ ਰਹਿ ਜਾਵੇਗਾ। ਇਹੀ ਦੇਖ ਕੇ ਭਗਵਾਨ ਨੇ ਛੋਟੇ-ਮੋਟੇ ਨਿਯਮਾਂ ਨੂੰ ਛੱਡ ਦੇਣ ਜਾਂ ਬਦਲ ਦੇਣ ਦੀ ਸ਼ਕਤੀ ਸੰਘ ਨੂੰ ਲੋੜ ਪੈਣ ਤੇ ਦਿੱਤੀ ਸੀ।"

**2. ਅਣਕਹੇ (ਅਵਿਅਕਤ) ਪ੍ਰਸ਼ਨ**

2. "ਭੰਤੇ ਨਾਗਸੇਨ ! ਭਗਵਾਨ ਨੇ ਇਹ ਕਿਹਾ ਹੈ- ''ਆਨੰਦ ! ਧਰਮ-ਉਪਦੇਸ਼ ਕਰਨ ਨਾਲ ਦੂਜੇ ਅਚਾਰੀਆਂ ਦੀ ਤਰ੍ਹਾਂ ਬੁੱਧ ਕੁਝ ਵੀ ਛੁਪਾ ਕੇ ਨਹੀਂ ਰੱਖਦੇ ਹਨ।[1] ਤਾਂ ਵੀ ਸਥੱਵਿਰ ਮਾਲੂਕਯ[2] - ਪੁੱਤਰ ਦੇ ਪ੍ਰਸ਼ਨ ਕਰਨ ਤੇ ਭਗਵਾਨ ਨੇ ਕੁਝ ਉੱਤਰ ਨਹੀਂ ਦਿੱਤਾ। ਇਹ ਗਲ ਦੋ ਹੀ ਕਾਰਣਾਂ ਕਰਕੇ ਸਮਝੀ ਜਾ ਸਕਦੀ ਹੈ - (1) ਜਾਂ ਤਾਂ ਉਸ ਪ੍ਰਸ਼ਨ ਦਾ ਉੱਤਰ ਨਾ ਜਾਣਨ ਕਾਰਨ, (2) ਜਾਂ ਜਾਣਦੇ ਹੋਏ ਵੀ ਉਸ ਨੂੰ ਛਿਪਾਉਣ ਦੀ ਇੱਛਾ ਦੇ ਕਾਰਣ।''" "ਭੰਤੇ ਨਾਗਸੇਨ ! (ੳ) ਜੇਕਰ ਇਹ ਗਲ ਸੱਚ ਹੈ ਕਿ ਬੁੱਧ ਬਿਨਾਂ ਕੁਝ ਛੁਪਾਉਂਦੇ ਹੋਏ ਧਰਮ-ਉਪਦੇਸ਼ ਕਰਦੇ ਹਨ, ਤਾਂ ਮਾਲੂਕਯ-ਪੁੱਤਰ ਦੇ ਪ੍ਰਸ਼ਨ ਦਾ ਉੱਤਰ ਨਾ ਜਾਣਨ ਕਾਰਨ ਹੀ ਭਗਵਾਨ ਚੁਪ ਰਹਿ ਗਏ ਹੋਣਗੇ। (ਅ) ਅਤੇ ਜੇਕਰ ਉਹਨਾਂ ਦਾ ਉੱਤਰ ਜਾਣਦੇ ਹੋਏ ਚੁੱਪ ਰਹੇ ਤਾਂ ਫਿਰ ਉਸ ਗਲ ਨੂੰ ਛੁਪਾਉਣ ਦਾ ਦੋਸ਼ ਉਹਨਾਂ ਤੇ ਆਉਂਦਾ ਹੈ। ਭੰਤੇ ! ਇਹ ਦੁਬਿਧਾ ਵੀ ਤੁਹਾਡੇ ਅੱਗੇ ਰੱਖੀ ਜਾਂਦੀ ਹੈ। ਤੁਸੀਂ ਇਸ ਨੂੰ ਸਪਸ਼ਟ ਕਰ ਦਿਓ।"

3. "ਮਹਾਰਾਜ ! ਭਗਵਾਨ ਨੇ ਵਾਸਤਵ ਵਿੱਚ ਆਨੰਦ ਨੂੰ ਕਿਹਾ ਸੀ ਕਿ ਬੁੱਧ ਬਗੈਰ ਕੁਝ ਛੁਪਾਏ ਧਰਮ ਉਪਦੇਸ਼ ਕਰਦੇ ਹਨ ਅਤੇ ਇਹ ਗਲ ਵੀ ਸੱਚ ਹੈ ਕਿ ਮਾਲੂਕਯ-ਪੁੱਤਰ ਦੇ ਪ੍ਰਸ਼ਨ ਕਰਨ ਤੇ ਉਹਨਾਂ ਨੇ ਉਸ ਦਾ ਕੋਈ ਉੱਤਰ ਨਹੀਂ ਦਿੱਤਾ ਸੀ। ਪਰੰਤੂ ਉਹ ਨਾ ਤਾਂ ਅਗਿਆਨ ਕਾਰਨ ਅਤੇ ਨਾ ਹੀ ਛੁਪਾਉਣ ਦੀ ਇੱਛਾ ਕਾਰਣ।"

4. "ਮਹਾਰਾਜ ! ਕਿਸੇ ਪ੍ਰਸ਼ਨ ਦਾ ਉੱਤਰ ਚਾਰ ਪ੍ਰਕਾਰ ਦਿੱਤਾ ਜਾ ਸਕਦਾ ਹੈ। ਕਿਹੜੇ ਚਾਰ ਪ੍ਰਕਾਰਾਂ ਦੁਆਰਾ?" "(1) ਕਿਸੇ ਪ੍ਰਸ਼ਨ ਦਾ ਉੱਤਰ ਸਿੱਧੇ ਤੌਰ ਤੇ ਸਾਫ਼-ਸਾਫ਼ ਦਿੱਤਾ ਜਾਂਦਾ ਹੈ, (2) ਕਿਸੇ ਪ੍ਰਸ਼ਨ ਦਾ ਉੱਤਰ ਵੰਡ ਕਰਕੇ ਦਿੱਤਾ ਜਾਂਦਾ ਹੈ, (3) ਕਿਸੇ ਪ੍ਰਸ਼ਨ ਦਾ ਉੱਤਰ ਦੂਜਾ ਪ੍ਰਸ਼ਨ ਪੁੱਛ ਕੇ ਦਿੱਤਾ ਜਾਂਦਾ ਹੈ ਅਤੇ (4) ਕਿਸੇ ਪ੍ਰਸ਼ਨ ਦਾ ਉੱਤਰ ਉਸ ਨੂੰ ਬਿਲਕੁਲ ਛੱਡ ਦੇਣ ਨਾਲ ਹੀ ਦਿੱਤਾ ਜਾਂਦਾ ਹੈ।"

1. "ਕਿਸ ਪ੍ਰਸ਼ਨ ਦਾ ਉੱਤਰ ਦੂਜਾ ਪ੍ਰਸ਼ਨ ਪੁੱਛ ਕੇ ਦਿੱਤਾ ਜਾਂਦਾ ਹੈ?"

"ਕੀ ਰੂਪ ਅਨਿੱਤ ਹੈ? ਕੀ ਵੇਦਨਾ ਅਨਿੱਤ ਹੈ? ਕੀ ਸੰਗਿਆ ਅਨਿੱਤ ਹੈ? ਕੀ ਸੰਸਕਾਰ ਅਨਿੱਤ ਹੈ? ਕੀ ਵਿਗਿਆਨ ਅਨਿੱਤ ਹੈ? ਆਦਿ ਪ੍ਰਸ਼ਨਾਂ ਦਾ... ।"

2. "ਕਿਹੜੇ ਪ੍ਰਸ਼ਨਾਂ ਦਾ ਉੱਤਰ ਵੰਡ ਕਰਕੇ ਦਿੱਤਾ ਜਾਂਦਾ ਹੈ?" ਕੀ ਰੂਪ, ਵੇਦਨਾ... ਇਸ ਤਰ੍ਹਾਂ ਅਨਿੱਤ ਹਨ? ਆਦਿ ਪ੍ਰਸ਼ਨਾਂ ... ।"

3. "ਕਿਹੜੇ ਪ੍ਰਸ਼ਨਾਂ ਦਾ ਉੱਤਰ ਦੂਜਾ ਪ੍ਰਸ਼ਨ ਪੁੱਛ ਕੇ ਦਿੱਤਾ ਜਾਂਦਾ ਹੈ?"

ਇਨ੍ਹਾਂ "ਤਾਂ ਕੀ ਅੱਖ ਨਾਲ ਸਾਰੀਆਂ ਚੀਜ਼ਾਂ ਜਾਣੀਆਂ ਜਾ ਸਕਦੀਆਂ ਹਨ? ਆਦਿ ਪ੍ਰਸ਼ਨਾਂ ਦਾ... ।"

4. "ਕਿਹੜੇ ਪ੍ਰਸ਼ਨਾਂ ਦਾ ਉੱਤਰ ਉਹਨਾਂ ਨੂੰ ਬਿਲਕੁਲ ਛੱਡ ਕੇ ਦਿੱਤਾ ਜਾਂਦਾ ਹੈ?"

"ਕੀ ਸੰਸਾਰ ਨਿੱਤ ਹੈ? ਕੀ ਸੰਸਾਰ ਦਾ ਅੰਤ ਹੋ ਜਾਵੇਗਾ? ਕੀ ਸੰਸਾਰ ਦਾ ਕਿਧਰੇ ਅੰਤ ਹੈ? ਕੀ ਸੰਸਾਰ ਦਾ ਕਿਧਰੇ ਵੀ ਅੰਤ ਨਹੀਂ? ਕੀ ਸੰਸਾਰ ਦਾ ਕਿਧਰੇ ਅੰਤ ਹੈ ਵੀ ਅਤੇ ਕਿਧਰੇ ਨਹੀਂ ਵੀ। ਕੀ ਸੰਸਾਰ ਦਾ ਨਾ ਤਾਂ ਕਿਧਰੇ ਅੰਤ ਹੈ ਅਤੇ ਨਾ ਅੰਤ ਨਹੀਂ ਹੈ? ਕੀ ਜਿਹੜਾ ਜੀਵ ਹੈ, ਉਹੀ ਸਰੀਰ ਹੈ? ਕੀ ਜੀਵ ਹੋਰ ਹੈ ਅਤੇ ਸਰੀਰ ਹੋਰ? ਕੀ ਬੁੱਧ ਮਰਨ ਉਪਰੰਤ ਵੀ ਰਹਿੰਦੇ ਹਨ? ਕੀ ਬੁੱਧ ਮਰਨ ਉਪਰੰਤ ਨਹੀਂ ਰਹਿੰਦੇ? ਕੀ ਬੁੱਧ ਮਰਨ ਉਪਰੰਤ ਰਹਿੰਦੇ ਵੀ ਹਨ ਅਤੇ ਨਹੀਂ ਵੀ ਰਹਿੰਦੇ? ਆਦਿ ਪ੍ਰਸ਼ਨਾਂ ਦਾ......... ।"

5. "ਮਹਾਰਾਜ ! ਮਾਲੂਕਯ-ਪੁੱਤਰ ਦਾ ਪ੍ਰਸ਼ਨ ਅਜਿਹਾ ਸੀ ਕਿ ਉਸ ਨੂੰ ਬਿਲਕੁਲ ਛੱਡ ਕੇ ਹੀ ਉਸ ਦਾ ਠੀਕ ਉੱਤਰ ਦਿੱਤਾ ਜਾ ਸਕਦਾ ਸੀ। ਇਸ ਲਈ ਹੀ ਭਗਵਾਨ ਨੇ ਉਸ ਦੇ ਉੱਤਰ ਵਿੱਚ ਕੁਝ ਨਹੀਂ ਕਿਹਾ ਅਤੇ ਉਹ ਪ੍ਰਸ਼ਨ ਅਜਿਹਾ ਸੀ ਕਿ ਉਸ ਦਾ ਉੱਤਰ ਉਸ ਨੂੰ ਬਿਲਕੁਲ ਹੀ ਛਡ ਕੇ ਦਿੱਤਾ ਜਾ ਸਕਦਾ ਸੀ, ਕਿਉਂਕਿ ਉਸ ਨੂੰ ਵਧਾਉਣ ਨਾਲ ਕੋਈ ਮਤਲਬ ਹੀ ਨਹੀਂ ਨਿਕਲਦਾ। ਇਸ ਲਈ ਉਸ ਨੂੰ ਬਿਲਕੁਲ ਛੱਡ ਦੇਣਾ ਹੀ ਠੀਕ ਸੀ। ਬੁੱਧ ਬੇ-ਅਰਥੀ ਗਲ ਨਹੀਂ ਕਰਦੇ।"

"ਠੀਕ ਹੈ, ਭੰਤੇ ਨਾਗਸੇਨ ! ਇਹ ਗਲ ਅਜਿਹੀ ਹੀ ਹੈ, ਮੈਂ ਇਸ ਨੂੰ ਮੰਨ ਲੈਂਦਾ ਹਾਂ।"

**3. ਮੌਤ ਦੇ ਭੈਅ ਵਿਸ਼ੇ ਸੰਬੰਧੀ ਪ੍ਰਸ਼ਨ**

6. "ਭੰਤੇ ਨਾਗਸੇਨ ! ਭਗਵਾਨ ਨੇ ਕਿਹਾ ਹੈ - ਸਾਰੇ ਲੋਕ ਦੰਡ ਨਾਲ ਕੰਬਦੇ ਹਨ, ਸਭ ਨੂੰ ਮੌਤ ਤੋਂ ਬੜਾ ਡਰ ਲੱਗਦਾ ਹੈ ।[1] ਨਾਲ ਹੀ ਉਹਨਾਂ ਨੇ ਇਹ ਵੀ ਕਿਹਾ ਹੈ - ਅਰਹਤ ਹਰ ਤਰ੍ਹਾਂ ਦੇ ਡਰ-ਭੈਅ ਤੋਂ ਮੁਕਤ ਹੋ ਜਾਂਦੇ ਹਨ । ਭੰਤੇ ! ਕੀ ਅਰਹਤ ਦੰਡ ਤੋਂ ਨਹੀਂ ਕੰਬਦਾ? ਅਤੇ ਕੀ ਨਰਕ ਵਿੱਚ ਪਏ ਹੋਏ ਜੀਵ ਉੱਥੋਂ ਦੀ ਅੱਗ ਵਿੱਚ ਸੜਦੇ ਹੋਏ ਉੱਥੇ ਮਰਕੇ ਛੁਟਕਾਰਾ ਪਾਉਣ ਤੋਂ ਵੀ ਡਰਦੇ ਹਨ? ਭੰਤੇ ! (ੳ) ਜੇਕਰ ਭਗਵਾਨ ਨੇ ਇਹ ਠੀਕ ਕਿਹਾ ਹੈ- ਸਭ ਦੰਡ ਤੋਂ ਕੰਬਦੇ ਹਨ; ਸਭ ਨੂੰ ਮਰਨ ਤੋਂ ਬੜਾ ਡਰ ਲੱਗਦਾ ਹੈ; ਤਾਂ ਇਹ ਗਲ ਝੂਠੀ ਠਹਿਰਦੀ ਹੈ ਕਿ ਅਰਹਤ ਹਰ ਤਰ੍ਹਾਂ ਦੇ ਡਰ ਭੈਅ ਤੋਂ ਮੁਕਤ ਹੋ ਜਾਂਦਾ ਹੈ । (ਅ) ਅਤੇ ਜੇਕਰ ਇਹ ਗਲ ਸੱਚ ਹੈ ਕਿ ਅਰਹੱਤ ਹਰ ਤਰਾਂ ਦੇ ਡਰ ਤੋਂ ਪਰੇ ਹੈ ਤਾਂ ਇਹ ਨਹੀਂ ਕਿਹਾ ਜਾ ਸਕਦਾ ਕਿ ਸਾਰੇ ਲੋਕ ਦੰਡ ਨਾਲ ਕੰਬਦੇ ਹਨ । ਭੰਤੇ ! ਇਹ ਦੁਬਿਧਾ ਵੀ ਆਪ ਦੇ ਸਾਹਮਣੇ ਰੱਖੀ ਜਾਂਦੀ ਹੈ, ਤੁਸੀਂ ਇਸ ਨੂੰ ਖੋਲ੍ਹ ਕੇ ਸਮਝਾਉ ।"

7. "ਮਹਾਰਾਜ ! ਭਗਵਾਨ ਨੇ ਜੋ ਕਿਹਾ ਸੀ- ਸਾਰੇ ਲੋਕ ਦੰਡ ਨਾਲ ਕੰਬਦੇ ਹਨ..... । ਇਸ ਵਿੱਚ ਉਹਨਾਂ ਨੇ ਅਰਹਤਾਂ ਨੂੰ ਸ਼ਾਮਲ ਨਹੀਂ ਕੀਤਾ ਸੀ । ਅਰਹਤ ਉਸ ਨਿਯਮ ਦਾ ਅਪਵਾਦ ਹੈ । ਉਹਨਾਂ ਨੂੰ ਭਲਾ ਕਿਵੇਂ ਕੋਈ ਡਰ ਹੋ ਸਕਦਾ ਹੈ । ਉਹਨਾਂ ਦੇ ਤਾਂ ਡਰ ਦੇ ਸਾਰੇ ਕਾਰਨ ਨਸ਼ਟ ਹੋ ਗਏ ਹਨ । ਭਗਵਾਨ ਨੇ ਇਹ ਕੇਵਲ ਉਨ੍ਹਾਂ ਸੰਸਾਰੀ ਜੀਵਾਂ ਦੇ ਬਾਰੇ ਵਿੱਚ ਕਿਹਾ ਸੀ ਜੋ ਕਲੇਸ਼ ਯੁਕਤ ਹਨ, ਜੋ ਆਤਮਾ ਦੇ ਵਿਸ਼ਵਾਸ ਵਿੱਚ ਅਜੇ ਵੀ ਪਏ ਹਨ ਅਤੇ ਜੋ ਸੁੱਖ-ਦੁੱਖ ਵਿੱਚ ਡੁੱਬ-ਤੈਰ ਰਹੇ ਹਨ । ਮਹਾਰਾਜ ! ਅਰਹਤ ਆਵਾਗਮਨ ਤੋਂ ਛੁਟ ਜਾਂਦੇ ਹਨ, ਵੱਖ-ਵੱਖ ਜੂਨੀਆਂ ਵਿੱਚ ਉਹਨਾਂ ਦਾ ਜਾਣਾ ਰੁੱਕ ਜਾਂਦਾ ਹੈ, ਉਹ ਮੁੜ ਤੋਂ ਜਨਮ ਗ੍ਰਹਿਣ ਨਹੀਂ ਕਰਦੇ ਉਹਨਾਂ ਦੀਆਂ ਤ੍ਰਿਸ਼ਨਾ ਦੇ ਥੱਮ ਖਿਸਕ ਜਾਂਦੇ ਹਨ, ਸੰਸਾਰ ਵਿੱਚ ਬਣੇ ਰਹਿਣ ਦੀਆਂ ਸਾਰੀਆਂ ਇੱਛਾਵਾਂ ਚਲੀਆਂ ਜਾਂਦੀਆਂ ਹਨ, ਸਾਰੇ ਸੰਸਕਾਰ ਰੁੱਕ ਜਾਂਦੇ ਹਨ, ਉਹਨਾਂ ਵਾਸਤੇ ਪਾਪ-ਪੁੰਨ ਦਾ ਪ੍ਰਸ਼ਨ ਹੀ ਉੱਠ ਜਾਂਦਾ ਹੈ, ਅਵਿੱਦਿਆ ਨਸ਼ਟ ਹੋ ਜਾਂਦੀ ਹੈ, ਵਿਗਿਆਨ ਵਿੱਚ ਫਿਰ ਉਤਪੰਨ ਹੋਣ ਦੀ ਸ਼ਕਤੀ ਨਹੀਂ ਰਹਿੰਦੀ, ਸਾਰੇ ਕਲੇਸ਼ ਸੜ ਜਾਂਦੇ ਹਨ, ਸੰਸਾਰ ਦੇ ਵਿਸ਼ਿਆਂ ਵਿੱਚ ਉਹਨਾਂ ਦਾ ਘੁੰਮਣਾ ਰੁੱਕ ਜਾਂਦਾ ਹੈ । ਇਸੇ ਨਾਲ, ਅਰਹਤ ਲੋਕ ਸਾਰੇ ਭੈਆਂ ਦੇ ਇਕੱਠੇ ਆਉਣ ਤੇ ਵੀ ਨਹੀਂ ਡਰਦੇ ।"

"ਮਹਾਰਾਜ ! ਕਿਸੇ ਰਾਜਾ ਦੇ ਚਾਰ ਅਧਿਕਾਰੀ ਹੋਣ, ਜੋ ਬੜੇ ਸੁਆਮੀ ਭਗਤ ਅਤੇ ਜਸ ਵਾਲੇ, ਵਿਸਵਾਸ਼ ਪਾਤਰ ਹੋਣ ਅਤੇ ਉੱਚੇ ਪਦ ਤੇ ਆਸੀਨ ਹੋਣ । ਉਸ ਸਮੇਂ ਰਾਜਾ ਕੁਝ ਕੰਮ ਪੈਣ ਤੇ ਆਪਣੇ ਰਾਜ ਦੇ ਸਾਰੇ ਲੋਕਾਂ ਤੇ ਲਾਗੂ ਹੋਣ ਵਾਲਾ ਕੋਈ ਹੁਕਮ ਜਾਰੀ ਕਰ ਦੇਵੇ- ਸਾਰੇ ਲੋਕ ਮੇਰੇ ਸਾਹਮਣੇ ਆ ਕੇ ਭੇਟ ਚੜ੍ਹਾਉਣ । ਆਪਣੇ ਚਾਰ ਅਧਿਕਾਰੀਆਂ ਨੂੰ ਇਸ ਗਲ ਦੀ ਨਿਗਰਾਨੀ ਦੀ ਆਗਿਆ ਦੇਵੇ । ਮਹਾਰਾਜ ! ਤਾਂ ਕੀ ਉਹਨਾਂ ਅਧਿਕਾਰੀਆਂ ਨੂੰ ਭੇਂਟ ਚੜਾਉਣ ਦੀ ਆਗਿਆ ਨਾਲ ਕੋਈ ਡਰ ਹੋਵੇਗਾ?" "ਨਹੀਂ ਭੰਤੇ ! ਸੋ ਕਿਉਂ?" "ਭੰਤੇ ਉਹ ਤਾਂ ਰਾਜ ਦੇ ਸਭ ਤੋਂ ਵੱਡੇ ਪਦ ਤੇ ਪਹੁੰਚ ਚੁਕੇ ਹਨ । ਉਹਨਾਂ ਨੂੰ ਥੋੜ੍ਹੇ ਹੀ ਭੇਂਟ ਚੜਾਉਣੀ ਹੈ । ਉਹ ਤਾਂ ਇਸ ਗਲ ਤੋਂ ਛੁੱਟੀ ਪਾ ਚੁੱਕੇ ਹਨ । ਉਹਨਾਂ ਨੂੰ ਛੱਡ ਕੇ ਬਾਕੀ ਲੋਕਾਂ ਲਈ ਇਹ ਆਗਿਆ ਸੀ - ਸਭ ਲੋਕ ਆ ਕੇ ਮੈਨੂੰ ਭੇਂਟ ਚੜ੍ਹਾਉਣ ।" "ਮਹਾਰਾਜ ! ਇਸੇ ਪ੍ਰਕਾਰ ਭਗਵਾਨ ਨੇ ਅਰਹਤਾਂ ਲਈ ਇਹ ਗਲ ਨਹੀਂ ਕਹੀ ਸੀ ਕਿ, ਸਭ ਲੋਕ ਦੰਡ ਨਾਲ ਕੰਬਦੇ ਹਨ; ਸਭ ਨੂੰ ਮੌਤ ਤੋਂ ਡਰ ਲੱਗਦਾ ਹੈ; ਅਰਹਤਾਂ ਦੇ ਭੈਅ ਦੇ ਤਾਂ ਸਾਰੇ ਕਾਰਨ ਹੀ ਨਸ਼ਟ ਹੋ ਗਏ ਹੁੰਦੇ ਹਨ । ਇਸ ਨਿਯਮ ਨਾਲ ਅਰਹਤਾਂ ਦਾ ਅਪਵਾਦ ਹੁੰਦਾ ਹੈ । ਇਹ ਤਾਂ ਉਹਨਾਂ ਹੀ ਲੋਕਾਂ ਦੇ ਬਾਰੇ ਵਿੱਚ ਕਿਹਾ ਗਿਆ ਹੈ ਜਿਹਨਾਂ ਨਾਲ ਕਲੇਸ਼ ਲੱਗਿਆ ਹੈ... ।"

8. "ਭੰਤੇ ਨਾਗਸੇਨ ! ਪਰੰਤੂ 'ਸਭ ਲੋਕ' ਸ਼ਬਦ ਕਿਸੇ ਦਾ ਵੀ ਅਪਵਾਦ ਨਹੀਂ ਕਰਦਾ । ਇਸ ਸ਼ਬਦ ਦੇ ਪ੍ਰਯੋਗ ਨਾਲ ਕੋਈ ਵੀ ਨਹੀਂ ਛੁਟਦਾ । ਆਪਣੇ ਆਖੇ ਨੂੰ ਸਪਸ਼ਟ ਕਰਨ ਲਈ ਕੁਝ ਹੋਰ ਪ੍ਰਮਾਣ ਦਿਉ ।"

"ਮਹਾਰਾਜ ! ਜਿਵੇਂ ਕਿਸੇ ਪਿੰਡ ਦਾ ਭੂਮੀਪਤੀ ਆਪਣੇ ਸਿਪਾਹੀ ਨੂੰ ਕਹੇ- ਪਿੰਡ ਦੇ ਸਾਰੇ ਲੋਕਾਂ ਨੂੰ ਮੇਰੇ ਸਾਹਮਣੇ ਤੁਰੰਤ ਇੱਕਠਾ ਕਰੋ । ਸਿਪਾਹੀ ਭੂਮੀਪਤੀ ਦੀ ਆਗਿਆ ਅਨੁਸਾਰ ਪਿੰਡ ਵਿੱਚ ਜਾਣ ਅਤੇ ਤਿੰਨ ਵਾਰ ਉਚੀ ਉਚੀ ਆਖਣ - 'ਪਿੰਡ ਦੇ ਸਾਰੇ ਲੋਕੋ । ਸਾਰੇ ਮਾਲਿਕ ਦੇ ਕੋਲ ਜਾ ਕੇ ਤੁਰੰਤ ਇਕੱਠੇ ਹੋ ਜਾਉ ।' ਸਿਪਾਹੀ ਦੇ ਇਸ ਸੰਦੇਸ਼ ਨੂੰ ਸੁਣ ਕੇ ਪਿੰਡ ਵਾਲੇ ਜਲਦੀ ਕਰਦੇ ਹੋਏ ਭੂਮੀਪਤੀ ਦੇ ਕੋਲ ਆ ਕੇ ਇਕੱਠੇ ਹੋਣ ਅਤੇ ਕਹਿਣ- ਸਵਾਮੀ ! ਸਾਰੇ ਲੋਕ ਆ ਗਏ, ਹੁਣ ਤੁਸੀਂ ਜੋ ਕਹਿਣਾ ਚਾਹੁੰਦੇ ਹੋ ਉਹ ਕਹੋ । "ਮਹਾਰਾਜ ! 'ਸਾਰੇ ਲੋਕ' ਤੋਂ 'ਸਾਰੇ ਸਿਆਣੇ ਅਤੇ ਘਰ ਦੇ ਮੁਖੀਆ' ਦਾ ਹੀ ਅਰਥ ਨਿਕਲਦਾ ਹੈ । 'ਸਾਰੇ ਲੋਕ ਆਉਣ' ਕਹਿਣ ਤੇ ਵੀ ਕੇਵਲ ਪਿੰਡ ਦੇ ਸਿਆਣੇ ਅਤੇ ਮੁਖੀ ਹੀ ਆਉਂਦੇ ਹਨ । ਭੂਮੀਪਤੀ (ਜਗੀਰਦਾਰ) ਨੂੰ ਵੀ ਸੰਤੋਖ ਹੋ ਜਾਂਦਾ ਹੈ- ਇੰਨੇ ਹੀ ਲੋਕ ਮੇਰੇ ਪਿੰਡ ਵਿੱਚ ਹਨ ਪਰੰਤੂ ਹੋਰ ਵੀ ਬਹੁਤ ਲੋਕ ਰਹਿੰਦੇ ਹਨ ਜੋ ਨਹੀਂ ਆਉਂਦੇ । ਇਸਤਰੀਆਂ, ਪੁਰਸ਼, ਦਾਸੀਆਂ, ਨੌਕਰ, ਮਜ਼ਦੂਰ, ਕਾਮੇ, ਬੀਮਾਰ, ਬੈਲ, ਮੱਝ, ਭੇਡਾਂ, ਬਕਰੀਆਂ ਅਤੇ ਕੁੱਤੇ ਜੇਕਰ ਨਹੀਂ ਆਉਂਦੇ ਤਾਂ ਵੀ ਉਹਨਾਂ ਦੀ ਗਿਣਤੀ ਨਹੀਂ ਹੁੰਦੀ । ਸਿਆਣੇ ਅਤੇ ਮੁਖੀ ਲੋਕਾਂ ਦੇ ਬਾਰੇ ਵਿੱਚ ਹੀ ਆਗਿਆ ਦਿੱਤੀ ਗਈ ਹੁੰਦੀ ਹੈ । ਮਹਾਰਾਜ ! ਇਸ ਪ੍ਰਕਾਰ ਅਰਹਤਾਂ ਲਈ ਭਗਵਾਨ ਨੇ ਨਹੀਂ ਕਿਹਾ ਸੀ ਕਿ - 'ਸਭ ਲੋਕ ਦੰਡ ਤੋਂ ਕੰਬਦੇ ਹਨ, ਸਭ ਲੋਕਾਂ ਨੂੰ ਮਰਨ ਤੋਂ ਡਰ ਲੱਗਦਾ ਹੈ ।'... ਭੈਅ ਦੇ ਸਭ ਕਾਰਨ ਅਰਹਤਾਂ ਵਿੱਚ ਨਸ਼ਟ ਹੋ ਗਏ ਹੁੰਦੇ ਹਨ ।"

**ਚਾਰ ਪ੍ਰਕਾਰ ਦੀਆਂ ਗੱਲਾਂ**

"ਮਹਾਰਾਜ ! ਕਿਸੇ ਆਖੀ ਗਈ ਗਲ ਦੇ ਅਰਥ ਚਾਰ ਪ੍ਰਕਾਰ ਸਮਝੇ ਜਾ ਸਕਦੇ ਹਨ (1) ਕੁਝ ਅਜਿਹੀਆਂ ਗੱਲਾਂ ਹੁੰਦੀਆਂ ਹਨ ਜੋ ਨਾ ਤਾਂ ਵਿਆਪਕ ਰੂਪ ਵਿੱਚ ਆਖੀਆਂ ਗਈਆਂ ਹੁੰਦੀਆਂ ਹਨ ਅਤੇ ਨਾ ਹੀ ਉਹਨਾਂ ਦਾ ਅਰਥ ਵਿਆਪਕ ਰੂਪ ਵਿੱਚ ਸਮਝਿਆ ਜਾਂਦਾ ਹੈ, (2) ਕੁਝ ਅਜਿਹੀਆਂ ਗੱਲਾਂ ਹੁੰਦੀਆਂ ਹਨ ਜੋ ਵਿਆਪਕ ਰੂਪ ਨਾਲ ਆਖੀਆਂ ਤਾਂ ਨਹੀਂ ਜਾਂਦੀਆਂ, ਪਰੰਤੂ ਉਨ੍ਹਾਂ ਦਾ ਅਰਥ ਵਿਆਪਕ ਰੂਪ ਵਿੱਚ ਹੀ ਸਮਝਿਆ ਜਾਂਦਾ ਹੈ, (3) ਕੁਝ ਅਜਿਹੀਆਂ ਗੱਲਾਂ ਹੁੰਦੀਆਂ ਹਨ ਜੋ ਵਿਆਪਕ ਰੂਪ ਨਾਲ ਆਖੀਆਂ ਤਾਂ ਜਾਂਦੀਆਂ ਹਨ, ਪਰੰਤੂ ਉਹਨਾਂ ਦਾ ਅਰਥ ਵਿਆਪਕ ਰੂਪ ਵਿੱਚ ਸਮਝਿਆ ਨਹੀਂ ਜਾਂਦਾ ਅਤੇ (4) ਕੁਝ ਅਜਿਹੀਆਂ ਗੱਲਾਂ ਹੁੰਦੀਆਂ ਹਨ ਜੋ ਵਿਆਪਕ ਰੂਪ ਨਾਲ ਆਖੀਆਂ ਜਾਂਦੀਆਂ ਹਨ ਅਤੇ ਵਿਆਪਕ ਰੂਪ ਵਿੱਚ ਹੀ ਸਮਝੀਆਂ ਜਾਂਦੀਆਂ ਹਨ । ਸੋ, ਕਿਸੇ ਗਲ ਨੂੰ ਸਮਝਣ ਤੋਂ ਪਹਿਲਾਂ ਉਸ ਨੂੰ ਉਹਨਾਂ-ਉਹਨਾਂ ਅਰਥਾਂ ਵਿੱਚ ਵੰਡ ਲੈਣਾ ਚਾਹੀਦਾ ਹੈ ।"

"ਮਹਾਰਾਜ ! ਕਿਸੇ ਗਲ ਨੂੰ ਉਹਨਾਂ-ਉਹਨਾਂ ਅਰਥਾਂ ਵਿੱਚ ਵੰਡ ਲੈਣ ਦੇ ਪੰਜ ਪ੍ਰਕਾਰ ਹਨ - (1) ਆਖਣ ਦੇ ਅੱਗੇ ਪਿੱਛੇ ਦਾ ਪ੍ਰਸੰਗ ਦੇਖ ਕੇ, (2) ਆਖੀ ਗਈ ਗਲ ਨੂੰ ਤੋਲ ਕੇ, (3) ਆਖਣ ਵਾਲੇ ਅਚਾਰੀਆਂ ਦੀ ਪਰੰਪਰਾ ਦੇਖ ਕੇ, (4) ਆਖਣ ਦਾ ਉਦੇਸ਼ ਕੀ ਹੈ, ਇਸ ਨੂੰ ਸਮਝਾ ਕੇ ਅਤੇ (5) ਉਸ ਗਲ ਦੇ ਪ੍ਰਮਾਣਾਂ ਨੂੰ ਦੇਖ ਕੇ ।

ੳ)  'ਆਖਣ ਦੇ ਅੱਗੇ ਪਿੱਛੇ ਦੇਖਕੇ' ਦਾ ਅਰਥ ਹੈ ਸੂਤਰਾਂ ਵਿੱਚ ਉਹ ਗਲ ਕਿੱਥੇ ਅਤੇ ਕਦੋਂ ਆਖੀ ਗਈ ਹੈ, ਇਸ ਦਾ ਖਿਆਲ ਕਰਕੇ।

ਅ)  'ਆਖੀ ਗਈ ਗਲ ਨੂੰ ਤੋਲ ਕੇ' ਦਾ ਅਰਥ ਹੈ, ਉਸ ਨੂੰ ਦੂਜੇ ਸੂਤਰਾਂ ਨਾਲ ਮਿਲਾ ਕੇ।

ੲ)  'ਆਖਣ ਵਾਲੇ ਅਚਾਰੀਆਂ ਦੀ ਪਰੰਪਰਾ ਦੇਖ ਕੇ' - ਕਿਉਂਕਿ ਵੱਖ-ਵੱਖ ਪਰੰਪਰਾਵਾਂ ਦੇ ਵੱਖਰੇ-ਵੱਖਰੇ ਸਿਧਾਂਤ ਚਲੇ ਆਉਂਦੇ ਹਨ।

ਸ)  'ਆਖਣ ਦਾ ਉਦੇਸ਼ ਕੀ ਹੈ, ਇਸ ਨੂੰ ਸਮਝ ਕੇ' ਅਰਥਾਤ ; ਕਹਿਣ ਵਾਲਾ ਮਨੁੱਖ ਕਿਸ ਵਿਚਾਰ ਨਾਲ ਅਜਿਹਾ ਕਹਿੰਦਾ ਹੈ, ਇਸ ਨੂੰ ਸਮਝ ਕੇ।

ਹ)  'ਗਲ ਦੇ ਪ੍ਰਮਾਣ ਦੇਖ ਕੇ' ਦਾ ਅਰਥ ਹੈ, ਉਪਰੋਕਤ ਚਾਰੇ ਗੱਲਾਂ ਨੂੰ ਨਜ਼ਰ ਵਿੱਚ ਰੱਖ ਕੇ।

*9.* ਬਹੁਤ ਚੰਗਾ, ਭੰਤੇ ਨਾਗਸੇਨ ! ਤੁਸੀਂ ਜਿਸ ਤਰ੍ਹਾਂ ਕਹਿੰਦੇ ਹੋ, ਮੈਂ ਸਵੀਕਾਰ ਕਰਦਾ ਹਾਂ। ਅਰਹਤ ਉਸ ਨਿਯਮ ਵਿਚੋ ਛੋਟ ਮੰਨ ਲਏ ਜਾਂਦੇ ਹਨ - ਇਸ ਨੂੰ ਮੰਨ ਲੈਂਦਾ ਹਾਂ। ਦੂਜੇ ਲੋਕਾਂ ਨੂੰ ਵੀ ਡਰ ਰਹਿੰਦਾ ਹੈ। ਭੰਤੇ ! ਹੁਣ ਇਹ ਦੱਸੋ ਕਿ ਕੀ ਨਰਕ ਵਿੱਚ ਪਏ ਜੀਵ ਵੀ ਮਰ ਕੇ ਉੱਥੋਂ ਛੁਟਕਾਰਾ ਪਾਉਣ ਤੋਂ ਡਰਦੇ ਹਨ? ਉਹ ਜੀਵ ਜੋ ਨਰਕ ਦੇ ਤਿੱਖੇ-ਕੌੜੇ ਦੁੱਖ ਝੱਲ ਰਹੇ ਹਨ; ਜਿਹਨਾਂ ਦੇ ਸਾਰੇ ਅੰਗ-ਅੰਗ ਸੜ ਰਹੇ ਹਨ, ਬਹੁਤ ਹੀ ਕਰੁਣਾ-ਪੂਰਵਕ ਰੋਣ ਕਰਕੇ ਜਿਹਨਾਂ ਦੇ ਮੂੰਹ ਲਾਲ-ਪੀਲੇ ਹੋ ਰਹੇ ਹਨ; ਜੋ ਆਪਣੇ ਕੌੜੇ ਦੁੱਖ ਸਹਿਣ ਵਿੱਚ ਅਸਮਰਥ ਹੋ ਰਹੇ ਹਨ, ਜਿਹਨਾਂ ਦਾ ਕੋਈ ਛੁਟਕਾਰਾ ਨਹੀਂ ਹੈ, ਜਿਹਨਾਂ ਦਾ ਕਿਧਰੇ ਬਚਾਅ ਨਹੀਂ ਹੈ, ਜੋ ਬਹੁਤ ਹੀ ਸੋਗ ਵਿੱਚ ਪਏ ਹਨ, ਜਿਹਨਾਂ ਦੀ ਹੋਰ ਵੀ ਦੁਰਗਤੀ ਹੋਣ ਵਾਲੀ ਹੈ, ਜਿਹਨਾਂ ਨੂੰ ਕੇਵਲ ਸੋਗ ਹੀ ਸੋਗ ਰਹਿ ਗਿਆ ਹੈ, ਜੋ ਗਰਮ, ਤਿੱਖੀਆਂ ਅਤੇ ਤੇਜ਼ ਅਗਨੀ ਦੀਆਂ ਲਾਟਾਂ ਵਿੱਚ ਸਾੜੇ ਜਾ ਰਹੇ ਹਨ, ਜਿਸ ਨਰਕ ਵਿੱਚ ਘੋਰ ਖਤਰਨਾਕ ਉੱਚੇ ਸ਼ਬਦ ਹੋ ਰਹੇ ਹਨ, ਜੋ ਅਗਨੀ ਦੀਆਂ ਲਾਟਾਂ ਦੀ ਮਾਲਾ ਨਾਲ ਚਾਰੇ ਪਾਸਿਉਂ ਘਿਰੇ ਹੋਏ ਹਨ- ਜਿਸ ਅਗਨੀ ਦੀਆਂ ਲਾਟਾਂ ਚਾਰੇ ਪਾਸੇ ਸੌ ਯੋਜਨ ਤੱਕ ਫੈਲੀਆਂ ਹਨ?" "ਹਾਂ ਮਹਾਰਾਜ ! ਉਹਨਾਂ ਜੀਵਾਂ ਨੂੰ ਵੀ ਮਰਨ ਤੋਂ ਡਰ ਲਗਦਾ ਹੈ।"

*10.* "ਭੰਤੇ ਨਾਗਸੇਨ ! ਨਰਕ ਵਿੱਚ ਤਾਂ ਨਿਸ਼ਚੇ ਹੀ ਦੁੱਖ ਹੀ ਦੁੱਖ ਭੋਗਣਾ ਹੈ। ਫਿਰ, ਜੀਵ ਮਰਕੇ ਉੱਥੋਂ ਛੁਟਕਾਰਾ ਪਾਉਣ ਤੋਂ ਕਿਉਂ ਡਰਦੇ ਹਨ? ਕੀ ਉਹਨਾਂ ਨੂੰ ਨਰਕ ਵੀ ਇੰਨਾ ਪਿਆਰਾ ਹੁੰਦਾ ਹੈ।" "ਨਹੀਂ ਮਹਾਰਾਜ ! ਉਹਨਾਂ ਨੂੰ ਨਰਕ ਪਿਆਰਾ ਨਹੀਂ ਹੁੰਦਾ। ਉਹ ਉਸ ਤੋਂ ਛੁਟਕਾਰੇ ਲਈ ਬਹੁਤ ਚਿੰਤਤ ਰਹਿੰਦੇ ਹਨ। ਮੌਤ ਦੇ ਨਾਮ ਮਾਤਰ ਨਾਲ ਹੀ ਅਜਿਹਾ ਇੱਕ ਖੌਫ ਛਾ ਜਾਂਦਾ ਹੈ ਜਿਸ ਨਾਲ (ਉਹਨਾਂ ਨੂੰ) ਬੜਾ ਭੈਅ ਪੈਦਾ ਹੁੰਦਾ ਹੈ।" "ਭੰਤੇ ਨਾਗਸੇਨ ! ਮੈਨੂੰ ਇਹ ਗਲ ਨਹੀਂ ਜਚਦੀ ਕਿ ਉੱਥੋਂ ਛੁਟਣ ਲਈ ਬਹੁਤ ਚਿੰਤਾ ਹੋਣ ਤੇ ਵੀ ਉਹਨਾਂ ਨੂੰ ਮਰਨ ਤੋਂ ਡਰ ਲੱਗਦਾ ਹੈ। ਇਹ ਤਾਂ ਉਹਨਾਂ ਲਈ ਬੜੇ ਅਨੰਦ ਦੀ ਗਲ ਹੋਣੀ ਚਾਹੀਦੀ ਹੈ ਕਿ ਜੋ ਉਹ ਚਾਹੁੰਦੇ ਹਨ ਉਹੀ ਮਿਲ ਰਿਹਾ ਹੈ। ਮੈਨੂੰ ਕੋਈ ਹੋਰ ਪ੍ਰਮਾਣ ਦੇ ਕੇ ਸਮਝਾਉ।"

"ਮਹਾਰਾਜ ! ਮੌਤ ਇੱਕ ਅਜਿਹੀ ਚੀਜ਼ ਹੈ ਜਿਸ ਤੋਂ ਅਗਿਆਨੀ ਲੋਕਾਂ ਨੂੰ ਹਮੇਸ਼ਾਂ ਡਰ ਬਣਿਆ ਰਹਿੰਦਾ ਹੈ। ਇਸ ਤੋਂ ਲੋਕ ਡਰ ਕੇ ਘਬਰਾ ਜਾਂਦੇ ਹਨ। ਮਹਾਰਾਜ ! ਜੋ ਲੋਕ ਕਾਲੇ ਸੱਪ ਤੋਂ ਡਰਦੇ ਹਨ ਉਹ ਮੌਤ ਦੇ ਡਰ ਤੋਂ ਹੀ, ਜੋ ਹਾਥੀ, ਸ਼ੇਰ, ਬਾਘ, ਚੀਤਾ, ਬਘਿਆੜ, ਰਿੱਛ, ਜੰਗਲੀ ਝੋਟੇ, ਬੈਲ, ਅਗਨੀ, ਪਾਣੀ, ਕੰਡੇ, ਬਰਛੇ ਅਤੇ ਤੀਰ ਤੋਂ ਡਰਦੇ ਹਨ; ਉਹ ਮੌਤ ਦੇ ਭੈਅ ਤੋਂ ਹੀ। ਮਹਾਰਾਜ ! ਮੌਤ ਦਾ ਭੈਅ ਹੀ ਅਜਿਹਾ ਹੈ। ਉਸੇ ਭੈਅ ਵਿੱਚ ਆ ਕੇ ਉਹ ਲੋਕ, ਜੋ ਕਲੇਸ਼ ਵਿੱਚ ਖਚਿਤ ਹਨ, ਮਰਨ ਤੋਂ ਇੰਨਾ ਡਰਦੇ ਹਨ। ਇਸ ਕਾਰਣ, ਨਰਕ ਵਿੱਚ ਪਏ ਹੋਏ ਜੀਵ ਵੀ - ਜੋ ਉੱਥੋਂ ਛੁਟਣ ਵਾਸਤੇ ਸਦਾ ਚਿੰਤਾ ਵਿੱਚ ਰਹਿੰਦੇ ਹਨ- ਮਰਨ ਦੇ ਨਾਮ ਤੋਂ ਡਰ ਜਾਂਦੇ ਹਨ।" (ੳ)

"ਮਹਾਰਾਜ ! ਕਿਸੇ ਆਦਮੀ ਦੇ ਸਰੀਰ ਤੇ ਪੀਕ ਨਾਲ ਭਰਿਆ ਇੱਕ ਫੋੜਾ ਹੋ ਜਾਵੇ। ਉਹ ਉਸ ਦੀ ਪੀੜਾ ਤੋਂ ਬਹੁਤ ਦੁੱਖੀ ਹੋ ਇਲਾਜ ਕਰਾਉਣ ਵਾਸਤੇ ਕਿਸੇ ਵੈਦ ਜਾਂ ਜ਼ਰਾਹ ? ਨੂੰ ਬੁਲਾਵੇ। ਉਹ ਵੈਦ ਉਸ ਦਾ ਨਿਰੀਖਣ ਕਰਕੇ, ਇਲਾਜ ਕਰਨ ਲਈ ਤਿਆਰੀਆਂ ਕਰਨ ਲੱਗੇ- ਆਪਰੇਸ਼ਨ ਕਰਨ ਦੀ ਛੁਰੀ ਸਾਫ਼ ਕਰਨ ਲਗੇ, ਦਾਗਣ ਵਾਸਤੇ ਸਲਾਈ ਨੂੰ ਅੱਗ ਤੇ ਤਪਾਉਣ ਲੱਗੇ ਜਾਂ ਸਲਾਈ ਉੱਤੇ ਖਾਰੇ ਨਮਕ ਦੀ ਡਲੀ ਨੂੰ ਘਸਵਾਉਣ ਲੱਗੇ। ਤਾਂ ਉਸ ਰੋਗੀ ਨੂੰ ਨਸਤਰ ਪੈਣ, ਤਪੀ ਸਲਾਈ ਨਾਲ ਦਾਗੇ ਜਾਣ ਅਤੇ ਖਾਰੇ ਨਮਕ ਦਾ ਛਿੱਟਾ ਪੈਣ ਨਾਲ ਡਰ ਹੋਵੇਗਾ ਜਾਂ ਨਹੀਂ?" "ਹਾਂ ਭੰਤੇ ! ਜਰੂਰ ਹੋਵੇਗਾ।" "ਮਹਾਰਾਜ ! ਆਪਣੇ ਰੋਗ ਦਾ ਇਲਾਜ ਕਰਾਉਣ ਦੀ ਇੱਛਾ ਰੱਖਦੇ ਹੋਏ ਵੀ ਉਸ ਨੂੰ ਕਸ਼ਟ ਹੋਣ ਨਾਲ ਬੜਾ ਡਰ ਲੱਗਦਾ ਹੈ। ਮਹਾਰਾਜ ! ਇਸ ਤਰ੍ਹਾਂ ਨਰਕ ਵਿੱਚ ਪਏ ਹੋਏ ਜੀਵਾਂ ਨੂੰ, ਉੱਥੋਂ ਛੁਟਕਾਰਾ ਪਾਉਣ ਲਈ ਚਿੰਤਤ ਰਹਿਣ ਤੇ ਵੀ, ਮੌਤ ਦਾ ਡਰ ਬਣਿਆ ਰਹਿੰਦਾ ਹੈ।" (ਅ)

"ਮਹਾਰਾਜ ! ਕਿਸੇ ਰਾਜ-ਅਪਰਾਧੀ ਨੂੰ ਹੱਥਕੜੀ ਅਤੇ ਬੇੜੀ ਪਾ ਕੇ ਕਾਲ-ਕੋਠਰੀ ਵਿੱਚ ਬੰਦ ਕਰ ਦਿੱਤਾ ਜਾਵੇ। ਉਸ ਨੂੰ ਉਸ ਦੰਡ ਤੋਂ ਛੁੱਟਣ ਦੀ ਬੜੀ ਵਿਆਕੁਲਤਾ ਹੋਵੇ, ਤਾਂ ਛੱਡ ਦੇਣ ਲਈ ਉਸ ਨੂੰ ਅਧਿਕਾਰੀ ਸੱਦਾ ਦੇਵੇ। ਤਾਂ ਕੀ ਉਸ ਅਪਰਾਧੀ ਨੂੰ ਆਪਣੇ ਅਪਰਾਧ ਨੂੰ ਯਾਦ ਕਰਕੇ ਅਧਿਕਾਰੀ ਦੇ ਕੋਲ ਜਾਣ ਤੇ ਡਰ ਨਹੀਂ ਲੱਗੇਗਾ?" "ਹਾਂ ਭੰਤੇ ! ਉਸ ਨੂੰ ਡਰ ਲੱਗੇਗਾ।" "ਮਹਾਰਾਜ ! ਇਸ ਤਰ੍ਹਾਂ, ਨਰਕ ਵਿੱਚ ਪਏ ਹੋਏ ਜੀਵਾਂ ਨੂੰ ਉੱਥੋਂ ਛੁਟਕਾਰਾ ਪਾਉਣ ਲਈ ਚਿੰਤਤ ਰਹਿਣ ਤੇ ਵੀ ਮੌਤ ਦਾ ਭੈਅ ਬਣਿਆ ਰਹਿੰਦਾ ਹੈ।" (ੲ)

"ਭੰਤੇ ! ਇੱਕ ਹੋਰ ਉਦਾਹਰਣ ਦੇ ਕੇ ਸਮਝਾਉ ਕਿ ਮੈਨੂੰ ਬਿਲਕੁਲ ਸਪਸ਼ਟ ਹੋ ਜਾਵੇ।"

"ਮਹਾਰਾਜ ! ਕਿਸੇ ਆਦਮੀ ਨੂੰ ਇੱਕ ਜ਼ਹਿਰੀਲਾ ਸੱਪ ਕੱਟ ਲਵੇ। ਉਸ ਜ਼ਹਿਰ ਦੇ ਅਸਰ ਨਾਲ ਉਹ ਡਿੱਗ ਪਵੇ ਅਤੇ ਲੋਟ-ਪੋਟ ਹੋਵੇ। ਤਾਂ, ਕੋਈ ਗੁਣੀ ਆਪਣੇ ਮੰਤਰ-ਬਲ ਨਾਲ ਉਸ ਸੱਪ ਨੂੰ ਜ਼ਹਿਰ ਚੂਸ ਲੈਣ ਲਈ ਬੁਲਾਵੇ। ਮਹਾਰਾਜ ! ਦੂਜੀ ਵਾਰ ਸੱਪ ਨੂੰ ਆਪਣੇ ਜ਼ਹਿਰ ਚੂਸ ਕੇ ਠੀਕ ਕਰਨ ਵਾਸਤੇ ਆਉਂਦੇ ਦੇਖ ਕੇ ਕੀ ਉਸ ਨੂੰ ਡਰ ਨਹੀਂ ਹੋਵੇਗਾ?"

"ਹਾਂ ਭੰਤੇ ! ਜ਼ਰੂਰ ਹੋਵੇਗਾ।"

"ਮਹਾਰਾਜ ! ਇਸ ਤਰ੍ਹਾਂ, ਨਰਕ ਵਿੱਚ ਪਏ ਹੋਏ ਜੀਵਾਂ ਨੂੰ ਉੱਥੋਂ ਛੁਟਕਾਰਾ ਪਾਉਣ ਲਈ ਚਿੰਤਾਸ਼ੀਲ ਰਹਿਣ ਤੇ ਵੀ ਮੌਤ ਦਾ ਭੈਅ ਬਣਿਆ ਰਹਿੰਦਾ ਹੈ।"

"ਠੀਕ ਹੈ ਭੰਤੇ ਨਾਗਸੇਨ ! ਤੁਸੀਂ ਜੋ ਆਖਿਆ ਹੈ ਬਿਲਕੁਲ ਠੀਕ ਹੈ।"

**12. ਮੌਤ ਦੇ ਜਾਲ (ਮ੍ਰਿਤੂਪਾਸ਼) ਤੋਂ ਮੁਕਤੀ ਸੰਬੰਧੀ ਪ੍ਰਸ਼ਨ**

*12.* "ਭੰਤੇ ਨਾਗਸੇਨ ! ਭਗਵਾਨ ਨੇ ਕਿਹਾ-

''ਨਾ ਅਕਾਸ਼ ਵਿੱਚ, ਨਾ ਸਮੁੰਦਰ ਵਿੱਚ, ਨਾ ਪਰਬਤ ਦੀਆਂ ਗੁਫਾਵਾਂ ਵਿੱਚ ਬੈਠਕੇ, ਸੰਸਾਰ ਵਿੱਚ ਕਿੱਧਰੇ ਵੀ ਅਜਿਹੀ ਥਾਂ ਨਹੀਂ, ਜਿੱਥੇ ਲੁਕ ਕੇ ਮੌਤ ਦੇ ਹੱਥੋਂ ਬਚਿਆ ਜਾ ਸਕੇ।''"[1]

ਨਾਲ ਹੀ ਭਗਵਾਨ ਨੇ 'ਪਰਿਤ੍ਰਾਣ'[2] (ਰੱਖਿਆ-ਸੂਤਰ) ਦਾ ਵੀ ਉਪਦੇਸ਼ ਦਿੱਤਾ ਹੈ। ਜਿਵੇਂ:- (1) ਰਤਨਸੁੱਤ, (2) ਮੇਤਸੁੱਤ , (3) ਖੰਦਪਰਿੱਤ, (4) ਮੋਰਪਰਿੱਤ, (5) ਧਜੱਗਪਰਿੱਤ, (6) ਆਟਾਨਾਟਿਯਪਰਿੱਤ, (7) ਅੰਗੁਲਿਮਾਲਪਰਿੱਤ।

(ੳ) "ਭੰਤੇ ਨਾਗਸੇਨ ! ਜੇਕਰ ਉੱਪਰ ਅਕਾਸ਼ ਵਿੱਚ ਉੱਠ ਕੇ, ਹੇਠਾਂ ਸਮੁੰਦਰ ਦੇ ਵਿੱਚ ਗੋਤੇ ਲਗਾ ਕੇ, ਉੱਚੇ-ਉੱਚੇ ਮਹਿਲਾਂ ਤੇ ਚੜ੍ਹ ਕੇ, ਕੰਦਰਾਂ ਵਿੱਚ, ਗੁਫਾਵਾਂ ਵਿੱਚ ਅਤੇ ਪਹਾੜਾਂ ਦੀਆਂ ਢਲਾਨਾਂ ਤੇ ਜਾ ਕੇ ਵੀ ਮੌਤ ਦੇ ਹੱਥੋਂ ਨਹੀਂ ਬਚਿਆ ਜਾ ਸਕਦਾ, ਤਾਂ ਪਰਿਤ੍ਰਾਣ-ਦੇਸ਼ਣਾ ਝੂਠੀ ਰਹਿੰਦੀ ਹੈ। (ਅ) ਅਤੇ ਜੇਕਰ ਪਰਿਤ੍ਰਾਣ-ਦੇਸ਼ਣਾ ਕਰਨ ਨਾਲ ਮੌਤ ਦੇ ਹੱਥੋਂ ਛੁੱਟੀ ਮਿਲ ਜਾਂਦੀ ਹੈ ਤਾਂ 'ਉੱਪਰ ਅਕਾਸ਼ ਵਿੱਚ' ਆਦਿ ਜੋ ਕਿਹਾ ਗਿਆ ਹੈ; ਉਹ ਝੂਠਾ ਸਾਬਤ ਹੁੰਦਾ ਹੈ। ਇਹ ਵੀ ਦੁਬਿਧਾ ਤੁਹਾਡੇ ਸਾਹਮਣੇ...?"

13. "ਮਹਾਰਾਜ ! ਭਗਵਾਨ ਨੇ ਇਹ ਵਾਸਤਵ ਵਿੱਚ ਕਿਹਾ ਹੈ-

''ਨਾ ਅਕਾਸ਼ ਵਿੱਚ, ਨਾ ਸਮੁੰਦਰ ਵਿਚ............ ।''"

ਨਾਲ ਹੀ ਭਗਵਾਨ ਨੇ ਪਰਿਤ੍ਰਾਣ ਦਾ ਵੀ ਉਪਦੇਸ਼ ਦਿੱਤਾ ਹੈ, ਪਰੰਤੂ ਉਹ ਕੇਵਲ ਉਹਨਾਂ ਲੋਕਾਂ ਲਈ ਹੈ ਜਿਨ੍ਹਾਂ ਦਾ ਕੁਝ ਜੀਵਣ ਬਾਕੀ ਰਹਿ ਗਿਆ ਹੈ, ਜਿਹਨਾਂ ਦੀ ਕਾਫੀ ਉਮਰ ਹੈ, ਜੋ ਪਾਪ ਕਰਮਾਂ ਤੋਂ ਆਪਣੇ ਆਪ ਨੂੰ ਰੋਕੀ ਰੱਖਦੇ ਹਨ। ਮਹਾਰਾਜ ! ਜਿਹਨਾਂ ਦੀ ਆਯੂ ਸਮਾਪਤ ਹੋ ਗਈ ਹੈ ਉਹਨਾਂ ਨੂੰ ਰੋਕੀ ਰੱਖਣ ਲਈ ਨਾ ਕੋਈ ਮੰਤਰ ਹੈ ਨਾ ਤੰਤਰ।

"ਮਹਾਰਾਜ ! ਜਿਵੇਂ ਸੁੱਕੇ, ਮੁਰਝਾਏ, ਫਿੱਕੇ ਪੈ ਗਏ ਅਤੇ ਬਿਲਕੁਲ ਨਿਰਜੀਵ ਹੋ ਗਏ ਰੁੱਖਾਂ ਨੂੰ ਹਜਾਰਾਂ ਘੜੇ ਪਾਣੀ ਨਾਲ ਸਿੰਜ ਕੇ ਵੀ ਹਰਾ-ਭਰਾ ਨਹੀਂ ਕੀਤਾ ਜਾ ਸਕਦਾ, ਉਸੇ ਪ੍ਰਕਾਰ ਹੀ ਜਾਂ ਤਾਂ ਦਵਾਈ ਨਾਲ ਜਾਂ ਪਰਿਤ੍ਰਾਣ-ਦੇਸ਼ਣਾ ਦੁਆਰਾ ਆਯੂ ਸਮਾਪਤ ਲੋਕਾਂ ਨੂੰ ਰੋਕਿਆ ਨਹੀਂ ਜਾ ਸਕਦਾ। ਮਹਾਰਾਜ ! ਸੰਸਾਰ ਵਿੱਚ ਜਿੰਨੀਆਂ ਜੜ੍ਹੀਆਂ ਬੂਟੀਆਂ ਹਨ, ਸਭ ਆਯੂ-ਸਮਾਪਤ ਲੋਕਾਂ ਲਈ ਬੇਕਾਰ ਹਨ। ਮਹਾਰਾਜ ਪਰਿਤ੍ਰਾਣ ਉਹਨਾਂ ਲੋਕਾਂ ਦੇ ਹੀ ਲਾਭ ਲਈ ਹੈ ਜਿਨ੍ਹਾਂ ਦੀ ਉਮਰ ਬਾਕੀ ਹੈ, ਜਿਨ੍ਹਾਂ ਦੀ ਆਯੂ (ਉਮਰ) ਕਾਫੀ ਹੈ ਅਤੇ ਜੋ ਆਪਣੀ ਆਯੂ ਨੂੰ ਬੁਰੇ ਕੰਮਾਂ ਤੋਂ ਰੋਕੀਂ ਰੱਖਦੇ ਹਨ। ਇਸ ਲਈ ਭਗਵਾਨ ਨੇ ਪਰਿਤ੍ਰਾਣ ਦਾ ਉਪਦੇਸ਼ ਦਿੱਤਾ ਸੀ।"

"ਮਹਾਰਾਜ ! ਜਿਵੇਂ ਪੱਕੇ, ਸੁੱਕੇ ਝੋਨੇ ਨੂੰ ਕਿਸਾਨ ਖੇਤਾਂ ਵਿੱਚ ਇਕੱਠਾ ਕਰਕੇ ਪਾਣੀ ਤੋਂ ਬਚਾਉਂਦਾ ਹੈ। ਪਰੰਤੂ ਜਦੋਂ ਹਰੇ ਭਰੇ ਝੋਨੇ ਦੇ ਖੇਤ ਵਿੱਚ ਅਸੇ ਬੱਦਲ ਛਾਏ ਦਿਖਦੇ ਹਨ ਤਾਂ ਕਿਸਾਨ ਉਹਨਾਂ ਨੂੰ ਮੀਂਹ ਦੇ ਪਾਣੀ ਨਾਲ ਵਾਰ-ਵਾਰ ਸਿੰਜਦਾ ਹੈ। ਮਹਾਰਾਜ ! ਉਸੇ ਪ੍ਰਕਾਰ, ਜਿਹਨਾਂ ਦੀ ਉਮਰ ਸਮਾਪਤ ਹੋ ਗਈ ਹੈ, ਉਹਨਾਂ ਵਾਸਤੇ ਪਰਿਤ੍ਰਾਣ-ਦੇਸ਼ਣਾ ਬੇਕਾਰ ਹੈ; ਪਰੰਤੂ ਜਿਹਨਾਂ ਨੇ ਅਜੇ ਹੋਰ ਜੀਉਣਾ ਹੈ ਅਤੇ ਜਿਨ੍ਹਾਂ ਦੀ ਉਮਰ ਕਾਫੀ ਹੈ, ਉਹਨਾਂ ਨੂੰ ਪਰਿਤ੍ਰਾਣ-ਦੇਸ਼ਣਾ ਨਾਲ ਜ਼ਰੂਰ ਲਾਭ ਹੋ ਸਕਦਾ ਹੈ।"

"ਭੰਤੇ ਨਾਗਸੇਨ ! ਜਿਹਨਾਂ ਦੀ ਉਮਰ ਪੂਰੀ ਨਹੀਂ ਹੋਈ, ਉਹ ਤਾਂ ਰਹਿਣਗੇ ਹੀ ਅਤੇ ਜਿਹਨਾਂ ਦੀ ਆਯੂ ਪੂਰੀ ਹੋ ਗਈ ਹੈ, ਉਹ ਮਰ ਜਾਣਗੇ। ਤਾਂ ਦਵਾਈ ਜਾਂ ਪਰਿਤ੍ਰਾਣ ਬੇਕਾਰ ਸਿੱਧ ਹੁੰਦਾ ਹੈ। "ਮਹਾਰਾਜ ! ਕੀ ਤੁਸੀਂ ਕਦੇ ਕਿਸੇ ਰੋਗੀ ਨੂੰ ਦਵਾਈ ਨਾਲ ਠੀਕ ਹੁੰਦੇ ਦੇਖਿਆ ਹੈ?" "ਹਾਂ ਭੰਤੇ ! ਸੈਂਕੜੇ ਵਾਰ।" "ਮਹਾਰਾਜ ! ਤਾਂ ਫੇਰ ਤੁਹਾਡਾ ਕਹਿਣਾ ਗਲਤ ਹੈ ਕਿ ਦਵਾਈ ਜਾਂ ਪਰਿਤ੍ਰਾਣ ਬੇਕਾਰ ਹੈ।"

"ਭੰਤੇ ! ਵੈਦਾਂ ਨੂੰ ਤਾਂ ਅਸੀਂ ਦਵਾਈ ਖੁਆਵੰਦੇ ਜਾਂ ਲੇਪ ਕਰਦੇ ਦੇਖਦੇ ਹਾਂ। ਉਸ ਇਲਾਜ ਨਾਲ ਤਾਂ ਰੋਗੀ ਠੀਕ ਹੋ ਜਾਂਦਾ ਹੈ। ਮਹਾਰਾਜ ! ਪਰਿਤ੍ਰਾਣ-ਦੇਸ਼ਣਾ ਕੀਤੇ ਜਾਣ ਤੇ ਵੀ ਅਸੀਂ ਲੋਕ ਸ਼ਬਦ ਸੁਣਦੇ ਹਾਂ। ਜੀਭ ਸੁੱਕ ਜਾਂਦੀ ਹੈ, ਹਿਰਦੇ ਦੀ ਗਤੀ ਮੰਦ ਪੈ ਜਾਂਦੀ ਹੈ, ਗਲਾ ਬੈਠ ਜਾਂਦਾ ਹੈ, ਇਨ੍ਹਾਂ ਸਾਰੀਆਂ ਗੱਲਾਂ ਨੂੰ ਦੇਖਦੇ ਹਨ। ਇਸ ਨਾਲ ਉਹਨਾਂ ਦੇ ਸਾਰੇ ਕਸ਼ਟ ਦੂਰ ਹੋ ਜਾਂਦੇ ਹਨ। ਸਾਰੇ ਉਪਦ੍ਰਵ ਸ਼ਾਂਤ ਹੋ ਜਾਂਦੇ ਹਨ। ਮਹਾਰਾਜ ! ਕੀ ਤੁਸੀਂ ਕਦੇ ਸੱਪ ਡੰਗੇ ਮਨੁੱਖ ਨੂੰ ਝਾੜਦੇ, ਜ਼ਹਿਰ ਨੂੰ ਦੂਰ ਕਰਦੇ ਅਤੇ ਪਾਣੀ ਦਾ ਛਿੱਟਾ ਦਿੰਦੇ ਦੇਖਿਆ ਹੈ?" "ਹਾਂ ਭੰਤੇ ! ਅੱਜ-ਕਲ੍ਹ ਵੀ ਲੋਕ ਅਜਿਹਾ ਕਰਦੇ ਹਨ।" "ਮਹਾਰਾਜ ! ਤਾਂ ਇਹ ਗਲ ਝੂਠੀ ਠਹਿਰਦੀ ਹੈ ਕਿ ਦਵਾਈ ਜਾਂ ਪਰਿਤ੍ਰਾਣ ਨਾਲ ਕੁਝ ਹੁੰਦਾ ਨਹੀਂ।"

**ਪਰਿਤ੍ਰਾਣ ਦਾ ਮਹਾਤਮ**

"ਮਹਾਰਾਜ ! ਪਰਿਤ੍ਰਾਣ ਨਾਲ ਡੰਗਣ ਲਈ ਆਇਆ ਹੋਇਆ ਸੱਪ ਵੀ ਨਹੀਂ ਡੰਗ ਸਕਦਾ- ਉਸ ਦਾ ਜਬਾੜ੍ਹਾ ਹੀ ਬੈਠ ਜਾਂਦਾ ਹੈ। ਚੋਰਾਂ ਦੀ ਚੁੱਕੀ ਹੋਈ ਲਾਠੀ ਵੀ ਨਹੀਂ ਵਜਦੀ- ਉਹ ਲਾਠੀ ਨੂੰ ਸੁੱਟ ਕੇ ਪ੍ਰੇਮ ਕਰਨ ਲੱਗਦੇ ਹਨ। ਵਿਗੜਿਆ ਹੋਇਆ ਹਾਥੀ ਵੀ ਕੋਲ ਆ ਕੇ ਰੁੱਕ ਜਾਂਦਾ ਹੈ। ਭੱਬਕਦਾ ਹੋਇਆ ਅਗਨੀ ਪੁੰਜ ਵੀ ਨੇੜੇ ਜਾਣ ਤੇ ਬੁੱਝ ਜਾਂਦਾ ਹੈ। ਖਾਧਾ ਗਿਆ ਵਿਸ਼ ਵੀ ਕੋਈ ਨੁਕਸਾਨ ਨਹੀਂ ਪਹੁੰਚਾਉਂਦਾ, ਇੱਕ ਭੋਜਨ ਹੀ ਬਣ ਜਾਂਦਾ ਹੈ। ਜੱਲਾਦ ਮਾਰਨ ਦੀ ਇੱਛਾ ਨਾਲ ਆ ਕੇ ਵੀ ਆਪਣੇ ਨੌਕਰਾਂ ਦੇ ਵਾਂਗ ਨਿਮਰ ਹੋ ਜਾਂਦੇ ਹਨ।"

**'ਮੋਰਪਰਿਤ' ਦੀ ਕਥਾ**

"ਮਹਾਰਾਜ ! ਕੀ ਤੁਸੀਂ ਨਹੀਂ ਸੁਣਿਆ ਕਿ ਪਰਿਤ੍ਰਾਣ ਕਰਨ ਦੇ ਕਾਰਨ ਸੱਤ ਸੌ ਸਾਲਾਂ ਤੱਕ ਵੀ ਸ਼ਿਕਾਰੀ ਇੱਕ ਮੋਰ ਨੂੰ ਆਪਣੇ ਜਾਲ ਵਿੱਚ ਨਹੀਂ ਫਸਾ ਸਕਿਆ; ਪਰੰਤੂ ਪਰਿਤ੍ਰਾਣ ਕਰਨਾ ਛੱਡ ਦੇਣ ਤੇ ਉਸੇ ਦਿਨ ਉਹ ਜਾਲ ਵਿੱਚ ਫਸ ਗਿਆ?"[1] "ਹਾਂ ਭੰਤੇ ! ਅਜਿਹਾ ਸੁਣਿਆ ਜਾਂਦਾ ਹੈ। ਉਸ ਦੀ ਪ੍ਰਸਿੱਧੀ ਦੇਵਤਿਆਂ ਸਹਿਤ ਸਾਰੇ ਲੋਕ ਵਿੱਚ ਫੈਲੀ ਹੋਈ ਹੈ।" "ਮਹਾਰਾਜ ! ਤਾਂ ਤੁਹਾਡਾ ਇਹ ਕਹਿਣਾ ਝੂਠਾ ਠਹਿਰਦਾ ਹੈ ਕਿ ਦਵਾ ਜਾਂ ਪਰਿਤ੍ਰਾਣ ਨਾਲ ਕੁਝ ਹੁੰਦਾ ਨਹੀਂ।"

**ਦਾਨਵ ਦੀ ਕਥਾ**

*14.* "ਮਹਾਰਾਜ ! ਕੀ ਤੁਸੀਂ ਕਦੇ ਸੁਣਿਆ ਹੈ ਕਿ ਆਪਣੀ ਇਸਤਰੀ ਨੂੰ ਬਚਾ ਕੇ ਰੱਖਣ ਲਈ ਉਸ ਨੂੰ ਇੱਕ ਪਟਾਰੀ ਵਿੱਚ ਬੰਦ ਕਰਕੇ ਦਾਨਵ ਉਸ ਨੂੰ ਨਿਗਲ ਗਿਆ ਸੀ ਅਤੇ ਉਸ ਨੂੰ ਆਪਣੇ ਢਿੱਡ ਵਿੱਚ ਲਈ ਫਿਰਦਾ ਸੀ; ਤਾਂ ਵੀ ਇੱਕ ਵਿੱਦਿਆਧਰ ਉਸ ਦੇ ਮੂੰਹ ਦੇ ਅੰਦਰ ਜਾ ਕੇ ਉਸ ਇਸਤਰੀ ਨਾਲ ਸੰਭੋਗ ਕਰਿਆ ਕਰਦਾ ਸੀ; ਅਤੇ ਦਾਨਵ ਨੂੰ ਅਜਿਹਾ ਪਤਾ ਲੱਗਦੇ ਹੀ ਉਸ ਨੇ ਪਿਟਾਰੀ ਨੂੰ ਉਗਲ ਦਿੱਤਾ ਅਤੇ ਉਸ ਨੂੰ ਖੋਲ ਕੇ ਦੇਖਣ ਲੱਗਿਆ, ਪਟਾਰੀ ਦੇ ਖੁੱਲ੍ਹਦੇ ਹੀ ਵਿੱਦਿਆਧਰ ਭੱਜ ਗਿਆ।" "ਹਾਂ ਭੰਤੇ ! ਮੈਂ ਅਜਿਹਾ ਸੁਣਿਆ ਹੈ। ਇਹ ਗਲ ਵੀ ਦੇਵਤਿਆਂ ਸਹਿਤ ਸਾਰੇ ਲੋਕਾਂ ਵਿੱਚ ਫੈਲੀ ਹੋਈ ਹੈ।" "ਮਹਾਰਾਜ ! ਪਰਿਤ੍ਰਾਣ ਦੇ ਬਲ ਨਾਲ ਹੀ ਉਹ ਵਿੱਦਿਆਧਰ ਫੜੇ ਜਾਣ ਤੋਂ ਬਚ ਗਿਆ ਨਾ ?" "ਹਾਂ ਭੰਤੇ !" "ਮਹਾਰਾਜ ! ਫਿਰ ਪਰਿਤ੍ਰਾਣ-ਦੇਸ਼ਣਾ ਕਰਨ ਨਾਲ ਬਹੁਤ ਫਲ ਹੁੰਦਾ ਹੈ।"

**ਵਿੱਦਿਆਧਰ ਦੀ ਕਥਾ**

"ਮਹਾਰਾਜ ! ਕੀ ਤੁਸੀਂ ਇਹ ਵੀ ਸੁਣਿਆ ਹੈ ਕਿ ਦੂਜਾ ਵਿੱਦਿਆਧਰ ਕਾਸ਼ੀ ਰਾਜ ਦੇ ਰਾਜ ਮਹਿਲ ਦੇ ਅੰਦਰ ਵੜ ਕੇ ਪਟਰਾਨੀ ਦੇ ਨਾਲ ਸੰਭੋਗ ਕਰਦੇ ਹੋਏ ਫੜਿਆ ਗਿਆ ਸੀ ਅਤੇ ਫੜੇ ਜਾਣ ਤੇ ਆਪਣੇ ਮੰਤਰ ਬਲ ਦੁਆਰਾ ਗਾਇਬ ਹੋ ਗਿਆ?" "ਹਾਂ ਭੰਤੇ ! ਇਸ ਕਥਾ ਨੂੰ ਵੀ ਮੈਂ ਸੁਣਿਆ ਹੈ।" "ਮਹਾਰਾਜ ! ਉਹ ਵਿੱਦਿਆਧਰ ਵੀ ਪਰਿਤ੍ਰਾਣ ਦੇ ਬਲ ਨਾਲ ਹੀ ਅਜਿਹਾ ਭੱਜ ਸਕਿਆ ਨਾ ?" "ਹਾਂ ਭੰਤੇ !" "ਮਹਾਰਾਜ ! ਫਿਰ ਪਰਿਤ੍ਰਾਣ ਵਿੱਚ ਜਰੂਰ ਹੀ ਬਲ ਹੈ।"

*15.* "ਭੰਤੇ ! ਕੀ ਪਰਿਤ੍ਰਾਣ ਨਾਲ ਸਾਰੇ ਲੋਕਾਂ ਦੀ ਰੱਖਿਆ ਨਹੀਂ ਹੁੰਦੀ?" "ਨਹੀਂ ਮਹਾਰਾਜ ! ਪਰਿਤ੍ਰਾਣ ਦੁਆਰਾ ਸਾਰੇ ਲੋਕਾਂ ਦੀ ਰੱਖਿਆ ਨਹੀਂ ਹੁੰਦੀ, ਬਲਕਿ ਕੁਝ ਦੀ ਹੁੰਦੀ ਹੈ ਅਤੇ ਕੁਝ ਦੀ ਨਹੀਂ।" "ਭੰਤੇ ਨਾਗਸੇਨ ! ਫਿਰ ਤਾਂ ਪਰਿਤ੍ਰਾਣ ਸਾਰਿਆਂ ਲਈ ਸਿੱਧ ਨਹੀਂ ਹੋਇਆ?" "ਮਹਾਰਾਜ ! ਕੀ ਭੋਜਨ ਸਭ ਦੇ ਪ੍ਰਾਣਾਂ ਨੂੰ ਬਚਾ ਸਕਦਾ ਹੈ ਅਤੇ ਕੁਝ ਲੋਕਾਂ ਦੇ ਪ੍ਰਾਣ ਬਚਾ ਸਕਦਾ ਹੈ ਅਤੇ ਕੁਝ ਲੋਕਾਂ ਦੇ ਪ੍ਰਾਣਾਂ ਨੂੰ ਨਹੀਂ।" "ਸੋ ਕਿਉਂ?" "ਭੰਤੇ ! ਕਿਉਂਕਿ ਅਤਿ ਭੋਜਨ ਦੇ ਕਾਰਨ ਵੀ ਹੈਜਾ ਹੋ ਜਾਣ ਤੇ ਬਹੁਤ ਲੋਕ ਮਰ ਜਾਂਦੇ ਹਨ।" "ਮਹਾਰਾਜ ! ਤਾਂ ਭੋਜਨ ਸਾਰਿਆਂ ਨੂੰ ਨਹੀਂ ਬਚਾਉਂਦਾ।" "ਭੰਤੇ ਨਾਗਸੇਨ ! ਦੋ ਕਾਰਨਾਂ ਤੋਂ ਭੋਜਨ ਮਨੁੱਖ ਦੇ ਪ੍ਰਾਣਾਂ ਨੂੰ ਹਰ ਲੈਂਦਾ ਹੈ- (1) ਮਾਤਰਾ ਤੋਂ ਜ਼ਿਆਦਾ ਖਾ ਲੈਣ ਨਾਲ ਅਤੇ (2) ਪਾਚਨ ਸ਼ਕਤੀ ਦੇ ਮੰਦ ਪੈ ਜਾਣ ਕਰਕੇ। ਭੰਤੇ ਨਾਗਸੇਨ ! ਜੀਵਨ ਦੇਣ ਵਾਲਾ ਭੋਜਨ ਵੀ ਦੁਰ-ਉਪਯੋਗ ਨਾਲ ਜ਼ਹਿਰ ਸਮਾਨ ਹੋ ਜਾਂਦਾ ਹੈ।" "ਮਹਾਰਾਜ ! ਇਸ ਪ੍ਰਕਾਰ, ਪਰਿਤ੍ਰਾਣ ਨਾਲ ਸਾਰੇ ਲੋਕਾਂ ਦੀ ਰੱਖਿਆ ਨਹੀਂ ਹੁੰਦੀ ਹੈ, ਬਲਕਿ ਕੁਝ ਦੀ ਹੁੰਦੀ ਹੈ ਅਤੇ ਕੁਝ ਦੀ ਨਹੀਂ।"

**ਪਰਿਤ੍ਰਾਣ ਸਫ਼ਲ ਨਾ ਹੋਣ ਦੇ ਤਿੰਨ ਕਾਰਣ**

"ਮਹਾਰਾਜ ! ਤਿੰਨ ਕਾਰਣਾਂ ਕਰਕੇ ਪਰਿਤ੍ਰਾਣ ਰੱਖਿਆ ਕਰਨ ਵਿੱਚ ਸਫ਼ਲ ਨਹੀਂ ਹੁੰਦਾ - (1) ਕਿਸੇ ਕਰਮ-ਫਲ ਦੇ ਵਿੱਚ ਵਿਘਨ ਕਾਰਣ, (2) ਪਾਪ ਦਾ ਵਿਘਨ ਪੈ ਜਾਣ ਕਰਕੇ, (3) ਵਿਸ਼ਵਾਸ ਨਾ ਹੋਣ ਤੇ।" "ਮਹਾਰਾਜ ! ਲੋਕਾਂ ਦੀ ਆਪਣੀ ਹੀ ਕਰਨੀ ਦੁਆਰਾ, ਪਰਿਤ੍ਰਾਣ ਵਿੱਚ ਰੱਖਿਆ-ਬਲ ਰਹਿੰਦੇ ਹੋਏ ਵੀ, ਉਹ ਬੇਕਾਰ ਹੋ ਜਾਂਦਾ ਹੈ।" "ਮਹਾਰਾਜ ! ਜਿਵੇਂ ਮਾਤਾ ਪੇਟ ਵਿੱਚ ਆਉਣ ਤੇ ਬੱਚੇ ਦੀ ਰੱਖਿਆ ਕਰਦੀ ਹੈ, ਬਹੁਤ ਦੇਖ-ਭਾਲ ਅਤੇ ਸਾਵਧਾਨੀ ਨਾਲ ਉਸ ਨੂੰ ਜਨਮ ਦਿੰਦੀ ਹੈ। ਮਲ-ਮੂਤਰ, ਨਕ, ਸਭ ਨੂੰ ਸਾਫ਼ ਕਰਕੇ ਚੰਗੇ-ਚੰਗੇ ਸੁਗੰਧਤ ਪਦਾਰਥ ਸਰੀਰ ਤੇ ਲਗਾਉਂਦੀ ਹੈ। ਜੇਕਰ ਹੋਰ ਕੋਈ ਆਦਮੀ ਉਸ (ਲੜਕੇ) ਨੂੰ ਡਾਂਟਦਾ, ਝਿੜਕਦਾ ਜਾਂ ਕੁਟਦਾ ਹੋਵੇ, ਤਾਂ ਉਹ ਕ੍ਰੋਧਿਤ ਹੋ, ਉਸ ਨੂੰ ਫੜ ਕੇ ਪਿੰਡ ਦੇ ਮੁਖੀ ਪਾਸ ਲੈ ਜਾਂਦੀ ਹੈ। ਪਰੰਤੂ ਜੇਕਰ ਲੜਕਾ ਕੋਈ ਸ਼ੈਤਾਨੀ ਕਰਦਾ ਹੈ, ਜਾਂ ਘਰ ਦੇਰ ਨਾਲ ਆਉਂਦਾ ਹੈ, ਤਾਂ ਉਹ ਉਸ ਨੂੰ ਆਪ ਦੰਡ ਦਿੰਦੀ ਹੈ।" "ਮਹਾਰਾਜ ! ਤਾਂ ਕੀ ਉਹ ਵੀ ਉਸ ਨੂੰ ਫੜ ਕੇ ਪਿੰਡ ਦੇ ਮੁਖੀ ਕੋਲ ਲੈ ਜਾਂਦੀ ਹੈ?" "ਨਹੀਂ ਭੰਤੇ !" "ਕਿਉਂ ਨਹੀਂ?" "ਭੰਤੇ ! ਕਿਉਂਕਿ ਲੜਕੇ ਨੇ ਅਪਰਾਧ ਕੀਤਾ ਸੀ।" "ਮਹਾਰਾਜ ! ਇਸੇ ਪ੍ਰਕਾਰ, ਪਰਿਤ੍ਰਾਣ ਰੱਖਿਅਕ ਹੁੰਦੇ ਹੋਏ ਵੀ ਉਹਨਾਂ ਦੀ ਆਪਣੀ ਹੀ ਕਰਨੀ ਨਾਲ, ਉਹ ਉਹਨਾਂ ਲਈ ਲਾਹੇਵੰਦ ਨਹੀਂ ਹੁੰਦਾ।"

"ਠੀਕ ਹੈ ਭੰਤੇ ! ਤੁਸੀਂ ਸਪਸ਼ਟ ਕਰ ਦਿੱਤਾ, ਉਲਝਨ ਨੂੰ ਸੁਲਝਾ ਦਿੱਤਾ, ਹਨੇਰੇ ਵਿੱਚ ਪ੍ਰਕਾਸ਼ ਕਰ ਦਿੱਤਾ, ਮਿਥਿਆ ਸਿਧਾਂਤ ਮੰਨਣ ਵਾਲਿਆਂ ਦੇ ਜਾਲ ਨੂੰ ਕੱਟ ਦਿੱਤਾ। ਤੁਸੀਂ ਵਾਸਤਵ ਵਿੱਚ ਸਾਰੇ ਗਣ-ਅਚਾਰੀਆਂ ਤੋਂ ਸ੍ਰੇਸ਼ਠ ਹੋ।"

**5. ਬੁੱਧ ਦੀਆਂ ਮੁਢਲੀਆਂ ਲੋੜਾਂ ਵਿੱਚ ਰੁਕਾਵਟਾਂ ਸੰਬੰਧੀ ਪ੍ਰਸ਼ਨ**

16. "ਭੰਤੇ ਨਾਗਸੇਨ ! ਤੁਸੀ ਕਿਹਾ ਕਰਦੇ ਹੋ- 'ਬੁੱਧ ਨੂੰ ਚੀਵਰ (ਵਸਤਰ) ਭੋਜਨ ਸੌਣ ਦਾ ਆਸਨ ਅਤੇ ਦਵਾਈ- ਇਹ ਦਾਤਾਂ ਸਦਾ ਪ੍ਰਾਪਤ ਹੁੰਦੀਆਂ ਸਨ ਅਤੇ ਬੁੱਧ ਪੰਚਸ਼ਾਲ ਨਾਮਕ ਬ੍ਰਾਹਮਣਾਂ ਦੇ ਪਿੰਡ ਵਿੱਚ ਭਿੱਖਿਆ ਮੰਗਣ ਤੋਂ ਬਾਅਦ ਕੁਝ ਵੀ ਨਾ ਪ੍ਰਾਪਤ ਕਰਕੇ ਭਾਂਡਾ ਲੈ ਕੇ ਵਾਪਸ ਆ ਗਏ। (ੳ) ਭੰਤੇ ਨਾਗਸੇਨ। ਜੇਕਰ ਇਹ ਗੱਲ ਸੱਚ ਹੈ ਕਿ ਭਗਵਾਨ ਨੂੰ ਸਾਰੀਆਂ ਦਾਤਾਂ ਸਦਾ ਪ੍ਰਾਪਤ ਹੁੰਦੀਆਂ ਸਨ ਤਾਂ ਇਹ ਗੱਲ ਝੂਠ ਹੈ ਕਿ ਪੰਚਸ਼ਾਲ ਨਾਮਕ ਬ੍ਰਾਹਮਣਾਂ ਦੇ ਪਿੰਡ ਵਿੱਚ ਭਿੱਖਿਆ ਮੰਗਣ ਤੋਂ ਬਾਅਦ ਬੁੱਧ ਨੂੰ ਕੁਝ ਵੀ ਨਾ ਪ੍ਰਾਪਤ ਹੋ ਕੇ ਮਾਂਜਿਆ-ਸੰਵਾਰਿਆ ਭਾਂਡਾ ਲੈ ਕੇ ਹੀ ਵਾਪਿਸ ਆ ਜਾਣਾ ਪਿਆ ਸੀ !

(ਅ) ਅਤੇ, ਜੇਕਰ ਇਹ ਗੱਲ ਵਾਸਤਵ ਵਿੱਚ ਸਹੀ ਹੈ ਕਿ ਬੁੱਧ ਨੂੰ ਉਸ ਤਰ੍ਹਾਂ ਪੰਚਸ਼ਾਲ ਨਾਮਕ ਪਿੰਡ ਤੋਂ ਵਾਪਿਸ ਆਉਣਾ ਪਿਆ ਤਾਂ ਇਹ ਗੱਲ ਝੂਠੀ ਹੈ ਕਿ ਉਹਨਾਂ ਨੂੰ ਸਾਰੀਆਂ ਦਾਤਾਂ ਸਦਾ ਪ੍ਰਾਪਤ ਹੁੰਦੀਆਂ ਸਨ। ਭੰਤੇ ! ਇਹ ਵੀ ਦੁਬਿਧਾ... ?"

"ਮਹਾਰਾਜ। ਇਹ ਠੀਕ ਹੈ ਕਿ ਬੁੱਧ ਨੂੰ ਸਾਰੀਆਂ ਦਾਤਾਂ ਸਦਾ ਪ੍ਰਾਪਤ ਹੁੰਦੀਆਂ ਸਨ। ਇਹ ਵੀ ਠੀਕ ਕਿ ਪੰਚਸ਼ਾਲ ਨਾਮਕ ਬ੍ਰਾਹਮਣ ਪਿੰਡ ਵਿੱਚ ਭਿੱਖਿਆ ਰਟਨ ਕਰਨ ਉਪਰੰਤ ਕੁਝ ਵੀ ਨਾ ਪ੍ਰਾਪਤ ਕਰਕੇ ਧੋਤਾ-ਧੁਆਇਆ ਭਾਂਡਾ ਲੈ ਕੇ ਹੀ ਉਹਨਾਂ ਨੂੰ ਵਾਪਸ ਆ ਜਾਣਾ ਪਿਆ ਸੀ। ਇਹ ਪਾਪੀ ਮਾਰ ਦੇ ਅਜਿਹਾ ਕਰਨ ਨਾਲ ਹੋਇਆ ਸੀ।" "ਭੰਤੇ ! ਤਾਂ ਕੀ ਭਗਵਾਨ ਦਾ ਅਣਗਿਣਤ ਕਲਪਾਂ ਤੋਂ ਜਮ੍ਹਾ ਕੀਤਾ ਹੋਇਆ ਪੁੰਨ ਉਸ ਸਮੇਂ ਸਮਾਪਤ ਹੋ ਗਿਆ ਸੀ ? ਬਿਲਕੁਲ ਹੁਣੇ ਹੀ ਉਠੇ ਪਾਪੀ ਮਾਰ ਨੇ ਕੀ ਉਸ ਪੁੰਨ ਦੇ ਬਲ ਅਤੇ ਪ੍ਰਭਾਵ ਨੂੰ ਢੱਕ ਦਿੱਤਾ ਸੀ ? ਭੰਤੇ ਨਾਗਸੇਨ ! ਇਸ ਗੱਲ ਤੋਂ ਦੋ ਤਰ੍ਹਾਂ ਦਾ ਨਤੀਜਾ ਨਿਕਲਦਾ ਹੈ - (ੳ) ਪੁੰਨ ਤੋਂ ਪਾਪ ਹੀ ਬਲਵਾਨ ਹੈ ਅਤੇ (ਅ) ਬੁੱਧ ਦੇ ਬਲ ਦੁਆਰਾ ਪਾਪੀ ਮਾਰ ਦਾ ਬਲ ਤੇਜ ਹੈ। ਭਲਾ ਰੁੱਖ ਦੇ ਧੜ ਤੋਂ ਉਪਰ ਦਾ ਹਿੱਸਾ ਕਿਵੇਂ ਭਾਰੀ ਹੋਵੇਗਾ ? ਚੰਗੇ ਗੁਣਾਂ ਦੇ ਸਮੁਦਾਇ ਨਾਲ ਪਾਪ ਦਾ ਬਲ ਕਿਵੇਂ ਤੇਜ ਹੋਵੇਗਾ ?"

"ਮਹਾਰਾਜ ! ਤੁਹਾਡੀਆਂ ਦੋਵੇਂ ਗੱਲਾਂ ਇਸ ਨਾਲ ਸਿੱਧ ਨਹੀਂ ਹੁੰਦੀਆਂ। ਹਾਂ ਇੱਥੇ ਇਕ ਕਾਰਣ ਦਿਖਾ ਦੇਣਾ ਹੈ।"

"ਮਹਾਰਾਜ ! ਜਿਵੇਂ ਕੋਈ ਆਦਮੀ ਸ਼ਹਿਦ, ਸ਼ਹਿਦ ਦਾ ਛੱਤਾ, ਜਾਂ ਅਜਿਹੀ ਹੀ ਕੋਈ ਹੋਰ ਵਸਤੂ ਲੈ ਕੇ ਚੱਕਰਵਰਤੀ ਰਾਜਾ ਕੋਲ ਭੇਟਾ ਲਈ ਲਿਆਵੇ। ਦਵਾਰਪਾਲ ਉਸ ਆਦਮੀ ਨੂੰ ਕਹੇ- 'ਰਾਜਾ ਨੂੰ ਮਿਲਣ ਦਾ ਇਹ ਸਮਾਂ ਨਹੀਂ ਹੈ। ਸੋ, ਆਪਣੀ ਭੇਟਾ ਲੈ ਕੇ ਜਲਦੀ ਹੀ ਇੱਥੋਂ ਨਿਕਲ ਜਾਉ ਨਹੀਂ ਤਾਂ ਰਾਜਾ ਦੇਖਣ ਤੇ ਬਹੁਤ ਦੰਡ ਦੇਣਗੇ' ਤਾਂ ਉਹ ਆਦਮੀ ਡਰ ਕੇ ਘਬਰਾ ਜਾਵੇ ਅਤੇ ਆਪਣੀ ਚੀਜ਼ ਨੂੰ ਲੈ ਕੇ ਜਲਦੀ ਹੀ ਉੱਥੋਂ ਨਿਕਲ ਜਾਵੇ। ਮਹਾਰਾਜ ! ਤਾਂ ਕੀ ਇਸੇ ਕਾਰਣ ਹੀ ਕਿ ਰਾਜਾ ਉਸ ਦਿਨ ਭੇਟ ਪ੍ਰਾਪਤ ਨਾ ਕਰ ਸਕਿਆ, ਆਪਣੇ ਦਵਾਰਪਾਲ ਤੋਂ ਕਮਜ਼ੋਰ ਸਮਝਿਆ ਜਾਏਗਾ ? ਜਾਂ, ਰਾਜਾ ਨੂੰ ਫੇਰ ਕਦੇ ਵੀ ਭੇਟਾ ਨਹੀਂ ਮਿਲੇਗੀ ?" "ਨਹੀਂ ਭੰਤੇ। ਆਪਣੇ ਰੁੱਖੇ ਸੁਭਾਅ ਦੇ ਕਾਰਨ ਹੀ ਦਵਾਰਪਾਲ ਨੇ ਉਸ ਆਦਮੀ ਨੂੰ ਵਾਪਸ ਮੋੜ ਦਿੱਤਾ। ਪਰੰਤੂ ਦੂਜੇ ਦਰਵਾਜ਼ਿਆਂ ਤੋਂ ਰਾਜੇ ਨੂੰ ਉਸ ਤੋਂ ਵੀ ਸੌ ਗੁਣਾਂ ਅਤੇ ਹਜ਼ਾਰ ਗੁਣਾਂ ਜ਼ਿਆਦਾ ਭੇਟਾ ਚੜ੍ਹੇਗੀ।" "ਮਹਾਰਾਜ। ਇਸ ਪ੍ਰਕਾਰ ਆਪਣੇ ਮਾੜੇ ਸੁਭਾਅ ਦੇ ਕਾਰਣ ਪਾਪੀ ਮਾਰ ਪੰਚਸ਼ਾਲ ਨਾਮਕ ਪਿੰਡ ਦੇ ਬ੍ਰਾਹਮਣਾਂ ਵਿੱਚ ਜਾ ਕੇ ਪ੍ਰਵੇਸ਼ ਕਰ ਗਿਆ। ਪਰੰਤੂ ਦੂਜੇ ਸੈਂਕੜੇ ਅਤੇ ਹਜਾਰਾਂ ਦੇਵਤੇ ਦਿਬ ਪ੍ਰਕਾਸ਼ ਵਾਲੇ ਅਮ੍ਰਿਤ ਨੂੰ ਲੈ ਕੇ ਮੌਜੂਦ ਹੋਏ ਅਤੇ ਭਗਵਾਨ ਨੂੰ ਦੇਣ ਵਾਸਤੇ ਹੱਥ ਜੋੜ ਕੇ ਖੜ੍ਹੇ ਹੋ ਗਏ।"

17. "ਭੰਤੇ ਨਾਗਸੇਨ ! ਅਜਿਹਾ ਹੋ ਸਕਦਾ ਹੈ ਕਿ ਬੁੱਧ ਨੂੰ ਚਾਰੇ-ਪ੍ਰਤਿਯ ਬੜੇ ਸੁਖਾਲੇ ਪ੍ਰਾਪਤ ਸਨ ਅਤੇ ਉਹਨਾਂ ਪੁਰਸ਼ੋਤਮ ਨੂੰ ਦੇਵਤਿਆਂ ਅਤੇ ਮਨੁੱਖਾਂ ਦੁਆਰਾ ਭਗਤੀ-ਪੂਰਵਕ ਸਭ ਕੁਝ ਹਮੇਸ਼ਾ ਪ੍ਰਾਪਤ ਹੁੰਦਾ ਸੀ ! ਤਾਂ ਵੀ ਪਾਪੀ ਮਾਰ ਦੀ ਇਹ ਇੱਛਾ ਤਾਂ ਪੂਰੀ ਹੋ ਹੀ ਗਈ ਕਿ ਬੁੱਧ ਨੂੰ ਉੱਥੋਂ ਦੇ ਬ੍ਰਾਹਮਣਾਂ ਤੋਂ ਕੁਝ ਵੀ ਪ੍ਰਾਪਤ ਨਹੀਂ ਹੋ ਪਾਇਆ। ਭੰਤੇ ! ਮੇਰੀ ਇਹ ਸ਼ੰਕਾ ਦੂਰ ਨਹੀਂ ਹੋਈ। ਇਸ ਵਿੱਚ ਮੇਰੀ ਦੁਬਿਧਾ ਬਣੀ ਹੋਈ ਹੈ - ਸ਼ੱਕ ਹੈ। ਮਾਰ ਵਰਗਾ ਹੀਣ, ਨੀਚ, ਸ਼ੂਦਰ, ਪਾਪੀ ਅਤੇ ਬੁਰਾ ਜੀਵ ਭਗਵਾਨ ਵਰਗੇ ਅਰਹਤ ਸੱਚੇ-ਬੁੱਧ, ਦੇਵਤਿਆਂ ਅਤੇ ਮਨੁੱਖਾਂ ਵਿਚਕਾਰ ਇਸ ਲੋਕ ਵਿੱਚ ਸਭ ਤੋਂ ਸ੍ਰੇਸ਼ਠ ਚੰਗੇ ਪੁੰਨਾਂ ਦੇ ਸਮੂਹ ਸਰੂਪ, ਅਦੁੱਤੀ ਅਤੇ ਅਨੂਪਮ ਦੇ ਭਿੱਖਿਆ ਮੰਗਣ ਵਿੱਚ ਕਿਵੇਂ ਕੋਈ ਰੁਕਾਵਟ ਪਾ ਸਕਿਆ।"

"ਮਹਾਰਾਜ ! ਰੁਕਾਵਟਾਂ ਚਾਰ ਪ੍ਰਕਾਰ ਦੀਆਂ ਹੁੰਦੀਆਂ ਹਨ- 1. ਬਿਨਾ ਦੇਖਿਆ ਹੋਇਆ, 2. ਉਦੇਸ਼ ਕੀਤਾ ਹੋਇਆ, 3. ਤਿਆਰ ਕੀਤਾ ਹੋਇਆ ਅਤੇ 4. ਭੋਗ ਲਈ ਬੇਚੈਨ ਹੋਇਆ।

1. 'ਬਿਨਾ ਦੇਖਿਆ ਹੋਇਆ'- ਬਗੈਰ ਕਿਸੇ ਖਾਸ ਵਿਅਕਤੀ ਨੂੰ ਦੇਣ ਵਾਸਤੇ ਤਿਆਰ ਕੀਤੇ ਹੋਏ ਦਾਨ ਨੂੰ ਦੇਖ ਕੇ ਕੋਈ ਆਦਮੀ ਦੇਣ ਵਾਲੇ ਨੂੰ ਭੜਕਾ ਦੇਵੇ ਉਏ, ਇਸ ਨੂੰ ਕਿਸੇ ਦੂਜੇ ਨੂੰ ਦੇਣ ਤੋਂ ਕੀ ਲਾਭ ! ਅਤੇ ਉਹ ਦਾਨ ਰੁੱਕ ਜਾਏ। ਇਹ ਬਗੈਰ ਦੇਖੇ ਹੋਏ ਦੀ ਰੋਕ ਹੈ।
2. 'ਉਦੇਸ਼ ਕੀਤਾ ਹੋਇਆ' - ਕਿਸੇ ਖਾਸ ਵਿਅਕਤੀ ਨੂੰ ਕੋਈ ਦਾਨ ਦੇਣ ਦੀ ਇੱਛਾ ਕਰੇ। ਕੋਈ ਦੂਜਾ ਆਦਮੀ ਆ ਕੇ ਉਸ ਨੂੰ ਭੜਕਾ ਦੇਵੇ। ਤਾਂ ਇਹ ਉਦੇਸ਼ ਅੰਤਰਾਇ ਕਿਹਾ ਜਾਏਗਾ।
3. 'ਤਿਆਰ ਕੀਤਾ ਹੋਇਆ' - ਕੋਈ ਆਦਮੀ ਦਾਨ ਲੈ ਕੇ ਕਿਸੇ ਨੂੰ ਦੇਣ ਲਈ ਤਿਆਰ ਹੋਵੇ। ਉਸ ਸਮੇਂ ਕੁਝ ਅਜਿਹੀ ਰੁਕਾਵਟ ਪੈਦਾ ਹੋ ਜਾਏ ਜਿਸ ਨਾਲ ਦਾਨ ਨਾ ਦਿੱਤਾ ਜਾ ਸਕੇ। ਤਾਂ ਇਹ ਤਿਆਰ ਕੀਤੇ ਹੋਏ ਦੀ ਰੁਕਾਵਟ ਹੈ।
4. 'ਭੋਗ ਵਾਸਤੇ ਬੇਚੈਨ ਹੋਇਆ' - ਦਾਨ ਦਿੱਤੇ ਜਾ ਚੁਕਣ ਤੇ ਪਾਉਣ ਵਾਲਾ ਉਸ ਦਾ ਉਪਭੋਗ ਕਰਨ ਲਈ ਬੇਚੈਨ ਹੋਵੇ। ਉਸ ਸਮੇਂ ਅਜਿਹੀ ਹੀ ਕੋਈ ਰੁਕਾਵਟ ਖੜੀ ਹੋ ਜਾਏ ਜਿਸ ਨਾਲ ਉਹ ਉਪਭੋਗ ਨਾ ਸਕੇ। ਤਾਂ ਇਹ ਭੋਗ ਲਈ ਬੇਚੈਨ ਹੋਏ ਦੀ ਰੁਕਾਵਟ ਕਿਹਾ ਜਾਂਦਾ ਹੈ।" ਮਹਾਰਾਜ ! ਇਹੀ ਚਾਰ ਤਰ੍ਹਾਂ ਦੀਆਂ ਰੋਕਾਂ ਹੁੰਦੀਆਂ ਹਨ।"

"ਮਾਰ ਨੇ ਜੋ ਪੰਚਸ਼ਾਲ ਪਿੰਡ ਦੇ ਬ੍ਰਾਹਮਣਾਂ ਵਿੱਚ ਮਿੱਥ ਕੇ ਉਹਨਾਂ ਨੂੰ ਕਿਸੇ ਨੂੰ ਕੁਝ ਦਾਨ ਕਰਨ ਤੋਂ ਰੋਕ ਦਿਤਾ ਸੀ, ਉਹ ਦੂਜੇ, ਤੀਜੇ ਜਾਂ ਚੌਥੇ ਪ੍ਰਕਾਰ ਦੀ ਰੋਕ ਨਹੀਂ, ਪਰੰਤੂ ਪਹਿਲੇ ਪ੍ਰਕਾਰ ਦਾ 'ਬਿਨਾ ਦੇਖੇ ਹੋਏ ਦੀ ਰੋਕ ਸੀ। ਉਸ ਦਿਨ ਜੋ ਹੋਰ ਵੀ ਮੰਗਣ ਵਾਲੇ ਉਸ ਪਿੰਡ ਵਿੱਚ ਗਏ ਸਨ ਉਹਨਾਂ ਨੂੰ ਵੀ ਕੁਝ ਨਹੀਂ ਮਿਲਿਆ ਸੀ। ਮਹਾਰਾਜ ! ਦੇਵਤਾ, ਮਾਰ, ਬ੍ਰਹਮਾ, ਸ੍ਰਮਣ, ਬ੍ਰਾਹਮਣ ਅਤੇ ਸਾਰੇ ਜੀਵਾਂ ਨਾਲ ਇਹਨਾਂ ਸਾਰੇ ਲੋਕਾਂ ਵਿੱਚ ਅਜਿਹਾ ਕੋਈ ਨਹੀਂ ਹੈ ਜੋ ਬੁੱਧ ਨੂੰ ਉਦੇਸ਼ ਕੀਤੇ, ਤਿਆਰ ਕੀਤੇ ਜਾਂ ਉਹਨਾਂ ਦੇ ਭੋਗ ਲਈ ਬੇਚੈਨ ਹੋਏ ਰੋਕ ਲਿਆ ਦੇਵੇ। ਜੇਕਰ ਕੋਈ ਈਰਖਾ ਨਾਲ ਰੋਕੇ ਕਰੇ ਤਾਂ ਉਸ ਦਾ ਸਿਰ ਸੈਂਕੜੇ ਅਤੇ ਹਜਾਰਾਂ ਟੋਟਿਆਂ ਵਿੱਚ ਖਿੱਲਰ ਜਾਏਗਾ।"

18. "ਮਹਾਰਾਜ ! ਬੁੱਧ ਵਿੱਚ ਚਾਰ ਗੱਲਾਂ ਹਨ ਜਿਹਨਾਂ ਨੂੰ ਕੋਈ ਰੋਕ ਨਹੀਂ ਸਕਦਾ। ਕਿਹੜੀਆਂ ਚਾਰ ਗੱਲਾਂ ? ਉਹਨਾਂ ਲਈ ਉਦੇਸ਼ ਕੀਤੇ ਹੋਏ ਜਾਂ ਤਿਆਰ ਕੀਤੇ ਹੋਏ ਦਾਨ, 2. ਉਹਨਾਂ ਦੇ ਸਰੀਰ ਤੋਂ ਨਿਕਲੇ ਹੋਏ ਪ੍ਰਕਾਸ਼ ਦਾ ਚਾਰੇ ਪਾਸੇ ਫੈਲਣਾ, 3. ਉਹਨਾਂ ਦਾ ਸਦਾ ਸਰਬ-ਗਿਆਤਾ ਹੋਣਾ, 4. ਉਹਨਾਂ ਦਾ ਪੂਰੀ ਉਮਰ ਤੱਕ ਜੀਉਣਾ। ਮਹਾਰਾਜ। ਬੁੱਧ ਸੰਬੰਧੀ ਇਹਨਾਂ ਚਾਰ ਗੱਲਾਂ ਨੂੰ ਕੋਈ ਰੋਕ ਨਹੀਂ ਸਕਦਾ। ਮਹਾਰਾਜ ! ਇਹ ਚਾਰੇ ਗੱਲਾਂ ਇਕ ਹੀ ਪ੍ਰਕਾਰ ਦੀਆਂ ਹਨ। ਉਹਨਾਂ ਵਿੱਚ ਕੁਝ ਵੀ ਕਮੀ ਨਹੀਂ ਹੈ। ਉਹਨਾਂ ਨੂੰ ਕੋਈ ਵੀ ਹਟਾ ਨਹੀਂ ਸਕਦਾ। ਕਿਸੇ ਵੀ ਤਰ੍ਹਾਂ ਉਹ ਬਦਲੀਆਂ ਨਹੀਂ ਜਾ ਸਕਦੀਆਂ। ਮਹਾਰਾਜ ! ਜਦੋਂ ਪਾਪੀ ਮਾਰ ਪੰਚਸ਼ਾਲ ਨਾਮੀ ਪਿੰਡ ਦੇ ਬ੍ਰਾਹਮਣਾਂ ਵਿੱਚ ਸਮੋਇਆ ਸੀ ਤਾਂ ਉਹ ਅਦ੍ਰਿਸ਼ ਰੂਪ ਵਿੱਚ ਉੱਥੇ ਮੌਜੂਦ ਸੀ।"

"ਮਹਾਰਾਜ ! ਚੋਰ ਅਤੇ ਲੁਟੇਰੇ ਸੀਮਾ-ਪ੍ਰਾਂਤ ਦੇ ਜੰਗਲੀ ਸਥਾਨਾ ਵਿੱਚ ਛੁਪੇ ਰਹਿ ਕੇ ਰਾਹਗੀਰਾਂ ਨੂੰ ਲੁੱਟਦੇ-ਮਾਰਦੇ ਹਨ। ਜੇਕਰ ਰਾਜਾ ਉਹਨਾਂ ਨੂੰ ਦੇਖ ਲਵੇ ਤਾਂ ਕੀ ਉਹਨਾਂ ਦੀ ਖ਼ੈਰ ਹੋਵੇਗੀ ?" "ਨਹੀਂ ਭੰਤੇ ! ਉਹ ਉਹਨਾਂ ਨੂੰ ਤਲਵਾਰ ਨਾਲ ਸੈਕੜੇ ਅਤੇ ਹਜਾਰਾਂ ਟੁਕੜਿਆਂ ਵਿੱਚ ਕਟਵਾ ਸਕਦਾ ਹੈ।" "ਮਹਾਰਾਜ ! ਇਸੇ ਤਰ੍ਹਾਂ, ਅਦ੍ਰਿਸ਼ ਹੋ ਕੇ ਮਾਰ ਉਹਨਾਂ ਬ੍ਰਾਹਮਣਾਂ ਵਿੱਚ ਲੁਕ ਕੇ ਬੈਠਾ ਹੋਇਆ ਸੀ।"

"ਮਹਾਰਾਜ ! ਵਿਆਹੀ ਹੋਈ ਔਰਤ ਲੁਕ ਕੇ ਹੀ ਦੂਜੇ ਪੁਰਸ਼ ਕੋਲ ਜਾਂਦੀ ਹੈ। ਇਸੇ ਤਰ੍ਹਾਂ, ਅਦ੍ਰਿਸ਼ ਹੋਕੇ ਹੀ ਮਾਰ ਉਹਨਾਂ ਬ੍ਰਾਹਮਣਾਂ ਵਿੱਚ ਬੈਠਿਆ ਹੋਇਆ ਸੀ। ਮਹਾਰਾਜ ! ਜੇਕਰ ਉਹ ਔਰਤ ਆਪਣੇ ਪਤੀ ਦੀ ਜਾਣਕਾਰੀ ਵਿੱਚ ਪਰ-ਪੁਰਸ਼ ਕੋਲ ਜਾਵੇ ਤਾਂ ਕੀ ਉਸ ਦਾ ਕਲਿਆਣ ਹੈ ?" "ਨਹੀਂ ਭੰਤੇ। ਅਜਿਹਾ ਕਰਨ ਨਾਲ ਉਸ ਦਾ ਪਤੀ ਉਸ ਨੂੰ ਕੁੱਟ ਕੇ ਮਾਰ ਦੇਵੇਗਾ ਜਾਂ ਦਾਸੀ ਬਣਾ ਦੇਵੇਗਾ।"

"ਮਹਾਰਾਜ ! ਇਸੇ ਤਰ੍ਹਾਂ, ਪਾਪੀ ਮਾਰ ਅਦ੍ਰਿਸ਼... । ਮਹਾਰਾਜ ! ਜੇਕਰ ਮਾਰ ਬੁੱਧ ਵਾਸਤੇ ਉਦੇਸ਼ ਕੀਤੇ ਗਏ, ਜਾਂ ਤਿਆਰ ਕੀਤੇ ਗਏ, ਜਾਂ ਉਹਨਾਂ ਦੇ ਪ੍ਰਾਪਤ ਕੀਤੇ ਹੋਏ ਦਾਨ ਵਿੱਚ ਕੁਝ ਵਿਘਨ ਪਾਉਂਦਾ ਤਾ ਉਸਦੇ ਸਿਰ ਦੇ... ਟੁਕੜੇ ਹੋ ਜਾਂਦੇ।"

"ਹਾਂ ਭੰਤੇ ਨਾਗਸੇਨ ! ਤੁਸੀਂ ਠੀਕ ਕਹਿੰਦੇ ਹੋ । ਪਾਪੀ ਮਾਰ ਨੇ ਚੋਰ ਵਰਗਾ ਕੰਮ ਕੀਤਾ । ਉਹ ਅਦ੍ਰਿਸ਼ ਹੋ ਕੇ ਉਹਨਾਂ ਬ੍ਰਾਹਮਣਾਂ ਦੇ ਹਿਰਦੇ ਵਿੱਚ ਸਮੋਇਆ ਸੀ । ਜੇਕਰ ਉਹ ਬੁੱਧ ਲਈ.... ਤਾਂ ਉਸ ਦਾ ਸਰੀਰ ਇਕ ਬੁਕ ਤੂੜੀ ਵਾਂਗ ਖਿੰਡ ਕੇ ਫੈਲ ਜਾਂਦਾ । ਠੀਕ ਹੈ ਭੰਤੇ ਨਾਗਸੇਨ । ਜਿਵੇਂ ਤੁਸੀਂ ਕਹਿੰਦੇ ਹੋ ਉਸ ਨੂੰ ਮੈਂ ਸਵੀਕਾਰ ਕਰਦਾ ਹਾਂ ।"

**6. ਪਾਪ ਵਿਸ਼ੇ ਸੰਬੰਧੀ ਪ੍ਰਸ਼ਨ**

19. "ਭੰਤੇ ਨਾਗਸੇਨ ! ਤੁਸੀਂ ਲੋਕ ਕਿਹਾ ਕਰਦੇ ਹੋ - ਜੋ ਅਗਿਆਨਤਾ ਕਰਕੇ ਪ੍ਰਾਣੀ ਹਿੰਸਾ ਕਰਦਾ ਹੈ ਉਸ ਨੂੰ ਹੋਰ ਵੀ ਜ਼ਿਆਦਾ ਪਾਪ ਲਗਦਾ ਹੈ । ਫਿਰ ਵੀ ਭਗਵਾਨ ਨੇ ਵਿਨਯ-ਉਪਦੇਸ਼ ਸਮੇਂ ਕਿਹਾ ਹੈ - "ਬਗੈਰ ਜਾਣੇ ਹੋਏ ਦਾ ਕੋਈ ਦੋਸ਼ ਨਹੀਂ ਲਗਦਾ । (ੳ) ਭੰਤੇ ਨਾਗਸੇਨ ! ਜੇਕਰ ਬਿਨਾ ਜਾਣੇ ਪ੍ਰਾਣੀ-ਹਿੰਸਾ ਕਰਨ ਨਾਲ ਹੋਰ ਵੀ ਜ਼ਿਆਦਾ ਪਾਪ ਲਗਦਾ ਹੈ ਤਾਂ ਇਹ ਕਹਿਣਾ ਗਲਤ ਹੈ ਕਿ ਬਿਨਾ ਜਾਣੇ ਹੋਏ ਨੂੰ ਕੋਈ ਦੋਸ਼ ਨਹੀਂ ਲਗਦਾ । (ਅ) ਜੇਕਰ ਵਾਸਤਵ ਵਿੱਚ ਬਿਨਾ ਜਾਣੇ ਹੋਏ ਨੂੰ ਕੋਈ ਦੋਸ਼ ਨਹੀਂ ਲਗਦਾ ਤਾਂ ਇਹ ਗੱਲ ਝੂਠੀ ਠਹਿਰਦੀ ਹੈ ਕਿ ਬਿਨਾ ਜਾਣੇ ਪ੍ਰਾਣੀ ਹਿੰਸਾ ਕਰਨ ਨਾਲ ਹੋਰ ਵੀ ਜ਼ਿਆਦਾ ਪਾਪ ਲਗਦਾ ਹੈ । ਇਹ ਵੀ ਦੁਬਿਧਾ...?"

"ਮਹਾਰਾਜ ! ਦੋਵੇਂ ਗੱਲਾਂ ਸਹੀ ਹਨ ।" 'ਪਰੰਤੂ ਦੋਹਾਂ ਵਿੱਚ ਥੋੜ੍ਹਾ ਅੰਤਰ ਹੈ ।" "ਉਹ ਕੀ ?" "ਕਿੰਨੇ ਹੀ ਅਜਿਹੇ ਦੋਸ਼ ਹਨ ਜੋ ਬਿਨਾ ਜਾਣੇ-ਕੀਤੇ ਜਾਂਦੇ ਹਨ ਅਤੇ ਕਿੰਨੇ ਅਜਿਹੇ ਹਨ ਜੋ ਜਾਣ ਕੇ ਕੀਤੇ ਜਾਂਦੇ ਹਨ । ਇਹਨਾਂ ਦੋਹਾਂ ਵਿੱਚ ਪਹਿਲੇ ਨੂੰ ਧਿਆਨ ਵਿੱਚ ਰਖਦੇ ਹੋਏ ਭਗਵਾਨ ਨੇ ਕਿਹਾ ਸੀ, "ਬਿਨਾ ਜਾਣੇ ਹੋਏ ਵਿੱਚ ਕੋਈ ਦੋਸ਼ ਨਹੀਂ ਲਗਦਾ ।"

"ਠੀਕ ਹੈ ਭੰਤੇ ਨਾਗਸੇਨ ! ਤੁਸੀਂ ਜਿਵੇਂ ਕਹਿੰਦੇ ਹੋ ਮੈਂ ਸਵੀਕਾਰ ਕਰਦਾ ਹਾਂ ।"

**7. ਭਿੱਖੂ ਸੰਘ ਪਰਿਹਰਣ (ਏਕਾਧਿਕਾਰ) ਸੰਬੰਧੀ ਪ੍ਰਸ਼ਨ**

20. 'ਭੰਤੇ ਨਾਗਸੇਨ ! ਭਗਵਾਨ ਨੇ ਇਹ ਕਿਹਾ ਹੈ ... 'ਆਨੰਦ ! ਬੁੱਧ ਦੇ ਮਨ ਵਿੱਚ ਅਜਿਹਾ ਕਦੇ ਨਹੀਂ ਆਉਂਦਾ, ਕਿ ਮੈਂ ਹੀ ਭਿੱਖੂ ਸੰਘ ਦਾ ਸੰਚਾਲਕ ਹਾਂ ਜਾਂ ਭਿੱਖੂ ਸੰਘ ਮੈਨੂੰ ਹੀ ਮੰਨੇ ।"[1] ਨਾਲ ਹੀ ਮੈਤਰੇਯ ਭਗਵਾਨ ਦੇ ਸੁਭਾਵਿਕ ਗੁਣਾਂ ਨੂੰ ਦਰਸਾਉਂਦੇ ਹੋਏ ਉਹਨਾਂ ਨੇ ਇਹ ਵੀ ਕਿਹਾ ਹੈ - 'ਉਹ ਹਜਾਰਾਂ ਭਿੱਖੂ-ਸੰਘ ਦਾ ਸੰਚਾਲਨ ਕਰਨਗੇ ਜਿਵੇਂ ਹੁਣੇ ਮੈਂ ਸੈਂਕੜੇ ਭਿੱਖੂ-ਸੰਘ ਦਾ ਸੰਚਾਲਨ ਕਰ ਰਿਹਾ ਹਾਂ ।"

"(ੳ) ਭੰਤੇ ਨਾਗਸੇਨ । ਜੇਕਰ ਵਾਸਤਵ ਵਿੱਚ ਬੁੱਧ ਦੇ ਮਨ ਵਿੱਚ ਅਜਿਹਾ ਕਦੇ ਨਹੀਂ ਆਉਂਦਾ ਹੈ ਕਿ ਮੈਂ ਹੀ ਭਿੱਖੂ-ਸੰਘ ਦਾ ਸੰਚਾਲਨ ਕਰਦਾ ਹਾਂ ਜਾਂ ਭਿੱਖੂ ਸੰਘ ਮੇਰੀ ਅਗਵਾਈ ਕਬੂਲ ਕਰੇ, ਤਾਂ ਜੋ ਮੈਤਰੇਯ ਭਗਵਾਨ ਦੇ ਬਾਰੇ ਵਿੱਚ ਕਿਹਾ ਗਿਆ ਹੈ ਉਹ ਝੂਠ ਠਹਿਰਦਾ ਹੈ । (ਅ) ਅਤੇ ਜੇਕਰ ਮੈਤਰੇਯ ਭਗਵਾਨ ਦੇ ਬਾਰੇ ਵਿੱਚ ਜੋ ਕੁਝ ਕਿਹਾ ਗਿਆ ਹੈ ਉਹ ਠੀਕ ਹੈ ਤਾਂ ਇਹ ਗੱਲ ਝੂਠ ਹੈ ਕਿ ਬੁੱਧ ਦੇ ਮਨ ਵਿੱਚ ਅਜਿਹਾ ਕਦੇ ਨਹੀਂ ਆਉਂਦਾ, ਕਿ ਮੈਂ ਹੀ ਭਿੱਖੂ-ਸੰਘ ਦਾ ਸੰਚਾਲਨ ਕਰਾਂ, ਜਾਂ ਭਿੱਖੂ ਸੰਘ ਮੇਰਾ ਹੀ ਅਨੁਸਰਣ ਕਰੇ । ਇਹ ਵੀ ਦੁਬਿਧਾ..... ?"

21. "ਮਹਾਰਾਜ ! ਭਗਵਾਨ ਨੇ ਜੋ ਆਨੰਦ ਨੂੰ ਬੁੱਧ ਦੇ ਬਾਰੇ ਅਤੇ ਜੋ ਮੈਤਰੇਯ ਭਗਵਾਨ ਦੇ ਸੁਭਾਵਿਕ ਗੁਣਾਂ ਨੂੰ ਦਰਸਾਉਂਦੇ ਹੋਏ ਕਿਹਾ ਹੈ, ਦੋਵੇਂ ਠੀਕ ਹਨ । ਪਰੰਤੂ ਮਹਾਰਾਜ ਇਸ ਪ੍ਰਸ਼ਨ ਵਿੱਚ ਇਕ ਅਰਥ ਸਾਵਸ਼ੇਸ਼ (ਜੋ ਗੱਲ ਕੁਝ ਤੇ ਲਾਗੂ ਹੁੰਦੀ ਹੈ ਅਤੇ ਕੁਝ ਤੇ ਨਹੀਂ) ਹੈ ਅਤੇ ਇਕ ਨਿਰਵਿਸ਼ੇਸ਼ (ਜੋ ਗੱਲ ਵਿਆਪਕ ਹੈ- ਬਗੈਰ ਕਿਸੇ ਛੋਟ ਦੇ ਸਾਰਿਆਂ ਤੇ ਲਾਗੂ ਹੁੰਦੀ ਹੈ) । ਮਹਾਰਾਜ ! ਬੁੱਧ ਕਿਸੇ ਸਮੂਹ ਦੇ ਪਿੱਛੇ-ਪਿੱਛੇ ਨਹੀਂ ਹੁੰਦੇ, ਬਲਕਿ ਸਮੂਹ ਹੀ ਉਹਨਾਂ ਦੇ ਪਿੱਛੇ-ਪਿੱਛੇ ਚਲਦਾ ਹੈ । ਮਹਾਰਾਜ ! ਇਹ ਲੋਕਾਂ ਦੀ ਕੇਵਲ ਸਮਝ ਹੀ ਹੈ ਕਿ 'ਇਹ ਮੈਂ ਹਾਂ' ਜਾਂ ਮੇਰਾ ਹੈ ।' ਪਰਮਾਰਥ ਵਿੱਚ ਅਜਿਹੀ ਗੱਲ ਨਹੀਂ ਹੈ । ਮਹਾਰਾਜ ਬੁੱਧ ਪ੍ਰੇਮ ਦੇ ਬੰਧਨ ਤੋਂ ਛੁੱਟ ਗਏ ਹਨ, ਉਹਨਾਂ ਨੂੰ ਕਿਸੇ ਦੇ ਪ੍ਰਤੀ ਆਪਣੇਪਨ ਦਾ ਭਾਵ ਨਹੀਂ ਰਿਹਾ । 'ਇਹ ਮੇਰਾ ਹੈ' ਇਸ ਦਾ ਵੀ ਭਰਮ ਬੁੱਧ ਵਿੱਚ ਨਹੀਂ । ਤਾਂ ਵੀ, ਭਿੱਖੂ-ਸੰਘ ਉਹਨਾਂ ਨੂੰ ਹੀ ਮਾਰਗ-ਦਰਸ਼ਕ ਮੰਨ ਕੇ ਚਲਦਾ ਹੈ ।"

"ਮਹਾਰਾਜ ! ਜਿਵੇਂ ਧਰਤੀ ਦੇ ਰਹਿਣ ਵਾਲੇ ਸਾਰੇ ਜੀਵਾਂ ਦਾ ਅਧਾਰ ਧਰਤੀ ਹੁੰਦੀ ਹੈ, ਪਰੰਤੂ ਉਸ ਨੂੰ ਕਦੇ ਅਜਿਹਾ ਖਿਆਲ ਨਹੀਂ ਹੁੰਦਾ ਕਿ "ਇਹ ਸਾਰੇ ਮੇਰੇ ਹੀ ਹਨ ।" ਮਹਾਰਾਜ ! ਇਸੇ ਪ੍ਰਕਾਰ, ਬੁੱਧ ਸਾਰੇ ਜੀਵਾਂ ਦੇ ਅਧਾਰ ਹੋ ਕੇ ਰਹਿੰਦੇ ਹਨ, ਸਾਰਿਆਂ ਨੂੰ ਆਪਣਾ ਆਸਰਾ ਦਿੰਦੇ ਹਨ, ਪਰੰਤੂ ਉਹਨਾਂ ਦੇ ਮਨ ਵਿੱਚ ਕਦੇ ਅਜਿਹੀ ਅਕਾਂਖਿਆ ਨਹੀਂ ਹੁੰਦੀ ਕਿ 'ਇਹ ਮੇਰੇ ਹੀ ਹਨ ।' ਮਹਾਰਾਜ ! ਮਹਾਂ-ਬੱਦਲ ਵਰ੍ਹ ਕੇ ਘਾਹ, ਪੌਦੇ, ਪਸ਼ੂ ਅਤੇ ਮਨੁੱਖਾਂ ਦਾ ਵਾਧਾ ਕਰਦਾ ਹੈ । ਉਹਨਾਂ ਦੀ ਪਰੰਪਰਾ ਨੂੰ ਬਣਾਈ ਰੱਖਦਾ ਹੈ, ਉਸ ਦੇ ਵਰ੍ਹਣ ਨਾਲ ਹੀ ਇਹ ਸਾਰੇ ਜੀਵ ਜੀਉਂਦੇ ਹਨ । ਤਾਂ ਵੀ ਮਹਾਂ-ਬੱਦਲ ਨੂੰ ਕਦੀ ਵੀ ਅਜਿਹੀ ਲਾਲਸਾ ਨਹੀਂ ਹੁੰਦੀ ਕਿ 'ਇਹ ਸਾਰੇ ਮੇਰੇ ਹੀ ਹਨ ।' ਮਹਾਰਾਜ ! ਇਸੇ ਪ੍ਰਕਾਰ, ਬੁੱਧ ਸਾਰਿਆਂ ਨੂੰ ਪੁੰਨ ਵਾਸਤੇ ਜੀਵਨ ਦਾਨ ਕਰਦੇ ਹਨ ਅਤੇ ਉਹਨਾਂ ਨੂੰ ਪੁੰਨ ਵਿੱਚ ਲਾਈ ਰੱਖਦੇ ਹਨ । ਸਾਰੇ ਜੀਵਾਂ ਨੂੰ ਉਹਨਾਂ ਤੋਂ ਹੀ ਪੁੰਨ ਕਰਨਾ ਆਉਂਦਾ ਹੈ । ਤਾਂ ਵੀ, ਭਗਵਾਨ ਦੇ ਮਨ ਵਿੱਚ ਕਦੇ ਅਜਿਹੀ ਲਾਲਸਾ ਨਹੀਂ ਹੁੰਦੀ ਹੈ ਕਿ 'ਇਹ ਮੇਰੇ ਹੀ ਹਨ ।'"ਸੋ ਕਿਓਂ ?" "ਕਿਉਂਕਿ ਉਹਨਾਂ ਵਿੱਚ ਆਪਣੇਪਨ (ਆਤਮ ਅਨੁਦ੍ਰਿਸ਼ਟੀ) ਦੇ ਸਾਰੇ ਵਿਚਾਰ ਨਸ਼ਟ ਹੋ ਗਏ ਹਨ ।"

"ਠੀਕ ਹੈ ਭੰਤੇ ਨਾਗਸੇਨ । ਤੁਸੀਂ ਸਵਾਲ ਨੂੰ ਸਪਸ਼ਟ ਕਰ ਦਿੱਤਾ । ਅਨੇਕ ਤਰਕਾਂ ਦੁਆਰਾ ਉਲਝਨ ਨੂੰ ਸੁਲਝਾ ਦਿੱਤਾ । ਗੱਠ ਨੂੰ ਖੋਲ੍ਹ ਦਿੱਤਾ । ਹਨੇਰੇ ਨੂੰ ਪ੍ਰਕਾਸ਼ ਵਿੱਚ ਬਦਲ ਦਿੱਤਾ । ਵਿਰੋਧੀਆਂ ਦਾ ਮੂੰਹ ਤੋੜ ਦਿੱਤਾ । ਬੁੱਧ-ਸ਼੍ਰਾਵਕਾਂ ਨੂੰ ਗਿਆਨ ਦੀਆਂ ਅੱਖਾਂ ਦੇ ਦਿਤੀਆ ।"

**8. ਅਭੇਦ (ਫੁੱਟ) ਪਰਿਸ਼ਦ ਵਿਸ਼ੇ ਸਬੰਧੀ ਪ੍ਰਸ਼ਨ**

22. ਭੰਤੇ ਨਾਗਸੇਨ ! ਤੁਸੀਂ ਲੋਕ ਕਿਹਾ ਕਰਦੇ ਹੋ ਕਿ ਬੁੱਧ ਦੇ ਸਿੱਖ ਕਦੇ ਵੀ ਭਟਕ ਨਹੀਂ ਸਕਦੇ । ਨਾਲ ਹੀ ਅਜਿਹਾ ਵੀ ਕਹਿੰਦੇ ਹੋ ਕਿ ਦੇਵਦੱਤ ਇਕੱਠੇ ਪੰਜ ਸੌ ਭਿੱਖੂਆਂ ਨੂੰ ਲੈ ਕੇ ਚਲਾ ਗਿਆ ਸੀ । (ੳ) ਭੰਤੇ ਨਾਗਸੇਨ ! ਜੇਕਰ ਬੁੱਧ ਦ ਸਿੱਖ ਵਾਸਤਵ ਵਿੱਚ ਕਦੇ ਵੀ ਭਟਕ ਨਹੀਂ ਸਕਦੇ ਤਾਂ ਇਹ ਗੱਲ ਝੂਠ ਹੈ ਕਿ ਦੇਵਦੱਤ ਇਕੱਠੇ ਪੰਜ ਸੌ ਭਿੱਖੂਆਂ ਨੂੰ ਨਾਲ ਲੈ ਕੇ ਚਲਾ ਗਿਆ ਸੀ । (ਅ) ਅਤੇ ਜੇਕਰ ਦੇਵਦੱਤ ਸੱਚਮੁੱਚ ਇਕੱਠੇ ਪੰਜ ਸੌ ਭਿੱਖੂਆਂ ਨੂੰ ਕੱਢ ਲੈ ਗਿਆ ਸੀ ਤਾਂ ਇਹ ਗੱਲ ਝੂਠੀ ਹੈ ਕਿ ਬੁੱਧ ਦੇ ਸਿੱਖ ਕਦੇ ਵੀ ਭਟਕ ਨਹੀਂ ਸਕਦੇ । ਇਹ ਵੀ ਦੁਬਿਧਾ ਤੁਹਾਡੇ ਸਾਹਮਣੇ ਰੱਖੀ ਗਈ ਹੈ । ਇਹ ਗੰਭੀਰ ਹੈ । ਇਸ ਦਾ ਸੁਲਝਣਾ ਬਹੁਤ ਕਠਿਨ ਹੈ । ਭਾਰੀ ਭੁੱਲ-ਭੁਲਈਆ ਹੈ । ਇਸ ਵਿੱਚ ਪੈ ਕੇ ਮਨੁੱਖ ਫਸ ਜਾਂਦਾ ਹੈ, ਉਲਝ ਜਾਂਦਾ ਹੈ, ਘਿਰ ਜਾਂਦਾ ਹੈ, ਪਰਦਾ ਪੈ ਜਾਂਦਾ ਹੈ ਅਤੇ ਬੰਨ੍ਹਿਆ ਜਾਂਦਾ ਹੈ । ਤੁਸੀ ਇੱਥੇ ਵਿਰੋਧੀਆ ਦੇ ਤਰਕ ਨੂੰ ਕੱਟਣ ਵਿੱਚ ਆਪਣਾ ਗਿਆਨ-ਬਲ ਦਿਖਾਉ ?"

23. "ਮਹਾਰਾਜ ! ਬੁੱਧ ਦੇ ਵਾਸਤਵਿਕ ਸਿੱਖ ਕਦੇ ਵੀ ਭਟਕ ਨਹੀਂ ਸਕਦੇ ਅਤੇ ਨਾਲ ਹੀ ਇਹ ਵੀ ਸੱਚ ਹੈ ਕਿ ਦੇਵਦੱਤ ਇਕੱਠੇ ਪੰਜ ਸੌ ਭਿੱਖੂਆਂ ਨੂੰ ਕੱਢ ਕੇ ਲੈ ਗਿਆ ਸੀ। ਮਹਾਰਾਜ ! ਬਹਿਕਾਉਣ ਵਾਲੇ ਕੋਲ ਜ਼ਿਆਦਾ ਬਲ ਰਹੇ ਤਾਂ ਬਹਿਕਾ ਸਕਦਾ ਹੈ। ਮਹਾਰਾਜ ! ਜੇਕਰ ਬਹਿਕਾਉਣ ਵਾਲਾ ਇੰਨਾ ਚਲਾਕ ਹੋਵੇ ਤਾਂ ਕੋਈ ਵੀ ਅਜਿਹਾ ਨਹੀਂ ਜੋ ਬਹਿਕਾਇਆ ਨਾ ਜਾ ਸਕੇ। ਮਾਤਾ ਵੀ ਪੁੱਤਰ ਦੁਆਰਾ ਬਹਿਕਾਈ ਜਾ ਸਕਦੀ ਹੈ; ਪੁੱਤਰ ਵੀ ਮਾਤਾ ਦੁਆਰਾ ਬਹਿਕਾਇਆ ਜਾ ਸਕਦਾ ਹੈ। ਪਿਤਾ ਪੁੱਤਰ ਦੁਆਰਾ, ਜਾਂ ਪੁੱਤਰ ਪਿਤਾ ਦੁਆਰਾ ਬਹਿਕਾਇਆ ਜਾ ਸਕਦਾ ਹੈ; ਭਰਾ ਭੈਣ ਦੁਆਰਾ ਬਹਿਕਾਇਆ ਜਾ ਸਕਦਾ ਹੈ। ਭੈਣ ਭਰਾ ਦੁਆਰਾ ਬਹਿਕਾਈ ਜਾ ਸਕਦੀ ਹੈ। ਮਿੱਤਰ ਵੀ ਮਿੱਤਰ ਦੁਆਰਾ ਬਹਿਕਾਇਆ ਜਾ ਸਕਦਾ ਹੈ। ਕਿਸ਼ਤੀ ਦੇ ਸਾਰੇ ਪਟੜੇ ਇਕੱਠੇ ਰਹਿਣ ਤੇ ਵੀ ਪਾਣੀ ਦੀਆਂ ਤਰੰਗਾਂ ਦੇ ਵੇਗ ਨਾਲ ਇਕ ਦੂਜੇ ਤੋਂ ਪਰੇ ਖਿਸਕ ਜਾਂਦੇ ਹਨ। ਹਵਾ ਦੇ ਚੱਲਣ ਨਾਲ ਮਿੱਠੇ ਮਿੱਠੇ ਫਲਾਂ ਵਾਲਾ ਰੁੱਖ ਵੀ ਡਿੱਗ ਪੈਂਦਾ ਹੈ। ਸੋਨਾ ਵੀ ਲੋਹੇ ਦੀ ਹਥੌੜੀ ਨਾਲ ਚੂਰ-ਚੂਰ ਹੋ ਜਾਂਦਾ ਹੈ। ਮਹਾਰਾਜ ! ਪਰੰਤੂ ਨਾ ਤਾਂ ਇਹ ਗਿਆਨੀ ਪੁਰਖਾਂ ਦੀ ਇੱਛਾ ਰਹਿੰਦੀ ਹੈ, ਨਾ ਭਗਵਾਨ ਹੀ ਚਾਹੁੰਦੇ ਹਨ, ਅਤੇ ਨਾ ਵਿਦਵਾਨ ਲੋਕਾਂ ਦੇ ਮਨ ਵਿੱਚ ਹੀ ਇਹ ਗੱਲ ਆਉਂਦੀ ਹੈ ਕਿ ਬੁੱਧ ਦੇ ਸਿੱਖ ਉਹਨਾਂ ਦੁਆਰਾ ਬਹਿਕਾ ਦਿੱਤੇ ਜਾਣ। ਮਹਾਰਾਜ ! ਜੋ ਇਹ ਕਿਹਾ ਜਾਂਦਾ ਹੈ ਕਿ ਬੁੱਧ ਦੇ ਸਿਖਾਂ ਨੂੰ ਕੋਈ ਨਹੀਂ ਬਹਿਕਾ ਸਕਦਾ, ਉਸ ਦਾ ਕੁਝ ਵਿਸ਼ੇਸ਼ ਕਾਰਣ ਹੈ।" "ਉਹ ਕਿਹੜਾ ਵਿਸ਼ੇਸ਼ ਕਾਰਣ ਹੈ ?" "ਮਹਾਰਾਜ ! ਬੁੱਧ ਦੇ ਆਪਣੇ ਕੁਝ ਕਰਨ, ਡਾਂਟਣ, ਫਿਟਕਾਰਨ, ਜਾਂ ਕੁਝ ਉੱਚਾ ਨੀਵਾਂ ਕਹਿ ਦੇਣ ਨਾਲ ਉਹਨਾਂ ਦੇ ਸਿੱਖ ਭਟਕ ਗਏ ਹੋਣ, ਅਜਿਹੀ ਗੱਲ ਕਿਧਰੇ ਨਹੀਂ ਸੁਣੀ ਜਾਂਦੀ। ਇਸੇ ਕਾਰਣ ਕਿਹਾ ਜਾਂਦਾ ਹੈ ਕਿ ਬੁੱਧ ਦੇ ਸਿੱਖ ਭਟਕਾਏ ਨਹੀਂ ਜਾ ਸਕਦੇ। ਮਹਾਰਾਜ ! ਕੀ ਤੁਸੀਂ ਸੁਣਿਆ ਹੈ ਜਾਂ ਬੁੱਧ ਦੇ ਨੌਂ ਅੰਗਾਂ ਵਾਲੇ ਵਚਨ (ਤ੍ਰਿਪੀਟਕ) ਵਿੱਚ ਕਿਧਰੇ ਆਇਆ ਹੈ ਕਿ ਭਗਵਾਨ ਦੀ ਕਿਸੇ ਗਲਤੀ ਨਾਲ ਕਿਸੇ ਪਰਿਸ਼ਦ ਵਿੱਚ ਫੁੱਟ ਪੈ ਗਈ ਹੋਵੇ?"

"ਨਹੀਂ ਭੰਤੇ ! ਨਾ ਤਾਂ ਇਹ ਦੇਖਿਆ ਜਾਂਦਾ ਹੈ ਅਤੇ ਨਾ ਸੁਣਿਆ। ਠੀਕ ਹੈ ! ਤੁਸੀਂ ਜਿਵੇਂ ਕਹਿੰਦੇ ਹੋ ਮੈਂ ਸਵੀਕਾਰ ਕਰਦਾ ਹਾਂ।"

(ਇਸ ਵਰਗ ਵਿੱਚ ਅੱਠ ਪ੍ਰਸ਼ਨ ਹਨ) ਦੂਜਾ ਅਭੇਦ ਵਰਗ ਸਮਾਪਤ।।

### 3. ਪ੍ਰਣਾਮਿਤ ਵਰਗ

### 1. ਸ੍ਰੇਸ਼ਠ ਧਰਮ ਵਿਸ਼ੇ ਸੰਬੰਧੀ ਪ੍ਰਸ਼ਨ

1. "ਭੰਤੇ ਨਾਗਸੇਨ ! ਭਗਵਾਨ ਨੇ ਇਹ ਕਿਹਾ ਹੈ ... 'ਵਾਸ਼ਿਸ਼ਟ' ! (ਭਲੇ ਪੁਰਖ) ਸੰਸਾਰ ਵਿੱਚ ਧਰਮ ਹੀ ਸਭ ਤੋਂ ਸ੍ਰੇਸ਼ਠ ਹੈ, ਇਸ ਜਨਮ ਵਿੱਚ ਵੀ ਅਤੇ ਅੱਗੇ ਚਲਕੇ ਵੀ।[1] ਫਿਰ ਵੀ ਗ੍ਰਹਿਸਥੀ ਉਪਾਸਕ ਸ੍ਰੋਤਾਪੰਨ ਜਿਹਨਾਂ ਦਾ ਆਪਣੇ ਮਾਰਗ ਤੋਂ ਵਿਮੁੱਖ ਹੋਣਾ ਸੰਭਵ ਨਹੀਂ ਹੈ, ਜਿਸ ਨੇ ਧਰਮ ਦਾ ਪੂਰਾ-ਪੂਰਾ ਗਿਆਨ ਪਾ ਲਿਆ ਹੈ ਅਤੇ ਬੁੱਧ ਦੇ ਸ਼ਾਸਨ ਨੂੰ ਜਿਸ ਨੇ ਜਾਣ ਲਿਆ ਹੋਵੇ - ਅਜਿਹਾ ਹੋਣ ਤੇ ਵੀ ਅਗਿਆਨੀ ਭਿੱਖੂ ਜਾਂ ਸ੍ਰਾਮਣੇਰ ਨੂੰ ਪ੍ਰਣਾਮ ਅਤੇ ਉੱਠਕੇ ਸੁਆਗਤ ਕਰਦਾ ਹੈ।

(ੳ) ਭੰਤੇ ਨਾਗਸੇਨ ! ਜੇਕਰ ਇਹ ਗੱਲ ਠੀਕ ਹੈ ਕਿ ਸੰਸਾਰ ਵਿੱਚ ਧਰਮ ਹੀ ਸ੍ਰੇਸ਼ਠ ਹੈ,... ਤਾਂ ਸ੍ਰੋਤਾਪੰਨ...... ਗ੍ਰਹਿਸਥੀ ਦਾ ਅਗਿਆਨੀ ਭਿੱਖੂ ਨੂੰ ਪ੍ਰਣਾਮ ਕਰਨਾ... ਨਹੀਂ ਚਾਹੀਦਾ। (ਅ) ਅਤੇ ਜੇ ਸ੍ਰੋਤਾਪੰਨ.... ਗ੍ਰਹਿਸਥੀ ਦੁਆਰਾ ਵੀ ਅਗਿਆਨੀ ਭਿੱਖੂ ਨੂੰ ਪ੍ਰਣਾਮ ਕਰਨਾ ਵਾਸਤਵ ਵਿੱਚ ਉਚਿੱਤ ਹੈ ਤਾਂ ਇਹ ਗੱਲ ਝੂਠੀ ਠਹਿਰਦੀ ਹੈ ਕਿ ਸੰਸਾਰ ਵਿੱਚ ਧਰਮ ਹੀ ਸ੍ਰੇਸ਼ਠ ਹੈ ! ਇਹ ਵੀ ਇਕ ਦੁਵਿਧਾ ... ?"

2. "ਮਹਾਰਾਜ ! ਭਗਵਾਨ ਨੇ ਇਹ ਠੀਕ ਕਿਹਾ ਹੈ ਕਿ ਸੰਸਾਰ ਵਿੱਚ ਧਰਮ ਹੀ ਸਭ ਤੋਂ ਸ੍ਰੇਸ਼ਠ ਹੈ; ਅਤੇ ਇਹ ਵੀ ਉਚਿਤ ਹੈ ਕਿ ਗ੍ਰਹਿਸਥੀ ਉਪਾਸਕ ਸ੍ਰੋਤਾਪੰਨ... ਹੋਣ ਤੇ ਵੀ ਕਿਸੇ ਭਿੱਖੂ ਨੂੰ ਪ੍ਰਣਾਮ ਕਰੇ ਅਤੇ ਉੱਠ ਕੇ ਸੁਆਗਤ ਕਰੇ।

"ਅਜਿਹਾ ਕਰਨ ਲਈ ਕਾਰਣ ਹਨ।" "ਕਿਹੜਾ ਕਾਰਣ ਹੈ ?" ਸ੍ਰਮਣਾ ਦੇ ਗੁਣ ਅਤੇ ਚਿੰਨ੍ਹ ਮਹਾਰਾਜ। ਸ੍ਰਮਣ ਹੋਣ ਵਾਸਤੇ ਕਿਸੇ ਵਿੱਚ ਵੀਹ ਗੁਣ, ਅਤੇ ਦੋ ਬਾਹਰੀ ਚਿੰਨ੍ਹ ਹੋਣੇ ਚਾਹੀਦੇ ਹਨ, ਜਿਸ ਨਾਲ ਲੋਕ ਉਹਨਾਂ ਨੂੰ ਪ੍ਰਣਾਮ ਅਤੇ ਉੱਠ ਕੇ ਸੁਆਗਤ ਕਰਦੇ ਹਨ।" "ਉਹ ਵੀਹ ਗੁਣ ਅਤੇ ਦੋ ਬਾਹਰੀ ਚਿੰਨ੍ਹ ਕਿਹੜੇ ਹਨ ?"

1. ਉਹ ਜੰਗਲ, ਰੁੱਖ-ਮੂਲ ਅਤੇ ਸੁੰਨਸਾਨ ਥਾਂ ਇਹਨਾਂ ਤਿੰਨ ਸ੍ਰੇਸ਼ਠ ਥਾਵਾਂ ਵਿੱਚ ਵਾਸ ਕਰਦੇ ਹਨ, 2. ਉਹ ਸਾਰੀਆਂ ਚੰਗੀਆਂ ਗੱਲਾਂ ਵਿੱਚ ਅੱਗੇ ਰਹਿੰਦੇ ਹਨ, 3. ਚੰਗੇ ਨਿਯਮਾਂ ਵਿੱਚ ਵਿਦਮਾਨ ਰਹਿੰਦੇ ਹਨ, 4. ਸਦਾਚਾਰੀ ਹੁੰਦੇ ਹਨ, 5-6. ਸ਼ਾਂਤ ਹੋ ਕੇ ਵਿਹਾਰ ਕਰਦੇ ਹਨ, 7. ਸੰਜਮੀ ਹੁੰਦੇ ਹਨ, 8. ਖਿਮਾ ਨਾਲ ਯੁਕਤ ਹੁੰਦੇ ਹਨ, 9. ਚੰਗੇ ਧਿਆਨੀ ਹੁੰਦੇ ਹਨ, 10. ਸ੍ਰੇਸ਼ਠ ਆਚਾਰ ਵਾਲੇ ਹੁੰਦੇ ਹਨ, 11. ਉੱਚੀਆਂ ਅਤੇ ਪਵਿੱਤਰ ਇੱਛਾਵਾਂ ਵਾਲੇ ਹੁੰਦੇ ਹਨ, 12. ਵਿਵੇਕਸ਼ੀਲ ਹੁੰਦੇ ਹਨ, 13. ਪਾਪ ਕਰਮਾਂ ਤੋਂ ਲੱਜਿਆ ਅਤੇ ਭੈਅ ਰੱਖਣ ਵਾਲੇ ਹੁੰਦੇ ਹਨ, 14. ਬਲਵਾਨ ਹੁੰਦੇ ਹਨ, 15. ਆਲਸ ਰਹਿਤ ਹੁੰਦੇ ਹਨ, 16. ਸਿੱਖਿਆਪਦਾਂ ਦਾ ਪਾਲਣ ਕਰਨ ਵਿੱਚ ਸਦਾ ਉਤਸ਼ਾਹਸ਼ੀਲ ਹੁੰਦੇ ਹਨ, 17. ਧਰਮ ਨੂੰ ਜਾਨਣ ਲਈ ਸਦਾ ਉਤਸੁਕ ਰਹਿੰਦੇ ਹਨ, 18. ਸ਼ੀਲ-ਪਾਲਣ ਵਿੱਚ ਤਤਪਰ ਰਹਿੰਦੇ ਹਨ, 19. ਤ੍ਰਿਸ਼ਨਾ ਤੇ ਜਿੱਤ ਪਾਉਣ ਵਾਲੇ ਹੁੰਦੇ ਹਨ ਅਤੇ 20. ਸਿੱਖਿਆਪਦਾਂ ਨੂੰ ਪੂਰਾ ਕਰਦੇ ਹਨ - ਇਹ ਉਹਨਾਂ ਦੇ ਆਪਣੇ ਵੀਹ ਗੁਣ ਹਨ। 1. ਪੀਲੇ ਵਸਤਰ ਧਾਰਣ ਕਰਨਾ ਅਤੇ 2. ਸਿਰ ਮੁੰਨਵਾਉਣਾ - ਇਹ ਉਹਨਾਂ ਦੇ ਦੋ ਬਾਹਰੀ ਚਿੰਨ੍ਹ ਹਨ। ਭਿੱਖੂ ਲੋਕ ਉੱਪਰ ਦੱਸੇ ਗਏ ਧਰਮਾਂ ਦਾ ਪਾਲਨ ਕਰਕੇ ਅਰਹਤ- ਪਦ ਵੀ ਪਾ ਲੈਂਦੇ ਹਨ। ਇਸ ਲਈ ਸ੍ਰੋਤਾਪੰਨ... ਗ੍ਰਹਿਸਥੀ ਉਪਾਸਕ ਕਿਸੇ ਵੀ ਭਿੱਖੂ ਨੂੰ ਪ੍ਰਣਾਮ ਕਰਦਾ ਹੈ ਅਤੇ ਉੱਠ ਕੇ ਸੁਆਗਤ ਕਰਦਾ ਹੈ। 'ਖੀਣਾਸ੍ਰਵ (ਬੰਧਨ ਮੁਕਤ) ਭਿੱਖੂ ਤੋਂ ਉਸ ਨੇ ਸ੍ਰਮਣ-ਭਾਵ ਨੂੰ ਗ੍ਰਹਿਣ ਕੀਤਾ ਹੈ, 'ਮੇਰਾ ਉਹ ਸਮਾਂ ਅਜੇ ਨਹੀਂ ਆਇਆ ਹੈ' - ਅਜਿਹਾ ਵਿਚਾਰ ਕਰਕੇ ਵੀ ਸ੍ਰੋਤਾਪੰਨ... ਕਿਸੇ ਵੀ ਭਿੱਖੂ ਨੂੰ ਪ੍ਰਣਾਮ ਕਰਦਾ ਅਤੇ ਉੱਠ ਕੇ ਸੁਆਗਤ ਕਰਦਾ ਹੈ।

'ਉਹ ਭਿੱਖੂ ਬਣਕੇ ਉੱਚੇ ਸੰਤਾਂ ਦੀ ਮੰਡਲੀ ਵਿੱਚ ਮਿਲ ਗਿਆ ਹੈ; ਮੇਰਾ ਉਹ ਸਥਾਨ ਅਜੇ ਨਹੀਂ ਹੈ'- ਅਜਿਹਾ ਵਿਚਾਰ ਕਰਕੇ ਵੀ...।

'ਉਹ ਪ੍ਰਾਤਿਮੋਕਸ਼[1] ਉਪਦੇਸ਼ ਸੁਣਨ ਦਾ ਅਧਿਕਾਰੀ ਹੈ, - ਅਜਿਹਾ ਵਿਚਾਰ ਕੇ ਵੀ......।

'ਉਹ ਦੂਜਿਆਂ ਨੂੰ ਪ੍ਰਵਰਜਿਆ ਅਤੇ ਉਪਸੰਪਦਾ, ਦੇ ਕੇ ਬੁੱਧ ਦੇ ਸ਼ਾਸਨ ਦਾ ਵਾਧਾ ਕਰ ਸਕਦਾ ਹੈ, ਮੈਂ ਨਹੀਂ ਕਰ ਸਕਦਾ ਹਾਂ - ਅਜਿਹਾ ਵਿਚਾਰ ਕੇ ਵੀ।

'ਉਹ ਬਹੁਤ ਸਾਰੀਆਂ ਹੋਰ ਸਿੱਖਿਆਪਦਾਂ ਦਾ ਪਾਲਨ ਕਰਦਾ ਹੈ, ਜਿਸ ਦਾ ਮੈਂ ਪਾਲਨ ਨਹੀਂ ਕਰਦਾ' - ਅਜਿਹਾ ਵਿਚਾਰ ਕੇ ਵੀ … ।

'ਉਸ ਨੇ ਬੁੱਧ ਨੂੰ ਆਪਣਾ ਗੁਰੂ ਮੰਨ ਕੇ ਭਿੱਖੂ ਚਿੰਨ੍ਹ ਧਾਰਨ ਕਰ ਲਿਆ ਹੈ, ਮੈਂ ਅਜੇ ਤੱਕ ਨਹੀਂ ਕੀਤਾ ਹੈ'- ਅਜਿਹਾ ਵਿਚਾਰ ਕੇ ਵੀ… ।

'ਉਸ ਦੀ ਕੱਛ ਵਿੱਚ ਵੱਡੇ-ਵੱਡੇ ਵਾਲ ਜਮ ਗਏ ਹਨ, ਨਾ ਉਹ ਅੱਖ ਵਿੱਚ ਕੱਜਲ ਲਗਾਉਂਦਾ ਹੈ ਅਤੇ ਨਾ ਕੋਈ ਦੂਜਾ ਪ੍ਰਸਾਧਨ ਕਰਿਆ ਕਰਦਾ ਹੈ, ਕੇਵਲ ਸ਼ੀਲਰੂਪੀ ਗੰਧ ਨਾਲ ਭਰਪੂਰ ਹੈ, ਅਤੇ ਮੈਂ ਤਾਂ ਆਪਣੇ ਸਰੀਰ ਦਾ ਸ਼ਿੰਗਾਰ ਕਰਿਆ ਕਰਦਾ ਹਾਂ'- ਅਜਿਹਾ ਵਿਚਾਰ ਕੇ ਵੀ… ।

"ਮਹਾਰਾਜ ! ਅਤੇ ਜੋ ਵੀਹ ਗੁਣ ਅਤੇ ਦੋ ਬਾਹਰੀ ਚਿੰਨ੍ਹ ਕਹੇ ਗਏ ਹਨ, ਸਾਰੇ ਭਿੱਖੂਆਂ ਵਿੱਚ ਹੀ ਪਾਏ ਜਾਂਦੇ ਹਨ, ਭਿੱਖੂ ਹੋਰ ਵੀ ਅਨੇਕ ਸਿੱਖਿਆਵਾਂ ਦਾ ਪਾਲਨ ਕਰਦਾ ਹੈ ਜਿਸ ਨਾਲ ਮੇਰਾ ਕੋਈ ਸਬੰਧ ਨਹੀਂ ਹੈ' - ਅਜਿਹਾ ਵਿਚਾਰ ਕੇ ਵੀ……. ।

"ਮਹਾਰਾਜ ! ਕੋਈ ਰਾਜਕੁਮਾਰ ਪੁਰੋਹਿਤ ਤੋਂ ਵਿੱਦਿਆ ਪੜ੍ਹਦਾ ਹੈ; ਖ਼ਤਰੀਆਂ ਦੇ ਆਚਾਰ ਸਿੱਖਦਾ ਹੈ । ਉਹ ਰਾਜਕੁਮਾਰ ਵੱਡਾ ਹੋਣ ਤੇ ਸਮੇਂ ਸਿਰ ਗੱਦੀ ਪ੍ਰਾਪਤ ਕਰ ਲੈਂਦਾ ਹੈ, ਤਾਂ ਵੀ ਆਪਣੇ ਅਚਾਰੀਆਂ ਨੂੰ ਪ੍ਰਣਾਮ ਕਰਦਾ ਹੈ ਅਤੇ ਉੱਠ ਕੇ ਸੁਆਗਤ ਕਰਦਾ ਹੈ । ਉਸ ਨੂੰ ਇਹ ਖਿਆਲ ਰਹਿੰਦਾ ਹੈ ਕਿ 'ਇਹ ਮੇਰੇ ਗੁਰੂ ਹਨ ।' ਮਹਾਰਾਜ ਇਸੇ ਤਰ੍ਹਾਂ ਭਿੱਖੂ ਸਿੱਖਿਆ ਦੇਣ ਵਾਲਿਆਂ ਦੀ ਪੀੜ੍ਹੀ ਵਿੱਚ ਹੈ । ਸ੍ਰੋਤਾਪੰਨ……ਗ੍ਰਹਿਸਥੀ ਉਪਾਸਕ ਨੂੰ ਕਿਸੇ ਵੀ ਭਿੱਖੂ ਨੂੰ ਉੱਠ ਕੇ ਸੁਆਗਤ ਕਰਨਾ ਅਤੇ ਪ੍ਰਣਾਮ ਕਰਨਾ ਚਾਹੀਦਾ ਹੈ ।"

"ਮਹਾਰਾਜ ! ਇੰਨੇ ਨਾਲ ਹੀ ਤੁਸੀਂ ਸਮਝ ਲਉ ਕਿ ਭਿੱਖੂ ਦਾ ਦਰਜਾ ਕਿੰਨਾ ਵੱਡਾ ਅਤੇ ਉੱਚਾ ਹੈ । ਮਹਾਰਾਜ ! ਜੇਕਰ ਸ੍ਰੋਤਾਪਨ ਗ੍ਰਹਿਸਥ ਉਪਾਸਕ ਅਰਹਤ-ਪਦ ਨੂੰ ਪਾ ਲੈਂਦਾ ਹੈ ਤਾਂ ਵੀ ਉਸ ਦੀਆਂ ਦੋ ਹੀ ਗਤੀਆਂ ਹੁੰਦੀਆਂ ਹਨ ਤੀਸਰੀ ਨਹੀਂ- 1. ਜਾਂ ਤਾਂ ਉਸੇ ਦਿਨ ਉਸ ਦਾ ਪਰਿਨਿਰਵਾਣ ਹੋ ਜਾਂਦਾ ਹੈ, 2. ਜਾਂ ਭਿੱਖੂ ਬਣ ਜਾਂਦਾ ਹੈ । ਉਹ ਭਿੱਖੂ-ਭਾਵ ਅਚਲ, ਉੱਤਮ ਅਤੇ ਸ੍ਰੇਸ਼ਠ ਹੁੰਦਾ ਹੈ ।" "ਭੰਤੇ ਨਾਗਸੇਨ ! ਗੱਲ ਸਮਝ ਵਿੱਚ ਆ ਗਈ । ਤੁਹਾਡੇ ਵਰਗੇ ਬੁੱਧੀਮਾਨ ਪੁਰਸ਼ ਦੁਆਰਾ ਇਹ ਪ੍ਰਸ਼ਨ ਚੰਗੀ ਤਰ੍ਹਾਂ ਦੱਸਿਆ ਜਾ ਸਕਦਾ ਹੈ ! ਤੁਹਾਨੂੰ ਛੱਡ ਕੇ ਕਈ ਹੋਰ ਇਸ ਤਰ੍ਹਾਂ ਸਪਸ਼ਟ ਨਹੀਂ ਕਰ ਸਕਦਾ ।"

**2. ਸਾਰੇ ਪ੍ਰਾਣੀਆਂ ਦੇ ਹਿਤ ਸੰਬੰਧੀ ਪ੍ਰਸ਼ਨ**

3. "ਭੰਤੇ ਨਾਗਸੇਨ ! ਤੁਸੀਂ ਲੋਕ ਕਹਿੰਦੇ ਹੋ ਕਿ ਬੁੱਧ ਸਾਰੇ ਜੀਵਾਂ ਦਾ ਨੁਕਸਾਨ ਦੂਰ ਕਰਕੇ ਉਹਨਾਂ ਦਾ ਹਿਤ ਕਰਦੇ ਹਨ । ਨਾਲ ਹੀ ਅਜਿਹਾ ਵੀ ਕਹਿੰਦੇ ਹੋ ਕਿ ਭਗਵਾਨ ਦੇ 'ਅਗਨੀਸਕੰਧੋਪਮ' ਨਾਮੀ ਉਪਦੇਸ਼ ਕਰਨ ਤੇ ਸੱਠ ਭਿੱਖੂਆਂ ਨੇ ਮੂੰਹ ਤੋਂ ਗਰਮ ਖ਼ੂਨ ਉਗਲ ਦਿੱਤਾ । ਭੰਤੇ ! ਇੱਥੇ ਤਾਂ ਭਗਵਾਨ ਨੇ ਉਹਨਾਂ ਸੱਠ ਭਿੱਖੂਆਂ ਦਾ ਹਿੱਤ ਕਰਨ ਦੇ ਬਦਲੇ ਨੁਕਸਾਨ ਹੀ ਕਰ ਦਿੱਤਾ । (ੳ) ਭੰਤੇ ਨਾਗਸੇਨ ! ਜੇਕਰ ਇਹ ਗੱਲ ਸੱਚ ਹੈ ਬੁੱਧ ਸਭ ਜੀਵਾਂ ਦਾ ਨੁਕਸਾਨ ਦੂਰ ਕਰਕੇ ਹਿਤ ਕਰਦੇ ਹਨ ਤਾਂ 'ਅਗਨੀਸਕੰਧੋਪਮ' ਨਾਮੀ 'ਉਪਦੇਸ਼' ਦੀ ਗੱਲ ਝੂਠੀ ਹੈ । (ਅ) ਅਤੇ ਜੇਕਰ 'ਅਗਨੀਸਕੰਧੋਪਮ' ਨਾਮਕ ਉਪਦੇਸ਼ ਦੀ ਗੱਲ ਸੱਚ ਮੁੱਚ ਠੀਕ ਹੈ ਤਾਂ ਇਹ ਗੱਲ ਝੂਠ ਠਹਿਰਦੀ ਹੈ ਕਿ ਬੁੱਧ ਸਭ ਜੀਵਾਂ ਦੇ ਅਹਿਤ ਦੂਰ ਕਰਕੇ ਹਿੱਤ ਕਰਦੇ ਹਨ । ਭੰਤੇ ! ਇਹ ਵੀ ਇਕ ਦੁਬਿਧਾ … ?"

4. "ਮਹਾਰਾਜ ! ਬੁੱਧ ਸਾਰੇ ਜੀਵਾਂ ਦੇ ਨੁਕਸਾਨ ਨੂੰ ਦੂਰ ਕਰਕੇ ਲਾਭ ਕਰਦੇ ਹਨ, ਇਹ ਸੱਚ ਹੈ ਅਤੇ ਇਹ ਵੀ ਕਿ ਉਹਨਾਂ ਭਿੱਖੂਆਂ ਨੇ ਮੂੰਹ ਤੋਂ ਗਰਮ ਖ਼ੂਨ ਉਗਲ ਦਿੱਤਾ । ਉਹਨਾਂ ਭਿੱਖੂਆਂ ਨੇ ਮੂੰਹ ਤੋਂ ਗਰਮ ਖ਼ੂਨ ਉਗਲ ਦਿੱਤਾ, ਇਸ ਵਿੱਚ ਭਗਵਾਨ ਦਾ ਕੋਈ ਦੋਸ਼ ਨਹੀਂ, ਬਲਕਿ ਉਹਨਾਂ ਦਾ ਆਪਣਾ ਹੀ ਦੋਸ਼ ਸੀ ।"

"ਹਾਂ ਭੰਤੇ ਨਾਗਸੇਨ ! ਜੇਕਰ ਭਗਵਾਨ ਉਹ ਉਪਦੇਸ਼ ਨਹੀਂ ਕਰਦੇ ਤਾਂ ਭਿੱਖੂਆਂ ਦੇ ਮੂੰਹੋਂ ਖ਼ੂਨ ਨਿਕਲਦਾ ?" "ਨਹੀਂ ਮਹਾਰਾਜ ! ਭਗਵਾਨ ਦੇ ਧਰਮ ਉਪਦੇਸ਼ ਨੂੰ ਸੁਣ ਕੇ ਕੁਮਾਰਗੀ ਭਿੱਖੂਆਂ ਦੇ ਹਿਰਦੇ ਵਿੱਚ ਇਕ ਜਲਨ ਪੈਦਾ ਹੋਈ, ਜਿਸ ਨਾਲ ਉਹਨਾਂ ਦੇ ਮੂੰਹੋਂ ਗਰਮ ਖ਼ੂਨ ਨਿਕਲ ਆਇਆ ।" "ਭੰਤੇ ਨਾਗਸੇਨ ! ਤਾਂ ਬੁੱਧ ਦੇ ਅਜਿਹਾ ਕਰਨ ਨਾਲ ਹੀ ਨਾ ਉਹਨਾਂ ਦੇ ਮੂਹੋਂ ਗਰਮ ਖ਼ੂਨ ਨਿਕਲ ਆਇਆ ? ਬੁੱਧ ਹੀ ਉਹਨਾਂ ਭਿੱਖੂਆਂ ਦੇ ਨਾਸ਼ ਦੇ ਕਾਰਣ ਹੋਏ ! ਭੰਤੇ ਕੋਈ ਸੱਪ ਕਿਸੇ ਵਰਮੀ ਵਿੱਚ ਘੁੱਸ ਜਾਵੇ ਤਾਂ ਕੋਈ ਆਦਮੀ ਮਿੱਟੀ ਲੈਣ ਲਈ ਉਥੇ ਆਵੇ ਅਤੇ ਵਰਮੀ (ਖੁਡ) ਨੂੰ ਖੋਦ ਕੇ ਜਿੰਨੀ ਮਿੱਟੀ ਚਾਹਵੇ ਉਂਨੀ ਲੈ ਕੇ ਚਲਾ ਜਾਵੇ । ਉਸ ਨਾਲ ਵਰਮੀ ਦਾ ਮੂੰਹ ਬੰਦ ਹੋ ਜਾਏ ਅਤੇ ਸੱਪ ਉਸ ਦੇ ਵਿੱਚ ਹਵਾ ਨਾ ਜਾ ਸਕਣ ਕਰਕੇ ਉੱਥੇ ਹੀ ਮਰ ਜਾਵੇ । ਤਾਂ ਭੰਤੇ ! ਉਹ ਸੱਪ ਉਸੇ ਆਦਮੀ ਕਾਰਣ ਨਾ ਮਰਿਆ ?" "ਹਾਂ ਮਹਾਰਾਜ !" "ਭੰਤੇ ਨਾਗਸੇਨ ! ਇਸੇ ਤਰ੍ਹਾਂ ਉਹਨਾਂ ਭਿੱਖੂਆਂ ਦੇ ਨਾਸ਼ ਦੇ ਕਾਰਣ ਬੁੱਧ ਹੀ ਹੋਏ ?"

5. "ਮਹਾਰਾਜ ! ਕਿਸੇ ਦੀ ਖ਼ੁਸ਼ਾਮਦ ਜਾਂ ਕਿਸੇ ਦੀ ਈਰਖਾ ਕਰਕੇ ਬੁੱਧ ਧਰਮ-ਉਪਦੇਸ਼ ਨਹੀਂ ਕਰਦੇ । ਉਹ ਬਿਨਾ ਕਿਸੇ ਅਜਿਹੇ ਭਾਵ ਦੇ ਹੀ ਕਿਸੇ ਨੂੰ ਕੁਝ ਉਪਦੇਸ਼ ਦਿੰਦੇ ਹਨ । ਇਸ ਤਰ੍ਹਾਂ ਉਹਨਾਂ ਦੇ ਧਰਮ-ਉਪਦੇਸ਼ ਤੋਂ ਜੋ ਚੰਗੇ ਵਿਚਾਰਵਾਨ ਹਨ ਉਹਨਾਂ ਨੂੰ ਗਿਆਨ ਹੋ ਜਾਂਦਾ ਹੈ, ਪਰੰਤੂ ਜੋ ਮਿਥਿਆ ਵਿਚਾਰ ਵਾਲੇ ਹਨ ਉਹਨਾਂ ਦਾ ਪਤਨ ਹੋ ਜਾਂਦਾ ਹੈ ।

ਮਹਾਰਾਜ ! ਜਿਵੇਂ ਕੋਈ ਆਦਮੀ ਅੰਬ, ਜਾਮਣ ਜਾਂ ਮਹੂਏ ਦੇ ਰੁੱਖ ਨੂੰ ਪਕੜ ਕੇ ਹਿਲਾਵੇ ਤਾਂ ਜਿੰਨੇ ਪੱਕੀ ਡੰਡੀ ਵਾਲੇ ਚੰਗੇ ਫਲ ਹਨ, ਸਭ ਲੱਗੇ ਹੀ ਰਹਿੰਦੇ ਹਨ, ਨਹੀਂ ਗਿਰਦੇ । ਪਰੰਤੂ ਜਿਨ੍ਹਾ ਫਲਾਂ ਦੇ ਡੰਡਲ ਸੜ ਗਏ ਹਨ ਉਹ ਗਿਰ ਪੈਂਦੇ ਹਨ ! ਮਹਾਰਾਜ ! ਉਸੇ ਪ੍ਰਕਾਰ ਬਿਨਾ ਕਿਸੇ ਖ਼ੁਸ਼ਾਮਦ ਜਾਂ ਈਰਖਾ ਭਾਵ ਨਾਲ ਬੁੱਧ ਧਰਮ-ਉਪਦੇਸ਼ ਕਰਦੇ ਹਨ, ਇਸ ਤਰ੍ਹਾਂ ਉਹਨਾਂ ਦੇ ਧਰਮ ਉਪਦੇਸ਼ ਨਾਲ ਜੋ ਚੰਗੇ ਵਿਚਾਰਵਾਨ ਹਨ ਉਹਨਾਂ ਨੂੰ ਗਿਆਨ ਹੋ ਜਾਂਦਾ ਹੈ, ਪਰੰਤੂ ਜੋ ਮਿਥਿਆ ਵਿਚਾਰ ਵਾਲੇ ਹਨ ਉਹਨਾਂ ਦਾ ਪਤਨ ਹੋ ਜਾਂਦਾ ਹੈ ।"

"ਮਹਾਰਾਜ । ਜਿਵੇਂ ਕੋਈ ਕਿਸਾਨ ਝੋਨਾ ਬੀਜਣ ਵਾਸਤੇ ਖੇਤ ਵਾਹੁੰਦਾ ਹੈ, ਉਸ ਨਾਲ ਬਹੁਤ ਸਾਰਾ ਘਾਹ ਉੱਖੜ ਜਾਂਦਾ ਹੈ । ਉਸੇ ਪ੍ਰਕਾਰ, ਬੁੱਧ ਪੱਕੇ ਵਿਚਾਰਵਾਨਾ ਨੂੰ ਗਿਆਨ ਦੇਣ ਵਾਸਤੇ ਬਿਨਾ ਕਿਸੇ ਖ਼ੁਸ਼ਾਮਦ ਜਾਂ ਈਰਖਾ ਭਾਵ ਤੋਂ ਧਰਮ-ਉਪਦੇਸ਼ ਕਰਦੇ ਹਨ । ਇਸ ਤਰ੍ਹਾ ਉਹਨਾਂ ਦੇ ਧਰਮ-ਉਪਦੇਸ਼ ਨਾਲ ਜੋ ਚੰਗੇ ਵਿਚਾਰਵਾਨ ਹਨ ਉਹਨਾਂ ਨੂੰ ਗਿਆਨ ਹੋ ਜਾਂਦਾ ਹੈ, ਪਰੰਤੂ ਜੋ ਮਿਥਿਆ ਵਿਚਾਰਵਾਨ ਹਨ ਉਹਨਾਂ ਦਾ ਪਤਨ ਹੋ ਜਾਂਦਾ ਹੈ ।

"ਮਹਾਰਾਜ ! ਜਿਵੇਂ ਰਸ ਕੱਢਣ ਲਈ ਲੋਕ ਗੰਨੇ ਨੂੰ ਕਲਾੜ੍ਹੀ ਵਿੱਚ ਪੀੜਦੇ ਹਨ । ਉਹਨਾਂ ਨਾਲ ਬਹੁਤ ਸਾਰੇ ਕੀੜੇ ਮਕੌੜੇ ਵੀ, ਜੋ ਵਿੱਚ ਪੈ ਜਾਂਦੇ ਹਨ ਪਿਸ ਕੇ ਮਰ ਜਾਂਦੇ ਹਨ । ਮਹਾਰਾਜ ਉਸੇ ਪ੍ਰਕਾਰ ਬੁੱਧ ਪੱਕੇ ਵਿਚਾਰਵਾਨਾ ਨੂੰ ਗਿਆਨ ਦੇਣ ਵਾਸਤੇ…. ।"

"ਭੰਤੇ ਨਾਗਸੇਨ ! ਤਾਂ ਵੀ, ਉਹ ਭਿੱਖੂ ਉਸੇ ਧਰਮ-ਉਪੇਦਸ਼ ਦੇ ਕਾਰਣ ਡਿੱਗੇ ਨਾ ?" "ਮਹਾਰਾਜ ! ਕੀ ਤਰਖਾਣ ਟੇਡੀ-ਮੇਢੀ ਲੱਕੜੀ ਦੇ ਕੋਲ ਚੁੱਪਚਾਪ ਖੜੀ ਰਹਿ ਕੇ ਉਸ ਨੂੰ ਸਿੱਧਾ, ਮੁਲਾਇਮ ਅਤੇ ਕੰਮ ਲਾਇਕ ਬਣਾ ਸਕਦਾ ਹੈ ?" "ਨਹੀਂ ਭੰਤੇ । ਤਰਖਾਣ ਉਸ ਨੂੰ ਛਿੱਲ ਕੇ ਹੀ ਸਿੱਧਾ, ਮੁਲਾਇਮ ਅਤੇ ਕੰਮ

ਲਾਇਕ ਬਣਾਉਂਦਾ ਹੈ।" "ਮਹਾਰਾਜ ਇਸੇ ਤਰ੍ਹਾਂ ਬੁੱਧ ਭਿੱਖੂਆਂ ਨੂੰ ਉਵੇਂ ਹੀ ਦੇਖਦੇ ਰਹਿ ਕੇ ਉਹਨਾਂ ਨੂੰ ਰਸਤੇ ਤੇ ਨਹੀਂ ਲਿਆ ਸਕਦੇ। ਉਹ ਉਹਨਾਂ ਨੂੰ ਮਿਥਿਆ ਵਿਚਾਰਾਂ ਤੋਂ ਦੂਰ ਹਟਾ ਕੇ ਹੀ ਗਿਆਨ ਮਾਰਗ ਤੇ ਲਿਆਉਂਦੇ ਹਨ। ਮਹਾਰਾਜ ਆਪਣੀ ਹੀ ਕਰਨੀ ਦੁਆਰਾ ਮਿਥਿਆ ਵਿਚਾਰਵਾਨਾਂ ਦਾ ਪਤਨ ਹੁੰਦਾ ਹੈ।"

"ਮਹਾਰਾਜ ! ਜਿਵੇਂ ਕੇਲੇ ਦਾ ਰੁੱਖ, ਬਾਂਸ ਅਤੇ ਖੱਚਰ ਉਸੇ ਦੁਆਰਾ ਨਸ਼ਟ ਹੋ ਜਾਂਦੇ ਹਨ ਜਿਸ ਨੂੰ ਉਹ ਆਪ ਪੈਦਾ ਕਰਦੇ ਹਨ ਉਸੇ ਤਰ੍ਹਾਂ ਹੀ ਜੋ ਬੁਰੇ ਵਿਚਾਰ ਵਾਲੇ ਹਨ ਉਹ ਆਪਣੇ ਹੀ ਕਰਮਾਂ ਦੁਆਰਾ ਨਸ਼ਟ ਹੋ ਜਾਂਦੇ ਹਨ।"

"ਮਹਾਰਾਜ ! ਜਿਵੇਂ ਆਪਣੀ ਹੀ ਕਰਨੀ ਨਾਲ ਚੋਰਾਂ ਦੀਆਂ ਅੱਖਾਂ ਕੱਢ ਲਈਆਂ ਜਾਂਦੀਆਂ ਹਨ, ਉਹ ਸੂਲੀ ਤੇ ਚੜ੍ਹਾ ਦਿੱਤੇ ਜਾਂਦੇ ਹਨ, ਜਾਂ ਉਹਨਾਂ ਦਾ ਸਿਰ ਕੱਟ ਲਿਆ ਜਾਂਦਾ ਹੈ, ਉਸੇ ਪ੍ਰਕਾਰ ਹੀ ਜੋ ਬੁਰੇ ਵਿਚਾਰ ਵਾਲੇ ਹਨ ਉਹ ਆਪਣੇ ਹੀ ਕਰਮਾਂ ਨਾਲ ਵਿਨਾਸ਼ ਨੂੰ ਪ੍ਰਾਪਤ ਹੁੰਦੇ ਹਨ ਅਤੇ ਬੁੱਧ ਧਰਮ ਤੋਂ ਡਿੱਗ ਪੈਂਦੇ ਹਨ। ਮਹਾਰਾਜ ! ਜੋ ਉਹਨਾਂ ਸੱਠ ਭਿੱਖੂਆਂ ਦੇ ਮੂੰਹੋਂ ਗਰਮ ਖੂਨ ਨਿਕਲਿਆ, ਸੋ ਨਾ ਭਗਵਾਨ ਦੇ ਕਾਰਣ ਅਤੇ ਨਾ ਕਿਸੇ ਦੂਜੇ ਦੇ ਕਾਰਣ, ਪਰੰਤੂ ਕੇਵਲ ਆਪਣੇ ਹੀ ਕਰਮਾਂ ਦੇ ਕਾਰਣ।"

"ਮਹਾਰਾਜ ! ਜਿਵੇਂ ਕੋਈ ਆਦਮੀ ਸਭ ਲੋਕਾਂ ਨੂੰ ਅੰਮ੍ਰਿਤ ਵੰਡੇ। ਉਹ ਉਸ ਅੰਮ੍ਰਿਤ ਨੂੰ ਪੀ ਕੇ ਨਿਰੋਗ, ਦੀਰਘ-ਆਯੂ ਅਤੇ ਸਭ ਕਸ਼ਟਾਂ ਤੋਂ ਰਹਿਤ ਹੋ ਜਾਣ। ਪਰੰਤੂ ਉਸੇ ਅੰਮ੍ਰਿਤ ਨੂੰ ਪੀ ਕੇ ਕੋਈ ਪਚਾ ਨਾ ਸਕਣ ਕਾਰਣ ਮਰ ਜਾਏ। ਮਹਾਰਾਜ ! ਤਾਂ ਕੀ ਅੰਮ੍ਰਿਤ ਦੇਣ ਵਾਲੇ ਨੂੰ ਕੋਈ ਦੋਸ਼ ਲੱਗੇਗਾ?" "ਨਹੀਂ ਭੰਤ ! ਮਹਾਰਾਜ ! ਇਸੇ ਪ੍ਰਕਾਰ, ਬੁੱਧ ਇਨ੍ਹਾਂ ਦਸ ਹਜ਼ਾਰ ਲੋਕਾਂ ਵਿੱਚ ਦੇਵਤਿਆਂ ਅਤੇ ਮਨੁੱਖਾਂ ਨੂੰ ਸਮਾਨ ਰੂਪ ਨਾਲ ਧਰਮ-ਰੂਪੀ ਅੰਮ੍ਰਿਤ ਦਾ ਦਾਨ ਕਰਦੇ ਹਨ। ਜੋ ਚੰਗੇ ਲੋਕ ਹਨ ਉਹਨਾਂ ਨੂੰ ਗਿਆਨ ਪ੍ਰਾਪਤ ਹੋ ਜਾਂਦਾ ਹੈ, ਪਰੰਤੂ ਮਿਥਿਆਚਾਰੀਆਂ ਦਾ ਪਤਨ ਹੋ ਜਾਂਦਾ ਹੈ।"

"ਮਹਾਰਾਜ ਭੋਜਨ ਸਾਰਿਆਂ ਦੇ ਪ੍ਰਾਣਾਂ ਦੀ ਰੱਖਿਆ ਕਰਦਾ ਹੈ, ਪਰੰਤੂ ਹੈਜ਼ੇ ਦਾ ਰੋਗੀ ਉਸ ਨੂੰ ਖਾ ਕੇ ਮਰ ਜਾਂਦਾ ਹੈ। ਮਹਾਰਾਜ ! ਤਾਂ ਕੀ ਕਿਸੇ ਭੋਜਨ ਵੰਡਣ ਵਾਲੇ ਦਾਨੀ ਨੂੰ ਇਸ ਦਾ ਦੋਸ਼ ਲੱਗੇਗਾ?"

"ਨਹੀਂ ਭੰਤੇ।" "ਮਹਾਰਾਜ ! ਇਸੇ ਤਰ੍ਹਾਂ ਬੁੱਧ ਇਹਨਾਂ ਦਸ ਹਜ਼ਾਰ ਲੋਕਾਂ ਵਿੱਚ ....।"

"ਠੀਕ ਹੈ ਭੰਤੇ ਨਾਗਸੇਨ ! ਤੁਸੀਂ ਜੋ ਕਹਿੰਦੇ ਹੋ ਮੈਂ ਸਵੀਕਾਰ ਕਰਦਾ ਹਾਂ।"

**3. ਗੁਪਤ ਅੰਗ ਦਰਸ਼ਨ ਕਰਾਉਣ ਸੰਬੰਧੀ ਪ੍ਰਸ਼ਨ**

6. "ਭੰਤੇ !" ਭਗਵਾਨ ਨੇ ਕਿਹਾ ਹੈ :-

"ਸਰੀਰ ਦਾ ਸੰਜਮ ਬਹੁਤ ਉਚਿੱਤ ਹੈ,
ਉਸ ਤੋਂ ਵੀ ਉਚਿੱਤ ਹੈ ਮਨ, ਬਾਣੀ ਦਾ ਸੰਜਮ।
ਹਰੇਕ ਗੱਲ ਦਾ ਸੰਜਮ ਤਾਂ ਸਰਬ ਸ੍ਰੇਸ਼ਠ ਹੀ ਹੈ।।"[1]

ਅਤੇ ਫਿਰ ਬੁੱਧ ਨੇ ਚਾਰੇ ਪਰੀਸ਼ਦਾਂ ਵਿੱਚ ਬੈਠ ਕੇ ਦੇਵਤਿਆਂ ਅਤੇ ਮਨੁੱਖਾਂ ਦੇ ਸਾਹਮਣੇ ਸ਼ੈਲ ਨਾਮੀ ਬ੍ਰਾਹਮਣ ਨੂੰ ਆਪਣੇ ਕੋਸ਼ ਨਾਲ ਢਕ ਕੇ ਪੁਰਸ਼ ਇੰਦਰੀ ਦਿਖਾਈ ਸੀ।[1] (ੳ) ਭੰਤੇ ! ਜੇਕਰ ਬੁੱਧ ਸਰੀਰ ਤੋਂ ਸੰਜਮ ਰੱਖਦੇ ਸਨ ਤਾਂ ਸ਼ੈਲ ਨਾਮੀ ਬ੍ਰਾਹਮਣ ਨੂੰ ਉਹਨਾਂ ਨੇ ਆਪਣੀ ਇੰਦਰੀ ਦਿਖਾਈ...ਇਹ ਗੱਲ ਝੂਠੀ ਹੈ। (ਅ) ਅਤੇ, ਜੇਕਰ ਇਹ ਗੱਲ ਸੱਚ ਹੈ ਕਿ ਉਹਨਾਂ ਨੇ ਸ਼ੈਲ ਨਾਮੀ ਬ੍ਰਾਹਮਣ ਨੂੰ ਆਪਣੀ ਇੰਦਰੀ ਦਿਖਾਈ, ਤਾਂ ਉਹਨਾਂ ਦਾ ਇਹ ਵਚਨ ਝੂਠਾ ਹੈ ਕਿ ਸਰੀਰ ਨਾਲ ਸੰਜਮ ਰੱਖਣਾ ਚਾਹੀਦਾ ਹੈ। ਇਹ ਵੀ ਇਕ ਦੁਵਿਧਾ ਤੁਹਾਡੇ... ?"

7. "ਮਹਾਰਾਜ ! ਭਗਵਾਨ ਨੇ ਸੱਚ ਕਿਹਾ ਹੈ - 'ਸਰੀਰ ਨਾਲ ਸੰਜਮ ਰੱਖਣਾ ਬਹੁਤ ਚੰਗਾ ਹੈ' ਅਤੇ ਇਹ ਵੀ ਸੱਚ ਹੈ ਕਿ ਉਹਨਾਂ ਨੇ ਸ਼ੈਲ ਨਾਮੀ ਬ੍ਰਾਹਮਣ ਨੂੰ ਆਪਣੀ ਇੰਦਰੀ ਦਿਖਾ ਦਿਤੀ ਸੀ। ਮਹਾਰਾਜ ! ਉਸ ਨੂੰ ਬੁੱਧ ਦੇ ਪ੍ਰਤਿ ਸ਼ੰਕਾ ਪੈਦਾ ਹੋ ਗਈ ਸੀ, ਉਸ ਨੂੰ ਦੂਰ ਕਰਨ ਵਾਸਤੇ ਭਗਵਾਨ ਨੇ ਰਿੱਧੀ-ਬਲ ਦੁਆਰਾ ਆਪਣਾ ਸਰੀਰ ਬਿਲਕੁਲ ਪ੍ਰਕਾਸ਼ਿਤ ਕਰ ਦਿੱਤਾ ਸੀ। ਉਸ ਰਿੱਧੀ-ਨਿਰਮਿਤ ਸਰੀਰ ਇੰਦਰੀ ਨੂੰ ਕੇਵਲ ਉਹੀ ਬ੍ਰਾਹਮਣ ਦੇਖ ਸਕਿਆ ਸੀ।" ਭੰਤੇ ਨਾਗਸੇਨ ! ਭਲਾ ਇਸਤੇ ਕਿਹੜਾ ਵਿਸ਼ਵਾਸ ਕਰੇਗਾ ਕਿ ਉੱਥੇ ਸਾਰਿਆਂ ਦੇ ਮੌਜੂਦ ਹੋਣ ਤੇ ਵੀ ਇੱਕ ਨੇ ਹੀ ਉਹਨਾਂ ਦੀ ਇੰਦਰੀ ਨੂੰ ਦੇਖਿਆ, ਹੋਰਾਂ ਨੇ ਨਹੀਂ ? ਕਿਰਪਾ ਕਰ ਅਜਿਹੀ ਅਨਹੋਣੀ ਗੱਲ ਦੇ ਸੰਭਵ ਹੋਣ ਦਾ ਕਾਰਣ ਦੱਸੋ ?"

"ਮਹਾਰਾਜ ! ਤੁਸੀਂ ਕਿਸੇ ਰੋਗੀ ਨੂੰ ਦੇਖਿਆ ਹੈ, ਜਿਸਨੂੰ ਘੇਰ ਕੇ ਉਸਦੇ ਸੰਬੰਧੀ ਅਤੇ ਮਿੱਤਰ ਖੜੇ ਹੋਣ ?" "ਹਾਂ ਭੰਤੇ ! ਦੇਖਿਆ ਹੈ।" ਮਹਾਰਾਜ ! ਤਾਂ ਕੀ ਦੂਜੇ ਲੋਕ ਉਸ ਕਸ਼ਟ ਦਾ ਅਨੁਭਵ ਕਰ ਸਕਦੇ ਹਨ, ਜਿਸ ਨਾਲ ਰੋਗੀ ਪੀੜਤ ਰਹਿੰਦਾ ਹੈ ?" "ਨਹੀਂ ਭੰਤੇ ! ਇਕੱਲਾ ਰੋਗੀ ਹੀ ਉਸ ਕਸ਼ਟ ਦਾ ਅਨੁਭਵ ਕਰਦਾ ਹੈ।" "ਮਹਾਰਾਜ ! ਇਸੇ ਤਰ੍ਹਾਂ ਜਿਸਨੂੰ ਸ਼ੰਕਾ ਉਤਪੰਨ ਹੋਈ ਸੀ ਉਸੇ ਨੂੰ ਦੱਸਣ ਵਾਸਤੇ ਭਗਵਾਨ ਨੇ ਰਿੱਧੀ-ਬਲ ਦੁਆਰਾ ਆਪਣੀ ਇੰਦਰੀ ਦਿਖਾਈ ਸੀ। (ੳ)"ਮਹਾਰਾਜ ! ਜੇਕਰ ਕਿਸੇ ਆਦਮੀ ਵਿਚ ਭੂਤ ਆ ਜਾਣ ਤਾਂ ਕੀ ਦੂਜੇ ਲੋਕ ਉਸ ਭੂਤ ਨੂੰ ਆਉਂਦੇ ਦੇਖ ਸਕਦੇ ਹਨ ?" "ਨਹੀਂ ਭੰਤੇ। ਉਹੀ ਇਕੱਲਾ ਦੇਖ ਸਕਦਾ ਹੈ, ਜਿਸ ਵਿਚ ਭੂਤ ਆਇਆ ਹੋਵੇ।" "ਮਹਾਰਾਜ। ਇਸੇ ਤਰ੍ਹਾਂ, ਜਿਸਨੂੰ ਸ਼ੰਕਾ ਪੈਦਾ ਹੋਈ ਉਸੇ ਨੂੰ ਦੱਸਣ ਵਾਸਤੇ ਭਗਵਾਨ ਨੇ ਰਿੱਧੀ-ਬਲ ਦੁਆਰਾ ਆਪਣੀ ਇੰਦਰੀ ਦਿਖਾਈ ਸੀ।"

"ਭੰਤੇ ! ਇਹ ਬੜੀ ਅਨੋਖੀ ਗੱਲ ਹੈ ਕਿ ਉਸ ਨੂੰ ਛੱਡ ਕੇ ਹੋਰ ਕੋਈ ਵੀ ਨਹੀਂ ਦੇਖ ਸਕਿਆ ?" "ਮਹਾਰਾਜ ! ਭਗਵਾਨ ਨ ਵਾਸਤਵ ਵਿੱਚ ਉਸ ਨੂੰ ਆਪਣੀ ਇੰਦਰੀ ਨਹੀਂ ਦਿਖਾਈ ਬਲਕਿ ਰਿੱਧੀ ਬਲ ਦੁਆਰਾ ਕੇਵਲ ਉਸ ਦੀ ਛਾਇਆ ਦਿਖਾਈ ਸੀ।" "ਭੰਤੇ ! ਛਾਇਆ ਦਿਖਾਉਣ ਨਾਲ ਵੀ ਤਾਂ ਦਿਖਾ ਦੇਣਾ ਹੀ ਹੋਇਆ ਜਿਸ ਨਾਲ ਬ੍ਰਾਹਮਣ ਦੀ ਸ਼ੰਕਾ ਮਿਟ ਗਈ।"

"ਹਾਂ ਮਹਾਰਾਜ ! ਭਗਵਾਨ ਜਿਸਨੂੰ ਕੁਝ ਦੱਸਣਾ ਚਾਹੁੰਦੇ ਸਨ, ਉਸ ਨੂੰ ਦੱਸਣ ਵਾਸਤੇ ਬੜੀਆਂ ਵਚਿੱਤਰ ਲੀਲਾਵਾਂ ਕਰਦੇ ਸਨ। ਜੇਕਰ ਭਗਵਾਨ ਕਿਸੇ ਕਿਰਿਆ ਨੂੰ ਹਲਕਾ ਕਰ ਦਿੰਦੇ ਤਾਂ ਲੋਕ ਉਸ ਨੂੰ ਤਤਕਾਲ ਨਹੀਂ ਸਮਝ ਪਾਉਂਦੇ ਸਨ। ਮਹਾਰਾਜ ! ਭਗਵਾਨ ਯੋਗੀ ਸਨ ! ਗਿਆਨ ਦੀ ਪਿਆਸ ਰੱਖਣ ਵਾਲੇ ਨੂੰ ਦੱਸਣ ਵਾਸਤੇ ਜਿਹੜੇ -ਜਿਹੜੇ ਉਪਾਅ ਦਾ ਉਪਦੇਸ਼ ਕਰਨਾ ਜ਼ਰੂਰੀ ਹੁੰਦਾ, ਉਸ ਨੂੰ ਯੋਗ-ਬਲ ਦਾ ਉਪਦੇਸ਼ ਕਰਕੇ ਦੱਸਦੇ ਸਨ। (ਅ) "ਮਹਾਰਾਜ !

ਜਿਹੜੀਆਂ ਦਵਾਈਆਂ ਦੁਆਰਾ ਰੋਗੀ ਠੀਕ ਹੋ ਸਕਦੇ ਹਨ, ਵੈਦ ਉਹਨਾਂ ਨੂੰ ਉਹੀ ਦਵਾਈਆਂ ਦਿੰਦੇ ਹਨ - ਉਲਟੀਆਂ ਕਰਵਾਉਂਦੇ ਹਨ, ਜੁਲਾਬ ਦਿੰਦੇ ਹਨ, ਲੇਪ ਚੜ੍ਹਾਉਂਦੇ ਹਨ, ਸੇਕਦੇ, ਮੜ੍ਹਦੇ ਹਨ। ਮਹਾਰਾਜ ! ਇਸੇ ਤਰ੍ਹਾਂ, ਗਿਆਨ-ਦੀ ਪਿਆਸ ਰੱਖਣ ਵਾਲੇ ਲੋਕਾਂ ਨੂੰ ਦੱਸਣ ਵਾਸਤੇ ਭਗਵਾਨ ਉਸੇ ਯੋਗ-ਬਲ ਦਾ ਉਪਦੇਸ਼ ਕਰਕੇ ਦੱਸਦੇ

ਹਨ।" (ੲ)"ਮਹਾਰਾਜ ! ਪ੍ਰਸੂਤੀ ਦੇ ਸਮੇਂ ਕੁਝ ਕਸ਼ਟ ਆ ਜਾਣ ਤੇ ਇਸਤਰੀ ਵੈਦ ਨੂੰ ਆਪਣਾ ਨਾ-ਦਿਖਾਉਣ ਲਾਇਕ ਗੁਪਤ ਅੰਗ ਵੀ ਦਿਖਾ ਦਿੰਦੀ ਹੈ। ਮਹਾਰਾਜ ! ਇਸੇ ਤਰ੍ਹਾਂ ਜਾਨਣ ਦੇ ਲਈ ਉਤਸੁਕ ਹੋਏ ਮਨੁੱਖ ਨੂੰ ਦੱਸਣ ਵਾਸਤੇ ਭਗਵਾਨ ਬੁੱਧ ਰਿੱਧੀ-ਬਲ ਨਾਲ ਆਪਣੀ ਗੁਪਤ-ਇੰਦਰੀ ਦੀ ਛਾਇਆ ਵੀ ਦਿਖਾ ਦਿੰਦੇ ਸਨ। ਮਹਾਰਾਜ ! ਵੈਸੇ ਵਿਅਕਤੀ ਲਈ ਕੋਈ ਵੀ ਅਜਿਹੀ ਵਸਤੂ ਨਹੀਂ, ਜੋ ਨਾ ਦਿਖਾਈ ਜਾ ਸਕੇ। ਮਹਾਰਾਜ ! ਜੇਕਰ ਕੋਈ ਭਗਵਾਨ ਬੁੱਧ ਦੇ ਹਿਰਦੇ ਨੂੰ ਦੇਖਕੇ ਹੀ ਜਾਣ ਸਕੇ ਤਾਂ ਉਹ ਉਸ ਨੂੰ ਯੋਗ-ਬਲ ਦੁਆਰਾ ਹਿਰਦਾ ਖੋਲ੍ਹ ਕੇ ਵੀ ਦਿਖਾ ਸਕਦੇ ਸਨ ! ਮਹਾਰਾਜ ! ਭਗਵਾਨ ਬੁੱਧ ਮਹਾਨ ਯੋਗੀ ਅਤੇ ਉਪਦੇਸ਼ ਕਰਨ ਵਿੱਚ ਕੁਸ਼ਲ ਸਨ। (ਸ)

8. "ਮਹਾਰਾਜ ! ਨੰਦ ਸਥੱਵਿਰ ਦੇ ਚਿੱਤ ਦੀ ਗੱਲ ਨੂੰ ਜਾਣ ਭਗਵਾਨ ਨੇ ਉਹਨਾਂ ਨੂੰ ਦੇਵ ਲੋਕ ਵਿੱਚ ਲਿਜਾ ਕੇ ਦੇਵ-ਕੰਨਿਆਵਾਂ ਨੂੰ ਦਿਖਾਈਆਂ।[1] ਉਹ ਜਾਣਦੇ ਸਨ ਕਿ ਸਥੱਵਿਰ ਨੰਦ ਨੂੰ ਉਸੇ ਨਾਲ ਗਿਆਨ ਪ੍ਰਾਪਤ ਹੋ ਜਾਵੇਗਾ। ਅਤੇ ਵਾਸਤਵ ਵਿੱਚ ਉਹਨਾਂ ਨੂੰ ਉਸ ਨਾਲ ਗਿਆਨ ਪ੍ਰਾਪਤ ਹੋ ਵੀ ਗਿਆ। ਅਨੇਕ ਪ੍ਰਕਾਰ ਸੰਸਾਰਿਕ ਸੁੰਦਰਤਾ ਵਿੱਚ ਖਚਿਤ ਹੋ ਜਾਣ ਦੀ ਨਿੰਦਾ ਕਰਦੇ ਹੋਇਆਂ, ਉਸ ਨੂੰ ਨੀਚ ਜਤਲਾਉਂਦੇ ਹੋਇਆਂ ਅਤੇ ਉਸਦੇ ਦੋਸ਼ਾਂ ਨੂੰ ਦੱਸਦੇ ਹੋਇਆਂ ਸਥੱਵਿਰ ਨੰਦ ਨੂੰ ਗਿਆਨ ਪ੍ਰਾਪਤ ਕਰਵਾਉਣ ਲਈ ਉਹਨਾਂ ਅਪਸਰਾਵਾਂ ਨੂੰ ਦਿਖਾਇਆ, ਜਿਨ੍ਹਾਂ ਦੀ ਪਾਤਲੀਆਂ ਮੁਰਗੀ ਦੇ ਪੈਰ ਦੀ ਤਰ੍ਹਾ ਲਾਲ ਅਤੇ ਕੋਮਲ ਸਨ।"

"ਮਹਾਰਾਜ ! ਫੇਰ ਚੁੱਲ-ਪੰਥਕ ਸਥੱਵਿਰ ਨੂੰ ਗਿਆਨ ਪ੍ਰਾਪਤ ਕਰਵਾਉਣ ਲਈ, ਭਗਵਾਨ ਨੇ ਉਹਨਾਂ ਨੂੰ ਇੱਕ ਬਿਲਕੁਲ ਚਿੱਟਾ ਰੁਮਾਲ ਦੇ ਦਿੱਤਾ ਸੀ। ਉਸੇ ਨਾਲ ਉਹਨਾਂ ਨੂੰ ਗਿਆਨ ਹੋ ਗਿਆ ਸੀ। ਮਹਾਰਾਜ, ਇਸ ਤਰ੍ਹਾਂ ਭਗਵਾਨ ਉਪਦੇਸ਼ ਕਰਨ ਵਿਚ ਕੁਸ਼ਲ ਸਨ।"

"ਮਹਾਰਾਜ ! ਫੇਰ, ਮੋਘਰਾਜ ਨਾਮੀ ਬ੍ਰਾਹਮਣ ਦੇ ਤਿੰਨ-ਵਾਰ ਪ੍ਰਸ਼ਨ ਕੀਤੇ ਜਾਣ ਤੇ ਵੀ ਭਗਵਾਨ ਨੇ ਇਸੇ ਲਈ ਉੱਤਰ ਨਹੀਂ ਦਿੱਤਾ ਕਿ ਉਸ ਦਾ ਘਮੰਡ ਟੁੱਟ ਜਾਏ ਅਤੇ ਉਹ ਨਿਮਰ ਬਣ ਜਾਏ ! ਫੇਰ, ਉਸ ਦਾ ਘਮੰਡ ਟੁੱਟ ਗਿਆ ਅਤੇ ਉਸਨੇ ਛੇ ਅਭਿੰਗਿਆਵਾਂ ਤੇ ਅਧਿਕਾਰ ਪਾ ਲਿਆ। ਮਹਾਰਾਜ ! ਇਸਤਰ੍ਹਾਂ ਭਗਵਾਨ ਉਪਦੇਸ਼ ਕਰਨ ਵਿੱਚ ਕੁਸ਼ਲ ਸਨ।"

"ਠੀਕ ਹੈ ਭੰਤੇ ਨਾਗਸੇਨ ! ਤੁਸੀਂ ਪ੍ਰਸ਼ਨ ਨੂੰ ਚੰਗੇ ਤਰੀਕੇ ਨਾਲ ਸਮਝਾਇਆ। ਅਨੇਕ ਤਰਕਾਂ ਦੁਆਰਾ ਉਲਝਣ ਨੂੰ ਸੁਲਝਾ ਦਿੱਤਾ। ਅਧੇਰੇ ਨੂੰ ਪ੍ਰਕਾਸ਼ ਕਰ ਦਿੱਤਾ। ਗੱਠ ਨੂੰ ਖੋਲ੍ਹ ਦਿੱਤਾ। ਵਿਰੋਧੀਆਂ ਦੇ ਕੁ-ਤਰਕਾਂ ਦਾ ਖੰਡਨ ਕਰ ਦਿੱਤਾ। ਤੁਸੀਂ ਬੁੱਧ-ਭਿੱਖੂਆਂ ਨੂੰ ਨਵੀਆਂ ਅੱਖਾਂ (ਗਿਆਨ) ਦੇ ਦਿੱਤੀਆਂ। ਦੂਜੇ ਧਰਮ ਵਾਲਿਆਂ ਦਾ ਮੂੰਹ ਫਿੱਕਾ ਕਰ ਦਿੱਤਾ। ਤੁਸੀਂ ਵਾਸਤਵ ਵਿੱਚ ਸਾਰੇ ਗਣ-ਆਚਾਰਿਆਂ ਵਿਚੋਂ ਸ੍ਰੇਸ਼ਠ ਹੋ।"

**4. ਕਠੋਰ ਭਾਸ਼ਾ ਵਿਸ਼ੇ ਸੰਬੰਧੀ ਪ੍ਰਸ਼ਨ**

9. "ਭੰਤੇ ਨਾਗਸੇਨ ! ਧਰਮ ਸੈਨਾਪਤਿ ਸਥੱਵਿਰ ਸਾਰਿਪੁੱਤਰ ਨੇ ਕਿਹਾ - ਆਵੁਸੋ (ਚੇਲਿਓ) ! ਭਗਵਾਨ ਬੁੱਧ ਆਪਣੇ ਭਾਸ਼ਣ ਵਿੱਚ ਪੂਰੀ ਤਰ੍ਹਾਂ ਸੱਭਿਅ ਰਹਿੰਦੇ ਹਨ। ਉਹਨਾਂ ਦੇ ਭਾਸ਼ਣ ਵਿੱਚ ਅਜਿਹਾ ਕੋਈ ਵੀ ਦੋਸ਼ ਨਹੀਂ ਹੈ ਜਿਸ ਨੂੰ ਦੂਜਿਆਂ ਤੋਂ ਛਿਪਾਉਣ ਵਾਸਤੇ ਉਹਨਾਂ ਨੂੰ ਸਚੇਤ ਰਹਿਣਾ ਪਵੇ। ਫਿਰ ਵੀ ਕਲੰਦਪੁੱਤਰ ਸਥੱਵਿਰ ਸੁਦਿੰਨ ਦੇ ਅਪਰਾਧ ਕਰਨ ਤੇ ਪਾਰਾਜਿਕ (ਸਜ਼ਾ) ਦੀ ਘੋਸ਼ਣਾ ਕਰਦੇ ਹੋਇਆਂ ਭਗਵਾਨ ਨੇ ਉਸ ਨੂੰ 'ਮੋਘਪੁਰਸ਼' (ਬੇਕਾਰ ਆਦਮੀ) ਕਹਿ ਕੇ ਫਟਕਾਰਿਆ ਸੀ।[1] ਉਸ ਨਾਲ ਸਥੱਵਿਰ ਬਹੁਤ ਹੀ ਡਰ ਗਏ ! ਉਹਨਾਂ ਨੂੰ ਭਾਰੀ ਪਛਤਾਵਾ ਹੋਣ ਲਗਿਆ, ਜਿਸ ਨਾਲ ਉਹ ਆਰੀਆ-ਮਾਰਗ ਦਾ ਵੀ ਲਾਭ ਪ੍ਰਾਪਤ ਨਹੀਂ ਕਰ ਸਕੇ। (ੳ) ਭੰਤੇ ਜੇਕਰ ਬੁੱਧ ਆਪਣੇ ਭਾਸ਼ਣ ਵਿੱਚ ਪੂਰੀ ਤਰ੍ਹਾਂ ਸੱਭਿਅ ਰਹਿੰਦੇ ਹਨ ਤਾਂ ਇਹ ਗੱਲ ਝੂਠੀ ਹੈ ਕਿ ਉਹਨਾਂ ਨੇ ਸਥੱਵਿਰ ਸੁਦਿੰਨ ਨੂੰ ਫਟਕਾਰਿਆ ਸੀ। (ਅ) ਅਤੇ, ਜੇਕਰ ਉਹਨਾਂ ਨੇ ਸਥੱਵਿਰ ਸੁਦਿੰਨ ਨੂੰ ਠੀਕ ਫਟਕਾਰਿਆ ਸੀ ਤਾਂ ਉਹ ਆਪਣੇ ਭਾਸ਼ਣ ਵਿੱਚ ਸੱਭਿਅ ਨਹੀਂ ਰਹੇ। ਇਹ ਵੀ ਇਕ ਦੁਵਿਧਾ...... ?"

10. "ਮਹਾਰਾਜ ! ਧਰਮ ਸਥੱਵਿਰ ਸੈਨਾਪਤਿ ਸਾਰਿ ਪੁੱਤਰ ਨੇ ਜੋ ਕਿਹਾ ਸੀ ਕਿ 'ਬੁੱਧ ਆਪਣੇ ਭਾਸ਼ਣ ਵਿੱਚ ਪੂਰੀ ਤਰ੍ਹਾਂ ਸੱਭਿਅ ਰਹਿੰਦੇ ਹਨ' ਸੋ ਸਹੀ ਹੈ, ਅਤੇ ਸੁਦਿੰਨ ਦੇ ਫਟਕਾਰੇ ਜਾਣ ਦੀ ਗੱਲ ਵੀ ਠੀਕ ਹੈ। ਉਹਨਾਂ ਨੇ ਜੋ ਸੁਦਿੰਨ ਨੂੰ ਫਟਕਾਰਿਆਂ ਸੀ ਸੋ ਕੁਝ ਵਿਗੜ ਕੇ ਨਹੀਂ, ਪਰੰਤੂ ਮਨ ਵਿੱਚ ਬਿਨਾ ਕ੍ਰੋਧ ਨੂੰ ਲਿਆਏ ! ਸੁਦਿੰਨ ਜਿਵੇਂ ਦੇ ਸਨ ਵੈਸਾ ਹੀ ਉਹਨਾਂ ਨੂੰ ਕਿਹਾ। "

"ਜਿਵ ਦੇ ਸਨ ਵੈਸਾ ਹੀ, ਇਸ ਦੇ ਕੀ ਅਰਥ ਹਨ ?" "ਮਹਾਰਾਜ ! ਜਿਸ ਨੂੰ ਇਸੇ ਜਨਮ ਵਿੱਚ ਚਾਰੇ ਆਰਯ ਸੱਤਿਆ ਦਾ ਬੋਧ ਨਾ ਹੋ ਸਕਿਆ ਉਸ ਦਾ ਮਨੁੱਖ ਹੋਣਾ ਵਿਅਰਥ ਹੀ ਹੈ। ਇਸ ਤਰ੍ਹਾਂ ਜੋ ਕੁਝ ਕਰਦੇ ਹੋਇਆ ਹੋਰ ਕੁਝ ਕਰ ਦਿੰਦਾ ਹੈ ਉਸ ਨੂੰ 'ਮੋਘ ਪੁਰਸ਼' ਕਿਹਾ ਜਾਂਦਾ ਹੈ। ਮਹਾਰਾਜ ! ਸੋ ਭਗਵਾਨ ਨੇ ਸਥੱਵਿਰ ਸੁਦਿੰਨ ਨੂੰ ਉਹ 'ਜਿਵੇਂ ਦੇ ਸਨ ਵੈਸਾ ਹੀ' ਕਿਹਾ ਸੀ। ਤਾਂ ਉਹਨਾਂ ਨੇ ਕੋਈ ਗਲਤ ਗੱਲ ਤਾਂ ਨਹੀਂ ਕਹੀ।"

"ਭੰਤੇ ਨਾਗਸੇਨ ! ਪਰੰਤੂ, ਜੇਕਰ ਕੋਈ ਸੱਚੀ ਗੱਲ ਵੀ ਕਹਿ ਕੇ ਕਿਸੇ ਦੂਜੇ ਨੂੰ ਉੱਚਾ-ਨੀਵਾਂ ਕਹਿ ਦਿੰਦਾ ਹੈ ਤਾਂ ਵੀ ਅਸੀਂ ਉਸ ਨੂੰ ਇਕ ਕਹਾਪਣ (ਉਸ ਸਮੇਂ ਦਾ ਪੈਸਾ) ਦੰਡ ਕਰ ਦਿੰਦੇ ਹਾਂ। ਕਿਉਂਕਿ ਉਹ ਵੀ ਤਾਂ ਅਪਰਾਧ ਹੀ ਹੋਇਆ। ਉਸੇ ਨੂੰ ਲੈ ਕੇ ਉਹਨਾਂ ਵਿੱਚ ਇੱਕ ਝਗੜਾ ਹੋ ਸਕਦਾ ਹੈ।"

"ਮਹਾਰਾਜ ! ਕੀ ਤੁਸੀਂ ਕਦੇ ਸੁਣਿਆ ਹੈ ਕਿ ਲੋਕ ਕਿਸੇ ਅਪਰਾਧੀ ਪੁਰਸ਼ ਨੂੰ ਪ੍ਰਣਾਮ ਕਰਦੇ ਹੋਣ, ਜਾਂ ਉੱਠ ਕੇ ਸੁਆਗਤ ਕਰਦੇ ਹੋਣ, ਜਾਂ ਸਤਿਕਾਰ ਕਰਦੇ ਹੋਣ, ਜਾਂ ਭੇਂਟ ਚੜ੍ਹਾਉਂਦੇ ਹੋਣ ?" ਨਹੀਂ ਭੰਤੇ ! ਜੇਕਰ ਕੋਈ ਕਿਧਰੇ ਵੀ, ਕਿਸੇ ਤਰ੍ਹਾਂ ਦਾ ਅਪਰਾਧ ਕਰ ਬੈਠਦਾ ਹੈ ਤਾਂ ਲੋਕ ਉਸ ਦੀ ਖਿੱਲੀ ਉਡਾਉਂਦੇ ਹਨ, ਉਸ ਨੂੰ ਧਮਕਾਉਂਦੇ ਹਨ, ਇੱਥੇ ਤੱਕ ਕਿ ਉਸ ਦਾ ਸਿਰ ਵੀ ਕਟ ਲੈਂਦੇ ਹਨ, ਉਸ ਨੂੰ ਕਸ਼ਟ ਦਿੰਦੇ ਹਨ, ਬੰਨ੍ਹ ਦਿੰਦੇ ਹਨ, ਜਾਨ ਤੋਂ ਮਾਰ ਦਿੰਦੇ ਹਨ, ਉਸ ਦੀ ਸਾਰੀ ਸੰਪਤੀ ਜ਼ਬਤ ਕਰ ਲੈਂਦੇ ਹਨ।" "ਮਹਾਰਾਜ ! ਤਾਂ ਭਗਵਾਨ ਨੇ ਉਚਿਤ ਕੀਤਾ ਜਾਂ ਅਨੁਚਿਤ ?"

"ਭੰਤੇ ! ਠੀਕ ਹੀ ਕੀਤਾ, ਜਿਵੇਂ ਕਰਨਾ ਚਾਹੀਦਾ ਸੀ। ਭੰਤੇ ! ਇਸ ਨੂੰ ਸੁਣ ਕੇ ਦੇਵਤਾ ਅਤੇ ਮਨੁੱਖ ਸਾਰੇ ਪਾਪ ਕਰਨ ਤੋਂ ਸ਼ਰਮਾਉਣਗੇ, ਰੁਕੇ ਰਹਿਣਗੇ ਅਤੇ ਉਸ ਨੂੰ ਦੇਖਕੇ ਹੀ ਭੈਅਭੀਤ ਹੋਣਗੇ। ਪਾਪ ਦੇ ਕੋਲ ਜਾਣਾ ਅਤੇ ਉਸ ਨੂੰ ਕਰਨਾ ਤਾਂ ਦੂਰ ਰਿਹਾ।" "ਮਹਾਰਾਜ ! ਮੰਜੇ ਤੇ ਗਿਰ ਜਾਣ ਅਤੇ ਬੀਮਾਰ ਪੈਣ ਤੇ ਕੀ ਵੈਦ ਮਿੱਠੀ ਹੀ ਦਵਾਈ ਦਿੰਦਾ ਹੈ ?" "ਨਹੀਂ ਭੰਤੇ ! ਠੀਕ ਕਰਨ ਵਾਸਤੇ ਉਹ ਤੇਜ਼ ਅਤੇ ਕੌੜੀ ਦਵਾਈ ਵੀ ਦਿੰਦਾ ਹੈ।" "ਮਹਾਰਾਜ ! ਉਸੇ ਤਰ੍ਹਾਂ, ਸਾਰੇ

ਪਾਪਾਂ ਨੂੰ ਦੂਰ ਕਰਨ ਵਾਸਤੇ ਭਗਵਾਨ ਉਪਦੇਸ਼ ਦਿੰਦੇ ਹਨ। ਉਹਨਾਂ ਦੇ ਸ਼ਬਦ ਕਦੇ-ਕਦੇ ਕਠੋਰ ਹੁੰਦੇ ਹਨ, ਪਰੰਤੂ ਉਹ ਵੀ ਮਨੁੱਖਾਂ ਨੂੰ ਸ਼ਾਂਤ ਅਤੇ ਨਿਮਰ ਬਣਾ ਦੇਣ ਵਾਸਤੇ ਹੀ। ਮਹਾਰਾਜ ! ਜਿਵੇਂ ਪਾਣੀ ਗਰਮ ਹੋ ਕੇ ਵੀ ਨਰਮ ਹੋ ਸਕਣ ਵਾਲੀਆਂ ਚੀਜ਼ਾਂ ਨੂੰ ਨਰਮ ਬਣਾ ਦਿੰਦਾ ਹੈ। ਮਹਾਰਾਜ ! ਉਸੇ ਤਰ੍ਹਾਂ ਭਗਵਾਨ ਬੁੱਧ ਦੇ ਕਠੋਰ ਸ਼ਬਦ ਵੀ ਬਹੁਤ ਉਪਯੋਗੀ ਅਤੇ ਕਰੁਣਾਮਈ ਹੁੰਦੇ ਹਨ।"

"ਮਹਾਰਾਜ ! ਜਿਵੇਂ ਪਿਤਾ ਦੇ ਸ਼ਬਦ ਪੁੱਤਰਾਂ ਲਈ ਬਹੁਤ ਲਾਭਦਾਇਕ ਅਤੇ ਕਰੁਣਾ ਨਾਲ ਭਰੇ ਹੁੰਦੇ ਹਨ, ਉਸ ਤਰ੍ਹਾਂ ਹੀ ਬੁੱਧ ਦੇ ਕਠੋਰ ਸ਼ਬਦ ਵੀ ਉਪਯੋਗੀ ਅਤੇ ਕਰੁਣਾਂ ਨਾਲ ਭਰੇ ਹੁੰਦੇ ਹਨ ! ਮਹਾਰਾਜ ! ਬੁੱਧ ਦੇ ਕਠੋਰ ਸ਼ਬਦ ਵੀ ਲੋਕਾਂ ਦੇ ਪਾਪਾਂ ਨੂੰ ਦੂਰ ਕਰਨ ਵਾਲੇ ਹੁੰਦੇ ਹਨ। ਮਹਾਰਾਜ ! ਜਿਵੇਂ ਬੁਰੇ ਸੁਆਦ ਵਾਲਾ ਗੌ-ਮੂਤਰ ਬੜੀ ਕਠਿਨਾਈ ਨਾਲ ਪੀਤਾ ਜਾ ਕੇ ਵੀ ਸਰੀਰ ਦੇ ਰੋਗਾਂ ਨੂੰ ਦੂਰ ਕਰਦਾ ਹੈ, ਉਸ ਤਰ੍ਹਾਂ ਹੀ ਬੁੱਧ ਦੇ ਕਠੋਰ ਸ਼ਬਦ ਵੀ ਬਹੁਤ ਉਪਯੋਗੀ ਅਤੇ ਕਰੁਣਾਮਈ ਹੁੰਦੇ ਹਨ। ਮਹਾਰਾਜ ! ਜਿਵੇਂ ਰੂੰ ਦੀ ਇਕ ਵੱਡੀ ਗੱਠ ਦੇ ਸਰੀਰ ਤੇ ਡਿੱਗਣ ਤੇ ਕੋਈ ਸੱਟ ਨਹੀਂ ਲਗਦੀ, ਉਸੇ ਤਰ੍ਹਾਂ ਬੁੱਧ ਦੇ ਸ਼ਬਦ ਕਠੋਰ ਹੋਣ ਤੇ ਵੀ ਉਹਨਾਂ ਦੁਆਰਾ ਕਿਸੇ ਨੂੰ ਸੱਟ ਨਹੀਂ ਲਗਦੀ।"

"ਭੰਤੇ ਨਾਗਸੇਨ ! ਤੁਸੀਂ ਅਨੇਕ ਤਰਕ ਦਿੰਦੇ ਹੋਏ ਪ੍ਰਸ਼ਨ ਨੂੰ ਚੰਗੇ ਤਰੀਕੇ ਨਾਲ ਸਮਝਾਇਆ ! ਬਹੁਤ ਠੀਕ ਹੈ। ਤੁਸੀਂ ਜਿਵੇਂ ਕਹਿਦੇ ਹੋ ਮੈਂ ਸਵੀਕਾਰ ਕਰਦਾ ਹਾਂ।

**5. ਰੁੱਖਾਂ ਵਿੱਚ ਅਚੇਤਨਭਾਵ**

11. "ਭੰਤੇ ਨਾਗਸੇਨ ! ਭਗਵਾਨ ਨੇ ਕਿਹਾ ਹੈ -

'ਹੇ ਬ੍ਰਾਹਮਣ ! ਨਾ ਸੁਣੇ ਜਾਣ ਵਾਲੇ ਅਤੇ ਨਿਰਜੀਵ ਇਸ ਪਲਾਸ ਨੂੰ ਜਾਣਦੇ ਹੋਏ ਵੀ, ਨਾ ਜਾਨਣ ਵਰਗੇ ਸਾਵਧਾਨ ਅਤੇ ਹੁਸ਼ਿਆਰ ਹੁੰਦੇ ਹੋਏ ਵੀ ਤੁਸੀਂ ਕਿਉਂ ਕੁਝ ਪੁੱਛ ਰਹੇ ਹੋ ?"[1]

"ਨਾਲ ਹੀ ਅਜਿਹਾ ਵੀ ਕਿਹਾ ਹੈ - 'ਫੰਦਨ ਰੁੱਖ ਨੇ ਉੱਤਰ ਦਿੱਤਾ - ਭਾਰਦਵਾਜ ਮੈਂ ਵੀ ਬੋਲ ਸਕਦਾ ਹਾਂ। ਸੁਣੋ।'[2]

(ੳ) ਭੰਤੇ ! ਜੇਕਰ ਰੁੱਖ ਵਿੱਚ ਸੱਚ ਮੁੱਚ ਜੀਵ ਨਹੀਂ ਹੈ ਤਾਂ ਫੰਦਨ ਦੇ ਉੱਤਰ ਦੇਣ ਦੀ ਗੱਲ ਝੂਠੀ ਹੈ। (ਅ) ਅਤੇ ਜੇਕਰ ਫੰਦਨ ਦੇ ਉੱਤਰ ਦੇਣ ਦੀ ਗੱਲ ਠੀਕ ਹੈ ਤਾਂ ਰੁੱਖ ਵਿੱਚ ਜੀਵ ਨਹੀਂ ਹੈ, ਅਜਿਹਾ ਨਹੀਂ ਹੋ ਸਕਦਾ। ਇਹ ਵੀ ਦੁਬਿਧਾ... ?"

12. "ਮਹਾਰਾਜ ! ਦੋਵੇਂ ਗੱਲਾਂ ਠੀਕ ਹਨ ! ਰੁੱਖ ਅਚੇਤਨ ਹੁੰਦਾ ਹੈ। ਫੰਦਨ ਨੇ ਵੀ ਭਾਰਦਵਾਜ ਨੂੰ ਸਹੀ ਉੱਤਰ ਦਿੱਤਾ ਸੀ। ਇਹ ਗੱਲ ਤਾਂ ਕੇਵਲ ਲੋਕਾਂ ਨੂੰ ਜਤਾਉਣ ਵਾਸਤੇ ਕਹੀ ਗਈ ਸੀ। ਮਹਾਰਾਜ ! ਨਿਰਜੀਵ ਰੁੱਖ ਕੀ ਬੋਲ ਸਕੇਗਾ? ਉਸ ਉੱਤੇ ਰਹਿਣ ਵਾਲੇ ਦੇਵਤਾ ਦੇ ਬੋਲਣ ਨਾਲ, ਰੁੱਖ ਦਾ ਬੋਲਣਾ ਆਖ ਦਿੱਤਾ ਗਿਆ। "

"ਮਹਾਰਾਜ ! ਜਿਵੇਂ ਗੱਡੀ ਤੇ ਝੋਨਾ ਲੱਦ ਦੇਣ ਨਾਲ ਲੋਕ ਉਸ ਨੂੰ 'ਝੋਨੇ ਦੀ ਗੱਡੀ' ਕਹਿਣ ਲਗਦੇ ਹਨ ! ਗੱਡੀ ਤਾਂ ਲੱਕੜ ਦੀ ਬਣੀ ਹੁੰਦੀ ਹੈ, ਝੋਨੇ ਦੀ ਨਹੀਂ, ਪਰੰਤੂ ਉਸ ਤੇ ਝੋਨਾ ਲੱਦੇ ਹੋਣ ਕਰਕੇ ਲੋਕ ਉਸ ਨੂੰ ਝੋਨੇ ਦੀ ਗੱਡੀ ਕਹਿਣ ਲੱਗਦੇ ਹਨ। ਮਹਾਰਾਜ ! ਉਸੇ ਤਰ੍ਹਾਂ ਦਰਅਸਲ ਰੁੱਖ ਨਹੀਂ ਬੋਲਦਾ, ਕਿਉਂਕਿ ਉਹ ਤਾਂ ਅਚੇਤਨ ਹੈ। ਉਸ ਤੇ ਰਹਿਣ ਵਾਲੇ ਦੇਵਤੇ ਦੇ ਬੋਲਣ ਨਾਲ ਲੋਕ 'ਰੁੱਖ ਬੋਲਦਾ ਹੈ' ਅਜਿਹਾ ਆਖ ਦਿੰਦੇ ਹਨ।" (ੳ)

"ਮਹਾਰਾਜ ! ਅਸਲ ਵਿੱਚ ਤਾਂ ਲੋਕ ਦਹੀਂ ਨੂੰ ਮੱਥਦੇ ਹਨ ਪਰੰਤੂ ਕਹਿੰਦੇ ਹਨ ਕਿ 'ਦੁੱਧ ਰਿੜਕਦੇ ਹਾਂ'। 'ਦੁੱਧ ਤਾਂ ਉਹ ਰਿੜਕਦੇ ਨਹੀਂ ਹਨ; ਮੱਥਦੇ ਤਾਂ ਦਹੀਂ ਹਨ। ਮਹਾਰਾਜ ! ਉਸੇ ਤਰ੍ਹਾਂ ਦਰਅਸਲ ਰੁਖ ਨਹੀਂ ਬੋਲਦਾ ਹੈ। ਉਸ ਵਿੱਚ ਤਾਂ ਜੀਵ ਹੀ ਨਹੀਂ ਹੈ। ਉਸਤੇ ਰਹਿਣ ਵਾਲੇ ਦੇਵਤਾ ਦੇ ਬੋਲਣ ਨਾਲ ਲੋਕ 'ਰੁੱਖ ਬੋਲਦਾ ਹੈ' ਅਜਿਹਾ ਕਹਿ ਦਿੰਦੇ ਹਨ।" (ਅ)

"ਮਹਾਰਾਜ ! ਲੋਕ ਕਿਹਾ ਕਰਦੇ ਹਨ - "ਮੈਂ ਫਲਾਣੀ ਚੀਜ਼ ਬਣਾ ਰਿਹਾ ਹਾਂ।' ਉਹ ਚੀਜ਼ ਤਾਂ ਅਜੇ ਹੈ ਹੀ ਨਹੀਂ, ਫੇਰ ਉਸ ਨੂੰ ਉਹ ਕਿਵੇਂ ਬਣਾਉਣਗੇ ? ਪਰੰਤੂ ਲੋਕਾਂ ਦੇ ਕਹਿਣ ਦਾ ਇਹੀ ਢੰਗ ਹੈ। ਮਹਾਰਾਜ ! ਉਸੇ ਤਰ੍ਹਾਂ ਵਾਸਤਵ ਵਿੱਚ ਰੁੱਖ ਨਹੀਂ ਬੋਲਦਾ ! ਉਸ ਵਿੱਚ ਤਾਂ ਜੀਵ ਹੀ ਨਹੀਂ ਹੈ। ਉਸ ਉੱਪਰ ਰਹਿਣ ਵਾਲੇ ਦੇਵਤਾ ਦੇ ਬੋਲਣ ਨਾਲ ਲੋਕ 'ਰੁੱਖ ਬੋਲਦਾ ਹੈ" ਅਜਿਹਾ ਕਹਿੰਦੇ ਹਨ। ਮਹਾਰਾਜ ! ਲੋਕ ਜਿਹੜੀ ਭਾਸ਼ਾ ਦਾ ਪ੍ਰਯੋਗ ਕਰਦੇ ਹਨ, ਉਸੇ ਭਾਸ਼ਾ ਵਿੱਚ ਭਗਵਾਨ ਬੁੱਧ ਵੀ ਉਹਨਾਂ ਨੂੰ ਧਰਮ ਦਾ ਉਪਦੇਸ਼ ਦਿੰਦੇ ਹਨ।" (ੲ)

"ਠੀਕ ਹੈ ਭੰਤੇ ਨਾਗਸੇਨ !"

**6. ਪਿੰਡਪਾਤ ਫਲ ਵਿਸ਼ੇ ਸੰਬੰਧੀ ਪ੍ਰਸ਼ਨ**

13. "ਭੰਤੇ ਨਾਗਸੇਨ ! ਧਰਮ ਸਭਾ[1] ਕਰਨ ਵਾਲੇ ਸਥੱਵਿਰਾਂ ਨੇ ਕਿਹਾ ਹੈ " ਸੁਨਿਆਰ ਚੁੰਦ ਦੇ ਦਿਤੇ ਗਏ ਭੋਜਨ ਨੂੰ ਖਾ ਕੇ, ਅਜਿਹਾ ਮੈਂ ਸੁਣਿਆ ਹੈ, ਬੁੱਧ ਨੂੰ ਭਿਅੰਕਰ ਰੋਗ ਹੋ ਗਿਆ ਜਿਸ ਨਾਲ ਅੰਤ ਵਿੱਚ ਉਹਨਾਂ ਦੇ ਪ੍ਰਾਣ ਹੀ ਚਲੇ ਗਏ।। "[2]

"ਫੇਰ, ਭਗਵਾਨ ਨੇ ਇਹ ਵੀ ਕਿਹਾ ਹੈ- ਆਨੰਦ ! ਮੈਨੂੰ ਦਿੱਤੀਆਂ ਗਈਆਂ ਦੋਵੇਂ ਹੀ ਭਿੱਖਿਆਵਾਂ ਬਰਾਬਰ ਪੁੰਨ ਦੇਣ ਵਾਲੀਆਂ ਹਨ ! ਦੂਜੇ ਲੋਕਾਂ ਦੁਆਰਾ ਦਿੱਤੀ ਗਈ ਭਿੱਖਿਆ ਦੀ ਬਜਾਏ ਉਹ ਹੀ ਦੋਵੇਂ ਸਭ ਤੋਂ ਵੱਧ ਫੱਲ ਅਤੇ ਪੁੰਨ ਦੇਣ ਵਾਲੀਆਂ ਹਨ। ਕਿਹੜੀਆਂ ਦੋ ਭਿੱਖਿਆਵਾਂ ?" "1. ਜਿਸ ਭਿੱਖਿਆ ਨੂੰ ਖਾ ਕੇ ਮੈਂ ਅਲੌਕਿਕ ਬੁੱਧਤਵ ਨੂੰ ਪ੍ਰਾਪਤ ਕੀਤਾ ਸੀ ਅਤੇ 2. ਜਿਸ ਭਿੱਖਿਆ ਨੂੰ ਖਾ ਕੇ ਮੈਂ ਸੰਸਾਰ ਤੋਂ ਸਦਾ ਲਈ ਛੁੱਟੀ ਮਿਲ ਜਾਣ ਵਾਲੇ ਪਰਿਨਿਰਵਾਣ ਨੂੰ ਪ੍ਰਾਪਤ ਕੀਤਾ ਸੀ; ਇਹ ਦੋਵੇਂ ਭਿੱਖਿਆਵਾਂ ਬਰਾਬਰ ਪੁੰਨ ਦੇਣ ਵਾਲੀਆਂ ਹਨ।"

(ੳ) "ਭੰਤੇ ! ਜੇਕਰ ਚੁੰਡ ਦੀ ਭਿੱਖਿਆ ਖਾ ਕੇ ਭਗਵਾਨ ਨੂੰ ਅਜਿਹਾ ਭਿਅੰਕਰ ਰੋਗ ਹੋ ਗਿਆ ਜਿਸ ਨਾਲ ਉਹਨਾਂ ਦੇ ਪ੍ਰਾਣ ਹੀ ਚਲੇ ਗਏ ਤਾਂ ਉਹ ਭਿੱਖਿਆ ਹੋਰ ਲੋਕਾਂ ਦੁਆਰਾ ਦਿੱਤੀ ਗਈ ਭਿੱਖਿਆ ਤੋਂ ਵੱਧ ਕੇ ਪੁੰਨ ਦੇਣ ਵਾਲੀ ਨਹੀਂ ਸਮਝੀ ਜਾਣੀ ਚਾਹੀਦੀ। (ਅ) ਅਤੇ ਜੇਕਰ ਉਹ ਭਿੱਖਿਆ ਵਾਸਤਵ ਵਿੱਚ ਦੂਜੇ ਲੋਕਾਂ ਦੁਆਰਾ ਦਿੱਤੀ ਗਈ ਭਿੱਖਿਆ ਤੋਂ ਵੱਧ ਪੁੰਨ ਵਾਲੀ ਸੀ, ਤਾਂ ਇਹ ਨਹੀਂ ਹੋ ਸਕਦਾ ਕਿ ਉਸ ਨੂੰ ਖਾ ਕੇ ਭਗਵਾਨ ਨੂੰ ਅਜਿਹਾ ਭਿਅੰਕਰ ਰੋਗ ਉਠਿਆ ਜਿਸ ਨਾਲ ਉਹਨਾਂ ਦੀ ਮੌਤ ਹੋ ਗਈ। ਜ਼ਹਿਰ ਦੇ ਸਮਾਨ ਕੰਮ ਕਰਨ ਵਾਲੀ, ਰੋਗ ਉਤਪੰਨ ਕਰਨ ਵਾਲੀ ਅਤੇ ਪ੍ਰਾਣਾਂ ਨੂੰ ਵੀ ਹਰ ਲੈਣ ਵਾਲੀ ਉਹ ਭਿੱਖਿਆ,

ਜਿਸ ਨੂੰ ਖਾ ਕੇ ਭਗਵਾਨ ਮੌਤ ਨੂੰ ਪ੍ਰਾਪਤ ਹੋ ਗਏ, ਕਿਵੇਂ ਦੂਜੇ ਲੋਕਾਂ ਦੁਆਰਾ ਦਿੱਤੀ ਗਈ ਭਿੱਖਿਆ ਤੋਂ ਵੱਧ ਪੁੰਨ ਦੇਣ ਵਾਲੀ ਹੋ ਸਕਦੀ ਹੈ ? ਵਿਰੋਧੀ ਮਤਾਂ ਦੇ ਕੁਤਰਕਾਂ ਨੂੰ ਰੋਕਣ ਲਈ ਤੁਸੀਂ ਇਸ ਦਾ ਕਾਰਨ ਦੱਸ ਦਿਓ । ਲੋਕਾਂ ਨੂੰ ਇੱਥੇ ਅਜਿਹਾ ਭਰਮ ਹੁੰਦਾ ਹੈ ਕਿ ਭਗਵਾਨ ਨੇ ਲਾਲਚ ਵਿੱਚ ਆ ਕੇ ਜ਼ਿਆਦਾ ਰੱਜ ਕੇ ਭੋਜਨ ਖਾ ਲਿਆ ਹੋਵੇਗਾ, ਜਿਸ ਨਾਲ ਉਹਨਾਂ ਨੂੰ ਮਰੋੜ ਪੈਣ ਲੱਗਿਆ ! ਇਹ ਵੀ ਇਕ ਦੁਬਿਧਾ...?"

14. 'ਮਹਾਰਾਜ ! ਧਰਮ ਸਭਾ ਕਰਨ ਵਾਲੇ ਮਹਾਸਥੱਵਿਰਾਂ ਨੇ ਜੋ ਕਿਹਾ ਹੈ ਉਹ ਠੀਕ ਹੈ ਕਿ 'ਚੁੰਡ ਦੀ ਭਿੱਖਿਆ ਨੂੰ ਖਾ ਕੇ ਭਗਵਾਨ ਨੂੰ....... ।' ਭਗਵਾਨ ਨੇ ਜੋ ਕਿਹਾ ਹੈ ਉਹ ਵੀ ਠੀਕ ਹੈ ਕਿ ਚੁੰਡ ਦੁਆਰਾ ਦਿੱਤੀ ਗਈ ਭਿੱਖਿਆ ਹੋਰ ਭਿੱਖਿਆ ਤੋਂ ਵੱਧ ਪੁੰਨ ਦੇਣ ਵਾਲੀ ਹੈ ।"[1]

"ਮਹਾਰਾਜ ! ਦੇਵਤਾ ਲੋਕ ਭਗਵਾਨ ਦੀ ਇਸ ਅੰਤਿਮ ਭਿੱਖਿਆ ਨਾਲ ਖੁਸ਼ ਹੋ ਗਏ । ਉਹਨਾਂ ਨੇ ਉਸ ਸੂਕਰ-ਮੱਧਵ[1] ਵਿੱਚ ਦਿਬ-ਪ੍ਰਕਾਸ਼ ਭਰ ਦਿੱਤਾ ਸੀ । ਇਸ ਨਾਲ ਉਹ ਹਲਕਾ, ਜਲਦੀ ਪਚ ਜਾਣ ਵਾਲਾ ਅਤੇ ਖੂਬ ਸੁਆਦਲਾ ਹੋ ਗਿਆ ਸੀ । ਇਸ ਦੇ ਖਾਣ ਨਾਲ ਉਹਨਾਂ ਨੂੰ ਰੋਗ ਨਹੀਂ ਉਠਿਆ ਸੀ, ਪਰੰਤੂ ਉਹਨਾਂ ਦੇ ਬਹੁਤ ਕਮਜ਼ੋਰ ਹੋ ਜਾਣ ਅਤੇ ਆਯੂ ਪੂਰੀ ਹੋ ਜਾਣ ਕਾਰਣ ਹੀ ਉਹ ਰੋਗ ਹੋ ਗਿਆ ਅਤੇ ਹਾਲਤ ਬੁਰੀ ਹੁੰਦੀ ਗਈ ।"

"ਮਹਾਰਾਜ ! ਜਿਵੇਂ ਬਲਦੀ ਹੋਈ ਅਗਨੀ ਵਿੱਚ ਬਾਲਣ ਪਾਉਣ ਨਾਲ ਉਹ ਹੋਰ ਵੀ ਤੇਜ ਬਲ ਉਠਦੀ ਹੈ; ਉਵੇਂ ਹੀ ਭਗਵਾਨ ਦੇ ਬਹੁਤ ਕਮਜ਼ੋਰ ਹੋ ਜਾਣ ਅਤੇ ਆਯੂ ਪੂਰਨ ਹੋ ਜਾਣ ਦੇ ਕਾਰਣ ਉਹ ਰੋਗ ਵਧਦਾ ਹੀ ਗਿਆ ।"

"ਮਹਾਰਾਜ ! ਜਿਵੇਂ ਜ਼ਿਆਦਾ ਮੀਂਹ ਪੈਣ ਕਰਕੇ ਕੋਈ ਨਦੀ ਹੋਰ ਵੀ ਜ਼ੋਰ ਨਾਲ ਵਹਿਣ ਲਗਦੀ ਹੈ; ਉਵੇਂ ਹੀ ਭਗਵਾਨ ਦੇ ਬਹੁਤ ਕਮਜ਼ੋਰ ਹੋ ਜਾਣ ਅਤੇ ਆਯੂ ਪੂਰਨ ਹੋ ਜਾਣ ਦੇ ਕਾਰਣ ਉਹ ਰੋਗ ਵੱਧਦਾ ਹੀ ਗਿਆ ।"

"ਮਹਾਰਾਜ ! ਜਿਵੇਂ ਪੇਟ ਵਿੱਚ ਕਮਜ਼ੋਰੀ ਆ ਜਾਣ ਕਰਕੇ ਕੁਝ ਅੱਧ-ਪੱਕਿਆ ਅੰਨ ਖਾ ਲੈਣ ਨਾਲ, ਹੋਰ ਵੀ ਜ਼ਿਆਦਾ ਮਰੋੜ ਲੱਗ ਜਾਂਦਾ ਹੈ, ਉਸੇ ਤਰ੍ਹਾਂ ਹੀ ਭਗਵਾਨ ਦੇ ਬਹੁਤ ਜ਼ਿਆਦਾ ਕਮਜ਼ੋਰ ਹੋ ਜਾਣ ਅਤੇ ਆਯੂ ਪੂਰੀ ਹੋਣ ਕਰਕੇ ਉਹ ਰੋਗ ਵੱਧਦਾ ਹੀ ਗਿਆ । ਮਹਾਰਾਜ ! ਚੁੰਡ ਦੀ ਉਸ ਭਿੱਖਿਆ ਵਿੱਚ ਕੋਈ ਦੋਸ਼ ਨਹੀਂ ਸੀ । ਉਸ ਉੱਤੇ ਕੋਈ ਦੋਸ਼ ਨਹੀਂ ਲਗਾਇਆ ਜਾ ਸਕਦਾ ।"

"ਭੰਤੇ ! ਉਹ ਦੋਵੇਂ ਭਿੱਖਿਆਵਾਂ ਕਿਸ ਕਾਰਣ ਕਰਕੇ ਦੂਜੇ ਲੋਕਾਂ ਦੁਆਰਾ ਦਿਤੀਆਂ ਗਈਆਂ ਭਿੱਖਿਆਵਾਂ ਤੋਂ ਵੱਧ ਪੁੰਨ ਦੇਣ ਵਾਲੀਆਂ ਸਮਝੀਆਂ ਜਾਂਦੀਆਂ ਹਨ ?" "ਮਹਾਰਾਜ ! ਕਿਉਂਕਿ ਉਹਨਾਂ ਦੋਵੇਂ ਭਿੱਖਿਆਵਾਂ ਨੂੰ ਖਾਣ ਤੋਂ ਬਾਅਦ ਹੀ ਉਹਨਾਂ ਨੇ ਧਰਮ ਦੀ ਸਭ ਤੋਂ ਵੱਡੀ ਪਦਵੀ ਨੂੰ ਪ੍ਰਾਪਤ ਕੀਤਾ ਸੀ ।"

"ਭੰਤੇ ! ਕਿਹੜੀ ਧਰਮ ਦੀ ਸਭ ਤੋਂ ਵੱਡੀ ਪਦਵੀ ?" "ਮਹਾਰਾਜ ! ਨਵ ਅਨੁਪੂਰਵਿਕ-ਵਿਹਾਰ ਦੀ ਸਮਾਪੱਤੀ ਦਾ ਉਲਟੇ (ਪ੍ਰਤਿਲੋਮ) ਅਤੇ ਸਿੱਧੇ (ਅਨੁਲੋਮ) ਪ੍ਰਕਾਸ਼ ਕਰ ਲੈਣਾ ।"[1]

"ਭੰਤੇ ! ਕੀ ਭਗਵਾਨ ਨੇ ਬੁੱਧਤਵ-ਪ੍ਰਾਪਤੀ ਅਤੇ ਪਰਿਨਿਰਵਾਣ ਦੋਵੇਂ ਸਮੇਂ ਉਸ ਦਾ ਪ੍ਰਕਾਸ਼ ਕੀਤਾ ਸੀ ?" "ਹਾਂ ਮਹਾਰਾਜ ।" "ਭੰਤੇ ! ਬੜਾ ਅਸਚਰਜ ਹੈ !! ਬਹੁਤ ਅਦਭੁਤ ਹੈ !!! ਕਿ ਬੁੱਧ ਨੂੰ ਦਿੱਤੀਆਂ ਗਈਆਂ ਇਹ ਦੋਵੇਂ ਭਿੱਖਿਆਵਾ ਸਭ ਤੋਂ ਵੱਧ ਗੌਰਵਮਈ ਸਮਝੀਆਂ ਜਾਂਦੀਆਂ ਹਨ । ਨਵ ਅਨੁਪੂਰਵਿਕ-ਵਿਹਾਰ ਦੀ ਸਮਾਪੱਤੀ ਵੀ ਧੰਨ ਹੈ ? ਜਿਸ ਦੇ ਕਾਰਣ ਇਹ ਦੋ ਭਿੱਖਿਆਵਾਂ ਇੰਨੀਆਂ ਮਹੱਤਵਪੂਰਨ ਹੋ ਗਈਆਂ । ਠੀਕ ਹੈ ਭੰਤੇ ਨਾਗਸੇਨ । ਤੁਸੀਂ ਜੋ ਕਹਿੰਦੇ ਹੋ, ਮੈਂ ਸਵੀਕਾਰ ਕਰਦਾ ਹਾਂ ।"

**7. ਬੁੱਧ ਪੂਜਾ ਵਿਸ਼ੇ ਸੰਬੰਧੀ ਪ੍ਰਸ਼ਨ**

15. "ਭੰਤੇ ਨਾਗਸੇਨ ! ਭਗਵਾਨ ਨੇ ਕਿਹਾ ਹੈ - 'ਆਨੰਦ ! ਤੁਸੀਂ ਲੋਕ ਬੁੱਧ ਦੀ ਸਰੀਰ ਪੂਜਾ ਵਿੱਚ ਨਾ ਲੱਗੋ ।[2] ਨਾਲ ਹੀ ਅਜਿਹਾ ਵੀ ਕਿਹਾ ਹੈ-

'ਪੂਜੋ ਉਸ ਪੂਜਨੀਕ ਧਾਤੂ ਨੂੰ । ਅਜਿਹਾ ਕਰਦਿਆਂ ਤੁਹਾਨੂੰ ਸਵਰਗ ਮਿਲੇਗਾ ।' [B.132] (ੳ) ਭੰਤੇ ! ਜੇਕਰ ਭਗਵਾਨ ਨੇ ਆਨੰਦ ਨੂੰ ਬੁੱਧ ਦੀ ਦੇਹ-ਪੂਜਾ ਕਰਨ ਤੋਂ ਵਰਜਿਆ ਹੈ ਤਾਂ 'ਪੂਜੋ ਉਸ ਪੂਜਨੀਕ ਦੀ ਧਾਤੂ ਨੂੰ.... ਅਜਿਹਾ ਕਦੇ ਨਹੀਂ ਕਿਹਾ ਹੋਵੇਗਾ । (ਅ) ਅਤੇ, ਜੇਕਰ ਉਹਨਾਂ ਨੇ 'ਪੂਜੋ ਉਸ ਪੂਜਨੀਕ ਦੀ ਧਾਤੂ ਨੂੰ..... । ਅਜਿਹਾ ਵਾਸਤਵ ਵਿੱਚ ਹੀ ਕਿਹਾ ਹੈ, ਤਾਂ ਆਨੰਦ ਨੂੰ ਬੁੱਧ ਦੀ ਦੇਹ ਪੂਜਾ ਤੋਂ ਵਰਜਿਤ ਕਰਨ ਵਾਲੀ ਗੱਲ ਝੂਠੀ ਹੈ। ਇਹ ਵੀ ਦੁਬਿਧਾ.......?"

16. "ਮਹਾਰਾਜ ! ਭਗਵਾਨ ਨੇ ਦੋਵੇਂ ਗੱਲਾਂ ਆਖੀਆਂ ਹਨ । ਪਰੰਤੂ ਇਹ ਸਾਰਿਆਂ ਵਾਸਤੇ ਨਹੀਂ, ਸਗੋਂ ਕੇਵਲ ਭਿੱਖੂਆਂ ਲਈ ਕਿਹਾ ਸੀ - 'ਆਨੰਦ ! ਤੁਸੀਂ ਲੋਕ ਬੁੱਧ ਦੀ ਦੇਹ-ਪੂਜਾ ਵਿੱਚ ਨਾ ਲੱਗ ।' ਮਹਾਰਾਜ ! ਪੂਜਾ ਕਰਨਾ ਭਿੱਖੂਆਂ ਦਾ ਕੰਮ ਨਹੀਂ ਹੈ ! ਸਾਰੇ ਸੰਸਕਾਰਾਂ ਦੀ ਨਾਸ਼ਮਾਨਤਾ ਨੂੰ ਮਨ ਵਿੱਚ ਲਿਆਉਣਾ, ਧਿਆਨ-ਭਾਵਨਾ ਦਾ ਅਭਿਆਸ ਕਰਨਾ ਸਾਰੀਆਂ ਗੱਲਾਂ ਵਿੱਚੋਂ ਝੂਠ ਨੂੰ ਕੱਢ ਦੇਣਾ, ਕਲੇਸ਼ਾਂ ਦੇ ਨਾਸ਼ ਕਰਨ ਦਾ ਜਤਨ ਕਰਨਾ ਅਤੇ ਪਵਿੱਤਰ ਕੰਮਾਂ ਵਿੱਚ ਲੱਗੇ ਰਹਿਣਾ-ਭਿੱਖੂਆਂ ਦੇ ਇਹੀ ਕਰਤਬ ਹਨ । ਬਾਕੀ ਦੇਵਤਿਆਂ ਅਤੇ ਮਨੁੱਖਾਂ ਦੇ ਲਈ ਧਾਤੂ ਪੂਜਾ ਕਰਨਾ ਠੀਕ ਹੈ ।"

"ਮਹਾਰਾਜ ! ਜਿਵੇਂ ਹਾਥੀ, ਘੋੜੇ, ਰਥ, ਭਾਲੇ ਅਤੇ ਤੀਰ ਚਲਾਉਣ ਦੀ ਵਿੱਦਿਆ ਨੂੰ ਸਿੱਖਣਾ, ਲਿਖਣਾ-ਪੜ੍ਹਨਾ, ਹਿਸਾਬ-ਕਿਤਾਬ ਦੇਖਣਾ, ਖੱਤਰੀ ਧਰਮ ਦਾ ਪਾਲਨ ਕਰਨਾ, ਯੁੱਧ ਕਰਨਾ, ਸੈਨਾ ਦਾ ਸੰਚਾਲਨ ਕਰਨਾ- ਇਹ ਖੱਤਰੀਆਂ ਦੇ ਕਰਤਬ ਹਨ ਅਤੇ ਵੈਸ਼, ਸ਼ੂਦਰ ਤੇ ਦੂਜੇ ਲੋਕਾਂ ਦੇ ਕੰਮ ਖੇਤੀ ਕਰਨਾ, ਵਪਾਰ ਕਰਨਾ, ਪਸ਼ੂ ਪਾਲਨ ਆਦਿ ਹਨ । ਮਹਾਰਾਜ ਉਸੇ ਤਰ੍ਹਾਂ ਪੂਜਾ ਕਰਨਾ ਭਿੱਖੂਆਂ ਦਾ ਕੰਮ ਨਹੀਂ ! ਸਾਰੇ ਸੰਸਕਾਰਾਂ ਦੀ ਨਾਸ਼ਮਾਨਤਾ ਨੂੰ ਮਨ ਵਿੱਚ ਲਿਆਉਣਾ ਹੀ ਭਿੱਖੂਆਂ ਦੇ ਕਰਤਬ ਹਨ ! ਬਾਕੀ ਦੇਵਤਿਆਂ ਅਤੇ ਮਨੁੱਖਾਂ ਲਈ ਧਾਤੂ ਪੂਜਾ ਕਰਨਾ ਹੀ ਠੀਕ ਹੈ ।"

"ਮਹਾਰਾਜ ! ਜਿਵੇਂ ਬ੍ਰਾਹਮਣਾ ਦੇ ਪੁੱਤਰਾਂ ਨੂੰ ਰਿਗਵੇਦ, ਯਜੁਰਵੇਦ, ਸਾਮਵੇਦ, ਅਥਰਵਵੇਦ, ਆਯੁਰ- ਵੇਦ, ਇਤਿਹਾਸ, ਪੁਰਾਣ ਨਿਘੰਟੂ, ਕੈਟੁਭ, ਅੱਖਰ ਪ੍ਰਭੇਦ, ਪਦ, ਵਿਆਕਰਣ, ਜੋਤਿਸ਼-ਸ਼ਾਸਤਰ, ਸ਼ਗੁਨ ਵਿੱਦਿਆ, ਸੁਫ਼ਨਾ-ਵਿਦਿਆ, ਨਿਮਿੱਤ ਵਿਦਿਆ, ਛੇ ਵੇਦਾਂਗ, ਸੂਰਜ ਅਤੇ ਚੰਦ੍ਰ ਗ੍ਰਹਿਣ ਦੀ ਵਿੱਦਿਆ, ਰਾਹੂ ਦੇ ਅਕਾਸ਼ ਵਿੱਚ ਆ ਜਾਣ ਦੇ ਫ਼ਲ ਦੀ ਵਿੱਦਿਆ, ਆਕਾਸ਼ ਦਾ ਗੜਗੜਾਉਣਾ, ਨਛਤਰਾਂ ਦੇ ਸੰਜੋਗ ਹੋਣ ਦੀ ਵਿੱਦਿਆ, ਤਾਰੇ ਟੁਟਣੇ, ਭੁਚਾਲ, ਦਿਸ਼ਾ-ਦਾਹ, ਅਕਾਸ਼ ਅਤੇ ਧਰਤੀ ਦੇ ਲੱਛਣਾਂ ਨੂੰ ਦੇਖ ਕੇ ਫਲ ਦੱਸਣਾ, ਗਣਿਤ, ਸੰਮੁਦ੍ਰਿਕ, ਕੁੱਤਾ, ਮ੍ਰਿਗ, ਚੂਹਾ, ਅਤੇ ਪੰਛੀਆਂ ਦੀ ਬੋਲੀ ਨੂੰ ਸਮਝ ਲੈਣ ਦੀ ਵਿੱਦਿਆ ਨੂੰ ਸਿੱਖਣਾ ਚਾਹੀਦਾ

ਹੈ ! ਪਰੰਤੂ ਵੈਸ਼, ਸੂਦਰ ਅਤੇ ਹੋਰ ਲੋਕਾਂ ਦੇ ਕੰਮ-ਖੇਤੀ, ਵਪਾਰ ਅਤੇ ਪਸ਼ੂ ਪਾਲਨ ਹਨ । ਮਹਾਰਾਜ ! ਉਸੇ ਤਰ੍ਹਾਂ, ਪੂਜਾ ਕਰਨਾ ਭਿੱਖੂਆਂ ਦਾ ਕੰਮ ਨਹੀਂ ਹੈ । ਸਾਰੇ ਸੰਸਕਾਰਾਂ ਦੀ ਨਾਸ਼ਮਾਨਤਾ ਨੂੰ ਮਨ ਵਿੱਚ ਲਿਆਉਣਾ ਹੀ ਭਿੱਖੂਆਂ ਦੇ ਕਰਤਬ ਹਨ । ਬਾਕੀ ਦੇਵਤਿਆਂ ਅਤੇ ਮਨੁੱਖਾਂ ਲਈ ਧਾਤੂ ਪੂਜਾ ਕਰਨਾ ਹੀ ਠੀਕ ਹੈ ।"

"ਮਹਾਰਾਜ ! ਜਿਸ ਵਿੱਚ ਭਿੱਖੂ ਲੋਕ ਬੇਅਰਥ ਕੰਮਾਂ ਵਿੱਚ ਨਾ ਲੱਗ ਕੇ ਆਪਣੇ ਕਰਤੱਬਾਂ ਵਿੱਚ ਹੀ ਲੱਗੇ ਰਹਿਣ, ਇਸ ਲਈ ਭਗਵਾਨ ਨੇ ਕਿਹਾ ਸੀ - ਆਨੰਦ ! ਤੁਸੀਂ ਲੋਕ ਬੁੱਧ ਦੀ ਦੇਹ-ਪੂਜਾ ਵਿੱਚ ਨਾ ਲੱਗੋ । ਜੇਕਰ ਭਗਵਾਨ ਅਜਿਹਾ ਨਹੀਂ ਕਹਿੰਦੇ ਤਾਂ ਬੁੱਧ ਲੋਕ ਆਪਣੇ ਚੀਵਰ ਅਤੇ ਪਿੰਡਪਾਤ ਨੂੰ ਰੱਖਕੇ ਬੁੱਧ ਦੀ ਪੂਜਾ ਵਿੱਚ ਲੱਗੇ ਰਹਿੰਦੇ ।"

"ਠੀਕ ਹੈ ਭੰਤੇ ਨਾਗਸੇਨ ! ਤੁਸੀਂ ਜਿਵੇਂ ਕਹਿੰਦੇ ਹੋ ! ਮੈਂ ਸਵੀਕਾਰ ਕਰਦਾ ਹਾਂ ।"

**8. ਪੱਥਰ ਦੇ ਟੁਕੜੇ ਦੁਆਰਾ ਭਗਵਾਨ ਦੇ ਪੈਰਾਂ ਵਿੱਚ ਚੋਟ**

17. "ਭੰਤੇ ਨਾਗਸੇਨ ! ਤੁਸੀਂ ਲੋਕ ਕਿਹਾ ਕਰਦੇ ਹੋ ਕਿ ਭਗਵਾਨ ਦੇ ਚੱਲਣ ਤੇ ਇਹ ਅਚੇਤਨ ਪ੍ਰਿਥਵੀ ਵੀ ਜਿੱਥੇ ਨੀਵੀਂ ਹੈ, ਉੱਥੇ ਉੱਚੀ ਅਤੇ ਜਿੱਥੇ ਉੱਚੀ ਹੈ ਉੱਥੇ ਨੀਵੀ ਹੋ ਜਾਂਦੀ ਸੀ (ਭਾਵ ਸਮ ਹੋ ਜਾਂਦੀ ਸੀ)' । ਨਾਲ ਹੀ ਅਜਿਹਾ ਵੀ ਮੰਨਦੇ ਹਨ ਕਿ ਭਗਵਾਨ ਦਾ ਪੈਰ ਇਕ ਵਾਰ ਪੱਥਰ ਦੇ ਟੁਕੜੇ ਨਾਲ ਕੱਟ ਗਿਆ ਸੀ । ਜੋ ਪੱਥਰ ਦਾ ਟੁਕੜਾ ਭਗਵਾਨ ਦੇ ਪੈਰ ਤੇ ਡਿੱਗਿਆ, ਉਹ ਉਹਨਾਂ ਦੇ ਪੈਰ ਤੋਂ ਕੁਝ ਪਰਾਂ ਹਟ ਕੇ ਕਿਉਂ ਨਾ ਡਿੱਗਿਆ ? (ੳ) ਭੰਤੇ ! ਜੇਕਰ ਭਗਵਾਨ ਦੇ ਚੱਲਣ ਤੇ ਇਹ ਅਚੇਤਨ ਧਰਤੀ ਵੀ ਜਿੱਥੇ ਨੀਵੀਂ ਹੈ, ਉੱਥੇ ਉੱਚੀ ਅਤੇ ਜਿੱਥੇ ਉੱਚੀ ਹੈ ਉੱਥੇ ਨੀਵੀਂ ਹੋ ਜਾਂਦੀ ਸੀ, ਤਾਂ ਇਹ ਕਦੇ ਸੰਭਵ ਨਹੀਂ ਹੋ ਸਕਦਾ ਕਿ ਉਹਨਾਂ ਦੇ ਪੈਰ ਤੇ ਪੱਥਰ ਡਿੱਗ ਪਵੇ ਅਤੇ ਜ਼ਖਮ ਹੋ ਜਾਵੇ । (ਅ) ਅਤੇ ਜੇਕਰ ਵਾਸਤਵ ਵਿੱਚ ਉਹਨਾਂ ਦੇ ਪੈਰ ਤੇ ਪੱਥਰ ਡਿਗ ਕੇ ਜ਼ਖਮ ਹੋ ਗਿਆ ਸੀ, ਤਾਂ ਇਹ ਗੱਲ ਨਹੀਂ ਮੰਨੀ ਜਾ ਸਕਦੀ ਕਿ ਉਹਨਾਂ ਦੇ ਚੱਲਣ ਤੇ ਇਹ ਅਚੇਤਨ ਪ੍ਰਿਥਵੀ ਜਿੱਥੇ ਨੀਵੀਂ ਹੈ ਉੱਥੇ ਉੱਚੀ ਅਤੇ ਜਿੱਥੇ ਉੱਚੀ ਹੈ ਉੱਥੇ ਨੀਵੀਂ ਹੋ ਜਾਇਆ ਕਰਦੀ ਸੀ । ਇਹ ਵੀ ਇਕ ਦੁਬਿਧਾ…?"

18. "ਮਹਾਰਾਜ ! ਦੋਵੇਂ ਗੱਲਾਂ ਠੀਕ ਹਨ, ਪਰੰਤੂ ਉਹ ਪੱਥਰ ਦਾ ਟੁਕੜਾ ਖੁਦ ਨਹੀਂ ਬਲਕਿ ਦੇਵਦੱਤ ਦੇ ਸੁੱਟਣ ਕਰਕੇ ਉਹਨਾਂ ਦੇ ਪੈਰ ਤੇ ਆ ਡਿੱਗਿਆ ਸੀ । ਮਹਾਰਾਜ ! ਸੈਂਕੜੇ ਅਤੇ ਹਜ਼ਾਰਾਂ ਜਨਮਾਂ ਤੋਂ ਭਗਵਾਨ ਦੇ ਪ੍ਰਤੀ ਦੇਵਦੱਤ ਦੇ ਮਨ ਵਿੱਚ ਵੈਰ ਭਾਵ ਚਲਿਆ ਆ ਰਿਹਾ ਸੀ । ਉਸ ਵੈਰ ਨਾਲ ਉਸ ਨੇ ਭਗਵਾਨ ਤੇ ਇੱਕ ਚੱਟਾਨ ਰੋੜ੍ਹ ਦਿੱਤੀ । ਪਰੰਤੂ ਪ੍ਰਿਥਵੀ ਤੋਂ ਨਿਕਲੀਆਂ ਹੋਈਆਂ ਦੂਜੀਆਂ ਦੋ ਚੱਟਾਨਾ ਦੇ ਵਿਚਕਾਰ ਆ ਕੇ ਹੀ ਰੁੱਕ ਗਈ । ਉਹਨਾਂ ਚਟਾਨਾਂ ਦੇ ਟਕਰਾਉਣ ਕਰਕੇ ਪੱਥਰ ਦਾ ਇੱਕ ਟੁਕੜਾ ਉੱਛਲ ਕੇ ਆਇਆ ਅਤੇ ਭਗਵਾਨ ਦੇ ਪੈਰ ਤੇ ਆ ਡਿੱਗਿਆ ।"

"ਭੰਤੇ ! ਜਿਵੇਂ ਦੋ ਹੋਰ ਚਟਾਨਾ ਨੇ ਆ ਕੇ ਵਿਚਕਾਰ ਹੀ ਉਸ ਡਿੱਗਦੀ ਹੋਈ ਚਟਾਨ ਨੂੰ ਰੋਕ ਦਿਤਾ ਉਸ ਤਰ੍ਹਾਂ ਹੀ ਪੱਥਰ ਦੇ ਟੁਕੜੇ ਨੂੰ ਵੀ ਵਿਚਕਾਰ ਹੀ ਰੁੱਕ ਜਾਣਾ ਚਾਹੀਦਾ ਸੀ ?"

"ਮਹਾਰਾਜ ! ਰੋਕ ਦੇਣ ਨਾਲ ਵੀ ਕੁਝ ਨਾ ਕੁਝ ਖਿਸਕ ਕੇ ਹੇਠਾਂ ਆ ਜਾਂਦਾ ਹੈ । ਮਹਾਰਾਜ ! ਚੁੱਲੂ ਵਿੱਚ ਪਾਣੀ ਲੈਣ ਨਾਲ ਕੁਝ ਨਾ ਕੁਝ ਪਾਣੀ ਉਂਗਲੀਆਂ ਵਿਚੋਂ ਨਿਕਲ ਕੇ ਹੇਠਾਂ ਆ ਜਾਂਦਾ ਹੈ । ਦੁੱਧ, ਮੱਠਾ, ਸ਼ਹਿਦ, ਘਿਉ, ਤੇਲ, ਮੱਛੀ ਜਾਂ ਮਾਸ ਦੀ ਤਰੀ ਚੁਲੂ ਵਿੱਚ ਲੈਣ ਤੇ ਕੁਝ ਨਾ ਕੁਝ ਉਂਗਲੀਆਂ ਵਿੱਚੋਂ ਰਿਸ ਕੇ ਹੇਠਾਂ ਆ ਜਾਂਦਾ ਹੈ । ਉਸੇ ਤਰ੍ਹਾਂ ਡਿੱਗਦੀ ਹੋਈ ਚਟਾਨ ਨੂੰ ਦੋ ਹੋਰ ਚਟਾਨਾਂ ਦੇ ਵਿਚਕਾਰ ਆ ਕੇ ਰੋਕਣ ਨਾਲ ਵੀ, ਉਹਨਾਂ ਦੇ ਟਕਰਾਉਣ ਕਰਕੇ ਉਹਨਾਂ ਦਾ ਇਕ ਟੁੱਕੜਾ ਉੱਛਲ ਕੇ ਭਗਵਾਨ ਦੇ ਪੈਰ ਤੇ ਆ ਡਿੱਗਿਆ ।" (ੳ)

"ਮਹਾਰਾਜ ! ਮੁੱਠੀ ਵਿੱਚ ਪਤਲੀ ਚਿਕਨੀ ਧੂੜ ਭਰ ਲੈਣ ਨਾਲ ਕੁਝ ਨਾ ਕੁਝ ਤਾਂ ਉਂਗਲੀਆਂ ਵਿੱਚੋਂ ਕਿਰ ਕੇ ਹੇਠਾਂ ਚਲੀ ਹੀ ਆਉਂਦੀ ਹੈ । ਉਸੇ ਤਰ੍ਹਾ… ।" (ਅ)

"ਮਹਾਰਾਜ ! ਮੂੰਹ ਵਿੱਚ ਬੁਰਕੀ ਲੈ ਲੈਣ ਨਾਲ ਕੁਝ ਨਾ ਕੁਝ ਛੁੱਟ ਕੇ ਹੇਠਾਂ ਚਲਾ ਹੀ ਆਉਂਦਾ ਹੈ । ਉਸੇ ਤਰ੍ਹਾਂ… ।" (ੲ)

"ਭੰਤੇ ਨਾਗਸੇਨ । ਚੰਗਾ, ਮੈਂ ਮੰਨ ਲੈਂਦਾ ਹਾਂ ਕਿ ਚਟਾਨ ਉਸ ਤਰ੍ਹਾਂ ਆ ਕੇ ਵਿਚਕਾਰ ਰੁੱਕ ਗਈ; ਪਰੰਤੂ ਉਸ ਦੇ ਟੁਕੜੇ ਨੂੰ ਮਹਾ ਪ੍ਰਿਥਵੀ ਦੀ ਤਰ੍ਹਾਂ ਜ਼ਰੂਰ ਭਗਵਾਨ ਦਾ ਗੌਰਵ ਮੰਨਣਾ ਚਾਹੀਦਾ ਸੀ ?"

"ਮਹਾਰਾਜ ! ਬਾਰ੍ਹਾਂ ਪ੍ਰਕਾਰ ਦੇ ਲੋਕ ਕੋਈ ਗੌਰਵ ਨਹੀਂ ਮੰਨਦੇ ਹਨ ।" "ਕਿਹੜੇ ਬਾਰ੍ਹਾਂ ?" 1. ਰਾਗੀ-ਪੁਰਖ ਆਪਣੇ ਰਾਗ ਵਿੱਚ ਆ ਕੇ ਆਦਰ ਨਹੀਂ ਕਰਦਾ, 2. ਦ੍ਵੈਖੀ-ਪੁਰਖ ਆਪਣੇ ਦ੍ਵੇਖ ਵਿੱਚ ਆ ਕੇ…, 3. ਮੋਹੀ-ਪੁਰਖ ਮੋਹ ਵਿੱਚ ਆ ਕੇ…, 4. ਘੁਮੰਡੀ ਪੁਰਖ ਆਪਣੇ ਘੁਮੰਡ ਵਿੱਚ ਆ ਕੇ……., 5. ਬੁਰਾ ਪੁਰਖ ਆਪਣੀ ਬੁਰਾਈ ਕਾਰਣ…, 6. ਜ਼ਿੱਦੀ ਪੁਰਖ ਆਪਣੀ ਜ਼ਿੱਦ ਵਿੱਚ ਆ ਕੇ…….., 7. ਨੀਚ ਪੁਰਖ ਆਪਣੇ ਨੀਚ ਸੁਭਾਅ ਕਾਰਣ…, 8. ਗੱਪੀ ਪੁਰਖ ਆਪਣੀ ਗੱਪ ਵਿੱਚ ਆ ਕੇ…, 9. ਪਾਪੀ ਪੁਰਖ ਆਪਣੀ ਕਰੂਰਤਾ ਕਾਰਣ… 10. ਸਤਾਇਆ ਗਿਆ ਪੁਰਖ ਸਤਾਏ ਜਾਣ ਕਾਰਣ…, 11. ਲੋਭੀ ਪੁਰਖ ਲੋਭ ਵਿੱਚ ਆ ਕੇ… ਅਤੇ 12. ਸੰਸਾਰੀ ਪੁਰਖ ਆਪਣੇ ਅਰਥ-ਸਾਧਨ ਦੇ ਫੇਰ ਵਿੱਚ ਗੌਰਵ ਨਹੀਂ ਕਰਦਾ ਹੈ । "ਮਹਾਰਾਜ ਇਸ ਤਰ੍ਹਾਂ ਇਹ ਬਾਰ੍ਹਾਂ ਲੋਕ ਕੋਈ ਗੌਰਵ ਨਹੀਂ ਮੰਨਦੇ ਪਰੰਤੂ, ਉਹ ਪੱਥਰ ਦਾ ਟੁਕੜਾ ਤਾਂ ਚਟਾਨਾਂ ਦੇ ਟਕਰਾਉਣ ਨਾਲ ਉੱਡ ਕੇ ਬਗੈਰ ਕਿਸੇ ਖਾਸ ਨਮਿੱਤ ਦੇ ਐਵੇਂ ਹੀ ਉੱਛਲਦਾ ਹੋਇਆ ਭਗਵਾਨ ਦੇ ਪੈਰ ਤੇ ਆ ਡਿੱਗਿਆ ।"

"ਮਹਾਰਾਜ ! ਜਿਵੇਂ ਹਵਾ ਦੇ ਚੱਲਣ ਨਾਲ ਬਰੀਕ ਧੂੜ ਬਿਨਾ ਕਿਸੇ ਕਾਰਣ ਦੇ ਚਾਰੇ ਪਾਸੇ ਖਿਲਰ ਜਾਂਦੀ ਹੈ, ਉਸੇ ਪ੍ਰਕਾਰ ਉਹ ਪੱਥਰ ਦਾ ਟੁਕੜਾ ਚਟਾਨਾ ਦੇ ਟਕਰਾਉਣ ਕਰਕੇ, ਉੱਡ ਕੇ ਬਿਨਾ ਕਿਸੇ ਖਾਸ ਕਾਰਨ ਦੇ ਐਵੇ ਹੀ ਉੱਛਲਦਾ ਹੋਇਆ ਭਗਵਾਨ ਦੇ ਪੈਰ ਤੇ ਆ ਡਿਗਿਆ । ਮਹਾਰਾਜ ਜੇਕਰ ਉਹ ਪੱਥਰ ਦਾ ਟੁਕੜਾ ਚੱਟਾਨ ਤੋਂ ਨਹੀਂ ਟੁੱਟਦਾ ਤਾਂ ਉਹ ਵੀ ਉਪਰ ਹੀ ਰੁਕਿਆ ਰਹਿੰਦਾ, ਮਹਾਰਾਜ ! ਉਹ ਟੁਕੜਾ ਨਾ ਤਾਂ ਪ੍ਰਿਥਵੀ ਅਤੇ ਨਾ ਅਕਾਸ਼ ਵਿੱਚ ਠਹਿਰਿਆ ਸੀ, ਪਰੰਤੂ ਚਟਾਨਾਂ ਦੇ ਟਕਰਾਉਣ ਕਰਕੇ ਉੱਡ ਕੇ ਬਿਨਾ ਕਿਸੇ ਕਾਰਨ ਦੇ ਐਵੇਂ ਹੀ ਉੱਛਲ ਕੇ ਭਗਵਾਨ ਦੇ ਪੈਰ ਤੇ ਆ ਡਿੱਗਿਆ ।"

"ਮਹਾਰਾਜ ! ਹਵਾ ਦਾ ਵਰੋਲਾ ਚੱਲਣ ਤੇ ਸੁੱਕੇ ਪੱਤੇ ਇੱਧਰ-ਉੱਧਰ ਬਿਨਾ ਕਿਸੇ ਕਾਰਣ ਖਿੱਲਰ ਜਾਂਦੇ ਹਨ, ਉਸੇ ਤਰ੍ਹਾਂ ਹੀ ਉਹ ਪੱਥਰ ਦਾ ਟੁਕੜਾ ਚਟਾਨਾਂ ਦੇ ਟਕਰਾਉਣ ਕਰਕੇ ਉੱਡ ਕੇ ਬਿਨਾ ਕਿਸੇ ਕਾਰਨ ਦੇ ਐਵੇ ਹੀ ਉੱਛਲਦਾ ਹੋਇਆ ਭਗਵਨ ਦੇ ਪੈਰ ਤੇ ਆ ਡਿੱਗਿਆ ।" "ਮਹਾਰਾਜ ! ਸੱਚ ਪੁੱਛੋ ਤਾਂ ਨੀਚ

ਅਤੇ ਅਕ੍ਰਿਤਘਣ ਦੇਵਦੱਤ ਦੀ ਬੁਰੀ ਕਰਨੀ ਦੁਆਰਾ ਹੀ ਉਹ ਪੱਥਰ ਦਾ ਟੁਕੜਾ ਭਗਵਾਨ ਦੇ ਪੈਰ ਤੇ ਆ ਡਿੱਗਿਆ, ਜਿਸ ਦੇ ਫਲਸਰੂਪ ਉਸ (ਦੇਵਦੱਤ) ਨੂੰ ਬਹੁਤ ਦੁੱਖ ਭੋਗਣਾ ਪਿਆ।"

"ਠੀਕ ਹੈ ਭੰਤੇ ਨਾਗਸੇਨ ! ਤੁਸੀਂ ਜੋ ਕਹਿੰਦੇ ਹੋ, ਮੈਂ ਸਵੀਕਾਰ ਕਰਦਾ ਹਾਂ।"

**9. ਉਤਮ ਅਤੇ ਸਾਧਾਰਨ ਸ਼੍ਰਮਣ ਵਿਸ਼ੇ ਸੰਬੰਧੀ ਪ੍ਰਸ਼ਨ**

19. "ਭੰਤੇ ਨਾਗਸੇਨ ! ਭਗਵਾਨ ਨੇ ਕਿਹਾ ਹੈ - 'ਆਸ਼ਰਵਾਂ ਦਾ ਨਾਸ਼ ਕਰਨ ਨਾਲ ਸ਼੍ਰਮਣ ਹੁੰਦਾ ਹੈ।' ਨਾਲ ਹੀ ਇਹ ਵੀ ਕਿਹਾ ਹੈ -

"ਚਾਰ ਧਰਮਾਂ ਨਾਲ ਯੁਕਤ ਜੋ ਹੈ, ਉਸ ਮਨੁੱਖ ਨੂੰ ਲੋਕ ਸ਼੍ਰਮਣ ਕਹਿੰਦੇ ਹਨ।" ਉਹ ਚਾਰ ਧਰਮ ਇਹ ਹਨ - 1. ਸਹਿਣਸ਼ੀਲਤਾ, 2. ਅਲਪ ਆਹਾਰ, 3. ਬੈਰਾਗ, ਅਤੇ 4. ਸੰਤੋਖੀ ਹੋਣਾ। ਇਹ ਚਾਰ ਧਰਮ ਤਾਂ ਉਹਨਾਂ ਵਿੱਚ ਵੀ ਪਾਏ ਜਾਂਦੇ ਹਨ ਜਿਹਨਾਂ ਦੇ ਆਸ਼ਰਵ ਨਸ਼ਟ ਨਾ ਹੋ ਕੇ ਬਣੇ ਹੀ ਰਹਿੰਦੇ ਹਨ। (ੳ) ਭੰਤੇ ! ਜੇਕਰ ਆਸ਼ਰਵਾਂ ਦੇ ਨਾਸ਼ ਕਰਨ ਨਾਲ ਸ਼੍ਰਮਣ ਹੁੰਦਾ ਹੈ ਤਾਂ ਇਹ ਗੱਲ ਝੂਠੀ ਠਹਿਰਦੀ ਹੈ ਕਿ ਉਹਨਾਂ ਚਾਰ ਧਰਮਾਂ ਨਾਲ ਯੁਕਤ ਹੋਣ ਵਾਲੇ ਮਨੁੱਖ ਨੂੰ ਸ਼੍ਰਮਣ ਆਖਦੇ ਹਨ। (ਅ) ਅਤੇ, ਜੇਕਰ ਇਹ ਸੱਚ ਹੈ ਕਿ ਇਹਨਾਂ ਚਾਰ ਧਰਮਾਂ ਨਾਲ ਯੁਕਤ ਹੋਣ ਵਾਲੇ ਨੂੰ ਸ਼੍ਰਮਣ ਆਖਦੇ ਹਨ ਤਾਂ ਇਹ ਗੱਲ ਝੂਠੀ ਹੈ ਕਿ 'ਆਸ਼ਰਵਾਂ ਦਾ ਨਾਸ਼ ਕਰਨ ਨਾਲ ਸ਼੍ਰਮਣ ਹੁੰਦਾ ਹੈ।' ਇਹ ਵੀ ਇਕ ਦੁਬਿਧਾ ?"

20. "ਮਹਾਰਾਜ ! ਭਗਵਾਨ ਨੇ ਦੋਵੇਂ ਗੱਲਾਂ ਠੀਕ ਹੀ ਆਖੀਆਂ ਹਨ, ਅਤੇ ਦੋਵੇਂ ਹੀ ਸੱਚ ਹਨ। ਜਿਹੜੀ ਦੂਜੀ ਗੱਲ ਹੈ ਉਹ ਸਧਾਰਨ ਲੋਕਾਂ ਲਈ ਕਹੀ ਗਈ ਹੈ; ਪਰੰਤੂ ਪਹਿਲੀ ਗੱਲ - 'ਆਸ਼ਰਵਾਂ ਦਾ ਨਾਸ਼ ਕਰਨ ਨਾਲ ਹੀ ਸ਼੍ਰਮਣ ਹੁੰਦਾ ਹੈ'- ਇਕ ਸਮਾਨ ਰੂਪ ਵਿੱਚ ਕਹੀ ਗਈ ਹੈ। ਜਿੰਨੇ ਭਿੱਖੂ ਆਪਣੇ ਕਲੇਸ਼ਾਂ ਨੂੰ ਜਿੱਤਣ ਦੇ ਜਤਨ ਵਿੱਚ ਲੱਗੇ ਹਨ, ਸਾਰਿਆਂ ਨੂੰ ਆਮ ਤੌਰ ਤੇ ਸ਼੍ਰਮਣ ਆਖਦੇ ਹਨ, ਪਰੰਤੂ ਉਹਨਾਂ ਵਿੱਚ ਜਿਨ੍ਹਾਂ ਨੇ ਆਪਣੇ ਕਲੇਸ਼ਾਂ ਨੂੰ ਪੂਰੀ ਤਰ੍ਹਾਂ ਜਿੱਤ ਲਿਆ ਹੈ ਉਹ ਸਾਰਿਆਂ ਵਿਚੋਂ ਸ੍ਰੇਸ਼ਠ ਹਨ।"

"ਮਹਾਰਾਜ ! ਜਿਵੇਂ ਥਲ ਅਤੇ ਜਲ ਵਿੱਚ ਹੋਣ ਵਾਲੇ ਸਾਰੇ ਫੁੱਲਾਂ ਵਿੱਚ ਜੂਹੀ ਦੇ ਫੁੱਲ ਨੂੰ ਸਰਬੋਤਮ ਸਮਝਿਆ ਜਾਂਦਾ ਹੈ, ਜੇਕਰ ਸਾਰੇ ਫੁੱਲਾਂ ਨੂੰ ਫੁੱਲ ਦੇ ਨਾਮ ਤੋਂ ਪੁਕਾਰਦੇ ਹਨ, ਉਸ ਤਰ੍ਹਾਂ ਹੀ ਜਿੰਨੇ ਭਿੱਖੂ ਆਪਣੇ ਕਲੇਸ਼ਾਂ ਨੂੰ ਜਿੱਤਣ ਦੇ ਯਤਨ ਵਿੱਚ ਲੱਗੇ ਹਨ ਸਾਰਿਆਂ ਨੂੰ ਸਧਾਰਨ ਰੂਪ ਵਿੱਚ ਸ਼੍ਰਮਣ ਕਹਿੰਦੇ ਹਨ, ਪਰੰਤੂ ਉਹਨਾਂ ਵਿੱਚ, ਜਿਨ੍ਹਾਂ ਨੇ ਆਪਣੇ ਕਲੇਸ਼ਾਂ ਨੂੰ ਬਿਲਕੁਲ ਜਿੱਤ ਲਿਆ ਹੈ, ਉਹ ਸਾਰਿਆਂ ਵਿੱਚੋਂ ਸ੍ਰੇਸ਼ਠ ਹਨ।"

"ਮਹਾਰਾਜ ! ਵੈਸੇ ਤਾਂ ਜਿੰਨੇ ਵੀ ਅੰਨ ਹਨ ਸਾਰੇ ਕੰਮ ਦੇ, ਖਾਣ ਲਾਇਕ ਅਤੇ ਸਰੀਰ ਨੂੰ ਲਾਭ ਪਹੁੰਚਾਉਣ ਵਾਲੇ ਹੁੰਦੇ ਹਨ, ਪਰੰਤੂ ਉਹਨਾਂ ਵਿੱਚੋਂ ਚਾਵਲ ਹੀ ਸਭ ਤੋਂ ਪ੍ਰਧਾਨ ਸਮਝਿਆ ਜਾਂਦਾ ਹੈ। ਉਸ ਤਰ੍ਹਾਂ ਹੀ, ਜਿੰਨੇ ਭਿੱਖੂ ਆਪਣੇ ਕਲੇਸ਼ਾਂ ਨੂੰ ਜਿੱਤਣ ਵਿੱਚ ਲੱਗੇ ਹਨ ਸਾਰਿਆਂ ਨੂੰ ਸਧਾਰਨ ਰੂਪ ਨਾਲ ਸ਼੍ਰਮਣ ਕਹਿੰਦੇ ਹਨ, ਪਰੰਤੂ ਉਹਨਾਂ ਵਿੱਚ ਜਿਨ੍ਹਾਂ ਨੇ ਆਪਣੇ ਕਲੇਸ਼ਾਂ ਨੂੰ ਪੂਰੀ ਤਰ੍ਹਾਂ ਜਿੱਤ ਲਿਆ ਉਹ ਸਰਬ ਸ੍ਰੇਸ਼ਠ ਹੈ।"

"ਠੀਕ ਹੈ ਭੰਤੇ ! ਤੁਸੀਂ ਜੋ ਕਹਿੰਦੇ ਹੋ ਮੈਂ ਉਸ ਨੂੰ ਸਵੀਕਾਰ ਕਰਦਾ ਹਾ।"

**10. ਗੁਣ ਵਰਣਨ ਵਿਸ਼ੇ ਸੰਬੰਧੀ ਪ੍ਰਸ਼ਨ**

21. "ਭੰਤੇ ਨਾਗਸੇਨ ! ਭਗਵਾਨ ਨੇ ਕਿਹਾ ਹੈ - 'ਭਿੱਖੂਓ ! ਜੇ ਦੂਜੇ ਲੋਕ ਮੇਰੀ, ਧਰਮ ਦੀ, ਜਾਂ ਸੰਘ ਦੀ ਵਡਿਆਈ ਕਰਨ ਤਾਂ ਤੁਹਾਨੂੰ ਆਨੰਦ ਵਿਭੋਰ ਹੋ ਕੇ ਖਿੜ ਨਹੀਂ ਜਾਣਾ ਚਾਹੀਦਾ।[1] ਤਾਂ ਵੀ ਸ਼ੈਲ ਨਾਮੀ ਬ੍ਰਾਹਮਣ ਦੁਆਰਾ ਆਪਣੀ ਸੱਚੀ ਪ੍ਰਸ਼ੰਸਾ ਕੀਤੇ ਜਾਣ ਤੇ ਆਪ ਹੀ ਆਨੰਦ-ਵਿਭੋਰ ਹੋ ਉਠੇ ਸਨ ਅਤੇ ਆਪਣੇ ਹੋਰ-ਹੋਰ ਗੁਣਾਂ ਨੂੰ ਦਿਖਾਉਂਦੇ ਹੋਏ ਬੋਲੇ -

"ਮੈਂ ਰਾਜਾ ਹਾਂ, ਹੇ ਸ਼ੈਲ ! ਅਲੌਕਿਕ ਧਰਮ ਰਾਜਾ,ਧਰਮ ਨਾਲ ਪਹੀਏ ਨੂੰ ਘੁੰਮਾਉਂਦਾ ਹਾਂ, ਜਿਸ ਨੂੰ ਕੋਈ ਘੁਮਾ ਨਹੀਂ ਸਕਦਾ।"[2]

(ੳ) ਭੰਤੇ ! ਜੇਕਰ ਭਗਵਾਨ ਨੇ ਸੱਚ ਮੁਚ ਕਿਹਾ ਹੈ - 'ਭਿੱਖੂਓ ! ਜੇਕਰ ਦੂਜੇ ਲੋਕ ...। ਤਾਂ ਇਹ ਗੱਲ ਝੂਠੀ ਹੈ ਕਿ ਸ਼ੈਲ ਨਾਮੀ ਬ੍ਰਾਹਮਣ ਦੁਆਰਾ ਆਪਣੀ ਸੱਚੀ ਪ੍ਰਸ਼ੰਸਾ ਕੀਤੇ ਜਾਣ ਤੇ ਭਗਵਾਨ ਖੁਦ ਆਨੰਦ ਵਿਭੋਰ ਹੋਕੇ ਖਿੜ ਉੱਠੇ ਸਨ......। ਅਤੇ (ਅ) ਜੇਕਰ ਇਹ ਠੀਕ ਹੈ ਕਿ ਸ਼ੈਲ ਨਾਮੀ ਬ੍ਰਾਹਮਣ ਦੁਆਰਾ ਆਪਣੀ ਸੱਚੀ ਪ੍ਰਸ਼ੰਸਾ ਕੀਤੇ ਜਾਣ ਤੇ ਭਗਵਾਨ ਖੁਦ ਆਨੰਦ ਵਿਭੋਰ ਹੋ ਕੇ ਖਿੜ ਉੱਠੇ ਸਨ...ਤਾਂ ਇਹ ਗੱਲ ਝੂਠੀ ਹੈ, ਕਿ ਉਹਨਾਂ ਨੇ ਕਿਹਾ ਹੋਵੇ- ' ਭਿੱਖੂਓ ! ਜੇਕਰ ਦੂਜੇ ਲੋਕ ਮੇਰੀ, ਧਰਮ ਦੀ, ਜਾਂ ਸੰਘ ਦੀ ਵਡਿਆਈ ਕਰਨ ਤਾਂ ਤੈਨੂੰ ਆਨੰਦ ਵਿਭੋਰ ਹੋ ਕੇ ਖਿੜ ਉੱਠਣਾ ਨਹੀਂ ਚਾਹੀਦਾ।" ਇਹ ਵੀ ਇਕ ਦੁਬਿਧਾ... ?"

22. "ਮਹਾਰਾਜ ! ਭਗਵਾਨ ਨੇ ਸੱਚ ਕਿਹਾ ਹੈ, 'ਭਿੱਖੂਓ ! ਜੇਕਰ ਦੂਜੇ ਲੋਕ ਮੇਰੀ, ਧਰਮ ਦੀ ਜਾਂ ਸੰਘ ਦੀ ਵਡਿਆਈ ਕਰਨ ਤਾਂ ਤੁਹਾਨੂੰ ਆਨੰਦ ਨਾਲ ਭਰ ਕੇ ਖਿੜ ਨਹੀਂ ਉੱਠਣਾ ਚਾਹੀਦਾ ਹੈ।' ਅਤੇ ਇਹ ਵੀ ਸੱਚੀ ਗੱਲ ਹੈ ਕਿ ਸ਼ੈਲ ਨਾਮੀ ਬ੍ਰਾਹਮਣ ਦੁਆਰਾ ਆਪਣੀ ਸੱਚੀ ਪ੍ਰਸ਼ੰਸਾ ਕੀਤੇ ਜਾਣ ਤੇ ਉਹ ਆਪ ਆਨੰਦ ਵਿਭੋਰ ਹੋ ਕੇ ਖਿੜ ਉਠੇ ਸਨ; ਅਤੇ ਆਪਣੇ ਹੋਰ-ਹੋਰ ਗੁਣਾਂ ਨੂੰ ਦਿਖਾਉਂਦੇ ਹੋਏ ਬੋਲੇ ਸੀ -

"ਮੈਂ ਰਾਜਾ ਹਾਂ, ਹੇ ਸ਼ੈਲ ! ਅਲੌਕਿਕ ਧਰਮ-ਰਾਜਾ,

ਧਰਮ ਨਾਲ ਪਹੀਏ ਨੂੰ ਘੁਮਾਉਂਦਾ ਹਾਂ, ਜਿਸ ਨੂੰ ਹੋਰ ਕੋਈ ਘੁਮਾ ਨਹੀਂ ਸਕਦਾ।"

"ਮਹਾਰਾਜ ! ਇਹਨਾਂ ਦੋਹਾਂ ਵਿਚੋਂ ਪਹਿਲੀ ਗੱਲ ਦੁਆਰਾ ਭਗਵਾਨ ਨੇ ਇਹ ਦਿਖਾਇਆ ਹੈ ਕਿ ਉਹਨਾਂ ਦੁਆਰਾ ਦੱਸਿਆ ਗਿਆ ਧਰਮ ਕਿੰਨਾ ਸੁਭਾਵਿਕ ਅਤੇ ਸਰਲ ਹੈ ਜਿਸ ਵਿੱਚ ਉਲਟਾ ਪੁਲਟਾ ਕੁਝ ਵੀ ਨਹੀਂ ਹੈ, ਠੀਕ, ਸੱਚਾ ਅਤੇ ਅਸਲ ਹੈ ! ਅਤੇ ਜੋ ਸ਼ੈਲ ਨਾਮੀ ਬ੍ਰਾਹਮਣ ਨੂੰ ਕਿਹਾ ਸੀ - ਮੈਂ ਰਾਜਾ ਹਾਂ, ਹੇ ਸ਼ੈਲ.......' ਸੋ ਲਾਭ ਜਾਂ ਜਸ ਪਾਉਣ ਲਈ ਨਹੀਂ, ਨਾ ਆਪਣਾ ਪੱਖ ਪੂਰਨ ਲਈ ਅਤੇ ਨਾ ਆਪਣੇ ਚੇਲਿਆਂ ਦੀ ਜਮਾਤ ਵਧਾਉਣ ਵਾਸਤੇ। ਉਹਨਾਂ ਨੇ ਉਨ੍ਹਾਂ ਤਿੰਨ ਸੌ ਵਿਦਿਆਰਥੀਆਂ ਤੇ ਦਇਆ ਅਤੇ ਕਰੁਣਾ ਕਰਕੇ ਉਹਨਾਂ ਦੀ ਭਲਾਈ ਦੇ ਖਿਆਲ ਨਾਲ ਹੀ ਕਿ ਉਹਨਾਂ ਨੂੰ ਅਜਿਹਾ ਕਹਿਣ ਨਾਲ ਧਰਮ ਦਾ ਬੋਧ ਹੋ ਜਾਏਗਾ-ਅਜਿਹਾ ਕਿਹਾ ਸੀ।" "ਠੀਕ ਹੈ ਭੰਤੇ ਨਾਗਸੇਨ ! ਤੁਸੀ ਜੋ ਕਹਿੰਦੇ ਹੋ ਮੈਂ ਸਵੀਕਾਰ ਕਰਦਾ ਹਾਂ।"

**11. ਅਹਿੰਸਾ ਵਿਸ਼ੇ ਸੰਬੰਧੀ ਪ੍ਰਸ਼ਨ**

23. "ਭੰਤੇ ਨਾਗਸੇਨ ! ਭਗਵਾਨ ਨੇ ਇਹ ਕਿਹਾ ਹੈ -

"ਕਿਸੇ ਦੀ ਹਿੰਸਾ ਨਾ ਕਰਦੇ ਹੋਇਆਂ ਪਿਆਰ ਨਾਲ ਆਪਸ ਵਿੱਚ ਮਿਲ-ਜੁਲ ਕੇ ਰਹੋ ।"[1] ਨਾਲ ਹੀ ਇਹ ਵੀ ਕਿਹਾ ਹੈ - 'ਜੋ ਦੰਡ ਦਿਤੇ ਜਾਣ ਯੋਗ ਹੈ ਉਹਨਾਂ ਨੂੰ ਦੰਡ ਦਿਉ; ਜਿਹੜਾ ਸਾਥ ਦਿਤੇ ਜਾਣ ਯੋਗ ਹੈ ਉਹਨਾਂ ਦਾ ਸਾਥ ਦਿਉ ।" ਭੰਤੇ ! 'ਦੰਡ ਦੇਣ' ਦਾ ਅਰਥ ਹੈ, ਹੱਥ ਕਟ ਦੇਣਾ, ਪੈਰ ਕਟ ਦੇਣਾ, ਮਾਰ ਦੇਣਾ, ਜੇਲ੍ਹ ਵਿੱਚ ਸੁਟਣਾ, ਮਾਰਨਾ-ਕੁਟਣਾ, ਜਾਂ ਦੇਸ਼ ਨਿਕਾਲਾ ਦੇਣਾ ! ਭਗਵਾਨ ਨੂੰ ਇਹ ਗੱਲ ਨਹੀਂ ਕਹਿਣੀ ਚਾਹੀਦੀ ਸੀ; ਅਤੇ ਉਹ ਕਹਿ ਵੀ ਨਹੀਂ ਸਕਦੇ । (ੳ) "ਭੰਤੇ ! ਜੇਕਰ ਭਗਵਾਨ ਨੇ ਕਿਹਾ ਹੈ ਕਿ - 'ਕਿਸੇ ਦੀ ਹਿੰਸਾ ਨਾ ਕਰਦੇ ਹੋਇਆਂ ਪਿਆਰ ਨਾਲ ਆਪਸ ਵਿੱਚ ਮਿਲ-ਜੁਲ ਕੇ ਰਹੋ ।' ਤਾਂ ਉਹ ਇਹ ਨਹੀਂ ਕਹਿ ਸਕਦੇ ਕਿ 'ਜੋ ਦੰਡ ਦਿੱਤੇ ਜਾਣ ਯਗ ਹੈ ਉਹਨਾਂ ਨੂੰ ਦੰਡ ਦਿਉ ।' ਅਤੇ (ਅ) ਜੇਕਰ ਉਹਨਾਂ ਨੇ ਇਹ ਠੀਕ ਕਿਹਾ ਹੈ ਕਿ - 'ਜੋ ਦੰਡ ਦੇਣ ਯੋਗ ਹੈ ਉਹਨਾਂ ਨੂੰ ਦੰਡ ਦਿਉ' ਤਾਂ ਇਹ ਕਦੇ ਨਹੀਂ ਕਿਹਾ ਹੋਵੇਗਾ ਕਿ 'ਕਿਸੇ ਦੀ ਹਿੰਸਾ ਨਾ ਕਰਦੇ ਹੋਇਆਂ ਪਿਆਰ ਨਾਲ ਆਪਸ ਵਿੱਚ ਮਿਲ-ਜੁਲ ਕੇ ਰਹੋ ।' ਇਹ ਵੀ ਇਕ ਦੁਬਿਧਾ ਹੈ, ਜਿਹੜੀ ਤੁਹਾਡੇ ਸਾਹਮਣੇ ਰੱਖੀ ਗਈ ਹੈ । ਤੁਸੀਂ ਇਸ ਨੂੰ ਸਪਸ਼ਟ ਕਰੋ ?

24. "ਮਹਾਰਾਜ ! ਭਗਵਾਨ ਨੇ ਅਜਿਹਾ ਠੀਕ ਕਿਹਾ ਹੈ - 'ਕਿਸੇ ਦੀ ਹਿੰਸਾ ਨਾ... ।" ਅਤੇ ਇਹ ਵੀ ਉਚਿਤ ਹੀ ਕਿਹਾ ਹੈ ਕਿ -'ਜੋ ਦੰਡ ਦਿਤੇ ਜਾਣ ਯੋਗ ਹੈ ਉਹਨਾਂ ਨੂੰ ਦੰਡ ਦਿਉ, ਜੋ ਸਾਥ ਦਿੱਤੇ ਜਾਣ ਯੋਗ ਹੈ ਉਹਨਾਂ ਦਾ ਸਾਥ ਦਿਉ ।'

"ਕਿਸੇ ਦੀ ਹਿੰਸਾ ਨਾ ਕਰਦੇ ਹੋਇਆਂ ਪਿਆਰ ਨਾਲ ਆਪਸ ਵਿੱਚ ਮਿਲ-ਜੁਲ ਕੇ ਰਹੋ ।"

"ਮਹਾਰਾਜ । ਸਾਰੇ ਬੁੱਧਾਂ ਦਾ ਇਹੀ ਉਪਦੇਸ਼ ਹੈ, ਇਹੀ ਧਰਮ-ਉਪਦੇਸ਼ ਹੈ । ਅਹਿੰਸਾ ਤਾਂ ਧਰਮ ਦਾ ਪ੍ਰਧਾਨ ਲੱਛਣ ਹੈ । ਬੁੱਧ ਦੇ ਇਹ ਸੁਭਾਵਿਕ ਵਚਨ ਹਨ । ਮਹਾਰਾਜ ! ਅਤੇ ਜੋ ਉਹਨਾਂ ਨੇ ਕਿਹਾ ਹੈ - 'ਜੋ ਦੰਡ ਦਿੱਤੇ ਜਾਣ ਯੋਗ... । ਉਸ ਦਾ ਮਤਲਬ ਕੁਝ ਹੋਰ ਹੀ ਹੈ । ਮਹਾਰਾਜ ! ਉਸ ਦਾ ਮਤਲਬ ਹੈ - ਚੰਚਲ ਚਿੱਤ ਨੂੰ ਦਬਾਉਣਾ ਚਾਹੀਦਾ ਹੈ, ਸ਼ਾਂਤ ਹੋਏ ਚਿੱਤ ਨੂੰ ਵੈਸਾ ਹੀ ਬਣਾਈ ਰਖਣਾ ਚਾਹੀਦਾ ਹੈ, ਬੁਰੇ ਵਿਚਾਰਾਂ ਨੂੰ ਦਬਾਉਣਾ ਚਾਹੀਦਾ ਹੈ, ਚੰਗੇ ਵਿਚਾਰਾਂ ਨੂੰ ਬਣਾਈ ਰੱਖਣਾ ਚਾਹੀਦਾ ਹੈ, ਅਨੁਚਿਤ ਮਨ ਨੂੰ ਦਬਾਉਣਾ ਚਾਹੀਦਾ ਹੈ, ਠੀਕ ਮਨ ਨੂੰ ਬਣਾਈ ਰੱਖਣਾ ਚਾਹੀਦਾ ਹੈ; ਝੂਠੇ ਸਿਧਾਂਤਾਂ ਨੂੰ ਦਬਾਉਣਾ ਚਾਹੀਦਾ ਹੈ, ਸੱਚੇ ਧਰਮ ਨੂੰ ਬਣਾਈ ਰੱਖਣਾ ਚਾਹੀਦਾ ਹੈ; ਬੁਰੇ ਨੂੰ ਦਬਾਉਣਾ ਚਾਹੀਦਾ ਹੈ, ਭਲੇ ਨੂੰ ਬਣਾਈ ਰੱਖਣਾ ਚਾਹੀਦਾ ਹੈ; ਚੋਰ ਨੂੰ ਦਬਾਉਣਾ ਚਾਹੀਦਾ ਹੈ, ਸਾਧੂ ਨੂੰ ਬਣਾਈ ਰੱਖਿਆ ਜਾਣਾ ਚਾਹੀਦਾ ਹੈ ।"

"ਭੰਤੇ ਨਾਗਸੇਨ ! ਹਾਂ ਹੁਣ ਤੁਸੀਂ ਮੇਰੀ ਗੱਲ ਤੋਂ ਪਕੜੇ ਗਏ । ਮੈਂ ਜੋ ਪੁੱਛਣਾ ਚਾਹੁੰਦਾ ਸੀ, ਉਹ ਅਰਥ ਨਿਕਲ ਆਇਆ । ਭੰਤੇ ! ਇਹ ਠੀਕ ਹੈ ਕਿ ਚੋਰ ਨੂੰ ਦਬਾਉਣਾ ਚਾਹੀਦਾ ਹੈ, ਪਰੰਤੂ ਕਿਵੇਂ ?" "ਮਹਾਰਾਜ ! ਚੋਰ ਨੂੰ ਇਸ ਤਰ੍ਹਾਂ ਦਬਾਉਣਾ ਚਾਹੀਦਾ ਹੈ - ਜੇਕਰ ਉਸ ਨੂੰ ਝਿੜਕਣਾ ਉਚਿਤ ਹੋਵੇ ਤਾਂ ਝਿੜਕਣਾ ਚਾਹੀਦਾ ਹੈ, ਦੰਡ ਦੇਣਾ ਉਚਿਤ ਹੋਵੇ ਤਾਂ ਦੰਡ ਦੇਣਾ ਚਾਹੀਦਾ ਹੈ, ਦੇਸ਼ ਨਿਕਾਲਾ ਉਚਿਤ ਹੋਵੇ ਤਾਂ ਦੇਸ਼ ਤੋਂ ਕੱਢ ਦੇਣਾ ਚਾਹੀਦਾ ਹੈ, ਜੇ ਫਾਂਸੀ ਦੇ ਦੇਣੀ ਉਚਿਤ ਹੋਵੇ ਤਾਂ ਫਾਂਸੀ ਦੇ ਦੇਣੀ ਚਾਹੀਦੀ ਹੈ ।" "ਭੰਤੇ ! ਜਿਹੜੀ ਚੋਰਾਂ ਨੂੰ ਫਾਂਸੀ ਦੇ ਦੇਣ ਦੀ ਗੱਲ ਹੈ ਕੀ ਉਹ ਬੁੱਧ ਧਰਮ ਦੇ ਅਨੁਕੂਲ ਹੈ ?" "ਨਹੀਂ ਮਹਾਰਾਜ !" "ਤਾਂ ਬੁੱਧ ਧਰਮ ਦੇ ਅਨੁਕੂਲ ਚੋਰਾਂ ਨੂੰ ਕਿਵੇਂ ਦਬਾਉਣਾ ਚਾਹੀਦਾ ਹੈ ?" "ਮਹਾਰਾਜ ! ਜਿਹੜੀ ਚੋਰਾਂ ਨੂੰ ਫਾਂਸੀ ਦਿਤੀ ਜਾਂਦੀ ਹੈ ਉਹ ਬੁੱਧ ਧਰਮ ਦੇ ਆਦੇਸ਼ ਕਰਨ ਨਾਲ ਨਹੀਂ, ਸਗੋਂ ਉਹਨਾਂ ਦੀ ਆਪਣੀ ਕਰਨੀ ਕਰਕੇ । ਮਹਾਰਾਜ ! ਕੀ ਧਰਮ ਅਜਿਹਾ ਆਦੇਸ਼ ਕਰਦਾ ਹੈ ਕਿ ਕੋਈ ਬੁੱਧੀਮਾਨ ਕਿਸੇ ਨਿਰਦੋਸ਼ ਨੂੰ ਬਿਨਾ ਕਾਰਣ ਸੜਕ ਤੇ ਜਾਂਦੇ ਹੋਇਆਂ ਪਕੜ ਕੇ ਮਾਰ ਦੇਵੇ ?" "ਨਹੀਂ ਭੰਤੇ !" "ਕਿਉਂ ਨਹੀਂ ?" "ਭੰਤੇ ! ਕਿਉਂਕਿ ਉਸ ਨੇ ਤਾਂ ਕੋਈ ਅਪਰਾਧ ਹੀ ਨਹੀਂ ਕੀਤਾ ਹੈ ।" "ਮਹਾਰਾਜ ! ਇਸੇ ਤਰ੍ਹਾਂ, ਬੁੱਧ ਧਰਮ ਦੇ ਆਦੇਸ਼ ਕਰਨ ਨਾਲ ਚੋਰਾਂ ਨੂੰ ਫਾਂਸੀ ਨਹੀਂ ਦਿੱਤੀ ਜਾਂਦੀ, ਪਰੰਤੂ ਉਹਨਾਂ ਨੂੰ ਆਪਣੀ ਕਰਨੀ ਕਾਰਣ ! ਤਾਂ ਕੀ ਬੁੱਧ ਨੂੰ ਇਸ ਨਾਲ ਕੋਈ ਦੋਸ਼ ਲੱਗ ਸਕਦਾ ਹੈ ?" "ਨਹੀਂ ਭੰਤੇ ! ਦੇਖਦੇ ਹਾਂ, ਬੁੱਧਾਂ ਦੇ ਉਪਦੇਸ਼ ਸਦਾ ਲਾਹੇਵੰਦ ਹੀ ਹੁੰਦੇ ਹਨ ? ਤੁਸੀਂ ਠੀਕ ਕਿਹਾ ਹੈ ਭੰਤੇ ਨਾਗਸੇਨ ! ਮੈਂ ਸਵੀਕਾਰ ਕਰਦਾ ਹਾਂ ।"

### 12. ਸਥੱਵਿਰਾਂ ਨੂੰ ਛੇਕਣਾ

25. "ਭੰਤੇ ਨਾਗਸੇਨ । ਭਗਵਾਨ ਨੇ ਕਿਹਾ ਹੈ - 'ਮੇਰੇ ਮਨ ਵਿੱਚ ਨਾ ਕੋਈ ਕ੍ਰੋਧ ਹੈ ਨਾ ਕੋਈ ਦਾਹ ।[1] ਫੇਰ ਵੀ ਉਹਨਾਂ ਨੇ ਸਥੱਵਿਰ ਸਾਰਿਪੁੱਤਰ ਅਤੇ ਮੋਗਲਾਨ ਨੂੰ ਉਹਨਾਂ ਦੀ ਸਾਰੀ ਮੰਡਲੀ ਦੇ ਨਾਲ ਆਪਣੀ ਕੁਟੀਆ ਤੋਂ ਕੱਢ ਦਿੱਤਾ ਸੀ । ਭੰਤੇ ! ਕੀ ਭਗਵਾਨ ਨੇ ਕ੍ਰੋਧ ਵਿੱਚ ਆ ਕੇ ਜਾਂ ਸੰਤੋਖ ਨਾਲ ਉਹਨਾਂ ਨੂੰ ਕਢਿਆ ਸੀ ? ਇਸ ਨੂੰ ਦੱਸੋ । (ੳ) ਭੰਤੇ ! ਜੇਕਰ ਉਹਨਾਂ ਨੇ ਕ੍ਰੋਧ ਵਿੱਚ ਆ ਕੇ ਉਹਨਾਂ ਨੂੰ ਕੱਢਿਆ ਸੀ ਤਾਂ ਇਹ ਗੱਲ ਸਿੱਧ ਹੁੰਦੀ ਹੈ ਕਿ ਬੁੱਧ ਵੀ ਕ੍ਰੋਧ ਤੋਂ ਬਚੇ ਨਹੀਂ ਹਨ । (ਅ) ਅਤੇ, ਜੇ ਸੰਤੋਖ ਨਾਲ ਉਹਨਾਂ ਨੂੰ ਕੱਢਿਆ, ਤਾਂ ਇਸ ਦਾ ਕੁਝ ਕਾਰਣ ਹੀ ਨਹੀਂ ਸੀ; ਐਵੇਂ ਹੀ ਬਿਨਾਂ ਸਮਝੇ ਹੀ ਕੱਢ ਦਿੱਤਾ । ਇਹ ਵੀ ਇਕ ਦੁਬਿਧਾ... ।"

### ਪ੍ਰਿਥਵੀ ਦੀ ਉਪਮਾ

26. "ਮਹਾਰਾਜ ! ਭਗਵਾਨ ਨੇ ਕ੍ਰੋਧ ਵਿੱਚ ਆ ਕੇ ਉਹਨਾਂ ਨੂੰ ਨਹੀਂ ਕੱਢਿਆ ਸੀ । ਮਹਾਰਾਜ ! ਜਦੋਂ ਕੋਈ ਜੜ੍ਹ ਵਿੱਚ, ਠੂਠ ਵਿੱਚ, ਪੱਥਰ ਵਿੱਚ, ਲੱਕੜ ਵਿੱਚ ਜਾਂ ਉੱਚੀ-ਨੀਵੀਂ ਜ਼ਮੀਨ [B. 138] ਵਿੱਚ ਸੱਟ ਖਾ ਕੇ ਡਿੱਗ ਪੈਂਦਾ ਹੈ ਤਾਂ ਕੀ ਮਹਾ ਪ੍ਰਿਥਵੀ ਹੀ ਕ੍ਰੋਧ ਵਿੱਚ ਆ ਕੇ ਉਸ ਨੂੰ ਗਿਰਾ ਦਿੰਦੀ ਹੈ ?" "ਨਹੀਂ ਭੰਤੇ ! ਪ੍ਰਿਥਵੀ ਨੂੰ ਨਾ ਤਾਂ ਕ੍ਰੋਧ ਆਉਂਦਾ ਹੈ ਅਤੇ ਨਾ ਪ੍ਰਸੰਨਤਾ ਹੁੰਦੀ ਹੈ । ਪ੍ਰਿਥਵੀ ਨੂੰ ਨਾ ਤਾਂ ਕਿਸੇ ਨਾਲ ਪ੍ਰੇਮ ਹੈ ਅਤੇ ਨਾ ਹੀ ਵੈਰ । ਆਪਣੀ ਹੀ ਲਾਪਰਵਾਹੀ ਕਰਕੇ ਉਹ ਸੱਟ ਖਾ ਕੇ ਡਿੱਗ ਪੈਂਦਾ ਹੈ ।" "ਮਹਾਰਾਜ ! ਇਸੇ ਤਰ੍ਹਾਂ ਭਗਵਾਨ ਨੂੰ ਨਾ ਤਾਂ ਕ੍ਰੋਧ ਆਉਂਦਾ ਹੈ ਅਤੇ ਨਾ ਹੀ ਪ੍ਰਸੰਨਤਾ ਹੁੰਦੀ ਹੈ । ਬੁੱਧ ਪ੍ਰੇਮ ਜਾਂ ਵੈਰ ਦੇ ਪ੍ਰਸ਼ਨ ਤੋਂ ਮੁਕਤ ਹੋ ਗਏ ਹਨ । ਉਹਨਾਂ ਦੇ ਸਾਰੇ ਕਲੇਸ਼ ਨਸ਼ਟ ਹੋ ਚੁੱਕੇ ਹਨ । ਉਹ ਸੱਮਿਅਕ-ਸੰਬੁੱਧ ਹੋ ਚੁੱਕੇ ਹਨ । ਭਿੱਖੂ ਲੋਕ ਤਾਂ ਆਪਣੀ ਹੀ ਕਰਨੀ ਦੁਆਰਾ ਬਾਹਰ ਕੱਢੇ ਗਏ ਸਨ ।"

### ਸਮੁੰਦਰ ਦੀ ਉਪਮਾ

"ਮਹਾਰਾਜ ! ਜਿਵੇਂ ਮਹਾਂ ਸਮੁੰਦਰ ਆਪਣੇ ਵਿੱਚ ਕਿਸੇ ਲਾਸ਼ ਨੂੰ ਨਹੀਂ ਰਹਿਣ ਦਿੰਦਾ । ਜੇਕਰ ਕੋਈ ਲਾਸ਼ ਸਮੁੰਦਰ ਦੇ ਵਿੱਚ ਪੈ ਜਾਂਦੀ ਹੈ ਤਾਂ ਉਹ ਉਸ ਨੂੰ ਜਲਦੀ ਹੀ ਕਿਨਾਰੇ ਲਿਆ ਕੇ ਜ਼ਮੀਨ ਤੇ ਛੱਡ ਦਿੰਦਾ ਹੈ । ਮਹਾਰਾਜ ! ਤਾਂ ਕੀ ਸਮੁੰਦਰ ਕ੍ਰੋਧ ਵਿੱਚ ਆ ਕੇ ਅਜਿਹਾ ਕਰਦਾ ਹੈ ?" "ਨਹੀਂ ਭੰਤੇ, ਸਮੁੰਦਰ ਨੂੰ ਨਾਂ

ਤਾਂ ਕ੍ਰੋਧ ਆਉਂਦਾ ਹੈ ਅਤੇ ਨਾ ਪ੍ਰਸੰਨਤਾ ਹੁੰਦੀ ਹੈ। ਸਮੁੰਦਰ ਨੂੰ ਨਾ ਤਾਂ ਕਿਸੇ ਨਾਲ ਪ੍ਰੇਮ ਹੈ, ਨਾ ਕਿਸੇ ਨਾਲ ਵੈਰ।" "ਮਹਾਰਾਜ ! ਇਸੇ ਤਰ੍ਹਾਂ, ਬੁੱਧ ਨੂੰ ਨਾ ਤਾਂ ਕ੍ਰੋਧ ਹੁੰਦਾ ਅਤੇ ਨਾ ਪ੍ਰਸੰਨਤਾ ਹੁੰਦੀ ਹੈ। ਬੁੱਧ ਪ੍ਰੇਮ ਜਾਂ ਵੈਰ ਦੇ ਪ੍ਰਸ਼ਨ ਤੋਂ ਪਰੇ ਹਨ। ਉਹਨਾਂ ਦੇ ਸਾਰੇ ਕਲੇਸ਼ ਨਸ਼ਟ ਹੋ ਚੁਕੇ ਹਨ। ਉਹ ਸੱਮਿਅਕ-ਸੰਬੁੱਧ ਹੋ ਚੁਕੇ ਹਨ। ਉਹ ਭਿੱਖੂ ਆਪਣੀ ਹੀ ਕਰਨੀ ਦੁਆਰਾ ਬਾਹਰ ਕੱਢੇ ਗਏ ਸਨ। ਮਹਾਰਾਜ ! ਜਿਵੇਂ ਠੋਕਰ ਲੱਗਣ ਨਾਲ ਕੋਈ ਡਿੱਗ ਪੈਂਦਾ ਹੈ ਉਸੇ ਤਰ੍ਹਾਂ ਬੁੱਧ ਸ਼ਾਸਨ ਵਿੱਚ ਕੁਝ ਭੁੱਲ-ਚੁੱਕ ਕਰਨ ਕਰਕੇ ਉਹ ਕੱਢ ਦਿੱਤਾ ਜਾਂਦਾ ਹੈ।"

"ਮਹਾਰਾਜ ! ਜਿਵੇਂ ਮਹਾਸੁਮੰਦਰ ਆਪਣੇ ਵਿੱਚ ਪਈ ਹੋਈ ਲਾਸ਼ ਨੂੰ ਬਾਹਰ ਸੁੱਟ ਦਿੰਦਾ ਹੈ; ਉਸੇ ਤਰ੍ਹਾਂ ਹੀ ਬੁੱਧ-ਸ਼ਾਸਨ ਵਿੱਚ ਕੋਈ ਭੁੱਲ ਕਰਨ ਤੇ ਉਹ ਕੱਢ ਦਿੱਤਾ ਜਾਂਦਾ ਹੈ। ਮਹਾਰਾਜ ! ਜੋ ਭਗਵਾਨ ਨੇ ਉਹਨਾਂ ਭਿੱਖੂਆਂ ਨੂੰ ਕੱਢ ਦਿੱਤਾ ਸੀ ਸੋ ਉਹਨਾਂ ਦੀ ਹੀ ਭਲਾਈ ਕਰਨ ਦੇ ਵਿਚਾਰ ਨਾਲ, ਉਹਨਾਂ ਦਾ ਹੀ ਹਿਤ ਕਰਨ ਲਈ, ਉਹਨਾਂ ਦੇ ਹੀ ਸੁੱਖ ਲਈ, ਉਹਨਾਂ ਨੂੰ ਹੀ ਪਵਿੱਤਰ ਬਣਾਉਣ ਲਈ। ਅਜਿਹਾ ਕਰਨ ਨਾਲ ਉਹ ਜਨਮ ਲੈਣ, ਬੁੱਢੇ ਹੋਣ, ਬੀਮਾਰ ਪੈਣ ਅਤੇ ਮਰ ਜਾਣ ਤੋਂ ਮੁਕਤ ਹੋ ਜਾਣਗੇ। ਇਹੀ ਵਿਚਾਰ ਕੇ ਭਗਵਾਨ ਨੇ ਉਹਨਾਂ ਨੂੰ ਕੱਢ ਦਿੱਤਾ ਸੀ।"

"ਠੀਕ ਹੈ ਭੰਤੇ ਨਾਗਸੇਨ ! ਤੁਸੀਂ ਜੋ ਕਹਿੰਦੇ ਹੋ, ਮੈਂ ਸਵੀਕਾਰ ਕਰਦਾ ਹਾਂ।"

(ਇਸ ਵਰਗ ਵਿੱਚ ਬਾਰਾਂ ਪ੍ਰਸ਼ਨ ਹਨ) ਤੀਜਾ ਪ੍ਰਣਾਮਿਤ ਵਰਗ ਸਮਾਪਤ।।

### 4. ਸਰਬੱਗਤਾ ਗਿਆਨ ਵਰਗ

### 1. ਰਿੱਧੀ ਕਰਮ ਵਿਪਾਕ ਪ੍ਰਸ਼ਨ

1. "ਭੰਤੇ ਨਾਗਸੇਨ ! ਭਗਵਾਨ ਨੇ ਕਿਹਾ ਹੈ - 'ਭਿੱਖੂਓ। ਮੇਰੇ ਸਿੱਧ ਭਿੱਖੂ ਸ਼੍ਰਾਵਕਾਂ ਵਿੱਚੋਂ ਮਹਾਮੋਗਲਾਨ ਸਰਬਸ੍ਰੇਸ਼ਠ ਹੈ।[1] ਇਸ ਤੇ ਵੀ ਉਹ (ਚੋਰਾਂ ਦੇ ਵਿੱਚ ਪੈ ਕੇ) ਡੰਡਿਆਂ ਨਾਲ ਕੁੱਟੇ ਜਾ ਕੇ, ਸਿਰ ਫਟ ਜਾਣ, ਹੱਡੀਆਂ ਦੇ ਚੂਰ-ਚੂਰ ਹੋ ਜਾਣ ਅਤੇ ਮਾਸ ਤੇ ਨਸਾਂ ਦੇ ਪਿਸ ਜਾਣ ਨਾਲ ਪਰਿਨਿਰਵਾਣ ਨੂੰ ਪ੍ਰਾਪਤ ਹੋਏ ਸਨ। (ੳ) ਭੰਤੇ ! ਜੇਕਰ ਮਹਾਮੋਗਲਾਨ ਸੱਚਮੁੱਚ ਬੜੇ ਰਿਧੀਮਾਨ ਭਿੱਖੂ ਸਨ ਤਾਂ ਇਹ ਹੋ ਹੀ ਨਹੀਂ ਸਕਦਾ ਕਿ ਇਸ ਤਰ੍ਹਾਂ ਡੰਡਿਆਂ ਨਾਲ ਕੁੱਟੇ ਜਾ ਕੇ ਉਹਨਾਂ ਦਾ ਪਰਿਨਿਰਵਾਣ ਹੁੰਦਾ। (ਅ) ਅਤੇ, ਜੇਕਰ ਠੀਕ ਇਸੇ ਤਰ੍ਹਾਂ ਡੰਡਿਆਂ ਨਾਲ ਕੁੱਟੇ ਜਾਣ ਤੇ ਉਹਨਾਂ ਦਾ ਪਰਿਨਿਰਵਾਣ ਹੋਇਆ ਸੀ ਤਾਂ ਇਹ ਨਹੀਂ ਹੋ ਸਕਦਾ ਕਿ ਉਹ ਬਹੁਤ ਵਡੇ ਰਿੱਧੀਮਾਨ ਭਿੱਖੂ ਸਨ। ਰਿੱਧੀ ਬਲ ਨਾਲ ਤਾਂ ਕੋਈ ਪੁਰਸ਼ ਦੇਵਤਿਆਂ ਅਤੇ ਮਨੁੱਖਾਂ ਨਾਲ ਸਾਰੇ ਸੰਸਾਰ ਨੂੰ ਸ਼ਰਣ ਦੇ ਸਕਦਾ ਹੈ, ਤਾਂ ਭਲਾ ਉਹ ਰਿੱਧੀ ਬਲ ਨਾਲ ਆਪਣੀ ਹੀ ਹੱਤਿਆ ਵੀ ਨਹੀਂ ਰੋਕ ਸਕੇ ?" ਇਹ ਵੀ ਇਕ ਦੁਬਿਧਾ ਹੈ ... ?"

2. "ਮਹਾਰਾਜ ! ਭਗਵਾਨ ਨੇ ਠੀਕ ਕਿਹਾ ਹੈ - "ਭਿੱਖੂਓ ! ਮੇਰੇ ਰਿੱਧੀਮਾਨ ਭਿੱਖੂ ਸ਼ਵਕਾਂ ਵਿੱਚੋਂ ਮਹਾਮੋਗਲਾਨ ਸਰਬ ਸ੍ਰੇਸ਼ਠ ਹੈ ਅਤੇ ਇਹ ਵੀ ਸੱਚ ਹੈ ਕਿ ਉਹ ਡੰਡਿਆਂ ਨਾਲ ਕੁੱਟੇ ਜਾਣ ਤੇ, ਸਿਰ ਫਟ ਜਾਣ, ਹੱਡੀਆਂ ਦੇ ਚੂਰ ਚੂਰ ਹੋ ਜਾਣ ਅਤੇ ਮਾਸ ਤੇ ਨਸਾਂ ਦੇ ਪਿਸ ਜਾਣ ਤੇ ਪਰਿਨਿਰਵਾਣ ਨੂੰ ਪ੍ਰਾਪਤ ਹੋਏ ਸਨ। ਪਰੰਤੂ ਇਹ ਉਹਨਾਂ ਦੇ ਪੂਰਬਲੇ ਕਰਮਾਂ ਦੇ ਫ਼ਲ ਕਾਰਣ ਹੋਇਆ ਸੀ।" "ਭੰਤੇ ਨਾਗਸੇਨ ! ਰਿੱਧੀਮਾਨ ਪੁਰਸ਼ ਦੇ ਰਿੱਧੀ ਬਲ ਅਤੇ ਕਰਮ ਫਲ ਦੋਵੇਂ ਤਾਂ ਅਚਿੰਤਨੀਯ ਹਨ। ਫੇਰ, ਅਚਿੰਤਨੀਯ ਤੋਂ ਅਚਿੰਤਨੀਯ ਨੂੰ ਕਿਉਂ ਰੋਕਿਆ ਨਹੀਂ ਜਾ ਸਕਿਆ ? ਭੰਤੇ ! ਜਿਵੇਂ, ਇਕ ਖਰਾਬ ਫ਼ਲ ਨੂੰ ਸੁੱਟ ਕੇ ਹੋਰ (ਫਲ) ਵੀ ਸੁੱਟਿਆ ਜਾ ਸਕਦਾ ਹੈ। ਇਕ ਅੰਬ ਨੂੰ ਸੁੱਟ ਕੇ ਦੂਜਾ ਵੀ ਗਿਰਾਇਆ ਜਾ ਸਕਦਾ ਹੈ; ਉਸ ਤਰ੍ਹਾਂ ਹੀ ਇਕ ਅਚਿੰਤਨੀਯ ਦੇ ਬਲ ਦੁਆਰਾ ਦੂਜਾ ਅਚਿੰਤਨੀਯ ਕਿਉਂ ਨਹੀਂ ਰੋਕਿਆ ਜਾ ਸਕਿਆ ?"

"ਮਹਾਰਾਜ ! ਜਿਵੇਂ ਅਚਿੰਤਨੀਯ ਵਿਸ਼ਿਆਂ ਵਿੱਚ ਵੀ ਇਕ ਦੂਸਰੇ ਤੋਂ ਜ਼ਿਆਦਾ ਬਲਵਾਨ ਹੁੰਦਾ ਹੈ। ਸੰਸਾਰ ਦੇ ਸਾਰੇ ਰਾਜੇ, ਰਾਜਾ ਅਖਵਾਉਂਦੇ ਹਨ ਪਰੰਤੂ ਉਹਨਾਂ ਵਿੱਚੋਂ ਇਕ ਹੀ ਸਰਬ ਸ੍ਰੇਸ਼ਠ ਹੁੰਦਾ ਹੈ; ਜੋ ਕਿ ਸਭ ਨੂੰ ਆਪਣੇ ਹੁਕਮ ਵਿੱਚ ਲੈ ਆਉਂਦਾ ਹੈ। ਉਸ ਤਰ੍ਹਾਂ ਸਾਰੇ ਅਚਿੰਤਨੀਯ ਵਿਸ਼ਿਆਂ ਦੇ ਇੱਕ ਹੋਣ ਤੇ ਵੀ ਉਹਨਾਂ ਵਿੱਚ ਕਰਮ ਦਾ ਫ਼ਲ ਸਭ ਤੋਂ ਵੱਧ ਪ੍ਰਭਾਵ ਰੱਖਦਾ ਹੈ; ਜੋ ਕਿ ਦੂਜਿਆਂ ਨੂੰ ਦਬਾ ਕੇ ਆਪ ਉੱਚਾ ਹੋ ਜਾਂਦਾ ਹੈ। ਕਰਮ ਫਲ ਪੁਸ਼ਟ ਰਹਿਣ ਨਾਲ ਹੋਰ ਕਰਮਾਂ ਦੀ ਕੁਝ ਨਹੀਂ ਚਲਦੀ।" (ੳ)

"ਮਹਾਰਾਜ ! ਜਿਵੇਂ ਇਕ ਆਦਮੀ ਕੋਈ ਅਪਰਾਧ ਕਰ ਬੈਠਦਾ ਹੈ ਤਾਂ, ਨਾ ਉਸ ਦੇ ਮਾਤਾ-ਪਿਤਾ, ਜਾਂ ਭਰਾ-ਭੈਣ, ਜਾਂ ਮਿੱਤਰ-ਸਬੰਧੀ ਉਸ ਨੂੰ ਬਚਾ ਸਕਦੇ ਹਨ। ਰਾਜਾ ਹੀ ਕੇਵਲ ਉਸ ਦਾ ਕੁਝ ਨਿਆਂ ਕਰ ਸਕਦਾ ਹੈ ...... ਇਸ ਦਾ ਕਾਰਣ ਹੈ ?"

"ਉਸ ਆਦਮੀ ਦਾ ਅਪਰਾਧੀ ਬਣ ਜਾਣਾ।"

"ਮਹਾਰਾਜ ! ਉਸੇ ਤਰ੍ਹਾਂ ਸਾਰੇ ਅਚਿੰਤਨੀਯ ਵਿਸ਼ਿਆਂ ਦੇ ਇੱਕ ਹੋਣ ਤੇ ਵੀ ਉਹਨਾਂ ਵਿੱਚ ਕਰਮ-ਫ਼ਲ ਸਭ ਤੋਂ ਵੱਧ ਪ੍ਰਭਾਵ ਰੱਖਦਾ ਹ, ਜੋ ਹੋਰਾਂ ਨੂੰ ਦਬਾ ਕੇ ਆਪ ਉੱਚਾ ਹੋ ਜਾਂਦਾ ਹੈ। ਕਰਮ-ਫਲ ਪੁਸ਼ਟ ਰਹਿਣ ਨਾਲ ਬਾਕੀ ਕਰਮਾਂ ਦੀ ਕੁਝ ਨਹੀਂ ਚਲਦੀ।" (ਅ)

"ਮਹਾਰਾਜ ! ਜਿਵੇਂ ਜੰਗਲ ਵਿੱਚ ਅੱਗ ਲਗ ਜਾਣ ਤੇ ਉਹ ਹਜ਼ਾਰਾਂ ਘੜੇ ਪਾਣੀ ਨਾਲ ਵੀ ਨਹੀਂ ਬੁਝਾਈ ਜਾ ਸਕਦੀ। ਕੁਝ ਵੀ ਹੋਵੇ, ਅੱਗ ਵੱਧਦੀ ਹੀ ਜਾਂਦੀ ਹੈ। ਇਸ ਦਾ ਕੀ ਕਾਰਣ ਹੈ ?"

"ਅੱਗ ਦਾ ਜ਼ਿਆਦਾ ਤੇਜ਼ ਹੋਣਾ।"

"ਮਹਾਰਾਜ ! ਇਸੇ ਤਰ੍ਹਾਂ ਸਾਰੇ ਅਚਿੰਤਨੀਯ....... ।"

"ਮਹਾਰਾਜ ! ਇਸ ਲਈ ਆਪਣੇ ਕਰਮ-ਫਲ ਦੇ ਕਾਰਨ ਡੰਡਿਆਂ ਨਾਲ ਕੁੱਟੇ ਜਾਣ ਤੇ ਵੀ ਮਹਾਮੋਗਲਾਨ ਦਾ ਰਿੱਧੀਬਲ ਐਵੇਂ ਹੀ ਪਿਆ ਰਿਹਾ ।"

"ਠੀਕ ਹੈ ਭੰਤੇ ਨਾਗਸੇਨ ! ਅਜਿਹੀ ਹੀ ਗੱਲ ਹੈ । ਮੈਂ ਇਸ ਨੂੰ ਮੰਨ ਲੈਂਦਾ ਹਾਂ ।"

### 2. ਗੁਪਤ ਰੱਖਣ ਸੰਬੰਧੀ (ਧਰਮ-ਵਿਨਯ ਪ੍ਰਤਿਛਣਤਾ) ਵਿਸ਼ੇ ਸੰਬੰਧੀ ਪ੍ਰਸ਼ਨ

3. "ਭੰਤੇ ਨਾਗਸੇਨ ਭਗਵਾਨ ਨੇ ਕਿਹਾ - 'ਭਿੱਖੂਓ ! ਬੁੱਧ ਦੁਆਰਾ ਉਪਦੇਸ਼ਿਤ ਧਰਮ ਅਤੇ ਵਿਨਯ ਪ੍ਰਗਟ ਹੋਣ ਤੇ ਹੀ ਚਮਕਦੇ ਹਨ; ਲੁੱਕੇ ਰਹਿਣ ਤੇ ਨਹੀਂ ।[1] ਫੇਰ ਵੀ ਪ੍ਰਾਤਿਮੋਕਸ਼ ਦਾ ਉਪਦੇਸ਼ ਛੁਪਾ ਕੇ ਹੀ ਕੀਤਾ ਜਾਂਦਾ; ਸਾਰੇ ਵਿਨਯਪਿਟਕ ਨੂੰ ਛੁਪਾ ਕੇ ਹੀ ਰੱਖਿਆ ਜਾਂਦਾ ਹੈ ।[2] ਭੰਤੇ ਨਾਗਸਨ ! ਜੇਕਰ ਬੁੱਧ-ਧਰਮ ਦੇ ਯੋਗ ਅਤੇ ਅਨੁਕੂਲ ਹੋ ਕੇ ਦੇਖਿਆ ਜਾਵੇ ਤਾਂ ਵਿਨਯ-ਸੰਬੰਧੀ ਧਰਮਾਂ ਨੂੰ ਖੋਲ੍ਹ ਦੇਣਾ ਹੀ ਚੰਗਾ ਹੋਵੇਗਾ ?" "ਸੋ ਕਿਉਂ?" "ਕਿਉਂਕਿ ਉਸ ਵਿੱਚ ਕੇਵਲ ਸਿੱਖਿਆ, ਸੰਜਮ, ਨਿਯਮ, ਸ਼ੀਲ, ਚੰਗੇ ਗੁਣ ਅਤੇ ਪਵਿੱਤਰ ਆਚਰਣ ਦੇ ਸੰਬੰਧ ਵਿੱਚ ਗੱਲਾਂ ਕੀਤੀਆਂ ਗਈਆਂ ਹਨ, ਜੋ ਜਚਣ ਵਾਲੀਆਂ ਹਨ, ਧਰਮ ਸਿੱਖਾਓਣ ਵਾਲੀਆਂ ਹਨ ਅਤੇ ਮੁਕਤੀ ਵਲ ਲੈ ਜਾਣ ਵਾਲੀਆਂ ਹਨ ।"

(ੳ) "ਭੰਤੇ ! ਜੇਕਰ ਭਗਵਾਨ ਨੇ ਇਹ ਸੱਚ ਮੁੱਚ ਕਿਹਾ ਹੈ - 'ਭਿੱਖੂਓ ! ਬੁੱਧ ਦੇ ਧਰਮ ਅਤੇ ਵਿਨਯ ਪ੍ਰਗਟ ਹੋਣ ਤੇ ਹੀ ਚਮਕਦੇ ਹਨ; ਛੁਪਾਏ ਜਾਣ ਤੇ ਨਹੀਂ, ਤਾਂ ਪ੍ਰਾਤਿਮੋਕਸ਼ ਦੇ ਉਪਦੇਸ਼ ਅਤੇ ਵਿਨਯਪਿਟਕ ਨੂੰ ਛੁਪਾਉਣਾ ਗਲਤ ਹੈ ! (ਅ) ਅਤੇ, ਜੇਕਰ ਪ੍ਰਾਤਿਮੋਕਸ਼ ਦੇ ਉਪਦੇਸ਼ ਅਤੇ ਵਿਨਯ ਪਿਟਕ ਨੂੰ ਛੁਪਾਉਣਾ ਠੀਕ ਹੈ ਤਾਂ ਭਗਵਾਨ ਦੀ ਆਖੀ ਹੋਈ ਇਹ ਗੱਲ ਝੂਠੀ ਠਹਿਰਦੀ ਹੈ - "ਭਿੱਖੂਓ ! ਬੁੱਧ ਦੇ ਧਰਮ ਅਤੇ ਵਿਨਯ ਪ੍ਰਗਟ ਹੋਣ ਤੇ ਹੀ ਚਮਕਦੇ ਹਨ, ਛੁਪਾਏ ਜਾਣ ਤੇ ਨਹੀ ।' ਇਹ ਵੀ ਇਕ ਦੁਬਿਧਾ...?"

4. "ਮਹਾਰਾਜ ! ਭਗਵਾਨ ਨੇ ਇਹ ਠੀਕ ਕਿਹਾ ਹੈ - 'ਭਿੱਖੂਓ ! ਬੁੱਧ ਦੇ ਧਰਮ ਅਤੇ ਵਿਨਯ ਪ੍ਰਗਟ ਹੋਣ ਤੇ ਹੀ ਚਮਕਦੇ ਹਨ, ਛੁਪਾਏ ਜਾਣ ਤੇ ਨਹੀਂ" ਅਤੇ ਇਹ ਵੀ ਠੀਕ ਹੈ ਕਿ ਪ੍ਰਾਤਿਮੋਕਸ਼ ਦੇ ਉਪਦੇਸ਼ ਛੁਪਾ ਕੇ ਕੀਤੇ ਜਾਣੇ ਚਾਹੀਦੇ ਹਨ ਅਤੇ ਵਿਨਯਪਿਟਕ ਨੂੰ ਵੀ ਛੁਪਾਕੇ ਰੱਖਣਾ ਚਾਹੀਦਾ ਹੈ । ਪਰੰਤੂ, ਉਹ ਸਾਰਿਆਂ ਤੋਂ ਨਹੀਂ ਛੁਪਾਏ ਜਾਂਦੇ, ਕੁਝ ਖ਼ਾਸ ਲੋਕਾਂ ਦੁਆਰਾ ਹੀ ।

### ਵਿਨਯ ਸਿੱਖਿਆ ਪਦਾਂ ਨੂੰ ਛੁਪਾ ਕੇ ਰੱਖੇ ਜਾਣ ਦਾ ਕਾਰਣ

"ਮਹਾਰਾਜ ! ਭਗਵਾਨ ਨੇ ਤਿੰਨ ਕਾਰਣਾਂ ਕਰਕੇ ਉਹਨਾਂ ਤੋਂ ਛੁਪਾ ਕੇ ਪ੍ਰਾਤਿਮੋਕਸ਼ ਦੇਣ ਦਾ ਹੁਕਮ ਦਿਤਾ ਹੈ; -- ਕਿਉਂਕਿ (1) ਪੂਰਬਲੇ ਬੁੱਧਾਂ ਤੋਂ ਅਜਿਹੀ ਪਰੰਪਰਾ ਚਲੀ ਆ ਰਹੀ ਹੈ, (2) ਧਰਮ ਦੇ ਗੌਰਵ ਦੇ ਵਿਚਾਰ ਕਰਕੇ ਅਤੇ (3) ਭਿੱਖੂ ਪਦ ਦੇ ਗੌਰਵ ਦੇ ਵਿਚਾਰ ਕਰਕੇ ।"

"ਪੂਰਬਲੇ ਬੁੱਧਾਂ ਤੋਂ ਕਿਹੋ ਜਿਹੀ ਪਰੰਪਰਾ ਚਲੀ ਆ ਰਹੀ ਹੈ ਜਿਸ ਕਾਰਣ ਪ੍ਰਾਤਿਮੋਕਸ਼ ਦੇ ਉਪਦੇਸ਼ ਕੁਝ ਲੋਕਾਂ ਦੇ ਅੰਦਰ ਛੁਪਾ ਕੇ ਕਰਨੇ ਚਾਹੀਦੇ ਹਨ ?"

1. "ਮਹਾਰਾਜ ! ਪੂਰਬਲੇ ਬੁੱਧਾਂ ਤੋਂ ਅਜਿਹੀ ਪਰੰਪਰਾ ਚਲੀ ਆ ਰਹੀ ਹੈ ਕਿ ਪ੍ਰਾਤਿਮੋਕਸ਼ ਦੇ ਉਪਦੇਸ਼ ਭਿੱਖੂਆਂ ਨੂੰ ਆਪਸ ਵਿੱਚ ਹੀ ਛੁਪਾ ਕੇ ਕਰਨੇ ਚਾਹੀਦੇ ਹਨ, ਹੋਰਾਂ ਸਾਹਮਣੇ ਨਹੀਂ । ਮਹਾਰਾਜ ! ਖੱਤਰੀ ਦੀ ਪਰਪਰਾ ਖੱਤਰੀਆਂ ਵਿੱਚ ਹੀ ਚਲਦੀ ਹੈ । ਸੰਸਾਰ ਭਰ ਦੇ ਖੱਤਰੀਆਂ ਵਿੱਚ ਵੀ ਇਹ ਆਮ ਹੁੰਦੀ ਹੈ, ਪਰੰਤੂ ਉਸ ਨੂੰ ਕੋਈ ਦੂਜਾ ਨਹੀਂ ਜਾਣ ਪਾਉਂਦਾ । ਇਸੇ ਤਰ੍ਹਾਂ ਪ੍ਰਥਮ ਬੁੱਧ ਤੋਂ ਹੀ ਅਜਿਹੀ ਪਰੰਪਰਾ ਚਲੀ ਆ ਰਹੀ ਹੈ ਕਿ ਪ੍ਰਾਤਿਮੋਕਸ਼ ਦੇ ਉਪਦੇਸ਼ ਭਿੱਖੂਆਂ ਨੂੰ ਆਪਸ ਵਿੱਚ ਹੀ ਛੁਪਾ ਕੇ ਕਰਨੇ ਚਾਹੀਦੇ ਹਨ, ਦੂਜਿਆਂ ਸਾਹਮਣੇ ਨਹੀਂ ।

### ਬੁੱਧ ਕਾਲ ਦੇ ਸੰਪਰਦਾਇ

"ਮਹਾਰਾਜ ! ਸੰਸਾਰ ਵਿੱਚ ਬਹੁਤ ਸਾਰੇ ਸੰਪਰਦਾਇ ਹਨ; ਜਿਵੇਂ - ਮੱਲ, ਪਰਬਤ, ਧਰਮਗਿਰੀ, ਬ੍ਰਹਮਗੀਰੀ, ਨਟਕ, ਨ੍ਰਿਤਕ, ਲੰਘਕ, ਪਿਸ਼ਾਚ, ਮਣੀਭਦ੍ਰ, ਪੂਰਵਭਦ੍ਰ, ਚੰਦ੍ਰ, ਸੂਰਜ, ਸ੍ਰੀਦੇਵਤਾ, ਕਾਲਿਦੇਵਤਾ, ਸ਼ੈਵ, ਵਾਸੁਦੇਵ, ਧਨਿਕਾ, ਅਸਿਪਾਰਸ਼, ਭਦ੍ਰ ਪੁੱਤਰ । ਇਹਨਾਂ ਸਾਰਿਆਂ ਦਾ ਆਪਣਾ ਕੁਝ ਨਾ ਕਝ ਰਹੱਸ ਰਹਿੰਦਾ ਹੀ ਹੈ, ਜਿਸ ਨੂੰ ਉਹ ਲੋਕ ਆਪਸ ਵਿੱਚ ਛੁਪਾ ਕੇ ਰੱਖਦੇ ਹਨ । ਦੂਜਿਆਂ ਨੂੰ ਪਤਾ ਨਹੀਂ ਲੱਗਣ ਦਿੰਦੇ । ਮਹਾਰਾਜ ! ਪ੍ਰਥਮ ਬੁੱਧ ਤੋਂ ਹੀ ਅਜਿਹੀ ਪਰੰਪਰਾ ਚਲੀ ਆ ਰਹੀ ਹੈ ਕਿ ਪ੍ਰਾਤਿਮੋਕਸ਼ ਦੇ ਉਪਦੇਸ਼ ਭਿੱਖੂਆਂ ਨੂੰ ਆਪਸ ਵਿੱਚ ਹੀ ਛੁਪਾ ਕੇ ਕਰਨੇ ਚਾਹੀਦੇ ਹਨ; ਦੂਜਿਆਂ ਦੇ ਸਾਹਮਣੇ ਨਹੀਂ ।

2. ਧਰਮ ਦੇ ਗੌਰਵ ਕਰਕੇ ਪ੍ਰਾਤਿਮੋਕਸ਼ ਦੇ ਉਪਦੇਸ਼ਾਂ ਨੂੰ ਕਿਉਂ ਆਪਸ ਵਿੱਚ ਛੁਪਾ ਕੇ ਕਰਨਾ ਚਾਹੀਦਾ ਹੈ ? ਮਹਾਰਾਜ ! ਧਰਮ ਬੜਾ ਗੌਰਵਪੂਰਨ ਅਤੇ ਗੰਭੀਰ ਹੈ ! ਸੋ, ਕੋਈ ਧਰਮ-ਗਿਆਤਾ (ਜਾਨਣ ਵਾਲਾ) ਕਿਸੇ ਦੂਜੇ ਨੂੰ ਸਮਝਾਵੇ ਤਾਂ ਜੇਕਰ ਉਹ ਉਸ ਦੇ ਅਗਲੇ-ਪਿਛਲੇ ਬਾਰੇ ਨਾ ਜਾਣਦਾ ਹੋਵੇ ਤਾਂ ਉਸ ਨੂੰ ਨਹੀਂ ਸਮਝ ਸਕਦਾ ਕੇਵਲ ਉਹੀ ਇਹਨਾਂ ਗੱਲਾਂ ਨੂੰ ਠੀਕ-ਠੀਕ ਸਮਝ ਸਕਦਾ ਹੈ, ਜਿਹੜਾ ਅਗਲੀਆਂ-ਪਿਛਲੀਆਂ ਗੱਲਾਂ ਬਾਰੇ ਨਾ ਜਾਣਦਾ ਹੋਵੇ । ਕਿਧਰੇ ਇਹ ਧਰਮ ਇੰਨਾ ਸਾਰ-ਯੁਕਤ ਅਤੇ ਉੱਚਾ ਹੋ ਕੇ ਵੀ ਅਗਲੇ ਪਿਛਲੇ ਨਾ ਜਾਨਣ ਵਾਲਿਆਂ ਦੇ ਹੱਥ ਚੜ੍ਹ ਕੇ ਨਿੰਦਾ ਤੇ ਅਪਮਾਨ ਦਾ ਭਾਗੀ ਨਾ ਹੋ ਜਾਵੇ; ਕਿਧਰੇ ਲੋਕ ਇਸ ਦਾ ਮਖੌਲ ਨਾ ਉਡਾਉਣ ਲੱਗ ਪੈਣ; ਕਿਧਰੇ ਲੋਕ ਇਸ ਨੂੰ ਬੁਰਾ ਅਤ ਨੀਵਾਂ ਨਾ ਦੱਸਣ ਲੱਗ ਪੈਣ, ਕਿਧਰੇ ਇਹ ਧਰਮ ਇੰਨਾ ਸਾਰ-ਯੁਕਤ ਅਤੇ ਉੱਚਾ ਹੋ ਕੇ ਵੀ ਦੁਸ਼ਟਾਂ ਦੇ ਹੱਥੀਂ ਪੈ ਕੇ ਨਿੰਦਾ ਅਤੇ ਅਪਮਾਨ ਦਾ ਭਾਗੀ ਨਾ ਬਣ ਜਾਵੇ; ਕਿਧਰੇ ਲੋਕ ਇਸ ਦਾ ਮਜ਼ਾਕ ਨਾ ਉਡਾਉਣ ਲੱਗ ਪੈਣ, ਕਿਧਰੇ ਲੋਕ ਇਸਨੂੰ ਮਾੜਾ ਜਾਂ ਨੀਵਾਂ ਨਾ ਦੱਸਣ ਲੱਗ ਪੈਣ । ਕਿਧਰੇ ਇਹ ਧਰਮ ਇੰਨਾ ਸਾਰ-ਯੁਕਤ ਅਤੇ ਉੱਚਾ ਹੋ ਕੇ ਵੀ ਦੁਸ਼ਟਾਂ ਦੇ ਹੱਥਾਂ ਵਿੱਚ ਪੈ ਕੇ ਨਿੰਦਾ ਅਤੇ ਅਪਮਾਨ ਦਾ ਭਾਗੀ ਨਾ ਹੋ ਜਾਵੇ, ਕਿਧਰੇ ਲੋਕ ਇਸ ਦਾ ਮਖੌਲ ਨਾ ਉਡਾਉਣ ਲੱਗ ਪੈਣ, ਇਸ ਖਿਆਲ ਨਾਲ ਪ੍ਰਾਤਿਮੋਕਸ਼ ਦੇ ਉਪਦੇਸ਼ ਭਿੱਖੂਆਂ ਨੂੰ ਆਪਸ ਵਿੱਚ ਛੁਪਾ ਕੇ ਕਰਨੇ ਚਾਹੀਦੇ ਹਨ, ਦੂਜਿਆਂ ਸਾਹਮਣੇ ਨਹੀਂ ।"

"ਮਹਾਰਾਜ ! ਜਿਵੇਂ ਸ੍ਰੇਸ਼ਠ, ਉੱਤਮ, ਦੁਰਲਭ, ਸੁੰਦਰ ਅਤੇ ਚੰਗੀ ਨਸਲ ਦਾ ਲਾਲ ਚੰਦਨ ਵੀ ਚੰਡਾਲਾਂ ਦੇ ਪਿੰਡ ਵਿੱਚ ਪੈ ਕੇ ਨਿੰਦਤ ਅਤੇ ਅਪਮਾਨਿਤ ਹੁੰਦਾ ਹੈ, ਉਹ ਇਸ ਦਾ ਮਖੌਲ ਉਡਾਉਂਦੇ ਹਨ, ਇਸ ਨੂੰ ਤੁੱਛ ਅਤੇ ਬੇਕਾਰ ਸਮਝਦੇ ਹਨ । ਮਹਾਰਾਜ ! ਇਸੇ ਤਰ੍ਹਾਂ, ਇਹ ਧਰਮ ਇੰਨਾ ਸਾਰ-ਯੁਕਤ ਅਤੇ ਉੱਚਾ ਹੋਣ ਤੇ ਵੀ ਕਿਧਰੇ ਅਗਲੇ ਪਿਛਲੇ ਬਾਰੇ ਨਾ ਜਾਨਣ ਵਾਲੇ ਲੋਕਾਂ ਦੇ ਹੱਥ ਵਿੱਚ ਪੈ ਕੇ ਨਿੰਦਾ ਅਤੇ ਅਪਮਾਨ ਦਾ ਭਾਗੀ ਨਾ ਹੋ ਜਾਵੇ; ਕਿਧਰੇ ਲੋਕ ਇਸ ਦਾ ਮਜ਼ਾਕ ਨਾ ਉਡਾਉਣ ਲੱਗ ਪੈਣ, ਕਿੱਧਰੇ ਲੋਕ ਇਸ ਨੂੰ ਨੀਚ ਜਾਂ ਬੁਰਾ ਨਾ ਦੱਸਣ ਲੱਗ ਪੈਣ । ਇਹ ਧਰਮ ਇੰਨਾ ਸਾਰ-ਯੁਕਤ ਅਤੇ ਉੱਚਾ ਹੋ ਕੇ ਵੀ ਕਿਧਰੇ ਦੁਰਜਨਾਂ ਦੇ ਹੱਥੀਂ ਪੈ ਕੇ ਨਿੰਦਾ ਅਤੇ ਅਪਮਾਨ ਦਾ ਭਾਗੀ ਨਾ ਹੋ ਜਾਵੇ; ਕਿਧਰੇ ਲੋਕ ਇਸ ਦਾ ਮਜ਼ਾਕ ਨਾ ਉਡਾਉਣ ਲੱਗ ਪੈਣ; ਕਿੱਧਰੇ ਲੋਕ ਇਸ ਨੂੰ ਬੁਰਾ ਅਤੇ ਨੀਚ ਨਾ ਦੱਸਣ ਲੱਗ ਪੈਣ । ਇਸੇ ਖਿਆਲ ਨਾਲ ਪ੍ਰਾਤਿਮੋਕਸ਼ ਦੇ ਉਪਦੇਸ਼ ਭਿੱਖੂਆਂ ਨੂੰ ਆਪਸ ਵਿੱਚ ਹੀ ਛੁਪਾ ਕੇ ਕਰਨੇ ਚਾਹੀਦੇ ਹਨ, ਦੂਜਿਆਂ ਦੇ ਸਾਹਮਣੇ ਨਹੀਂ ।

3. “ਭਿੱਖੂ-ਪਦ ਦੇ ਗੌਰਵ ਦੇ ਵਿਚਾਰ ਨਾਲ ਪ੍ਰਾਤਿਮੋਕਸ਼ ਦੇ ਉਪਦੇਸ਼ਾਂ ਨੂੰ ਕਿਉਂ ਆਪਸ ਵਿੱਚ ਛੁਪਾ ਕੇ ਕਰਨਾ ਚਾਹੀਦਾ ਹੈ ?”

“ਮਹਾਰਾਜ ! ਭਿੱਖੂ-ਭਾਵ, ਅਤੁਲ, ਬਹੁਤ ਹੀ ਸ੍ਰੇਸ਼ਠ ਅਤੇ ਅਨਮੋਲ ਹੈ। ਕੋਈ ਵੀ ਨਾ ਤਾਂ ਇਸ ਨੂੰ ਤੋਲ ਸਕਦਾ ਹੈ, ਨਾ ਇਸ ਦਾ ਅੰਦਾਜ਼ਾ ਲਗਾ ਸਕਦਾ ਹੈ ਅਤੇ ਨਾ ਇਸ ਦਾ ਮੁੱਲ ਲਗਾ ਸਕਦਾ ਹੈ।” “ਕਿਧਰੇ ਇਹ ਭਿੱਖੂ-ਭਾਵ ਹੋਰ ਲੋਕਾਂ ਦੀ ਬਰਾਬਰੀ ਵਿੱਚ ਨਾ ਚਲਾ ਜਾਵੇ। ਇਸ ਖਿਆਲ ਨਾਲ ਪ੍ਰਾਤਿਮੋਕਸ਼ ਦੇ ਉਪਦੇਸ਼ ਭਿੱਖੂਆਂ ਨੂੰ ਆਪਸ ਵਿੱਚ ਹੀ ਛੁਪਾ ਕੇ ਕਰਨੇ ਚਾਹੀਦੇ ਹਨ, ਦੂਜਿਆਂ ਦੇ ਸਾਹਮਣੇ ਨਹੀਂ।”

“ਮਹਾਰਾਜ ! ਜਿਵੇਂ ਸਭ ਤੋਂ ਚੰਗੀਆਂ ਚੀਜ਼ਾਂ - ਕੱਪੜੇ, ਚਾਦਰਾਂ, ਹਾਥੀ, ਘੋੜੇ, ਰਥ, ਸੋਨਾ-ਚਾਂਦੀ, ਮਣੀ, ਮੋਤੀ, ਇਸਤਰੀ, ਰਤਨ ਆਦਿ ਜਾਂ ਸਾਰਿਆਂ ਤੋਂ ਮਹਿੰਗੀ ਸ਼ਰਾਬ-ਰਾਜਿਆਂ ਨੂੰ ਹੀ ਮਿਲਦੀ ਹੈ। ਮਹਾਰਾਜ ! ਇਸੇ ਤਰ੍ਹਾਂ, ਬੁੱਧ ਦੁਆਰਾ ਦੱਸੀਆਂ ਜਿੰਨੀਆਂ ਸਿੱਖਿਆਵਾਂ ਹਨ - ਅਚਾਰ, ਸੰਜਮ, ਸ਼ੀਲ, ਸੰਵਰ ਆਦਿ ਸਦਗੁਣ ਸਭ ਭਿੱਖੂ-ਸੰਘ ਨੂੰ ਹੀ ਪ੍ਰਾਪਤ ਹੁੰਦੇ ਹਨ। ਇਸ ਤਰ੍ਹਾਂ ਭਿੱਖੂ-ਪਦ ਦੇ ਗੌਰਵ ਦੇ ਵਿਚਾਰ ਨਾਲ ਪ੍ਰਾਤਿਮੋਕਸ਼ ਦਾ ਉਪਦੇਸ਼ ਭਿੱਖੂਆਂ ਨੂੰ ਆਪਸ ਵਿੱਚ ਛੁਪਾ ਕੇ ਹੀ ਕਰਨਾ ਬੇਹਤਰ ਹੈ, ਦੂਜਿਆਂ ਸਾਹਮਣੇ ਨਹੀਂ।”

“ਠੀਕ ਹੈ ਭੰਤੇ ਨਾਗਸੇਨ ! ਤੁਸੀ ਜੋ ਕਹਿੰਦੇ ਹੋ ਮੈਨੂੰ ਸਵੀਕਾਰ ਹੈ।”

**3. ਮਿਥਿਆ-ਭਾਸ਼ਣ ਦਾ ਛੋਟਾਪਣ-ਵੱਡਾਪਣ**

5. “ਭੰਤੇ ਨਾਗਸੇਨ ! ਭਗਵਾਨ ਨੇ ਕਿਹਾ ਹੈ - ‘ਜਾਣਬੁਝ ਕੇ ਝੂਠ ਬੋਲਣਾ ਪਾਰਾਜਿਕ ਦੋਸ਼[1] ਹੈ। ਫੇਰ ਅਜਿਹਾ ਵੀ ਕਿਹਾ ਹੈ - ‘ਜਾਣ ਬੁਝ ਕੇ ਝੂਠ ਬੋਲਣ ਵਿੱਚ ਘੱਟ ਦੋਸ਼ ਲੱਗਦਾ ਹੈ, ਜਿਸ ਨੂੰ ਕਿਸੇ ਦੂਜੇ ਭਿੱਖੂ ਦੇ ਸਾਹਮਣੇ ਸਵੀਕਾਰ ਕਰ ਲੈਣਾ ਚਾਹੀਦਾ ਹੈ।’ ਭੰਤੇ ਨਾਗਸੇਨ ! ਇੱਥੇ ਕਿਹੜੀ ਗਲ ਹੈ, ਕੀ ਕਾਰਨ ਹੈ ਕਿ ਇੱਕ ਝੂਠ ਬੋਲਣ ਨਾਲ ਤਾਂ ਸੰਘ ਤੋਂ ਕੱਢ ਦਿੱਤਾ ਜਾਂਦਾ ਹੈ ਅਤੇ ਦੂਜੇ ਝੂਠ ਬੋਲਣ ਨਾਲ ਉਸ ਨੂੰ ਖਿਮਾਂ ਮਿਲ ਜਾਂਦੀ ਹੈ।”

(ੳ) ਭੰਤੇ ਨਾਗਸੇਨ ! ਜੇਕਰ ਭਗਵਾਨ ਨੇ ਸੱਚਮੁੱਚ ਕਿਹਾ ਹੈ - “ਜਾਣ-ਬੁਝ ਕੇ ਝੂਠ ਬੋਲਣਾ ਪਾਰਾਜਿਕ ਦੋਸ਼ ਹੈ, ਤਾਂ ਉਹਨਾਂ ਦਾ ਇਹ ਕਹਿਣਾ ਮਿਥਿਆ ਸਿੱਧ ਹੁੰਦਾ ਹੈ ਕਿ, ‘ਜਾਣ-ਬੁਝ ਕੇ ਝੂਠ ਬੋਲਣ ਵਿੱਚ ਘੱਟ ਦੋਸ਼ ਲੱਗਦਾ ਹੈ, ਜਿਸ ਨੂੰ ਕਿਸੇ ਦੂਜੇ ਭਿੱਖੂ ਦੇ ਸਾਹਮਣੇ ਸਵੀਕਾਰ ਕਰ ਲੈਣਾ ਚਾਹੀਦਾ ਹੈ।’ (ਅ) ਅਤੇ ਜੇਕਰ ਇਹ ਗਲ ਠੀਕ ਹੈ ਕਿ, ਜਾਣ-ਬੁਝ ਕੇ ਝੂਠ ਬੋਲਣ ਵਿੱਚ ਘਟ ਦੋਸ਼ ਲੱਗਦਾ ਹੈ ਜਿਸ ਨੂੰ ਕਿਸੇ ਦੂਜੇ ਭਿੱਖੂ ਦੇ ਸਾਹਮਣੇ ਸਵੀਕਾਰ ਕਰ ਲੈਣਾ ਚਾਹੀਦਾ ਹੈ, ਤਾਂ ਇਹ ਗਲ ਝੂਠ ਹੈ ਕਿ ‘ਜਾਣ-ਬੁਝ ਕੇ ਝੂਠ ਬੋਲਣਾ ਪਾਰਾਜਿਕ ਦੋਸ਼ ਹੈ।’ ਇਹ ਵੀ ਇੱਕ ਦੁਬਿਧਾ...?”

6. “ਮਹਾਰਾਜ ! ਭਗਵਾਨ ਨੇ ਠੀਕ ਕਿਹਾ ਹੈ - ‘ਜਾਣ-ਬੁਝ ਕੇ ਝੂਠ ਬੋਲਣਾ ਪਾਰਾਜਿਕ ਦੋਸ਼ ਹੈ। ਉਹਨਾਂ ਨੇ ਇਹ ਵੀ ਠੀਕ ਕਿਹਾ ਹੈ - ‘ਜਾਣ-ਬੁਝ ਕੇ ਝੂਠ ਬੋਲਣ ਨਾਲ ਘੱਟ ਦੋਸ਼ ਲੱਗਦਾ ਹੈ ਜਿਸ ਨੂੰ ਕਿਸੇ ਦੂਜੇ ਭਿੱਖੂ ਦੇ ਸਾਹਮਣੇ ਸਵੀਕਾਰ ਕਰ ਲੈਣਾ ਚਾਹੀਦਾ ਹੈ।’ ਦੋਵੇਂ ਠੀਕ ਹਨ। ਮਹਾਰਾਜ ! ਵਿਸ਼ੇ ਦੇ ਵਿਚਾਰ ਨਾਲ ਝੂਠ ਬੋਲਣਾ ਦੋ ਪ੍ਰਕਾਰ ਦਾ ਹੁੰਦਾ ਹੈ - 1. ਭਾਰੀ ਅਤੇ 2. ਹਲਕਾ। ਮਹਾਰਾਜ ! ਜੇਕਰ ਕੋਈ ਕਿਸੇ ਨੂੰ ਇੱਕ ਥੱਪੜ ਜਾਂ ਮੁੱਕਾ ਮਾਰ ਦੇਵੇ ਤਾਂ ਤੁਸੀ ਉਸ ਨੂੰ ਕੀ ਦੰਡ ਦਿਉਗੇ?” “ਭੰਤੇ ਨਾਗਸੇਨ ! ਜੇਕਰ ਉਹ ਕਹੇ - ਮੈਂ ਨਹੀਂ ਖਿਮਾਂ ਕਰਦਾ, ਤਾਂ ਅਸੀ ਲੋਕ ਉਸ ਤੇ ਇੱਕ ਕਾਰਸ਼ਾਪਣ (ਉਸ ਸਮੇਂ ਦਾ ਪੈਸਾ) ਜੁਰਮਾਨਾ ਕਰਾਂਗੇ।” “ਮਹਾਰਾਜ ! ਜੇਕਰ ਉਹੀ ਆਦਮੀ ਤੁਹਾਨੂੰ ਇੱਕ ਥੱਪੜ ਜਾਂ ਮੁੱਕਾ ਮਾਰ ਦੇਵੇ ਤਾਂ ਕੀ ਤੁਸੀਂ ਉਸ ਨੂੰ ਦੰਡ ਦਿਉਗੇ?” “ਭੰਤੇ ! ਉਸ ਦਾ ਹੱਥ ਕਟਵਾ ਲਵਾਂਗਾ, ਜਿਉਂਦੇ-ਜੀਅ ਖੱਲ ਉਤਰਵਾ ਲਵਾਂਗਾ, ਉਸ ਦਾ ਸਭ ਕੁਝ ਨਸ਼ਟ ਕਰਵਾ ਦੇਵਾਂਗਾ। ਉਸ ਦੇ ਪਰਿਵਾਰ ਵਿੱਚ ਦੋਵੇਂ ਪਾਸੇ ਸੱਤ ਪੀੜ੍ਹੀਆਂ ਤੱਕ ਜਿੰਨੇ ਲੋਕ ਹਨ ਸਭ ਨੂੰ ਮਰਵਾਂ ਦੇਵਾਂਗਾ।”

“ਮਹਾਰਾਜ ! ਇੱਥੇ ਕਿਹੜੀ ਗਲ ਹੈ, ਕੀ ਕਾਰਨ ਹੈ ਕਿ ਇੱਕ ਪਾਸੇ ਤਾਂ ਥੱਪੜ ਮਾਰਨ ਨਾਲ ਕੇਵਲ ਇੱਕ ਕਾਰਸ਼ਾਪਣ ਜੁਰਮਾਨਾ ਕੀਤਾ ਜਾਂਦਾ ਹੈ ਅਤੇ ਦੂਜੇ ਪਾਸੇ ਹੱਥ ਕਟਵਾ ਦਿੱਤਾ ਜਾਂਦਾ ਹੈ, ਪੈਰ ਕਟਵਾ ਦਿੱਤੇ ਜਾਂਦੇ ਹਨ, ਜਿਉਂਦੇ ਜੀਅ ਖੱਲ ਉਤਰਵਾ ਲਈ ਜਾਂਦੀ ਹੈ, ਉਸ ਦਾ ਸਭ ਕੁਝ ਨਸ਼ਟ ਕਰਵਾ ਦਿੱਤਾ ਜਾਂਦਾ ਹੈ, ਉਸ ਦੇ ਪਰਿਵਾਰ ਵਿੱਚ ਦੋਵੇਂ ਪਾਸੇ ਸਤ ਪੀੜ੍ਹੀਆਂ ਤੱਕ ਜਿੰਨੇ ਵੀ ਲੋਕ ਹਨ ਸਾਰੇ ਮਰਵਾ ਦਿੱਤੇ ਜਾਂਦੇ ਹਨ?”

“ਭੰਤੇ ! ਦੋਵਾਂ ਮਨੁੱਖਾਂ ਵਿੱਚ ਭੇਦ ਹੋਣ ਕਾਰਣ।”

“ਮਹਾਰਾਜ ! ਇਸੇ ਤਰ੍ਹਾਂ, ਵਿਸ਼ੇ ਦੇ ਵਿਚਾਰ ਨਾਲ ਝੂਠ ਬੋਲਣਾ ਦੋ ਪ੍ਰਕਾਰ ਦਾ ਹੁੰਦਾ ਹੈ - 1. ਭਾਰੀ ਅਤੇ 2. ਹਲਕਾ।”

“ਠੀਕ ਹੈ ਭੰਤੇ ਨਾਗਸੇਨ ! ਮੈਨੂੰ ਸਵੀਕਾਰ ਹੈ।”

**4. ਬੋਧੀਸਤਵ ਦਾ ਧਰਮ (ਸੁਭਾਅ)**

7. ਭੰਤੇ ਨਾਗਸੇਨ ! ਧਰਮ ਨੂੰ ਦੱਸਦੇ ਹੋਇਆਂ ਭਗਵਾਨ ਨੇ ਧਰਮ ਦੇ ਵਿਸ਼ੇ ਵਿੱਚ ਕਿਹਾ ਹੈ - ‘ਬੋਧੀ-ਸਤਵ ਦੇ ਮਾਤਾ-ਪਿਤਾ ਪਹਿਲਾਂ ਤੋਂ ਹੀ ਨਿਸ਼ਚਿਤ ਹੁੰਦੇ ਹਨ। ਕਿਹੜੇ ਰੁੱਖ ਹੇਠਾਂ ਬੁੱਧਤਵ ਪ੍ਰਾਪਤ ਕਰਨਗੇ - ਇਹ ਵੀ ਪਹਿਲਾਂ ਹੀ ਨਿਸ਼ਚਿਤ ਹੁੰਦਾ ਹੈ। ਕੌਣ ਪ੍ਰਧਾਨ-ਚੇਲੇ ਹੋਣਗੇ - ਇਹ ਵੀ ਪਹਿਲਾਂ ਤੋਂ ਹੀ ਨਿਸ਼ਚਿਤ ਹੁੰਦਾ ਹੈ, ਕੌਣ ਪੁੱਤਰ ਹੋਵੇਗਾ - ਇਹ ਵੀ ਪਹਿਲਾਂ ਤੋਂ ਹੀ ਨਿਸ਼ਚਿਤ ਰਹਿੰਦਾ ਹੈ ਅਤੇ ਕੌਣ ਭਿੱਖੂਆਂ ਦੀ ਸੇਵਾ ਸਤਿਕਾਰ ਕਰਨ ਵਾਲਾ ਹੋਵੇਗਾ - ਇਹ ਵੀ ਪਹਿਲਾਂ ਤੋਂ ਹੀ ਨਿਸ਼ਚਿਤ ਹੁੰਦਾ ਹੈ।’ ਨਾਲ ਹੀ ਤੁਸੀਂ ਅਜਿਹਾ ਵੀ ਕਹਿੰਦੇ ਹੋ - ‘ਤੁਸ਼ਿਤ ਲੋਕ ਵਿੱਚ ਰਹਿੰਦੇ ਹੀ ਬੋਧੀਸਤਵ ਇਹ ਅੱਠ ਵੱਡੀਆਂ ਵੱਡੀਆਂ ਗੱਲਾਂ ਨੂੰ ਦੇਖ ਲੈਂਦੇ ਹਨ - 1. ਮਨੁੱਖ ਲੋਕ ਵਿੱਚ ਜਨਮ ਲੈਣ ਦਾ ਕਿਹੜਾ ਉਚਿਤ ਕਾਲ ਹੋਵੇਗਾ, ਇਸ ਨੂੰ ਦੇਖ ਲੈਂਦੇ ਹਨ, 2. ਕਿਹੜੇ ਦੀਪ ਤੇ ਜਨਮ ਲੈਣਾ ਹੋਵੇਗਾ, ਇਸ ਨੂੰ ਵੀ ਦੇਖ ਲੈਂਦੇ ਹਨ, 3. ਕਿਸ ਜਗ੍ਹਾ ਜਨਮ ਲੈਣਾ ਹੈ ਇਸ ਨੂੰ ਵੀ ਦੇਖ ਲੈਂਦੇ ਹਨ, 4. ਕਿਸ ਕੁਲ ਵਿੱਚ ਜਨਮ ਲੈਣਾ ਹੈ, ਇਸ ਨੂੰ ਵੀ ਦੇਖ ਲੈਂਦੇ ਹਨ, 5. ਕੌਣ ਮਾਤਾ ਹੋਵੇਗੀ, ਇਸ ਨੂੰ ਵੀ ਦੇਖ ਲੈਂਦੇ ਹਨ, 6. ਕਿੰਨੇ ਸਮੇਂ ਤੱਕ ਗਰਭ ਵਿੱਚ ਰਹਿਣਾ ਹੋਵੇਗਾ, ਇਸ ਨੂੰ ਵੀ ਦੇਖ ਲੈਂਦੇ ਹਨ, 7. ਕਿਹੜੇ ਮਹੀਨੇ ਵਿੱਚ ਜਨਮ ਹੋਵੇਗਾ, ਇਸ ਨੂੰ ਵੀ ਦੇਖ ਲੈਂਦੇ ਹਨ ਅਤੇ 8. ਕਦੋਂ ਘਰ-ਬਾਰ ਛੱਡ ਕੇ ਨਿਕਲ ਜਾਣਾ ਹੋਵੇਗਾ, ਇਸ ਨੂੰ ਵੀ ਦੇਖ ਲੈਂਦੇ ਹਨ।’ ਭੰਤੇ ਨਾਗਸੇਨ ! ਜਦੋਂ ਤਕ ਗਿਆਨ ਪੂਰਨ ਨਹੀਂ ਹੋ ਜਾਂਦਾ, ਉਦੋਂ ਤੱਕ ਅਜਿਹੀ ਗਲ ਪਤਾ ਨਹੀਂ ਲੱਗਦੀ। ਪੂਰਨ ਗਿਆਨ ਹੋ ਜਾਣ ਤੇ ਇੱਕ ਪਲ ਵੀ ਠਹਿਰਿਆ ਨਹੀਂ ਜਾਂਦਾ। ਅਜਿਹੀ ਕੋਈ ਵੀ ਗਲ ਨਹੀਂ ਹੈ ਜੋ ਗਿਆਨ ਦੇ ਪੂਰਨ ਹੋ ਜਾਣ ਤੋਂ ਬਾਅਦ ਨਾ ਜਾਣੀ ਜਾ ਸਕੇ। ਉਦੋਂ, ਭਲਾ ਉਹਨਾਂ ਦੀ ਇਹ ਦੇਖਣ ਦੀ ਕੀ ਜ਼ਰੂਰਤ ਹੁੰਦੀ ਹੈ ਕਿ ‘ਮੈਂ ਕਿਹੜੀ ਕੁਲ ਵਿੱਚ ਜਨਮ ਲਵਾਂਗਾ?’ ਪੂਰਨ ਗਿਆਨ ਤੋਂ ਬਿਨਾਂ ਤਾਂ ਕੁਝ ਜਾਣਿਆ ਹੀ ਨਹੀਂ ਜਾਂਦਾ ਅਤੇ ਗਿਆਨ ਪੂਰਨ ਹੋ ਜਾਣ ਤੇ ਪਲ ਭਰ ਵੀ ਠਹਿਰਨਾ

ਨਹੀਂ ਹੁੰਦਾ।' 'ਮੈਂ ਕਿਹੜੀ ਕੁਲ ਵਿੱਚ ਜਨਮ ਲਵਾਂਗਾ?' (ੳ) ਭੰਤੇ ! ਜੇਕਰ ਬੋਧੀਸਤਵ ਦੇ ਮਾਤਾ-ਪਿਤਾ ਪਹਿਲਾਂ ਤੋਂ ਹੀ ਨਿਸ਼ਚਿਤ ਰਹਿੰਦੇ ਹਨ ਤਾਂ ਇਹ ਗਲ ਝੂਠੀ ਹੈ, ਕਿ ਉਹ ਕੁਲ ਨੂੰ ਦੇਖਦੇ ਹਨ ਕਿ ਕਿਸ ਕੁਲ ਵਿੱਚ ਜਨਮ ਲੈਣਾ ਹੋਵੇਗਾ। (ਅ) ਅਤੇ ਜੇਕਰ ਉਹ ਸੱਚਮੁੱਚ ਇਹ ਦੇਖਦੇ ਹਨ ਕਿ ਕਿਹੜੀ ਕੁਲ ਵਿੱਚ ਜਨਮ ਲੈਣਾ ਪਵੇਗਾ ਤਾਂ ਇਹ ਗਲ ਮਿਥਿਆ ਹੈ ਕਿ ਉਹਨਾਂ ਦੇ ਮਾਤਾ-ਪਿਤਾ ਪਹਿਲਾਂ ਤੋਂ ਹੀ ਨਿਸ਼ਚਿਤ ਹੁੰਦੇ ਹਨ। ਇਹ ਵੀ ਇੱਕ ਦੁਬਿਧਾ..?

*8*. "ਮਹਾਰਾਜ ! ਬੋਧੀਸਤਵ ਦੇ ਮਾਤਾ-ਪਿਤਾ ਪਹਿਲਾਂ ਤੋਂ ਹੀ ਨਿਸ਼ਚਿਤ ਹੁੰਦੇ ਹਨ, ਇਹ ਗਲ ਬਿਲਕੁਲ ਠੀਕ ਹੈ ਅਤੇ ਇਹ ਵੀ ਠੀਕ ਹੈ ਕਿ ਉਹ 'ਤੁਸ਼ਿਤ ਲੋਕ ਵਿੱਚ ਰਹਿੰਦੇ ਹੀ, ਇਹ ਦੇਖ ਲੈਂਦੇ ਹਨ ਕਿ ਕਿਸ ਕੁਲ ਵਿੱਚ ਜਨਮ ਹੋਵੇਗਾ, ਕਿਹੜੀ ਕੁਲ ਹੈ? ਜੋ ਮਾਤਾ-ਪਿਤਾ ਹੋਣਗੇ ਉਹ ਖੱਤਰੀ ਹੋਣਗੇ ਜਾਂ ਬ੍ਰਾਹਮਣ?' ਇਸ ਤਰ੍ਹਾਂ ਕੁਲ ਨੂੰ ਦੇਖਦੇ ਹਨ।"

"ਮਹਾਰਾਜ ! ਅੱਠ ਗੱਲਾਂ ਨੂੰ ਉਹਨਾਂ ਦੇ ਹੋਣ ਤੋਂ ਪਹਿਲਾਂ ਹੀ, ਦੇਖ ਲੈਣਾ ਹੁੰਦਾ ਹੈ। ਕਿਹੜੀਆਂ ਅੱਠ ਗੱਲਾਂ? *1*. ਵਪਾਰੀ ਨੂੰ ਪਹਿਲਾਂ ਤੋਂ ਹੀ ਆਪਣਾ ਸੌਦਾ ਦੇਖ-ਭਾਲ ਲੈਣਾ ਹੁੰਦਾ ਹੈ। 2. ਹਾਥੀ ਨੂੰ ਪੈਰ ਵਧਾਉਣ ਤੋਂ ਪਹਿਲਾਂ ਹੀ ਸੁੰਡ ਨਾਲ ਅੱਗੇ ਦੀ ਜ਼ਮੀਨ ਨੂੰ ਦੇਖ ਲੈਣਾ ਹੁੰਦਾ ਹੈ, 3. ਗੱਡੀਵਾਨ ਨੂੰ ਅਨਜਾਣ ਨਦੀ ਪਾਰ ਕਰਨ ਤੋਂ ਪਹਿਲਾਂ ਹੀ ਉਸ ਨੂੰ ਦੇਖ ਲੈਣਾ ਪੈਂਦਾ ਹੈ, 4. ਮਲਾਹ ਨੂੰ ਕਿਨਾਰੇ ਪਹੁੰਚਣ ਤੋਂ ਪਹਿਲਾਂ ਹੀ ਕਿਨਾਰੇ ਨੂੰ ਦੇਖ-ਭਾਲ ਲੈਣਾ ਹੁੰਦਾ ਹੈ, ਉਸਤੋਂ ਬਾਅਦ ਆਪਣੀ ਕਿਸ਼ਤੀ ਨੂੰ ਉਸ ਪਾਸੇ ਲਗਾਉਣਾ ਹੁੰਦਾ ਹੈ, 5. ਵੈਦ ਨੂੰ ਦਵਾਈ ਸ਼ੁਰੂ ਕਰਨ ਤੋਂ ਪਹਿਲਾਂ ਰੋਗੀ ਦੀ ਉਮਰ ਦੇਖ ਲੈਣੀ ਹੁੰਦੀ ਹੈ, 6. ਬਾਂਸ ਦੇ ਪੁਲ ਨੂੰ ਪਾਰ ਕਰਨ ਤੋਂ ਪਹਿਲਾਂ ਹੀ ਦੇਖ ਲੈਣਾ ਹੁੰਦਾ ਹੈ ਕਿ ਉਹ ਮਜ਼ਬੂਤ ਹੈ ਜਾਂ ਨਹੀਂ, 7. ਭਿੱਖੂ ਨੂੰ ਭੋਜਨ ਕਰਨ ਤੋਂ ਪਹਿਲਾਂ ਦੇਖ ਲੈਣਾ ਹੁੰਦਾ ਹੈ ਕਿ ਸੂਰਜ ਕਿੱਥੇ ਤੱਕ ਚੜ੍ਹਿਆ ਹੈ ਅਤੇ 8. ਬੋਧੀਸਤਵ ਨੂੰ ਪਹਿਲਾਂ ਹੀ ਕੁਲ ਦੇਖ ਲੈਣੀ ਹੁੰਦੀ ਹੈ... 'ਬ੍ਰਾਹਮਣ ਕੁਲ ਜਾਂ ਖੱਤਰੀ ਕੁਲ?' ਮਹਾਰਾਜ ! ਇਹਨਾਂ ਅੱਠ ਗੱਲਾਂ ਨੂੰ ਉਹਨਾਂ ਦੇ ਵਾਪਰਨ ਤੋਂ ਪਹਿਲਾਂ ਹੀ ਦੇਖ ਲੈਣਾ ਚਾਹੀਦਾ ਹੈ।"

"ਠੀਕ ਹੈ ਭੰਤੇ ਨਾਗਸੇਨ ! ਤੁਸੀਂ ਜੋ ਕਹਿੰਦੇ ਹੋ ਮੈਂ ਸਵੀਕਾਰ ਕਰਦਾ ਹਾਂ।"

**5. ਆਤਮ ਹੱਤਿਆ ਵਿਸ਼ੇ ਸੰਬੰਧੀ ਪ੍ਰਸ਼ਨ**

*9*. "ਭੰਤੇ ਨਾਗਸੇਨ ! ਭਗਵਾਨ ਨੇ ਕਿਹਾ ਹੈ - 'ਭਿੱਖੂਓ ! ਆਤਮ ਹੱਤਿਆ ਨਹੀਂ ਕਰਨੀ ਚਾਹੀਦੀ, ਜਿਹੜਾ ਕਰੇ ਉਹ ਵਿਨਯ ਦੇ ਅਨੁਸਾਰ ਦੋਸ਼ੀ ਠਹਿਰਾਇਆ ਜਾਵੇ। ਫੇਰ ਤੁਸੀਂ ਇਹ ਵੀ ਕਹਿੰਦੇ ਹੋ - 'ਆਪਣੇ ਚੇਲਿਆਂ ਨੂੰ ਭਗਵਾਨ ਜਿਹੜੇ ਵੀ ਵਿਸ਼ੇ ਬਾਰੇ ਉਪਦੇਸ਼ ਦਿੰਦੇ ਸਨ, ਸਦਾ ਇੱਕ ਪ੍ਰਕਾਰ ਦੇ ਜਨਮ ਲੈਣ, ਬੁੱਢੇ ਹੋਣ, ਬੀਮਾਰੀ ਅਤੇ ਮੌਤ ਤੋਂ ਛੁੱਟ ਜਾਣ ਲਈ ਹੀ ਕਹਿੰਦੇ ਸਨ, ਜੋ ਇਹਨਾਂ ਤੋਂ ਛੁੱਟ ਜਾਂਦੇ ਸਨ, ਭਗਵਾਨ ਉਹਨਾਂ ਦੀ ਬੜੀ ਪ੍ਰਸ਼ੰਸਾ ਕਰਦੇ ਸਨ।' (ੳ) ਭੰਤੇ ! ਜੇਕਰ ਭਗਵਾਨ ਨੇ ਵਾਸਤਵ ਵਿੱਚ ਆਤਮ ਹੱਤਿਆ ਕਰਨ ਤੋਂ ਮਨਾ ਕੀਤਾ ਸੀ ਤਾਂ ਇਹ ਗਲ ਝੂਠੀ ਹੈ ਕਿ ਆਪਣੇ ਚੇਲਿਆਂ ਨੂੰ ਜਿਹੜੇ ਵਿਸ਼ੇ ਤੇ ਉਪਦੇਸ਼ ਦਿੰਦੇ ਸਨ, ਸਦਾ ਅਨੇਕ ਪ੍ਰਕਾਰ ਦੇ ਜਨਮ ਲੈਣ, ਬੁੱਢੇ ਹੋਣ, ਬੀਮਾਰ ਪੈਣ ਅਤੇ ਮੌਤ ਤੋਂ ਛੁੱਟ ਜਾਣ ਲਈ ਹੀ ਕਹਿੰਦੇ ਸਨ। (ਅ) ਅਤੇ ਜੇਕਰ ਇਹ ਠੀਕ ਹੈ ਕਿ ਭਗਵਾਨ ਆਪਣੇ ਚੇਲਿਆਂ ਨੂੰ ਜਿਹੜੇ ਵੀ ਵਿਸ਼ੇ ਤੇ ਉਪਦੇਸ਼ ਦਿੰਦੇ ਸਨ, ਉਸ ਵਿੱਚ ਸਦਾ ਅਨੇਕ ਪ੍ਰਕਾਰ ਦੇ ਜਨਮ ਲੈਣ, ਬੁੱਢੇ ਹੋਣ, ਬੀਮਾਰ ਪੈਣ ਅਤੇ ਮੌਤ ਤੋਂ ਛੁੱਟ ਜਾਣ ਲਈ ਹੀ ਕਹਿੰਦੇ ਸਨ, ਤਾਂ ਇਹ ਗਲ ਝੂਠੀ ਹੈ ਕਿ ਉਹਨਾਂ ਨੇ ਆਤਮ ਹੱਤਿਆ ਲਈ ਮਨ੍ਹਾ ਕੀਤਾ ਹੋਵੇ। ਇਹ ਵੀ ਇੱਕ ਦੁਵਿਧਾ...?"

*10*. "ਮਹਾਰਾਜ ! ਭਗਵਾਨ ਨੇ ਠੀਕ ਕਿਹਾ ਹੈ - 'ਭਿੱਖੂਓ ! ਆਤਮ ਹੱਤਿਆ ਨਹੀਂ ਕਰਨੀ ਚਾਹੀਦੀ। ਜੋ ਕਰੇ ਉਹ ਵਿਨਯ ਦੇ ਅਨੁਸਾਰ ਦੋਸ਼ੀ ਠਹਿਰਾਇਆ ਜਾਵੇ।' ਸਾਡਾ ਕਹਿਣਾ ਵੀ ਠੀਕ ਹੀ ਹੈ ਕਿ, ਆਪਣੇ ਚੇਲਿਆਂ ਨੂੰ ਭਗਵਾਨ ਜਿਹੜੇ ਵੀ ਵਿਸ਼ੇ ਤੇ ਉਪਦੇਸ਼ ਦਿੰਦੇ ਸਨ, ਸਦਾ ਅਨੇਕ ਪ੍ਰਕਾਰ ਦੇ ਜਨਮ ਲੈਣ, ਬੁੱਢੇ ਹੋਣ, ਬੀਮਾਰ ਪੈਣ ਅਤੇ ਮੌਤ ਤੋਂ ਛੁੱਟ ਜਾਣ ਵਾਸਤੇ ਹੀ ਕਹਿੰਦੇ ਸਨ। ਮਹਾਰਾਜ ! ਭਗਵਾਨ ਦੇ ਇਸ ਤਰ੍ਹਾਂ ਨਾ ਕਰਨ ਜਾਂ ਦੱਸਣ ਦਾ ਕਾਰਨ ਹੈ।"

"ਭੰਤੇ ! ਇੱਥੇ ਕਿਹੜਾ ਕਾਰਨ ਹੈ ਕਿ ਜਿਸ ਨਾਲ ਭਗਵਾਨ ਨੇ ਇੱਕ ਨੂੰ ਮਨ੍ਹਾ ਕੀਤਾ ਅਤੇ ਦੂਜੇ ਨੂੰ ਦੱਸਿਆ?" "ਮਹਾਰਾਜ ! ਪ੍ਰਾਣੀਆਂ ਦੇ ਕਲੇਸ਼ ਰੂਪੀ ਵਿਸ਼ ਨੂੰ ਉਤਾਰਣ ਵਾਸਤੇ ਸ਼ੀਲਵਾਨ ਹੋਣਾ ਸਭ ਤੋਂ ਵਧੀਆ ਇਲਾਜ ਹੈ। ਕਲੇਸ਼-ਰੂਪੀ ਰੋਗ ਨੂੰ ਦੂਰ ਕਰਨ ਵਾਸਤੇ ਸ਼ੀਲਵਾਨ ਹੋਣਾ ਸਭ ਤੋਂ ਵਧੀਆ ਦਵਾਈ ਹੈ। ਕਲੇਸ਼-ਰੂਪੀ ਧੂੜ ਨੂੰ ਠੀਕ ਕਰਨ ਲਈ ਸ਼ੀਲਵਾਨ ਹੋਣਾ ਸਭ ਤੋਂ ਵਧੀਆ ਜਲ ਹੈ। ਸਾਰੀਆਂ ਸੰਪਤੀਆਂ ਪ੍ਰਾਪਤ ਕਰਨ ਲਈ ਸ਼ੀਲਵਾਨ ਹੋਣਾ ਸਭ ਤੋਂ ਚੰਗੀ ਮਣੀ ਹੈ। ਚਾਰ ਔਕੜਾਂ, (ਕਾਮ, ਭਵ, ਅਵਿੱਦਿਆ ਅਤੇ ਮਿਥਿਆ ਦ੍ਰਿਸ਼ਟੀ) ਨੂੰ ਪਾਰ ਕਰਨ ਲਈ ਸ਼ੀਲਵਾਨ ਹੋਣਾ ਸਭ ਤੋਂ ਚੰਗੀ ਕਿਸ਼ਤੀ ਹੈ। ਆਵਾਗੌਣ ਰੂਪੀ ਵੱਡੇ ਰੇਗਿਸਤਾਨ ਨੂੰ ਪਾਰ ਕਰਨ ਲਈ ਸ਼ੀਲਵਾਨ ਹੋਣਾ ਸਭ ਤੋਂ ਵਧੀਆ ਸਾਧਨ ਹੈ। ਤਿੰਨ ਪ੍ਰਕਾਰ ਦੀ ਅਗਨੀ (ਲੋਭ, ਦ੍ਵੈਖ, ਮੋਹ) ਦਾ ਤਾਪ ਦੂਰ ਕਰਨ ਵਾਸਤੇ ਸ਼ੀਲਵਾਨ ਹੋਣਾ ਸਭ ਤੋਂ ਵਧੀਆ ਵਾਯੂ ਹੈ। ਮਨ ਨੂੰ ਭਰਨ ਵਾਸਤੇ ਸ਼ੀਲਵਾਨ ਹੋਣਾ ਮੇਘ ਦੇ ਸਮਾਨ ਹੈ। ਚੰਗੀ ਤੋਂ ਚੰਗੀ ਸਿੱਖਿਆ ਦੇਣ ਲਈ ਸ਼ੀਲਵਾਨ ਹੋਣਾ ਅਚਾਰੀਆ ਦੇ ਸਮਾਨ ਹੈ। ਸਹੀ ਮਾਰਗ ਦੱਸਣ ਵਾਸਤੇ ਸ਼ੀਲਵਾਨ ਹੋਣਾ ਪੱਥ-ਪ੍ਰਦਰਸ਼ਕ ਹੈ। ਮਹਾਰਾਜ ! ਇਸ ਤਰ੍ਹਾਂ ਸ਼ੀਲਵਾਨ ਦੇ ਗੁਣ-ਸਮੂਹ ਅਨੰਤ ਹਨ। ਸ਼ੀਲਵਾਨ ਸਾਰਿਆਂ ਜੀਵਾਂ ਦਾ ਵਾਧਾ ਕਰਨ ਵਾਲਾ ਹੈ। ਸਾਰਿਆਂ ਤੇ ਭਰਪੂਰ ਦਇਆ ਕਰਕੇ ਭਗਵਾਨ ਨੇ ਇਸ ਸਿੱਖਿਆ-ਪਦ ਦਾ ਉਪਦੇਸ਼ ਦਿੱਤਾ ਸੀ - 'ਭਿੱਖੂਓ ! ਆਤਮ ਹੱਤਿਆ ਨਹੀਂ ਕਰਨੀ ਚਾਹੀਦੀ। ਜੋ ਕਰੇ ਉਹ ਵਿਨਯ ਅਨੁਸਾਰ ਦੋਸ਼ੀ ਠਹਿਰਾਇਆ ਜਾਵੇ।' ਮਹਾਰਾਜ ! ਇਹੀ ਕਾਰਨ ਹੈ ਜਿਸ ਕਰਕੇ ਭਗਵਾਨ ਨੇ ਇਸ ਨੂੰ ਮਨ੍ਹਾ ਕੀਤਾ ਸੀ।"

"ਮਹਾਰਾਜ ! ਪਰਲੋਕ ਦੇ ਵਿਸ਼ੇ ਵਿੱਚ ਪਾਯਾਸੀ ਰਾਜਾ ਨੂੰ ਦੱਸਦੇ ਹੋਏ ਮਹਾਵਕਤਾ ਸਥੱਵਿਰ ਕੁਮਾਰ ਕਸ਼ਯਪ ਨੇ ਕਿਹਾ ਹੈ - 'ਰਾਜਾ ! ਸ਼ੀਲਵਾਨ ਅਤੇ ਧਰਮਾਤਮਾ ਸ਼੍ਰਮਣ ਜਾਂ ਬ੍ਰਾਹਮਣ ਜਦੋਂ ਤੱਕ ਜੀਉਂਦੇ ਹਨ, ਲੋਕਾਂ ਦੇ ਹਿਤ ਵਿੱਚ ਲੱਗੇ ਰਹਿੰਦੇ ਹਨ, ਲੋਕਾਂ ਨੂੰ ਸੁੱਖ ਦਾ ਮਾਰਗ ਦੱਸਦੇ ਰਹਿੰਦੇ ਹਨ, ਲੋਕਾਂ ਪ੍ਰਤਿ ਦਇਆ ਨਾਲ ਭਰੇ ਰਹਿੰਦੇ ਹਨ ਅਤੇ ਦੇਵਤਿਆਂ ਅਤੇ ਮਨੁੱਖਾਂ ਦੇ ਕਾਰਜ ਹਿਤ ਅਤੇ ਸੁੱਖ ਵਿੱਚ ਸਹਾਇੱਕ ਹੁੰਦੇ ਹਨ।"[1]

"ਕਿਸ ਕਾਰਨ ਉਹਨਾਂ ਨੇ ਜਨਮ ਆਦਿ ਤੋਂ ਛੁੱਟ ਜਾਣਾ ਦੱਸਿਆ ਸੀ?" "ਮਹਾਰਾਜ ! ਜਨਮ ਲੈਣਾ ਵੀ ਦੁੱਖ ਹੈ, ਬੁੱਢਾ ਹੋਣਾ ਵੀ ਦੁੱਖ ਹੈ, ਬੀਮਾਰ ਪੈਣਾ ਵੀ ਦੁੱਖ ਹੈ, ਦੁੱਖ ਵੀ ਦੁੱਖ ਹੈ, ਸ਼ੋਕ ਕਰਨਾ ਵੀ ਦੁੱਖ ਹੈ, ਰੋਣਾ-ਪਿਟਣਾ ਵੀ ਦੁੱਖ ਹੈ, ਦੋਰਮਨਸਯ (ਮਾਨਸਿਕ ਦੁੱਖ) ਵੀ ਦੁੱਖ ਹੈ, ਪਰੇਸ਼ਾਨੀ ਵੀ ਦੁੱਖ ਹੈ, ਅਪ੍ਰਿਯ ਨਾਲ ਮੇਲ ਵੀ ਦੁੱਖ ਹੈ, ਪ੍ਰਿਯ ਤੋਂ ਵਿਛੜਨਾ ਵੀ ਦੁੱਖ ਹੈ, ਮਾਤਾ-ਪਿਤਾ, ਭਰਾ-ਭੈਣ, ਪੁੱਤਰ, ਇਸਤਰੀ, ਦਾਸ ਦਾ ਮਰ ਜਾਣਾ ਵੀ ਦੁੱਖ ਹੈ, ਮਿੱਤਰ-ਸੰਬੰਧੀਆਂ ਤੇ ਬਿਪਤਾ

ਪੈਣਾ, ਰੋਗ ਨਾਲ ਪੀੜਤ ਰਹਿਣਾ, ਸੰਪਤੀ ਦਾ ਨਾਸ਼ ਹੋਣਾ, ਸ਼ੀਲ ਤੋਂ ਡਿੱਗ ਜਾਣਾ, ਸਿਧਾਂਤ ਤੋਂ ਡਿੱਗ ਜਾਣਾ, ਰਾਜਾ ਤੋਂ ਭੈਅ ਖਾਣਾ, ਚੋਰਾਂ ਦਾ ਡਰ, ਦੁਸ਼ਮਣਾਂ ਤੋਂ ਡਰੇ ਰਹਿਣਾ, ਅਕਾਲ ਪੈ ਜਾਣਾ, ਘਰ ਵਿੱਚ ਅੱਗ ਲੱਗ ਜਾਣਾਂ, ਹੜ੍ਹ ਦੀਆਂ ਲਹਿਰਾਂ ਵਿੱਚ ਘਿਰ ਜਾਣਾ, ਭੰਵਰ ਵਿੱਚ ਫਸ ਜਾਣਾ, ਮਗਰਮੱਛ ਦੁਆਰਾ ਫੜੇ ਜਾਣਾ, ਘੜਿਆਲ ਦੁਆਰਾ ਫੜੇ ਜਾਣਾ, ਆਪਣੀ ਨਿੰਦਾ ਹੋਵੇ, ਦੂਜੇ ਕਿਸੇ ਨਿੰਦਾ ਹੋਵੇ, ਦੰਡ ਪਾਉਣ ਦਾ ਭੈਅ, ਦੁਰਗਤੀ ਹੋ ਜਾਣ ਦਾ ਭੈਅ, ਭਰੀ ਸਭਾ ਵਿੱਚ ਘਬਰਾ ਜਾਣਾ, ਰੋਜ਼ੀ ਚਲੇ ਜਾਣ ਦਾ ਭੈਅ, ਮੌਤ ਦਾ ਭੈਅ, ਬੈਂਤ ਨਾਲ ਕੁੱਟਿਆ ਜਾਣਾ, ਚਾਬਕ ਦੁਆਰਾ ਕੁੱਟਿਆ ਜਾਣਾ, ਡੰਡਿਆਂ ਦੁਆਰਾ ਕੁੱਟਿਆ ਜਾਣਾ, ਹੱਥ ਵੱਢ ਦਿੱਤੇ ਜਾਣ, ਪੈਰ ਵੱਢ ਦਿੱਤੇ ਜਾਣ, ਹੱਥ-ਪੈਰ ਦੋਵੇਂ ਵੱਢ ਦਿੱਤੇ ਜਾਣ, ਕੰਨ ਵੱਢ ਦਿੱਤੇ ਜਾਣ, ਨੱਕ ਕੱਟ ਲਏ ਜਾਣ, ਨੱਕ ਕੰਨ ਦੋਵੇਂ ਕੱਟ ਲਏ ਜਾਣ ਬਿਲੰਗਥਾਲਿਕ (ਖੋਪੜੀ ਉਤਾਰ ਕੇ ਸਿਰ ਤੇ ਤਪਦੇ ਲੋਹੇ ਦਾ ਗੋਲਾ ਰੱਖਣਾ) ਸ਼ੰਖਮੁੰਡਕ (ਸਿਰ ਦੀ ਚਮੜੀ ਆਦਿ ਹਟਾ ਉਸ ਨੂੰ ਸ਼ੰਖ ਦੇ ਵਾਂਗ ਬਣਾ ਦੇਣਾ), ਰਾਹੂਮੁਖ[1], ਜੋਤਿਰਮਾਲਿਕਾ,[2] ਹਸਤਪ੍ਰਜੋਤਿਕਾ,[3] ਏਰਕਵ੍ਰਤਿਕਾ,[4] ਚੀਰਕਵਾਸਿਕਾ,[5] ਏਣੇਯਕ,[6] ਬਲਿਸੰਮਸੀਕਾ,[7] ਕਾਰਸ਼ਾਪਣਕ,[8] ਖਾਰਾਪਤਛਿੱਕਾ,[9] ਪਰਿਘਪਰਿਵ੍ਰਤਿਕਾ,[10] ਪਲਾਲਪੀਠਕ,[11] ਗਰਮ ਤੇਲ ਦਾ ਛਿੜਕਿਆ ਜਾਣਾ, ਕੁੱਤਿਆਂ ਦੁਆਰਾ ਨੁਚਵਾਉਣਾ, ਫਾਂਸੀ ਤੇ ਲਟਕਾਇਆ ਜਾਣਾ, ਤਲਵਾਰ ਨਾਲ ਸਿਰ ਕੱਟਿਆ ਜਾਣਾ ਦੁੱਖ ਹੈ (ਬੁਧਕਾਲੀਨ ਰਾਜਦੰਡ ਦੇ ਵਿਸ਼ੇ ਵਿੱਚ ਵਿਸਤਾਰ ਲਈ ਦੇਖੋ - ਮਝਿੱਮ ਨਿਕਾਇ, ਬੋਧਭਾਰਤੀ ਸੰਸਕਰਣ, ਪੰਨਾ 171-72) ਮਹਾਰਾਜ ! ਲੋਕ ਇਸ ਤਰਾਂ ਹੋਰ ਵੀ ਅਨੇਕ ਦੁੱਖਾਂ ਨੂੰ ਸੰਸਾਰ ਵਿੱਚ ਰਹਿ ਕੇ ਭੋਗਦੇ ਹਨ।"

"ਮਹਾਰਾਜ ! ਜਿਵੇਂ ਹਿਮਾਲਾ ਪਰਬਤ ਤੇ ਵਰਖਾ ਹੋਣ ਨਾਲ ਜਲ ਦੀ ਧਾਰਾ ਰੁੱਖਾਂ ਅਤੇ ਪੱਥਰਾਂ ਨੂੰ ਗਿਰਾਉਂਦੀ ਹੋਈ ਪਾਰ ਹੋ ਜਾਂਦੀ ਹੈ। ਉਸੇ ਤਰ੍ਹਾਂ ਸੰਸਾਰ ਵਿੱਚ ਜੀਵ ਪਾਪ ਵਿੱਚ ਫਸ ਕੇ ਅਨੇਕ ਦੁੱਖ ਭੋਗਦੇ ਹਨ। ਸੰਸਾਰ ਵਿੱਚ ਵਾਰ-ਵਾਰ ਜਨਮ ਲੈਣਾ ਸਭ ਤੋਂ ਵੱਡਾ ਦੁੱਖ ਹੈ ! ਜਨਮ ਅਤੇ ਮੌਤ ਦੇ ਇਸ ਪ੍ਰਵਾਹ ਦਾ ਰੁੱਕ ਜਾਣਾ ਵਾਸਤਵਿਕ ਸੁੱਖ ਹੈ ! ਇਸੇ ਪ੍ਰਵਾਹ ਨੂੰ ਰੋਕਣ ਦਾ ਉਪਦੇਸ਼ ਕਰਦੇ ਹੋਇਆਂ ਭਗਵਾਨ ਨੇ ਜਨਮ ਲੈਣ ਆਦਿ ਤੋਂ ਮੁਕਤ ਹੋ ਜਾਣ ਬਾਰੇ ਦੱਸਿਆ ਹੈ।"

"ਠੀਕ ਹੈ ਭੰਤੇ ਨਾਗਸੇਨ ! ਤੁਸੀਂ ਦੁਬਿਧਾ ਨੂੰ ਸਪਸ਼ਟ ਕਰ ਦਿੱਤਾ ਹੈ। ਅਨੇਕ ਤਰਕਾਂ ਦੇ ਸਹਾਰੇ ਤੁਸੀਂ ਜੋ ਕੁਝ ਕਿਹਾ ਮੈਨੂੰ ਸਵੀਕਾਰ ਹੈ।"

**6. ਮੈਤ੍ਰੀ ਭਾਵਨਾ ਦਾ ਫ਼ਲ**

11. "ਭੰਤੇ ਨਾਗਸੇਨ ! ਭਗਵਾਨ ਨੇ ਕਿਹਾ ਹੈ - ''ਭਿੱਖੂਓ ! ਚਿੱਤ ਨੂੰ ਸ਼ਾਂਤ ਕਰਨ ਵਾਲੀ ਮੈਤ੍ਰੀ ਦੇ ਅਨੁਸਾਰ ਆਚਰਣ ਕਰਦੇ ਹੋਏ ਉਸ ਦੀ ਭਾਵਨਾ ਕਰਨ ਨਾਲ, ਵਾਰ-ਵਾਰ ਅਭਿਆਸ ਕਰਨ ਨਾਲ, ਆਪਣੇ ਵਿੱਚ ਵਿਸਤਾਰ ਕਰਨ ਨਾਲ, ਅਧਾਰ ਬਣਾ ਲੈਣ ਨਾਲ, ਅਨੁਸ਼ਠਾਨ (ਅਭਿਆਸ) ਕਰਨ ਨਾਲ, ਚੰਗੀ ਤਰ੍ਹਾਂ ਸਿੱਖ ਲੈਣ ਨਾਲ ਅਤੇ ਉਸ ਵਿੱਚ ਪੂਰੀ ਤਰ੍ਹਾਂ ਲੱਗ ਜਾਣ ਨਾਲ ਗਿਆਰਾਂ ਲਾਭ ਮਿਲ ਸਕਦੇ ਹਨ।"[12] 'ਕਿਹੜੇ ਗਿਆਰਾਂ ?' - 1. ਸੁੱਖ ਦੀ ਨੀਂਦ ਸੌਂਦਾ ਹੈ, 2. ਸੁੱਖ-ਪੂਰਵਕ ਸੌਂ ਕੇ ਜਾਗਦਾ ਹੈ, 3. ਬੁਰੇ ਸੁਫਨੇ ਨਹੀਂ ਦੇਖਦਾ, 4. ਮਨੁੱਖਾਂ ਦਾ ਪ੍ਰਿਯ ਹੁੰਦਾ ਹੈ, 5. ਗੈਰਮਨੁੱਖਾਂ ਦਾ ਪ੍ਰਿਯ ਹੁੰਦਾ ਹੈ, 6. ਦੇਵਤੇ ਉਸ ਦੀ ਰੱਖਿਆ ਕਰਦੇ ਹਨ, 7. ਅਗਨੀ ਵਿਸ਼ ਜਾਂ ਸ਼ਸਤ੍ਰ ਤੋਂ ਉਸ ਨੂੰ ਕਦੇ ਕੋਈ ਹਾਨੀ ਨਹੀਂ ਹੁੰਦੀ, 8. ਜਲਦੀ ਹੀ ਉਸ ਦੀ ਸਮਾਧੀ ਲੱਗ ਜਾਂਦੀ ਹੈ। 9. ਉਸ ਦਾ ਚਿਹਰਾ ਸਦਾ ਪ੍ਰਸੰਨ ਰਹਿੰਦਾ ਹੈ, 10. ਬਿਨਾਂ ਕਿਸੇ ਕਸ਼ਟ ਦੇ ਉਸ ਦੀ ਮੌਤ ਹੁੰਦੀ ਹੈ, 11. ਜੇਕਰ ਅਰਹਤਪਦ ਤੱਕ ਨਹੀਂ ਪਹੁੰਚ ਪਾਉਂਦਾ, ਤਾਂ ਵੀ ਬ੍ਰਹਮਲੋਕ ਵਿੱਚ ਜਨਮ ਜ਼ਰੂਰ ਗ੍ਰਹਿਣ ਕਰਦਾ ਹੈ।' ਤਾਂ ਵੀ, ਤੁਸੀਂ ਲੋਕ ਕਿਹਾ ਕਰਦੇ ਹੋ - ਸਾਮ ਕੁਮਾਰ ਮੈਤ੍ਰੀ-ਭਾਵਨਾ ਦਾ ਅਭਿਆਸ ਕਰਦੇ ਹੋਏ ਹਿਰਨਾਂ ਦੇ ਨਾਲ ਜੰਗਲ ਵਿੱਚ ਰਹਿਣ ਲਗਦੇ ਹਨ। ਇੱਕ ਦਿਨ ਪ੍ਰਿਯਾਖ ਨਾਮੀ ਰਾਜਾ ਦਾ ਜ਼ਹਿਰ ਨਾਲ ਬੁਝਿਆ ਤੀਰ ਲਗ ਜਾਣ ਕਾਰਨ ਉਹ ਬੇਹੋਸ਼ ਹੋ ਕੇ ਡਿਗ ਪਏ।[1]

(ੳ) "ਭੰਤੇ ! ਜੇਕਰ ਭਗਵਾਨ ਨੇ ਵਾਸਤਵ ਵਿੱਚ ਮੈਤ੍ਰੀ-ਭਾਵਨਾ ਦੇ ਇਹ ਫ਼ਲ ਦੱਸੇ ਹਨ ਤਾਂ ਇਹ ਗਲ ਝੂਠੀ ਹੈ, ਸਾਮ ਕੁਮਾਰ ਮੈਤ੍ਰੀ ਭਾਵਨਾ ਦੇ ਅਭਿਆਸੀ ਹੁੰਦੇ ਹੋਏ ਵੀ ਤੀਰ ਲਗ ਜਾਣ ਨਾਲ ਬੇਹੋਸ਼ ਹੋ ਕੇ ਡਿਗ ਪਏ ਸਨ। (ਅ) ਅਤੇ ਜੇਕਰ ਵਾਸਤਵ ਵਿੱਚ ਸਾਮ ਕੁਮਾਰ ਮੈਤ੍ਰੀ ਭਾਵਨਾ ਦੇ ਅਭਿਆਸੀ ਹੁੰਦੇ ਹੋਏ ਵੀ ਤੀਰ ਲੱਗ ਜਾਣ ਨਾਲ ਬੇਹੋਸ਼ ਹੋ ਕੇ ਡਿੱਗ ਪਏ ਸਨ, ਤਾਂ ਉਪਰੋਕਤ ਦੱਸੇ ਮੈਤ੍ਰੀ-ਭਾਵਨਾ ਦੇ ਲਾਭ ਝੂਠੇ ਹਨ। ਇਹ ਵੀ ਇੱਕ ਦੁਬਿਧਾ ਹੈ ਜੋ ਬਹੁਤ ਸੂਖਮ ਅਤੇ ਗੰਭੀਰ ਹੈ। ਭੰਤੇ ! ਚੰਗੇ-ਚੰਗੇ ਚਲਾਕ ਲੋਕਾਂ ਨੂੰ ਵੀ ਇਸ ਪ੍ਰਸ਼ਨ ਦੇ ਪੁੱਛੇ ਜਾਣ ਤੇ ਪਸੀਨਾ ਛੁੱਟਣ ਲੱਗੇਗਾ ! ਸੋ ਇਹ ਪ੍ਰਸ਼ਨ ਤੁਹਾਡੇ ਸਾਹਮਣੇ ਰੱਖਿਆ ਗਿਆ ਹੈ, ਇਸ ਬਹੁਤ ਹੀ ਜਟਿਲ ਪ੍ਰਸ਼ਨ ਨੂੰ ਸੁਲਝਾ ਦਿਉ। ਭਵਿੱਖ ਵਿੱਚ ਹੋਣ ਵਾਲੇ ਬੋਧ-ਭਿੱਖੂਆਂ ਨੂੰ ਇਸ ਨੂੰ ਸਾਫ਼-ਸਾਫ਼ ਦੇਖਣ ਲਈ ਅੱਖ (ਗਿਆਨ) ਦਿਉ ?"

12. "ਮਹਾਰਾਜ ! ਭਗਵਾਨ ਨੇ ਠੀਕ ਕਿਹਾ ਹੈ - 'ਭਿੱਖੂਓ ! ਮੈਤ੍ਰੀ ਦਾ ਅਭਿਆਸ ਕਰਨ ਨਾਲ..... ਉਸ ਨੂੰ ਅੱਗ, ਵਿਸ਼ ਜਾਂ ਸ਼ਸਤ੍ਰ ਕੁਝ ਵੀ ਹਾਨੀ ਨਹੀਂ ਪਹੁੰਚਾ ਸਕਦਾ...', ਅਤੇ ਇਹ ਵੀ ਸੱਚ ਹੈ ਕਿ ਸਾਮਕੁਮਾਰ ਮੈਤ੍ਰੀ-ਭਾਵਨਾ ਦਾ ਅਭਿਆਸ ਕਰਦੇ ਹੋਏ ਹਿਰਨਾਂ ਦੇ ਨਾਲ ਜੰਗਲ ਵਿੱਚ ਰਹਿੰਦੇ ਸਨ। ਇੱਕ ਦਿਨ ਪ੍ਰਿਯਾਖ ਨਾਮੀ ਰਾਜਾ ਦਾ ਵਿਸ਼ ਨਾਲ ਬੁਝਿਆ ਤੀਰ ਲੱਗ ਜਾਣ ਕਰਕੇ ਉਹ ਬੇਹੋਸ਼ ਹੋ ਕੇ ਡਿਗ ਪਏ। ਮਹਾਰਾਜ ! ਅਜਿਹੀ ਗਲ ਹੋ ਜਾਣ ਦਾ ਇੱਕ ਕਾਰਨ ਹੈ।" "ਕਿਹੜਾ ਕਾਰਨ ?" "ਮਹਾਰਾਜ ! ਉਪਰੋਕਤ ਗੁਣ ਕਿਸੇ ਮਨੁੱਖ ਦੇ ਨਹੀਂ, ਪਰੰਤੂ ਮੈਤ੍ਰੀ ਭਾਵਨਾ ਦੇ ਹੀ ਹਨ। ਮਹਾਰਾਜ ! ਉਸ ਸਮੇਂ ਘੜੇ ਡੋਲ੍ਹਦਾ ਹੋਇਆ ਸਾਮ ਕੁਮਾਰ ਮੈਤ੍ਰੀ-ਭਾਵਨਾ ਨਹੀਂ ਕਰ ਰਿਹਾ ਸੀ। ਮਹਾਰਾਜ ! ਜਿਸ ਸਮੇਂ ਮਨੁੱਖ ਮੈਤ੍ਰੀ ਭਾਵਨਾ ਨਾਲ ਪੂਰਨ ਰਹਿੰਦਾ ਹੈ ਉਸ ਸਮੇਂ ਅਗਨੀ, ਵਿਸ਼ ਜਾਂ ਸ਼ਸਤ੍ਰ ਉਸ ਤੇ ਕੋਈ ਪ੍ਰਭਾਵ ਨਹੀਂ ਪਾਉਂਦੇ।"

"ਮਹਾਰਾਜ ! ਉਸ ਸਮੇਂ ਜੇਕਰ ਕੋਈ ਉਸ ਦਾ ਕੁਝ ਬੁਰਾ ਕਰਨ ਲਈ ਆਵੇ ਤਾਂ ਉਸ ਨੂੰ ਦੇਖ ਹੀ ਨਹੀਂ ਸਕੇਗਾ; ਅਤੇ ਨਾ ਉਸ ਦਾ ਕੁਝ ਵਿਗਾੜਨ ਦਾ ਉਸ ਨੂੰ ਮੌਕਾ ਮਿਲੇਗਾ। ਮਹਾਰਾਜ ! ਉਪਰੋਕਤ ਗੁਣ ਕਿਸੇ ਮਨੁੱਖ ਦੇ ਨਹੀਂ, ਪਰੰਤੂ ਮੈਤ੍ਰੀ ਭਾਵਨਾ ਦੇ ਹੀ ਹਨ।"

"ਮਹਾਰਾਜ ! ਕੋਈ ਯੋਧਾ ਸਿਪਾਹੀ ਮਜ਼ਬੂਤ ਜਾਲੀਦਾਰ ਕਵਚ ਪਾ ਕੇ ਮੈਦਾਨ ਵਿੱਚ ਉਤਰੇ। ਉਸ ਦੇ ਜਿੰਨੇ ਵੀ ਤੀਰ ਲੱਗਣ ਸਾਰੇ ਟਕਰਾ ਕੇ ਵਾਪਸ ਪਰਤ ਜਾਣ, ਉਸ ਦਾ ਕੁਝ ਵੀ ਨਾ ਵਿਗਾੜ ਸਕਣ। ਮਹਾਰਾਜ ! ਤਾਂ ਇਹ ਗੁਣ ਉਸ ਸਿਪਾਹੀ ਦਾ ਨਹੀਂ ਸਮਝਿਆ ਜਾਵੇਗਾ। ਇਹ ਗੁਣ ਤਾਂ ਉਸਦੇ ਮਜ਼ਬੂਤ ਕਵਚ ਦਾ ਹੀ ਹੈ। ਮਹਾਰਾਜ ! ਇਸੇ ਤਰ੍ਹਾਂ, ਇਹ ਗੁਣ ਕਿਸੇ ਮਨੁੱਖ ਦੇ ਨਹੀਂ ਪਰੰਤੂ ਮੈਤ੍ਰੀ-ਭਾਵਨਾ ਦੇ ਹੀ ਹਨ।"

"ਮਹਾਰਾਜ ! ਜਿਸ ਸਮੇਂ ਮਨੁੱਖ ਮੈਤ੍ਰੀ-ਭਾਵਨਾ ਨਾਲ ਜੁੜਿਆ ਹੁੰਦਾ ਹੈ ਉਸ ਸਮੇਂ ਨਾ ਅੱਗ, ਨਾ ਵਿਸ਼ ਅਤੇ ਨਾ ਸ਼ਸਤ੍ਰ ਉਸ ਦੀ ਕੁਝ ਹਾਨੀ ਕਰ ਸਕਦੇ ਹਨ। ਉਸ ਸਮੇਂ ਜੇਕਰ ਕੋਈ ਉਸ ਦਾ ਬੁਰਾ ਕਰਨ ਲਈ ਆਵੇ ਤਾਂ ਉਸ ਨੂੰ ਦੇਖ ਨਹੀਂ ਸਕੇਗਾ; ਅਤੇ ਨਾ ਉਸ ਦਾ ਕੁਝ ਵਿਗਾੜਨ ਦਾ ਉਸ ਨੂੰ ਮੌਕਾ ਹੀ ਮਿਲੇਗਾ। ਮਹਾਰਾਜ ! ਇਹ ਗੁਣ ਕਿਸੇ ਮਨੁੱਖ ਦੇ ਨਹੀਂ, ਪਰੰਤੂ ਮੈਤ੍ਰੀ-ਭਾਵਨਾ ਦੇ ਹੀ ਹਨ।"

"ਮਹਾਰਾਜ ! ਕੋਈ ਆਦਮੀ ਦਿਬ-ਗੁਣ ਵਾਲੀ ਜਾਦੂ ਦੀ ਜੜੀ-ਬੂਟੀ ਆਪਣੇ ਹੱਥ ਵਿੱਚ ਲੈ ਲਵੇ। ਉਸ ਨੂੰ ਲੈਂਦੇ ਹੀ ਗਾਇਬ ਹੋ ਜਾਵੇ ਅਤੇ ਕਿਸੇ ਮਾਮੂਲੀ ਆਦਮੀ ਦੀ ਅੱਖ ਨਾਲ ਨਾ ਦਿਸੇ। ਮਹਾਰਾਜ ! ਤਾਂ ਇਹ ਗੁਣ ਉਸ ਆਦਮੀ ਦਾ ਨਹੀਂ ਪਰੰਤੂ ਉਹ ਦਿਬ ਗੁਣ ਵਾਲੀ ਜਾਦੂ ਦੀ ਜੜੀ-ਬੂਟੀ ਦਾ ਸਮਝਿਆ ਜਾਵੇਗਾ।" "ਮਹਾਰਾਜ ! ਇਸੇ ਤਰ੍ਹਾਂ ਇਹ ਗੁਣ ਕਿਸੇ ਮਨੁੱਖ ਦੇ ਨਹੀਂ ਪਰੰਤੂ ਮੈਤ੍ਰੀ-ਭਾਵਨਾ ਦੇ ਹੀ ਹਨ।"

"ਮਹਾਰਾਜ ! ਜਿਸ ਸਮੇਂ ਮਨੁੱਖ ਮੈਤ੍ਰੀ-ਭਾਵਨਾ ਨਾਲ ਭਰਪੂਰ ਹੁੰਦਾ ਹੈ ਉਸ ਸਮੇਂ ਨਾ ਅੱਗ, ਨਾ ਵਿਸ਼ ਅਤੇ ਨਾ ਸ਼ਸਤ੍ਰ ਉਸ ਦਾ ਕੁਝ ਵਿਗਾੜ ਸਕਦੇ ਹਨ। ਉਸ ਸਮੇਂ ਜੇਕਰ ਕੋਈ ਉਸ ਦਾ ਕੁਝ ਬੁਰਾ ਕਰਨ ਲਈ ਆਵੇ ਵੀ ਤਾਂ ਉਸ ਨੂੰ ਦੇਖ ਹੀ ਨਹੀਂ ਸਕੇਗਾ; ਅਤੇ ਨਾ ਉਸ ਦਾ ਕੁਝ ਵਿਗਾੜਨ ਦਾ ਉਸ ਨੂੰ ਮੌਕਾ ਹੀ ਮਿਲੇਗਾ। ਮਹਾਰਾਜ ! ਇਹ ਗੁਣ ਕਿਸੇ ਮਨੁੱਖ ਦੇ ਨਹੀਂ ਪਰੰਤੂ ਮੈਤ੍ਰੀ-ਭਾਵਨਾ ਦੇ ਹੀ ਹਨ।"

"ਮਹਾਰਾਜ ! ਕੋਈ ਆਦਮੀ ਇੱਕ ਕੁਸ਼ਲ ਤਰੀਕੇ ਨਾਲ ਬਣਾਈ ਗਈ ਪਹਾੜ ਦੀ ਕੰਦਰਾ ਵਿੱਚ ਪ੍ਰਵੇਸ਼ ਕਰ ਜਾਵੇ। ਤਾਂ ਬਾਹਰ ਮੂਸਲਾਧਾਰ ਮੀਹ ਵਰ੍ਹਣ ਤੇ ਵੀ ਉਹ ਭਿੱਜ ਨਹੀਂ ਸਕਦਾ। ਮਹਾਰਾਜ ! ਇਸ ਵਿੱਚ ਉਸ ਆਦਮੀ ਦਾ ਗੁਣ ਨਹੀਂ, ਪਰੰਤੂ ਪਹਾੜ ਕੀ ਕੰਦਰਾ ਦਾ ਹੀ ਹੈ। ਮਹਾਰਾਜ ! ਇਸੇ ਤਰ੍ਹਾਂ, ਇਹ ਗੁਣ ਕਿਸੇ ਮਨੁੱਖ ਦੇ ਨਹੀਂ, ਪਰੰਤੂ ਮੈਤ੍ਰੀ-ਭਾਵਨਾ ਦੇ ਹੀ ਹਨ।

"ਮਹਾਰਾਜ ! ਜਿਸ ਸਮੇਂ ਮਨੁੱਖ ਮੈਤ੍ਰੀ-ਭਾਵਨਾ ਨਾਲ ਭਰਪੂਰ ਹੁੰਦਾ ਹੈ ਉਸ ਸਮੇਂ ਨਾ ਅੱਗ, ਨਾ ਵਿਸ਼ ਅਤੇ ਨਾ ਸ਼ਸਤ੍ਰ ਉਸ ਦੀ ਕੁਝ ਹਾਨੀ ਕਰ ਸਕਦੇ ਹਨ। ਉਸ ਸਮੇਂ ਜੇਕਰ ਕੋਈ ਉਸ ਦਾ ਕੁਝ ਬੁਰਾ ਕਰਨ ਵਾਸਤੇ ਆਵੇ ਵੀ ਤਾਂ ਉਸ ਨੂੰ ਦੇਖ ਹੀ ਨਹੀਂ ਸਕੇਗਾ; ਅਤੇ ਨਾ ਉਸ ਦਾ ਕੁਝ ਵਿਗਾੜਨ ਦਾ ਮੌਕਾ ਉਸ ਨੂੰ ਮਿਲੇਗਾ। ਮਹਾਰਾਜ ! ਇਹ ਗੁਣ ਕਿਸੇ ਮਨੁਖ ਦੇ ਨਹੀਂ ਪਰੰਤੂ ਮੈਤ੍ਰੀ ਭਾਵਨਾ ਦੇ ਹੀ ਹਨ।"

"ਭੰਤੇ ਨਾਗਸੇਨ, ਹੈਰਾਨੀ ਹੈ ! ਅਦਭੁੱਤ ਹੈ !! ਮੈਤ੍ਰੀ-ਭਾਵਨਾ ਸਾਰੇ ਪਾਪਾਂ ਨੂੰ ਦੂਰ ਕਰਨ ਲਈ ਹੈ। ਮੈਤ੍ਰੀ ਭਾਵਨਾ ਨਾਲ ਸਾਰੇ ਪੁੰਨ ਮਿਲਦੇ ਹਨ ! ਜੋ ਹਿਤ ਜਾਂ ਅਹਿਤ ਹਨ, ਸਾਰਿਆ ਪ੍ਰਤਿ ਮੈਤ੍ਰੀ-ਭਾਵਨਾ ਕਰਨੀ ਚਾਹੀਦੀ ਹੈ। ਸੰਸਾਰ ਵਿੱਚ ਜਿੰਨੇ ਜੀਵ ਹਨ ਸਾਰਿਆਂ ਵਿਚਕਾਰ ਮੈਤ੍ਰੀ-ਭਾਵਨਾ ਦੇ ਮਹਾਨ ਫ਼ਲ ਨੂੰ ਵੰਡ ਲੈਣਾ ਚਾਹੀਦਾ ਹੈ।"

**7. ਪਾਪ-ਪੁੰਨ ਸਮ-ਬਿਖਮ ਸੰਬੰਧੀ ਪ੍ਰਸ਼ਨ**

*13.* "ਭੰਤੇ ਨਾਗਸੇਨ ! ਪੁੰਨ-ਪਾਪ ਦੇ ਫਲ ਬਰਾਬਰ ਹੁੰਦੇ ਹਨ ਜਾਂ ਵੱਖ-ਵੱਖ ?" "ਮਹਾਰਾਜ ! ਪੁੰਨ ਕਰਨ ਵਾਲੇ ਦਾ ਫ਼ਲ, ਪਾਪ ਕਰਨ ਵਾਲੇ ਫਲ ਤੋਂ ਵੱਖ ਹੀ ਹੁੰਦਾ ਹੈ। ਮਹਾਰਾਜ ! ਪੁੰਨ ਕਰਨ ਵਾਲਾ ਸੁੱਖ ਪਾਉਂਦਾ ਹੈ ਅਤੇ ਸਵਰਗ ਜਾਂਦਾ ਹੈ; ਪਾਪ ਕਰਨ ਵਾਲਾ ਦੁੱਖ ਪਾਉਂਦਾ ਹੈ ਅਤੇ ਨਰਕ ਜਾਂਦਾ ਹੈ।"

"ਭੰਤੇ ਨਾਗਸੇਨ ! ਤੁਸੀਂ ਲੋਕ ਕਹਿੰਦੇ ਹੋ ਕਿ ਦੇਵਦੱਤ ਦਾ ਹਿਰਦਾ ਹਮੇਸ਼ਾਂ ਕਾਲਾ ਅਤੇ ਬੁਰੇ ਤੋਂ ਔਗਣਾ ਨਾਲ ਭਰਿਆ ਸੀ, ਅਤੇ, ਬੋਧੀਸਤਵ ਦਾ ਹਿਰਦਾ ਪੂਰੀ ਤਰ੍ਹਾਂ ਸਾਫ਼ ਸੀ; ਭਲੇ ਤੋਂ ਭਲੇ ਗੁਣਾਂ ਦੀ ਉਹ ਖਾਣ ਸਨ। ਤਾਂ ਵੀ ਅਨੇਕ ਜਨਮਾਂ ਵਿੱਚ ਦੇਵਦੱਤ ਬੋਧੀਸਤਵ ਦੇ ਸਮਾਨ ਹੋ ਕੇ ਜਾਂ ਉਹਨਾਂ ਤੋਂ ਵੱਧ ਕੇ ਜਸ ਪਾਉਣ ਵਾਲਾ ਹੋਇਆ ਸੀ। ਉਸ ਦਾ ਪੱਖ ਹਮੇਸ਼ਾ ਪੁਸ਼ਟ ਰਹਿੰਦਾ ਸੀ।

"ਭੰਤੇ ! ਜਦੋਂ ਦੇਵਦੱਤ ਵਾਰਾਣਸੀ ਵਿੱਚ ਰਾਜਾ ਬ੍ਰਹਮਦੱਤ ਦੇ ਪੁਰੋਹਿਤ ਦਾ ਪੁੱਤਰ ਸੀ, ਤਾਂ ਬੋਧੀਸਤਵ ਇੱਕ ਨੀਚ ਜਾਤ ਦੇ ਇੰਦਰਜਾਲਿਕ ਡੂਮ ਸਨ, ਜੋ ਆਪਣੇ ਮੰਤਰਬਲ ਦੁਆਰਾ ਬਿਨਾਂ ਮੌਸਮ ਦੇ ਵੀ ਅੰਬ ਪਕਾ ਦਿੰਦੇ ਸਨ।[1] ਇਹ ਇੱਕ ਉਦਾਹਰਣ ਹੈ ਜਿਸ ਵਿੱਚ ਬੋਧੀਸਤਵ ਦੇਵਦੱਤ ਤੋਂ ਜਾਤ ਅਤੇ ਜਸ ਦੋਹਾਂ ਵਿੱਚ ਹੀ ਹੀਨ ਸਨ।"(1)

"ਭੰਤੇ ! ਅਤੇ ਫਿਰ ਜਦਕਿ ਦੇਵਦੱਤ ਇੱਕ ਵੱਡਾ ਰਾਜਾ ਸੀ, ਜਿਸ ਨੂੰ ਕਾਮ-ਭੋਗ ਦੀਆਂ ਸਾਰੀਆਂ ਵਸਤੂਆਂ ਪ੍ਰਾਪਤ ਸਨ, ਤਾਂ ਬੋਧੀਸਤਵ ਉਸ ਦੀ ਸਵਾਰੀ ਦੇ ਸ਼ੁਭ ਲਛਣ ਸਪੰਨ ਹਾਥੀ ਸਨ। ਉਸ (ਹਾਥੀ) ਦੀ ਮਨੋਹਰ ਚਾਲ-ਢਾਲ ਦੇਖ ਕੇ ਰਾਜਾ (ਦੇਵਦੱਤ) ਮਨ ਹੀ ਮਨ ਸੜ ਜਾਂਦਾ ਸੀ। ਉਸ ਨੇ ਉਸ (ਹਾਥੀ) ਨੂੰ ਮਰਵਾ ਦੇਣ ਦੀ ਇੱਛਾ ਨਾਲ ਮਹਾਵਤ ਨੂੰ ਕਿਹਾ - 'ਮਹਾਵਤ ! ਇਹ ਹਾਥੀ ਚੰਗੀ ਤਰ੍ਹਾਂ ਸਿਖਾਇਆ ਨਹੀਂ ਗਿਆ ਹੈ; ਇਸ ਨੂੰ ਅਕਾਸ਼-ਗਮਨ ਨਾਮ ਦੀ ਚਾਲ ਚਲਾਉ ਤਾਂ ਸਹੀ।' ਇੱਥੇ ਵੀ ਬੋਧੀਸਤਵ ਦੇਵਦੱਤ ਤੋਂ ਜਾਤ ਵਿੱਚ ਨੀਚ, ਪਸ਼ੂ-ਜੋਨੀ ਵਿੱਚ ਜਨਮੇ ਸਨ।[1]"(2)

"ਅਤੇ ਫੇਰ, ਜਦੋਂ ਦੇਵਦੱਤ ਮਨੁੱਖ ਹੋ ਕੇ ਜੰਗਲਾਂ ਵਿੱਚ ਚੀਤੇ ਦੀ ਤਰ੍ਹਾਂ ਘੁੰਮਦਾ ਫਿਰਦਾ ਸੀ, ਤਾਂ ਬੋਧੀਸਤਵ ਮਹਾਪ੍ਰਿਥਵੀ ਨਾਮੀ ਇੱਕ ਬਾਂਦਰ ਸਨ। ਇੱਥੇ ਵੀ ਮਨੁੱਖ ਅਤੇ ਪਸ਼ੂ ਵਿੱਚ ਕਿੰਨਾ ਭਾਰੀ ਅੰਤਰ ਹੈ ! ਇੱਥੇ ਵੀ ਬੋਧੀਸਤਵ ਦੇਵਦੱਤ ਤੋਂ ਜਾਤ ਵਿੱਚ ਨੀਚ ਸਨ।"(3)

"ਅਤੇ ਫੇਰ ਜਦੋਂ ਦੇਵਦੱਤ ਸ਼ੋਣਉੱਤਰ ਨਾਮ ਦਾ ਬਹੁਤ ਹੀ ਬਲਵਾਨ ਨਿਸ਼ਾਦ (ਸ਼ਿਕਾਰੀ ਜਾਤ ਦਾ ਵਿਅਕਤੀ) ਸੀ, ਉਦੋਂ ਬੋਧੀਸਤਵ ਛਦੰਤ ਨਾਮ ਦੇ ਹਾਥੀ ਸਨ। ਉਦੋਂ ਇੱਕ ਦਿਨ ਉਸ ਨਿਸ਼ਾਦ ਨੇ ਹਾਥੀ ਨੂੰ ਮਾਰ ਦਿੱਤਾ। ਇਸ ਜਨਮ ਵਿੱਚ ਵੀ ਦੇਵਦੱਤ ਬੋਧੀਸਤਵ ਤੋਂ ਵੱਧ ਕੇ ਸੀ।"(4)

"ਅਤੇ ਫੇਰ ਜਦੋਂ ਦੇਵਦੱਤ ਮਨੁੱਖ ਹੋ ਕੇ ਬਿਨਾ ਕਿਸੇ ਘਰ ਦੇ ਜੰਗਲ-ਜੰਗਲ ਘੁੰਮਦਾ ਸੀ, ਤਾਂ ਬੋਧੀਸਤਵ ਤਿੱਤਰ ਸਨ ਅਤੇ ਵੇਦ ਮੰਤਰ ਪੜ੍ਹਿਆ ਕਰਦੇ ਸਨ। ਉਸ ਜਨਮ ਵਿੱਚ ਵੀ ਉਸ ਬਨਵਾਸੀ ਨੇ ਉਸ ਤਿੱਤਰ ਨੂੰ ਮਾਰ ਦਿੱਤਾ ਸੀ।[2] ਇੱਥੇ ਵੀ ਦੇਵਦੱਤ ਬੋਧੀਸਤਵ ਤੋਂ ਉੱਚਾ ਹੀ ਠਹਿਰਿਆ।"(5)

"ਅਤੇ ਫੇਰ ਜਦੋਂ ਦੇਵਦੱਤ ਕਲਾਬੁ ਨਾਮ ਦਾ ਕਾਸ਼ੀਰਾਜ ਸੀ, ਤਾ ਬੋਧੀਸਤਵ ਸ਼ਾਂਤੀ (ਖਿਮਾਂ) ਦਾ ਪ੍ਰਚਾਰ ਕਰਨ ਵਾਲੇ ਤਪੱਸਵੀ ਸਨ। ਤਦ ਉਸ ਰਾਜਾ ਨੇ ਤਪੱਸਵੀ ਤੋਂ, ਗੁੱਸੇ ਹੋ ਕੇ, ਉਹਨਾਂ ਦੇ ਹੱਥ ਪੈਰ ਬਾਂਸ ਦੀ ਤਰ੍ਹਾਂ ਕਟਵਾ ਦਿੱਤੇ ਸਨ। ਉਸ ਜਨਮ ਵਿੱਚ ਵੀ[1]... ।(6)

"ਅਤੇ ਫੇਰ ਜਦੋਂ ਦੇਵਦੱਤ ਮਨੁੱਖ ਹੋ ਕੇ ਬਨਵਾਸੀ ਸੀ, ਹਾਂ ਬੋਧੀਸਤਵ ਨੰਦੀਯ ਨਾਮਕ ਬਾਂਦਰ ਸਨ। ਉੱਥੇ ਵੀ ਬਨਵਾਸੀ ਨੇ ਮਾਂ ਅਤੇ ਛੋਟੇ ਭਰਾ ਦੇ ਨਾਲ ਬਾਂਦਰ ਨੂੰ ਮਾਰ ਦਿੱਤਾ। ਇਥੇ ਵੀ[2]... । (7)

"ਅਤੇ ਫੇਰ ਜਦੋਂ ਦੇਵਦੱਤ ਮਨੁਖ ਜੋਨੀ ਵਿੱਚ ਕਾਰੰਭੀਯ ਨਾਮ ਦਾ ਨਾਗਾ ਸਾਧੂ ਸੀ, ਤਾਂ ਬੋਧੀਸਤਵ ਪੰਡਰਕ ਨਾਮ ਦੇ ਸੱਪ ਸਨ! ਇੱਥੇ ਵੀ... ।"(8)

“ਅਤੇ ਫੇਰ ਜਦੋਂ ਦੇਵਦੱਤ ਜੰਗਲ ਵਿੱਚ ਰਹਿਣ ਵਾਲਾ ਜਟਾਧਾਰੀ ਸਾਧੂ ਸੀ ਤਾਂ, ਉਦੋਂ ਬੋਧੀਸਤਵ ਤਛੱਕ ਨਾਮ ਦੇ ਇੱਕ ਵੱਡੇ ਸੂਰ ਸਨ[3]। ਇੱਥੇ ਵੀ.... ।(9)

“ਅਤੇ ਫੇਰ ਜਦੋਂ ਦੇਵਦੱਤ ਚੇਤੀਯ ਦੇਸ਼ ਵਿੱਚ ਸੁਰਪਰਿਚਰ ਨਾਮ ਦਾ ਰਾਜਾ ਸੀ ਜਿਸ ਵਿੱਚ ਅਜਿਹੀ ਸ਼ਕਤੀ ਸੀ ਕਿ ਇੱਕ ਪੋਰਸਾ (8-10 ਫੁੱਟ ਉੱਚਾ) ਉੱਪਰ ਅਕਾਸ਼ ਵਿੱਚ ਚੱਲ ਫਿਰ ਸਕਦਾ ਸੀ, ਉਦੋਂ ਬੋਧੀਸਤਵ ਕਪਿਲ ਨਾਮ ਦੇ ਇੱਕ ਬ੍ਰਾਹਮਣ ਸਨ। ਇਥੇ ਵੀ[4]... ।”(10)

“ਅਤੇ ਫੇਰ ਜਦੋਂ ਦੇਵਦੱਤ ਸ਼ਾਮ ਨਾਮ ਦਾ ਇੱਕ ਮਨੁੱਖ ਸੀ ਤਾਂ ਬੋਧੀਸਤਵ ਰੁਰੂ ਨਾਮ ਦੇ ਮ੍ਰਿਗ-ਰਾਜ ਸਨ।[5] ਇੱਥੇ ਵੀ... ।”(11)

“ਅਤੇ ਫੇਰ ਜਦੋਂ ਦੇਵਦੱਤ ਇੱਕ ਬਨਵਾਸੀ ਸ਼ਿਕਾਰੀ ਸੀ, ਤਾਂ ਬੋਧੀਸਤਵ ਹਾਥੀ ਸਨ। ਬਨਵਾਸੀ ਸ਼ਿਕਾਰੀ ਨੇ ਸੱਤ ਵਾਰ ਹਾਥੀ ਦੇ ਦੰਦ ਨੂੰ ਤੋੜ ਦਿੱਤਾ ਸੀ।[6] ਇਥੇ ਵੀ... । (12)

ਅਤੇ ਫੇਰ ਦੇਵਦੱਤ ਇੱਕ ਸਮੇਂ ਬੜਾ ਯੋਧਾ ਅਤੇ ਬਹਾਦਰ ਸਿਪਾਹੀ ਸੀ। ਉਸਨੇ ਭਾਰਤ ਵਰਸ਼ ਦੇ ਸਾਰੇ ਰਾਜਿਆਂ ਨੂੰ ਆਪਣੇ ਵਸ ਵਿੱਚ ਕਰ ਲਿਆ ਸੀ। ਤਾਂ, ਬੋਧੀਸਤਵ ਵਿਧੁਰ ਨਾਮ ਦੇ ਇੱਕ ਪੰਡਤ ਸਨ। ਇੱਥੇ ਵੀ,... ।”(13)

“ਅਤੇ ਫੇਰ ਜਦੋਂ ਦੇਵਦੱਤ ਨੇ ਹਾਥੀ ਹੋ ਕੇ ਲਟੁਕਿਕਾ (ਪੰਛੀ ਵਿਸ਼ੇਸ਼) ਦੇ ਬੱਚਿਆਂ ਨੂੰ ਮਾਰ ਦਿੱਤਾ ਸੀ, ਤਾਂ ਬੋਧੀਸਤਵ ਇੱਕ ਹਾਥੀ ਸਨ।[7] ਇੱਥੇ ਦੋਵੇਂ ਹੀ ਬਰਾਬਰ ਸਨ।”(14)

“ਅਤੇ ਫੇਰ ਜਦੋਂ ਦੇਵਦਤ ‘ਅਧਰਮ’ ਨਾਮ ਦਾ ਇੱਕ ਯਕਸ਼ ਸੀ, ਤਾਂ ਬੋਧੀਸਤਵ ਵੀ ‘ਧਰਮ’ ਨਾਮ ਦਾ ਇੱਕ ਯਕਸ਼ ਸੀ। ਇੱਥੇ ਵੀ ਦੋਵੇਂ ਬਰਾਬਰ ਹੀ ਹੋਏ।” (15)

“ਅਤੇ ਫੇਰ ਜਦੋਂ ਦੇਵਦੱਤ ਪੰਜ ਸੋ ਮੱਲਾਹ ਕੁਲਾਂ ਦਾ ਸਰਦਾਰ ਸੀ ਤਾਂ ਬੋਧੀਸਤਵ ਵੀ ਦੂਜੇ ਪੰਜ ਸੋ ਮੱਲਾਹ ਕੁਲਾਂ ਦੇ ਸਰਦਾਰ ਸਨ। ਇੱਥੇ ਵੀ ਦੋਵੇਂ ... ।”(16)

“ਅਤੇ ਫੇਰ ਜਦੋਂ ਦੇਵਦੱਤ ਪੰਜ ਸੌ ਗੱਡੀਆਂ ਵਾਲਾ ਵਣਜਾਰਾ ਸੀ, ਤਾਂ ਬੋਧੀ ਸਤਵ ਵੀ ਦੂਜੇ ਪੰਜ ਸੋ ਗੱਡੀਆਂ ਵਾਲੇ ਵਣਜਾਰੇ ਸਨ। ਇਥੇ ਵੀ ਦੋਵੇਂ[5]... । (17)

“ਅਤੇ ਫੇਰ ਜਦੋਂ ਦੇਵਦੱਤ ਸਾਖ ਨਾਮ ਦਾ ਮ੍ਰਿਗਰਾਜ ਸੀ, ਤਾਂ ਬੋਧੀਸਤਵ ਨਿਗ੍ਰੋਧ ਨਾਮ ਦੇ ਮ੍ਰਿਗ-ਰਾਜ ਸਨ।[6] ਇੱਥੇ ਵੀ ਦੋਵੇਂ...... ।(18)

“ਅਤੇ ਫੇਰ ਜਦੋਂ ਦੇਵਦੱਤ ਸਾਖ ਨਾਮ ਦਾ ਸੈਨਾਪਤੀ ਸੀ, ਤਾਂ ਬੋਧੀਸਤਵ ਨਿਗ੍ਰੋਧ ਨਾਮ ਦੇ ਰਾਜਾ ਸਨ। ਇੱਥੇ ਵੀ ਦੋਵੇਂ...... ।(19)

“ਅਤੇ ਫੇਰ, ਜਦੋਂ ਦੇਵਦੱਤ ਖੰਡਹਾਲ ਨਾਮ ਦਾ ਬ੍ਰਾਹਮਣ ਸੀ, ਤਾਂ ਬੋਧੀਸਤਵ ਚੰਦਰ ਨਾਮ ਦੇ ਰਾਜਕੁਮਾਰ ਸਨ! ਇਥੇ ਖੰਡਹਾਲ ਹੀ ਉੱਚਾ ਸੀ।”(20)

“ਅਤੇ ਫੇਰ, ਜਦੋਂ ਦੇਵਦੱਤ ਬ੍ਰਹਮਦਤ ਨਾਮ ਦਾ ਰਾਜਾ ਸੀ, ਤਾਂ ਬੋਧੀਸਤਵ ਉਸਦੇ ਪੁੱਤਰ ਸਨ ਜਿਨ੍ਹਾਂ ਦਾ ਨਾਮ ਕੁਮਾਰ ਮਹਾ ਪਦਮ ਸੀ! ਉੱਥੇ ਰਾਜਾ ਨੇ ਆਪਣੇ ਪੁੱਤਰ ਨੂੰ ਸੱਤ ਵਾਰ ਪਹਾੜ ਤੋਂ ਸੁੱਟਵਾ ਦਿੱਤਾ ਸੀ, ਜਿਥੋਂ ਦੀ ਸੁਟਵਾ ਕੇ ਚੋਰ ਮਰਵਾਏ ਜਾਂਦੇ ਸਨ।[1] ਪਿਤਾ ਆਪਣੇ ਪੁੱਤਰ ਤੋਂ ਵੱਡਾ ਹੁੰਦਾ ਹੀ ਹੈ, ਇਸ ਲਈ ਇੱਥੇ ਵੀ ਦੇਵਦੱਤ ਹੀ ਵੱਡਾ ਸੀ।” (21)

“ਅਤੇ ਫੇਰ; ਜਦੋਂ ਦੇਵਦੱਤ ਮਹਾਪ੍ਰਤਾਪ ਨਾਮ ਦਾ ਰਾਜਾ ਹੋਇਆ ਸੀ, ਤਾਂ ਬੋਧੀਸਤਵ ਉਸਦੇ ਪੁਤਰ ਕੁਮਾਰ ਧਰਮਪਾਲ ਸਨ। ਰਾਜਾ ਨੇ ਆਪਣੇ ਪੁਤਰ ਦੇ ਹੱਥ, ਪੈਰ ਅਤੇ ਸਿਰ ਨੂੰ ਕਟਵਾ ਲਿਆ ਸੀ।[2] ਇੱਥੇ ਵੀ ਦੇਵਦੱਤ ਹੀ ਵੱਡਾ ਸੀ।” (22)

“ਅਤੇ ਫੇਰ, ਇਸ ਜਨਮ ਵਿੱਚ ਦੋਵੇਂ ਸ਼ਾਕਯ - ਕੁਲ ਵਿੱਚ ਹੀ ਪੈਦਾ ਹੋਏ। ਅਤੇ ਬੋਧੀਸਤਵ ਸਰਬੱਗ ਸੰਸਾਰ ਦੇ ਨਾਇਕ ਬੁੱਧ ਹੋਏ। ਦੇਵਦੱਤ ਨੇ ਵੀ ਪ੍ਰਵਰਜਿਤ ਹੋ ਕੇ ਉਹਨਾਂ ਦੇਵਾਂ ਦੇ ਦੇਵ ਬੁੱਧ ਦਾ ਸ਼ਾਸਨ ਗ੍ਰਹਿਣ ਕੀਤਾ। ਜਦੋਂ ਉਸਨੇ ਬਹੁਤ ਸਾਰੀਆਂ ਰਿੱਧੀਆਂ ਪ੍ਰਾਪਤ ਕਰ ਲਈਆਂ ਤਾਂ ਉਸਦੇ ਮਨ ਵਿੱਚ ਵੀ ਬੁੱਧ ਬਣ ਬੈਠਣ ਦੀ ਇੱਛਾ ਪੈਦਾ ਹੋਈ।”

14. “ਭੰਤੇ ਨਾਗਸੇਨ! ਦੇਖੋ ਮੈਂ ਜੋ ਕੁਝ ਆਖਿਆ ਹੈ ਉਹ ਉਚਿਤ ਹੈ ਜਾਂ ਅਨੁਚਿਤ?” “ਮਹਾਰਾਜ! ਤੁਸੀਂ ਜੋ ਕੁਝ ਕਿਹਾ ਹੈ ਸਭ ਕੁਝ ਬਿਲਕੁਲ ਉਚਿਤ ਹੈ, ਅਨੁਚਿਤ ਨਹੀਂ।” “ਭੰਤੇ ਨਾਗਸੇਨ! ਤਾਂ ਇਸ ਤੋਂ ਇਹੀ ਪਤਾ ਲੱਗਦਾ ਹੈ ਕਿ ਹਿਰਦਾ ਕਾਲਾ ਹੋਣਾ ਜਾਂ ਸਾਫ ਹੋਣਾ ਦੋਵੇਂ ਹੀ ਬਰਾਬਰ ਹਨ; ਉਹਨਾਂ ਦੇ ਫਲ ਬਰਾਬਰ ਹੀ ਹੁੰਦੇ ਹਨ।” “ਨਹੀਂ ਮਹਾਰਾਜ! ਪੁੰਨ ਅਤੇ ਪਾਪ ਦੇ ਫ਼ਲ ਬਰਾਬਰ ਨਹੀਂ ਹੁੰਦੇ। ਮਹਾਰਾਜ। ਦੇਵਦੱਤ ਦੇ ਪੱਖ ਵਿੱਚ ਲੋਕ ਨਹੀਂ ਰਹਿੰਦੇ ਸਨ। ਬੋਧੀਸਤਵ ਦੇ ਵਿਰੁੱਧ ਕੋਈ ਨਹੀਂ ਹੁੰਦਾ ਸੀ। ਦੇਵਦੱਤ ਦੇ ਮਨ ਵਿੱਚ ਬੋਧੀਸਤਵ ਦੇ ਪ੍ਰਤਿ ਜੋ ਵੈਰ-ਭਾਵ ਸੀ, ਉਹ ਹਰ ਜਨਮ ਵਿੱਚ ਵਧਦਾ ਹੀ ਗਿਆ ਅਤੇ ਉਸਦੇ ਫਲ ਵੀ ਮਿਲਦੇ ਗਏ! ਮਹਾਰਾਜ। ਦੇਵਦੱਤ ਵੀ ਐਸ਼ ਪ੍ਰਾਪਤ ਲੋਕਾ ਦੀ ਰੱਖਿਆ ਕਰਦਾ ਸੀ; ਨਦੀਆਂ ਤੇ ਪੁੱਲ, ਨਿਆਂ ਸਭਾਵਾਂ ਅਤੇ ਧਰਮਸ਼ਾਲਾਵਾਂ ਬਣਵਾਉਂਦਾ ਸੀ। ਉਹ ਸ੍ਰਮਣ, ਬ੍ਰਾਹਮਣ, ਦਰਿਦਰ, ਯਾਤਰੀਆਂ ਅਤੇ ਅਨਾਥਾਂ ਨੂੰ ਉਹਨਾਂ ਦੀ ਲੋੜ ਅਨੁਸਾਰ ਦਾਨ ਦਿੰਦਾ ਸੀ। ਉਹ ਉਸੇ ਦੇ ਫਲ ਕਾਰਨ ਹਰ ਜਨਮ ਵਿੱਚ ਧਨਵਾਨ ਹੁੰਦਾ ਰਿਹਾ। ਮਹਾਰਾਜ! ਕੌਣ ਅਜਿਹਾ ਕਹਿ ਸਕਦਾ ਹੈ ਕਿ ਕੋਈ ਦਾਨ, ਦਮ, ਸੰਜਮ ਅਤੇ ਉਪੋਸਥ ਕਰਮਾਂ ਦੇ ਬਿਨਾ ਫਲ ਪਾ ਸਕਦਾ ਹੈ।”

“ਮਹਾਰਾਜ! ਜੋ ਤੁਸੀਂ ਅਜਿਹਾ ਕਹਿੰਦੇ ਹੋ ਕਿ ਦੇਵਦੱਤ ਅਤੇ ਬੋਧੀਸਤਵ ਦੋਵੇਂ ਇਕੱਠੇ ਹੀ ਜਨਮ ਲੈਂਦੇ ਆਏ ਸਨ ਸੋ ਕੇਵਲ ਕੁਝ ਸੈਕੜੇ ਜਾਂ ਹਜਾਰਾਂ ਜਨਮਾਂ ਤੋਂ ਨਹੀਂ ਬਲਕਿ ਅਨਾਦਿ ਕਾਲ ਤੋਂ। ਮਹਾਰਾਜ! ਭਗਵਾਨ ਨੇ ਜਿਵੇਂ ਮਨੁੱਖਤਾ ਪ੍ਰਾਪਤ ਕਰਨ ਦੀ ਕੋਸ਼ਿਸ਼ ਕਰਨ ਵਾਲੇ ਕਾਣੇ ਕੱਛੂ ਦੀ ਗਲ ਕਹੀ ਹੈ, ਉਸੇ ਤਰ੍ਹਾਂ ਹੀ ਇਹਨਾਂ ਦੋਹਾਂ ਦਾ ਇਕੱਠੇ ਜਨਮ ਲੈਂਦੇ ਆਉਣਾ ਸਮਝਣਾ ਚਾਹੀਦਾ ਹੈ।”

“ਮਹਾਰਾਜ! ਭਗਵਾਨ ਨੇ ਕਾਣੇ ਕੱਛੂ ਦਾ ਜੋ ਦ੍ਰਿਸ਼ਟਾਂਤ ਦਿੱਤਾ ਹੈ, ਇਸੇ ਤਰ੍ਹਾਂ ਇਹਨਾਂ ਦੋਹਾਂ ਦਾ ਜਨਮ ਸਮਝਣਾ ਚਾਹੀਦਾ ਹੈ।

ਮਹਾਰਾਜ ! ਬੋਧੀਸਤਵ ਦੀ ਕੇਵਲ ਦੇਵਦੱਤ ਦੇ ਨਾਲ ਹੀ ਮੁਲਾਕਾਤ ਹੁੰਦੀ ਨਹੀਂ ਆਈ ਸੀ, ਪਰੰਤੂ ਸਥੱਵਿਰ ਸਾਰਿਪੁੱਤਰ ਵੀ ਸੈਂਕੜੇ ਅਤੇ ਹਜਾਰਾਂ ਜਨਮਾਂ ਵਿੱਚ ਬੋਧਸਤਵ ਦੇ ਪਿਤਾ ਹੋਏ ਸਨ; ਤਾਇਆ, ਚਾਚਾ, ਭਰਾ, ਪੁੱਤਰ, ਜੀਜਾ, ਮਿੱਤਰ ਹੋਏ ਸਨ। ਮਹਾਰਾ ਜ ! ਬੋਧੀਸਤਵ ਵੀ ਅਨੇਕ ਸੈਂਕੜੇ ਅਤੇ ਹਜ਼ਾਰਾਂ ਜਨਮਾਂ ਵਿੱਚ ਸਥੱਵਿਰ ਸਾਰਿਪੁੱਤਰ ਦੇ ਪਿਤਾ ਹੋਏ ਸਨ, ਤਾਇਆ, ਚਾਚਾ, ਭਰਾ, ਪੁੱਤਰ, ਜੀਜਾ, ਮਿੱਤਰ ਹੋਏ ਸਨ। ਮਹਾਰਾਜ ! ਅਨੇਕ ਪ੍ਰਕਾਰ ਦੇ ਜਿੰਨੇ ਵੀ ਜੀਵ ਹਨ ਜੋ ਸੰਸਾਰ ਦੀ ਧਾਰਾ ਵਿੱਚ ਵਹਿ ਰਹੇ ਹਨ, ਇਸ ਦੇ ਵੇਗ ਵਿੱਚ ਪੈ ਕੇ ਪ੍ਰਿਯ ਅਤੇ ਅਪ੍ਰਿਯ ਦੋਵੇਂ ਪ੍ਰਕਾਰ ਦੇ ਸਾਥੀਆਂ ਨੂੰ ਮਿਲਦੇ ਹਨ - ਜਿਵੇਂ, ਪਾਣੀ ਧਾਰਾ ਵਿੱਚ ਆ ਕੇ ਚੰਗੀਆਂ ਅਤੇ ਬੁਰੀਆਂ ਹਰ ਪ੍ਰਕਾਰ ਦੀਆਂ ਚੀਜ਼ਾਂ ਵਿੱਚ ਆ ਮਿਲਦਾ ਹੈ। ਮਹਾਰਾਜ ! ਦੇਵਦੱਤ ਨੇ ਪਾਪੀ ਯਕਸ਼ ਹੋ ਕੇ ਅਨੇਕ ਲੋਕਾਂ ਨੂੰ ਪਾਪ ਵਿੱਚ ਲਗਾ ਦਿੱਤਾ ਸੀ। ਇਸ ਕਰਕੇ ਉਹ ਬਹੁਤ ਸਮੇਂ ਤੱਕ ਨਰਕ ਵਿੱਚ ਗਲਦਾ ਰਿਹਾ ਪਰੰਤੂ, ਬੋਧੀਸਤਵ ਨੇ ਬੜੇ ਪੁੰਨ-ਸ਼ੀਲ ਯਕਸ਼ ਹੋ ਕੇ ਲੋਕਾਂ ਨੂੰ ਪੁੰਨ ਵਿੱਚ ਲਗਾਇਆ ਸੀ। ਇਸ ਨਾਲ ਉਹ ਬਹੁਤ ਸਮੇਂ ਤੱਕ ਸਵਰਗ ਸੁੱਖ ਭੋਗਦੇ ਰਹੇ ਅਤੇ ਇਸ ਜਨਮ ਵਿੱਚ ਬੁੱਧ ਤੇ ਘਾਤ ਲਗਾਉਣ ਅਤੇ ਸੰਘ ਨੂੰ ਤੋੜਨ ਦੇ ਪਾਪ ਕਰਕੇ ਦੇਵਦੱਤ ਜ਼ਮੀਨ ਵਿੱਚ ਧੱਸ ਗਿਆ ਅਤੇ ਦੂਜੇ ਪਾਸੇ ਬੁੱਧ ਨੇ ਜਾਨਣਯੋਗ ਸਾਰੀਆਂ ਗੱਲਾਂ ਨੂੰ ਜਾਣਕੇ ਬੁੱਧਤਵ ਪ੍ਰਾਪਤ ਕਰ ਲਿਆ ਅਤੇ ਜੀਵਨ ਦੀ ਰੱਖਿਆ ਦੇ ਜਿੰਨੇ ਵੀ ਕਾਰਨ ਹਨ ਸਾਰਿਆਂ ਦਾ ਨਾਸ਼ ਕਰਕੇ ਪਰਮ ਨਿਰਵਾਣ ਪਾ ਲਿਆ।"

"ਠੀਕ ਹੈ ਭੰਤੇ ਨਾਗਸੇਨ ! ਤੁਸੀਂ ਜੋ ਕਹਿੰਦੇ ਹੋ ਮੈਨੂੰ ਸਵੀਕਾਰ ਹੈ।"

**8. ਅਮਰਾਦੇਵੀ ਵਿਸ਼ੇ ਸੰਬੰਧੀ ਪ੍ਰਸ਼ਨ**

15. "ਭੰਤੇ ਨਾਗਸੇਨ ! ਭਗਵਾਨ ਨੇ ਇਹ ਵੀ ਕਿਹਾ ਹੈ -

'ਜੇਕਰ ਖਾਲੀ ਜਾਂ ਇਕਾਂਤ ਸਥਾਨ ਮਿਲੇ ਅਤੇ ਕੋਈ ਬਦਮਾਸ਼ ਮਿਲੇ, ਤਾਂ ਸਾਰੀਆਂ ਇਸਤਰੀਆਂ ਵਿਭਚਾਰ ਕਰ ਸਕਦੀਆਂ ਹਨ। ਜੇਕਰ ਹੋਰ ਕੋਈ ਨਾ ਮਿਲੇ ਤਾਂ ਨਿਕੰਮੇ ਅਪਾਹਿਜ ਨਾਲ ਵੀ[1]।।"

ਫੇਰ ਅਜਿਹਾ ਵੀ ਕਿਹਾ ਜਾਂਦਾ ਹੈ - ਮਹੋਸਧ ਦੀ ਪਤਨੀ ਅਮਰਾ ਨਾਮੀ ਇਸਤਰੀ ਪਤੀ ਦੇ ਵਿਦੇਸ਼ ਚਲੇ ਜਾਣ ਤੇ ਪਿੰਡ ਵਿੱਚ ਇਕੱਲੀ ਅਤੇ ਇਕਾਂਤ ਵਿੱਚ ਰਹਿ ਕੇ ਵੀ ਆਪਣੇ ਪਤੀ ਨੂੰ ਆਪਣਾ ਸਭ ਕੁਝ ਮੰਨਦੀ ਹੋਈ ਹਜ਼ਾਰ ਰੁਪਇਆਂ ਦਾ ਪ੍ਰਲੋਭਨ ਦਿੱਤੇ ਜਾਣ ਤੇ ਵੀ ਪਾਪ ਕਰਨ ਲਈ ਰਾਜੀ ਨਾ ਹੋਈ।[1]" "(ੳ) ਭੰਤੇ ਨਾਗਸੇਨ ! ਜੇਕਰ ਭਗਵਾਨ ਦਾ ਕਹਿਣਾ ਠੀਕ ਹੈ ਤਾਂ ਅਮਰਾ ਦੇਵੀ ਵਾਲੀ ਗਲ ਜ਼ਰੂਰ ਹੀ ਝੂਠੀ ਹੋਵੇਗੀ। (ਅ) ਅਤੇ, ਜੇਕਰ ਅਮਰਾਦੇਵੀ ਇੰਨੀ ਪਤੀਵਰਤਾ ਰਹੀ ਤਾਂ ਭਗਵਾਨ ਦੀ ਕਹੀ ਗਲ ਝੂਠੀ ਸਿੱਧ ਹੋ ਜਾਂਦੀ ਹੈ। ਇਹ ਵੀ ਇੱਕ ਦੁਬਿਧਾ...?"

16. "ਮਹਾਰਾਜ ! ਭਗਵਾਨ ਨੇ ਇਸਤਰੀਆਂ ਦੇ ਵਿਸ਼ੇ ਵਿੱਚ ਵਾਸਤਵ ਵਿੱਚ ਅਜਿਹਾ ਹੀ ਕਿਹਾ ਹੈ। ਲੋਕ ਜੋ ਅਮਰਾ ਦੇਵੀ ਦੇ ਵਿਸ਼ੇ ਵਿੱਚ ਕਹਿੰਦੇ ਹਨ, ਉਹ ਵੀ ਠੀਕ ਹੈ ! ਮਹਾਰਾਜ ! ਉਹ ਅਜਿਹਾ ਪਾਪ ਕਰਮ ਕਰੇ ਜਾਂ ਨਾ ਕਰੇ ਇਸ ਦੀ ਤਾਂ ਉਦੋਂ ਪ੍ਰੀਖਿਆ ਹੋ ਸਕਦੀ ਸੀ ਜਦੋਂ ਉਸ ਨੂੰ ਯੋਗ ਸਮਾਂ (ਛੁੱਟੀ), ਇਕਾਂਤ ਸਥਾਨ ਅਤੇ ਯੋਗ ਲੁੱਚੇ ਪੁਰਸ਼ ਮਿਲਦੇ। ਮਹਾਰਾਜ ! ਅਮਰਾ ਦੇਵੀ ਨੂੰ ਉਹੋ ਜਿਹਾ ਯੋਗ ਸਮਾਂ, ਇਕਾਂਤ ਸਥਾਨ ਅਤੇ ਪੁਰਸ਼ ਹੀ ਨਹੀਂ ਮਿਲੇ।"

"ਸੰਸਾਰ ਵਿੱਚ ਨਿੰਦਾ ਹੋ ਜਾਣ ਦੇ ਭੈਅ ਦੇ ਕਾਰਨ ਉਸਨੇ ਉਚਿਤ ਨਹੀਂ ਸਮਝਿਆ। ਮਰਨ ਤੋਂ ਬਾਅਦ ਨਰਕ ਜਾਣ ਦੇ ਭੈਅ ਕਾਰਨ ਵੀ ਉਸਨੇ ਉਚਿਤ ਨਹੀਂ ਸਮਝਿਆ। ਪਾਪ ਦਾ ਫ਼ਲ ਬੁਰਾ ਹੁੰਦਾ ਹੈ - ਇਸ ਵਿਚਾਰ ਨਾਲ ਵੀ ਉਸਨੇ ਉਚਿਤ ਨਹੀਂ ਸਮਝਿਆ। ਆਪਣੇ ਪਿਆਰੇ ਪਤੀ ਨੂੰ ਛੱਡ ਦੇਣਾ ਉਸਤੋਂ ਸਹਾਰਿਆ ਨਹੀਂ ਸੀ ਜਾਂਦਾ - ਇਸ ਕਰਕੇ ਵੀ ਉਸਨੇ ਠੀਕ ਨਾ ਸਮਝਿਆ। ਆਪਣੇ ਸੁਆਮੀ ਦੀ ਇੱਜਤ ਦਾ ਖਿਆਲ ਕਰਕੇ ਵੀ ਉਸਨੇ ਠੀਕ ਮੌਕਾ ਨਹੀਂ ਸਮਝਿਆ। ਧਰਮ ਦਾ ਖਿਆਲ ਕਰਕੇ ਵੀ ਉਸਨੇ ਠੀਕ ਨਹੀਂ ਸਮਝਿਆ। ਬੁਰੇ ਕੰਮ ਤੋਂ ਘ੍ਰਿਣਾ ਕਰਦੇ ਹੋਇਆਂ ਵੀ ਉਸਨੇ ਸਹੀ ਮੌਕਾ ਨਹੀਂ ਦੇਖਿਆ ! ਕਿੱਧਰੇ ਮੇਰਾ ਵਰਤ ਨਾ ਟੁੱਟ ਜਾਵੇ - ਇਹ ਵਿਚਾਰ ਕੇ ਵੀ ਉਸਨੇ ਉਚਿਤ ਨਹੀਂ ਸਮਝਿਆ। ਇਸ ਤਰ੍ਹਾਂ ਦੇ ਹੋਰ ਵੀ ਬਹੁਤ ਕਾਰਣਾਂ ਕਰਕੇ ਅਮਰਾ ਦੇਵੀ ਨੇ ਉਚਿਤ ਨਹੀਂ ਸਮਝਿਆ।"

"ਮਨੁੱਖਾਂ ਤੋਂ ਨਾ ਛੁਪਾ ਸਕਣ ਦੇ ਭੈਅ ਕਰਕੇ ਉਸਨੇ ਪਾਪ ਨਹੀਂ ਕੀਤਾ। ਜੇਕਰ ਮਨੁੱਖਾਂ ਤੋਂ ਗਲ ਛੁਪ ਵੀ ਜਾਵੇ, ਤਾਂ ਗੈਰਮਨੁਖਾਂ ਤੋਂ ਨਹੀਂ ਛੁਪ ਸਕਦੀ। ਜੇਕਰ ਗੈਰਮਨੁੱਖਾਂ ਤੋਂ ਛੁਪ ਜਾਵੇ ਤਾਂ ਦੂਜਿਆਂ ਦੇ ਮਨ ਨੂੰ ਜਾਣ ਲੈਣ ਵਾਲੇ ਭਿੱਖੂਆਂ ਤੋਂ ਨਹੀਂ ਛੁਪ ਸਕਦੀ। ਜੇਕਰ ਭਿੱਖੂਆਂ ਤੋਂ ਗਲ ਛੁਪ ਜਾਵੇ ਤਾਂ ਦੂਜਿਆਂ ਦੇ ਮਨ ਨੂੰ ਜਾਣ ਲੈਣ ਵਾਲੇ ਦੇਵਤਿਆਂ ਤੋਂ ਨਹੀਂ ਛੁਪ ਸਕਦੀ। ਜੇਕਰ ਦੇਵਤਿਆਂ ਤੋਂ ਵੀ ਗਲ ਛੁਪ ਜਾਵੇ ਤਾਂ ਆਪਣੇ ਮਨ ਵਿੱਚ ਹੀ ਗਲ ਖਟਕਦੀ ਰਹੇਗੀ। ਜੇਕਰ ਮਨ ਵਿੱਚ ਨਾ ਵੀ ਖਟਕੇ, ਤਾਂ ਵੀ ਅਧਰਮ ਹੋਵੇਗਾ। ਇਸ ਪ੍ਰਕਾਰ ਦੇ ਅਨੇਕ ਕਾਰਣਾਂ ਕਰਕੇ ਇਕਾਂਤ (ਰਹੱਸ) ਨਾ ਪਾ ਸਕਣ ਕਰਕੇ ਅਮਰਾ ਦੇਵੀ ਨੇ ਪਾਪ ਨਹੀਂ ਕੀਤਾ।"

"ਬਹਿਕਾਉਣ ਵਾਲੇ ਵੀ ਅਜਿਹੇ ਯੋਗ ਪੁਰਸ਼ ਨਾ ਪਾ ਕੇ ਅਮਰਾ ਦੇਵੀ ਨੇ ਪਾਪ ਨਹੀਂ ਕੀਤਾ ! ਮਹਾਰਾਜ ! ਮਹੋਸਧ ਨਾਮ ਦਾ ਪੰਡਤ ਅਠਾਈ ਗੁਣਾਂ ਨਾਲ ਯੁਕਤ ਸੀ।" "ਕਿਹੜੇ ਅਠਾਈ ਗੁਣਾਂ ਨਾਲ ਯੁਕਤ ਸੀ ?" "ਮਹਾਰਾਜ ! ਮਹੋਸਧ ਪੰਡਤ 1. ਬਹਾਦਰ, 2. ਨਿਮਰ, 3. ਪਾਪ ਕਰਮਾਂ ਤੋਂ ਸੰਕੋਚ ਕਰਨ ਵਾਲਾ, 4. ਬਹੁਤ ਸਾਥੀਆਂ ਵਾਲਾ, 5. ਅਨੇਕ ਮਿਤਰਾਂ ਵਾਲਾ, 6. ਖਿਮਾ-ਸ਼ੀਲ, 7. ਸ਼ੀਲਵਾਨ, 8. ਸਤਿਆਵਾਦੀ, 9. ਪਵਿੱਤਰ, 10. ਕ੍ਰੋਧ-ਰਹਿਤ, 11. ਘਮੰਡ ਰਹਿਤ, 12. ਦ੍ਵੇਖ-ਰਹਿਤ, 13. ਬਲਵਾਨ, 14. ਚੰਗੇ ਕੰਮਾਂ ਵਿੱਚ ਲਗੇ ਰਹਿਣਾ, 15. ਲੋਕਪ੍ਰਿਯ, 16. ਆਪਸ ਵਿੱਚ ਵੰਡ ਕੇ ਕਿਸੇ ਚੀਜ਼ ਦਾ ਭੋਗ ਕਰਨ ਵਾਲਾ, 17. ਮਿਤ੍ਰਤਾ ਦਾ ਵਿਵਹਾਰ ਕਰਨ ਵਾਲਾ, 18. ਤੜਕ-ਭੜਕ ਤੋਂ ਦੂਰ ਰਹਿਣ ਵਾਲਾ, 19. ਲਗਾਉਣ-ਬੁਝਾਉਣ ਦੀ ਆਦਤ ਤੋਂ ਮੁਕਤ, 20. ਨਿਰਛਲ, 21. ਬੁੱਧੀਮਾਨ, 22. ਅਮੀਰ, 23. ਕੀਰਤੀਮਾਨ, 24. ਵਿੱਦਿਆਵਾਂ ਦਾ ਗਿਆਤਾ, 25. ਆਪਣੇ ਕੋਲ ਆਏ ਲੋਕਾਂ ਦੀ ਭਲਾਈ ਚਾਹੁਣ ਵਾਲਾ, 26. ਹਰਮਨ ਪਿਆਰਾ, 27. ਧਨਵਾਨ, 28. ਜਸ ਵਾਲਾ ਸੀ ! ਮਹਾਰਾਜ ! ਮਹੋਸਧ ਪੰਡਤ ਵਿੱਚ ਇਹ ਅਠਾਈ ਗੁਣ ਸਨ। ਸੋ ਅਮਰਾ ਦੇਵੀ ਨੇ ਅਜਿਹੇ (ਗੁਣਾਂ ਵਾਲੇ) ਕਿਸੇ ਦੂਜੇ ਬਹਿਕਾਉਣ ਵਾਲੇ ਨੂੰ ਨਾ ਪਾ ਕੇ ਪਾਪ ਨਹੀਂ ਕੀਤਾ।"

"ਭੰਤੇ ਨਾਗਸੇਨ ! ਤੁਸੀਂ ਠੀਕ ਕਿਹਾ ! ਮੈਂ ਇਸ ਨੂੰ ਸਵੀਕਾਰ ਕਰਦਾ ਹਾਂ।"

**9. ਖੀਣਾਸ੍ਰਵ (ਅਰਹੱਤ) ਦੀ ਨਿਡਰਤਾ**

17. "ਭੰਤੇ ਨਾਗਸੇਨ ! ਭਗਵਾਨ ਨੇ ਕਿਹਾ ਹੈ - 'ਅਰਹਤ ਲੋਕ ਡਰ ਅਤੇ ਭੈਅ ਤੋਂ ਛੁੱਟ ਜਾਂਦੇ ਹਨ।" ਫੇਰ ਵੀ, ਰਾਜ ਗ੍ਰਿਹ ਨਗਰ ਵਿੱਚ ਧਨਪਾਲ ਨਾਮ ਦੇ ਹਾਥੀ[1] ਨੂੰ ਭਗਵਾਨ ਤੇ ਟੁਟਦੇ ਦੇਖਕੇ ਪੰਜ ਸੌ ਖੀਣਾਸ੍ਰਵ ਭਿੱਖੂ ਬੁੱਧ ਨੂੰ ਛੱਡ, ਆਪਣੀ ਜਾਨ ਬਚਾਉਣ ਲਈ ਇੱਧਰ-ਉੱਧਰ ਭੱਜ ਖੜ੍ਹੇ ਹੋਏ - ਕੇਵਲ ਸਥੱਵਿਰ ਆਨੰਦ ਰਹਿ ਗਏ। ਭੰਤੇ ਨਾਗਸੇਨ ! ਇਹ ਕਿਉਂ ? ਕੀ ਉਹ ਡਰਕੇ ਭੱਜ ਗਏ ਸਨ ? ਜਾਂ, ਭਗਵਾਨ ਨੂੰ ਇਕੱਲੇ ਮਰ ਜਾਣ ਲਈ ਜਾਂ ਇਹ ਸੋਚ ਕੇ - ਬੁੱਧ ਨੂੰ ਆਪ ਹੀ ਪਤਾ ਹੋਵੇਗਾ - ਉਹ ਭੱਜ ਖੜ੍ਹੇ ਹੋਏ ਸਨ ? ਜਾਂ, ਭਗਵਾਨ ਕਿਵੇਂ ਆਪਣਾ ਅਨੰਤ ਬਲ ਦਿਖਾਉਂਦੇ ਹਨ, ਇਸ ਨੂੰ ਵੇਖਣ ਲਈ ਉਹ ਭੱਜ ਗਏ ? (ੳ) ਭੰਤੇ ਨਾਗਸੇਨ ! ਜੇਕਰ ਭਗਵਾਨ ਨੇ ਇਹ ਠੀਕ ਕਿਹਾ ਹੈ - 'ਅਰਹਤ ਲੋਕ ਡਰ ਅਤੇ ਭੈਅ ਤੋਂ ਛੁੱਟ ਜਾਂਦੇ ਹਨ' ਤਾਂ ਧਨਪਾਲ ਹਾਥੀ ਦੀ ਗਲ ਝੂਠੀ ਹੈ। (ਅ) ਅਤੇ, ਜੇਕਰ ਧਨਪਾਲ ਹਾਥੀ ਦੇ ਟੁਟ ਪੈਣ ਤੇ ਖੀਣਾਸ੍ਰਵ ਭਿੱਖੂ ਸੱਚਮੁੱਚ ਭੱਜ ਗਏ ਸਨ, ਤਾਂ ਭਗਵਾਨ ਦਾ ਇਹ ਕਹਿਣਾ ਝੂਠਾ ਸਿੱਧ ਹੁੰਦਾ ਹੈ ਕਿ 'ਅਰਹਤ ਲੋਕ ਡਰ ਅਤੇ ਭੈਅ ਤੋਂ ਮੁਕਤ ਹੋ ਜਾਂਦੇ ਹਨ।' ਇਹ ਵੀ ਇੱਕ ਦੁਬਿਧਾ... ?"

18. "ਮਹਾਰਾਜ ! ਭਗਵਾਨ ਨੇ ਠੀਕ ਹੀ ਕਿਹਾ ਹੈ - 'ਅਰਹਤ ਲੋਕ ਡਰ ਅਤੇ ਭੈਅ ਤੋਂ ਮੁਕਤ ਹੋ ਜਾਂਦੇ ਹਨ। ਅਤੇ ਇਹ ਗੱਲ ਵੀ ਸੱਚ ਹੈ ਕਿ ਰਾਜਗ੍ਰਿਹ ਨਗਰ ਵਿੱਚ ਧਨਪਾਲ ਨਾਮ ਦੇ ਹਾਥੀ ਨੂੰ ਭਗਵਾਨ ਤੇ ਟੁੱਟ ਪੈਂਦਿਆਂ ਦੇਖ ਕੇ ਪੰਜ ਸੌ ਖੀਣਾਸ੍ਰਵ ਭਿੱਖੂ ਉਹਨਾਂ ਨੂੰ ਛੱਡ ਆਪਣੀ ਜਾਨ ਬਚਾਉਣ ਲਈ ਇੱਧਰ-ਉੱਧਰ ਦੌੜ ਗਏ - ਕੇਵਲ ਸਥੱਵਿਰ ਆਨੰਦ ਰਹਿ ਗਏ। ਪਰੰਤੂ, ਨਾ ਤਾਂ ਉਹ ਭਿੱਖੂ, ਭੈਅ ਕਾਰਨ ਅਤੇ ਨਾ ਭਗਵਾਨ ਨੂੰ ਇਕੱਲਾ ਮਰਨ ਦੇਣ ਦੀ ਇੱਛਾ ਕਰਕੇ ਉਹਨਾਂ ਨੂੰ ਛੱਡ ਕੇ ਭਜੇ ਸਨ।

ਅਰਹਤ ਲੋਕਾਂ ਵਿੱਚ ਜਿੰਨੇ ਵੀ ਭੈਅ ਦੇ ਕਾਰਨ ਹਨ ਸਾਰੇ ਨਸ਼ਟ ਹੋ ਗਏ ਹੁੰਦੇ ਹਨ। ਇਸ ਲਈ ਉਹ ਭੈਅ ਮੁਕਤ ਹੋ ਜਾਂਦੇ ਹਨ। ਮਹਾਰਾਜ ! ਜਦੋਂ ਕੋਈ ਮਨੁੱਖ ਜ਼ਮੀਨ ਖੋਦਦਾ ਹੈ ਤਾਂ ਕੀ ਪ੍ਰਿਥਵੀ ਡਰ ਜਾਂਦੀ ਹੈ ? ਕੀ ਵੱਡੇ-ਵੱਡੇ ਸਮੁੰਦਰਾਂ ਅਤੇ ਪਰਬਤਾਂ ਦੇ ਭਾਰ ਸਹਿਣ ਤੋਂ ਪ੍ਰਿਥਵੀ ਡਰ ਜਾਂਦੀ ਹੈ?" "ਨਹੀਂ ਭੰਤੇ ! "ਕਿਉਂ ਨਹੀਂ ?" ਕਿਉਂਕਿ ਮਹਾਪ੍ਰਿਥਵੀ ਵਿੱਚ ਡਰ ਜਾਂ ਭੈਅ ਦਾ ਕੋਈ ਕਾਰਨ ਨਹੀਂ ਹੈ।" "ਮਹਾਰਾਜ ! ਉਸੇ ਤਰ੍ਹਾਂ, ਅਰਹਤ ਵਿੱਚ ਅਜਿਹੇ ਕੋਈ ਕਾਰਨ ਨਹੀਂ ਰਹਿੰਦੇ ਜਿਸ ਵਿੱਚ ਉਹਨਾਂ ਨੂੰ ਡਰ ਜਾਂ ਭੈਅ ਹੋਵੇ।"

"ਮਹਾਰਾਜ ! ਕੀ ਵੱਡੇ-ਵੱਡੇ ਪਹਾੜਾਂ ਨੂੰ ਟੁੱਟ ਜਾਣ ਦਾ, ਜਾਂ ਬੈਠ ਜਾਣ ਦਾ, ਜਾਂ ਡਿੱਗ ਪੈਣ ਦਾ, ਜਾਂ ਸੜ ਜਾਣ ਦਾ ਭੈਅ ਹੁੰਦਾ ਹੈ ?" "ਨਹੀਂ ਭੰਤੇ !""ਕਿਉਂ ਨਹੀਂ ?" "ਕਿਉਂਕਿ ਉਹਨਾਂ ਵਿੱਚ ਡਰ ਜਾਂ ਭੈਅ ਦਾ ਕੋਈ ਕਾਰਨ ਹੀ ਨਹੀਂ ਹੈ।"

"ਮਹਾਰਾਜ ! ਅਰਹਤਾਂ ਦੇ ਨਾਲ ਵੀ ਉਹੀ ਗਲ ਹੁੰਦੀ ਹੈ। ਸੰਸਾਰ ਵਿੱਚ ਜਿੰਨੇ ਵੀ ਅਨੇਕਾਂ ਪ੍ਰਕਾਰ ਦੇ ਜੀਵ ਹਨ, ਸਾਰੇ ਇਕੱਠੇ ਹੀ ਕਿਸੇ ਅਰਹਤ ਨੂੰ ਡਰਾਉਣਾ ਚਾਹੁਣ ਤਾਂ ਵੀ ਉਸਦੇ ਹਿਰਦੇ ਵਿੱਚ ਕਿਸੇ ਪ੍ਰਕਾਰ ਦਾ ਵਿਕਾਰ ਨਹੀਂ ਲਿਆ ਪਾਉਂਦੇ !" "ਸੋ ਕਿਉਂ ?" "ਕਿਉਂਕਿ ਡਰ ਪੈਦਾ ਹੋਣ ਦੇ ਕੋਈ ਹੇਤੂ ਜਾਂ ਕਾਰਨ ਉਹਨਾਂ ਦੇ ਮਨ ਵਿੱਚ ਨਹੀਂ ਰਹਿ ਗਏ।"

"ਮਹਾਰਾਜ ! ਉਹਨਾਂ ਅਰਹਤਾਂ ਦੇ ਮਨ ਵਿੱਚ ਇਹ ਵਿਚਾਰ ਆਏ ਸਨ - "ਅੱਜ ਨਰਸ੍ਰੇਸ਼ਠ ਅਤੇ ਜਿਤੇਦੰਰੀਆਂ ਵਿੱਚੋਂ ਸ੍ਰੇਸ਼ਠ ਬੁੱਧ ਉੱਤੇ, ਨਗਰਾਂ ਵਿੱਚ ਸ੍ਰੇਸ਼ਠ ਰਾਜਗ੍ਰਿਹ ਵਿੱਚ ਪ੍ਰਵੇਸ਼ ਕਰਦੇ ਸਮੇਂ ਸਾਹਮਣੇ ਦੀ ਸੜਕ ਤੋਂ ਧਨਪਾਲ ਨਾਮ ਦਾ ਹਾਥੀ ਟੁੱਟ ਪਵੇਗਾ। ਉਹਨਾਂ ਦੇਵਾਂ ਦੇ ਦੇਵ ਬੁੱਧ ਦੀ ਸੇਵਾ-ਸਤਿਕਾਰ ਵਿੱਚ ਰਹਿਣ ਵਾਲੇ ਸਥੱਵਿਰ ਆਨੰਦ ਉਹਨਾਂ ਨੂੰ ਕਦੇ ਛੱਡ ਨਹੀਂ ਸਕਦੇ ਜੇਕਰ ਅਸੀਂ ਲੋਕ ਹਟ ਨਾ ਜਾਈਏ ਤਾਂ ਸਥੱਵਿਰ ਆਨੰਦ ਦਾ ਗੁਣ ਪ੍ਰਗਟ ਨਹੀਂ ਹੋਵੇਗਾ, ਅਤੇ ਨਾ ਬੁੱਧ ਤੱਕ ਹਾਥੀ ਪਹੁੰਚ ਸਕੇਗਾ। ਇਸ ਲਈ ਚੰਗਾ ਹੋਵੇ ਅਸੀਂ ਲੋਕ ਹਟ ਜਾਈਏ। ਇਸ ਤਰ੍ਹਾਂ, ਬਹੁਤ ਸਾਰੇ ਲੋਕ ਕਲੇਸ਼ ਬੰਧਨ ਤੋਂ ਛੁੱਟ ਜਾਣਗੇ, ਚਾਰੇ ਪਾਸੇ ਸਥੱਵਿਰ ਆਨੰਦ ਦੇ ਗੁਣ ਵੀ ਪ੍ਰਗਟ ਹੋ ਜਾਣਗੇ।' ਇਸੇ ਵਿਚਾਰ ਕਰਕੇ ਉਹ ਹਟ ਗਏ ਸਨ।"

"ਠੀਕ ਹੈ ਭੰਤੇ ਨਾਗਸੇਨ ! ਤੁਸੀਂ ਚੰਗਾ ਸਮਝਾਇਆ। ਗਲ ਵਾਸਤਵ ਵਿੱਚ ਅਜਿਹੀ ਹੀ ਹੈ। ਅਰਹਤਾਂ ਨੂੰ ਡਰ ਜਾਂ ਭੈਅ ਨਹੀਂ ਹੋਇਆ, ਸਗੋਂ ਚੰਗੀ ਗਲ ਵਿਚਾਰ ਕੇ ਹੀ ਉਹ ਚਾਰੇ ਪਾਸੇ ਬਿਖਰ ਗਏ ਸਨ।"

***10. ਬੁੱਧ ਦੀ ਸਰਬੱਗਤਾ ਵਿਸ਼ੇ ਸੰਬੰਧੀ ਪ੍ਰਸ਼ਨ***

19. "ਭੰਤੇ ਨਾਗਸੇਨ ! ਤੁਸੀਂ ਲੋਕ ਕਿਹਾ ਕਰਦੇ ਹੋ - 'ਬੁੱਧ ਸਰਬੱਗ ਹਨ।' ਫੇਰ ਇਹ ਵੀ ਕਿਹਾ ਜਾਂਦਾ ਹੈ ਕਿ 'ਸਾਰਿ ਪੁੱਤਰ ਅਤੇ ਮੋਗਲਾਨ ਨੂੰ ਸੰਘ ਦੇ ਨਾਲ ਕੱਢ ਦਿੱਤੇ ਜਾਣ ਤੇ ਚਾਤੁਮਾ ਦੇ ਸ਼ਾਕਯ ਅਤੇ ਬ੍ਰਹਮਾ ਸਹਿੰਪਤੀ ਭਗਵਾਨ ਦੇ ਕੋਲ ਗਏ। ਉਹਨਾਂ ਨੇ ਬੀਜ ਅਤੇ ਬਛੜੇ ਦੀ ਉਪਮਾ ਦੇ ਕੇ ਸਮਝਾਇਆ ਅਤੇ ਖਿਮਾਂ ਕਰਵਾ ਦਿੱਤਾ।[1] ਭੰਤੇ ਨਾਗਸੇਨ ! ਭਗਵਾਨ ਨੂੰ ਕੀ ਉਹ ਗੱਲਾਂ ਪਤਾ ਨਹੀਂ ਸਨ ਕਿ ਉਸ ਨੂੰ ਸੁਣ ਕੇ ਉਹ ਮੰਨ ਗਏ ਅਤੇ ਉਹਨਾਂ ਨੇ ਖਿਮਾਂ ਕਰ ਦਿੱਤਾ ? (ੳ) ਭੰਤੇ ਨਾਗਸੇਨ ! ਜੇਕਰ ਭਗਵਾਨ ਨੂੰ ਉਹ ਉਪਮਾਵਾਂ ਪਤਾ ਨਹੀਂ ਸਨ ਤਾਂ ਉਹਨਾਂ ਦੀ ਸਰਬੱਗਤਾ ਤੇ ਇਲਜ਼ਾਮ ਆਉਂਦਾ ਹੈ। (ਅ) ਅਤੇ, ਜੇਕਰ ਉਹਨਾਂ ਨੂੰ ਇਹ ਉਪਮਾਵਾਂ ਪਤਾ ਸਨ, ਤਾਂ ਉਹਨਾਂ ਨੇ ਬਿਨਾਂ ਸੋਚੇ ਸਮਝੇ ਕਠੋਰਤਾ ਦੇ ਕਾਰਨ ਉਹਨਾਂ ਦੀ ਪ੍ਰੀਖਿਆ ਲਈ ਕੱਢ ਦਿੱਤਾ ਸੀ; ਇਸ ਤਰ੍ਹਾਂ, ਉਹਨਾਂ ਦੀ ਕਰੁਣਾ ਤੇ ਸਵਾਲ ਉੱਠਦਾ ਹੈ। ਇਹ ਵੀ ਇੱਕ ਦੁਬਿਧਾ... ?"

20. "ਮਹਾਰਾਜ ! ਬੁੱਧ ਸਰਵਗ ਸਨ, ਤਾਂ ਵੀ ਉਹਨਾਂ ਉਪਮਾਵਾਂ ਦੁਆਰਾ ਪ੍ਰਸੰਨ ਹੋ ਕੇ ਮੰਨ ਗਏ ਅਤੇ ਉਹਨਾਂ ਨੇ ਖਿਮਾਂ ਕਰ ਦਿੱਤਾ। ਮਹਾਰਾਜ ! ਬੁੱਧ ਧਰਮ ਗੁਰੂ ਹਨ। ਇਹ ਦੋਵੇਂ ਉਪਮਾਵਾਂ ਪਹਿਲਾਂ ਉਹਨਾਂ ਦੁਆਰਾ ਹੀ ਦੱਸੀਆਂ ਜਾ ਚੁੱਕੀਆਂ ਸਨ।[2]" "ਮਹਾਰਾਜ ! ਜਿਵੇਂ ਪਤੀ ਦੀਆਂ ਆਪਣੀਆਂ ਹੀ ਵਸਤੂਆਂ ਦੁਆਰਾ ਪਤਨੀ ਉਸ ਨੂੰ ਪ੍ਰਸੰਨ ਕਰ ਦਿੰਦੀ ਹੈ ਅਤੇ ਮਨਾ ਲੈਂਦੀ ਹੈ; ਅਤੇ ਉਹ ਕੁਝ ਵੀ ਸਵੀਕਾਰ ਕਰ ਲੈਂਦਾ ਹੈ। ਮਹਾਰਾਜ ! ਇਸੇ ਤਰ੍ਹਾਂ, ਚਾਤੁਮਾ ਦੇ ਸ਼ਾਕਯ ਅਤੇ ਬ੍ਰਹਮਾ ਸਹਿੰਪਤੀ ਨੇ ਭਗਵਾਨ ਨੂੰ ਉਹਨਾਂ ਦੁਆਰਾ ਹੀ ਦੱਸੀਆਂ ਗਈਆਂ ਉਪਮਾਵਾਂ ਨਾਲ ਪ੍ਰਸੰਨ ਕਰ ਕੇ ਮਨਾ ਲਿਆ ਸੀ। ਭਗਵਾਨ ਨੇ ਵੀ 'ਬਹੁਤ ਚੰਗਾ' ਕਹਿ ਕੇ ਆਪਣੀ ਸਹਿਮਤੀ ਦੇ ਦਿੱਤੀ ਸੀ।"

"ਮਹਾਰਾਜ ! ਜਿਵੇਂ ਰਾਜਾ ਦੀ ਆਪਣੀ ਹੀ ਕੰਘੀ ਦੁਆਰਾ ਨਾਈ ਉਹਨਾਂ ਦੇ ਵਾਲਾਂ ਨੂੰ ਸੰਵਾਰ ਕੇ ਉਸ ਨੂੰ ਪ੍ਰਸੰਨ ਕਰ ਦਿੰਦਾ ਹੈ। ਰਾਜਾ 'ਬਹੁਤ ਚੰਗਾ' ਕਹਿ ਕੇ ਆਪਣੀ ਸਹਿਮਤੀ ਪ੍ਰਦਾਨ ਕਰ ਦਿੰਦਾ ਹੈ, ਅਤੇ ਨਾਈ ਨੂੰ ਮੂੰਹ ਮੰਗਿਆ ਇਨਾਮ ਦਿੰਦਾ ਹੈ। ਮਹਾਰਾਜ ! ਇਸੇ ਤਰ੍ਹਾਂ, ਚਾਤੁਮਾ ਦੇ ਸ਼ਾਕਯ ਅਤੇ ਬ੍ਰਹਮਾ

ਸਹਿੰਪਤੀ ਨੇ ਭਗਵਾਨ ਨੂੰ ਉਹਨਾਂ ਦੁਆਰਾ ਹੀ ਦੱਸੀਆਂ ਗਈਆਂ ਉਪਮਾਵਾਂ ਨਾਲ ਪ੍ਰਸੰਨ ਕਰਕੇ ਮਨਾ ਲਿਆ ਸੀ। ਭਗਵਾਨ ਨੇ ਵੀ 'ਬਹੁਤ ਚੰਗਾ' ਕਹਿ ਕੇ ਆਪਣੀ ਸਹਿਮਤੀ ਦੇ ਦਿੱਤੀ।

"ਮਹਾਰਾਜ ! ਜਿਵੇਂ ਸੇਵਾ-ਸਤਿਕਾਰ ਕਰਨ ਵਾਲਾ, ਸ੍ਰਾਮਣੇਰ ਆਪਣੇ ਗੁਰੂ ਦੁਆਰਾ ਲਿਆਏ ਗਏ ਹੀ ਪਿੰਡਪਾਤ ਵਿੱਚੋਂ ਭੋਜਨ ਕਢ, ਸਾਹਮਣੇ ਠੀਕ ਤਰ੍ਹਾਂ ਪਰੋਸ ਦਿੰਦਾ ਹੈ, ਜਿਸ ਨਾਲ ਉਹ ਗੁਰੂ ਪ੍ਰਸੰਨ ਹੋ 'ਬਹੁਤ ਚੰਗਾ' ਕਹਿ ਆਪਣੀ ਸਹਿਮਤੀ ਦੇ ਦਿੰਦਾ ਹੈ। ਮਹਾਰਾਜ ! ਇਸੇ ਤਰ੍ਹਾਂ, ਚਾਤੁਮਾ ਦੇ ਸ਼ਾਕਯ ਅਤੇ ਬ੍ਰਹਮਾ ਸਹਿੰਪਤੀ ਨੇ ਭਗਵਾਨ ਨੂੰ ਉਹਨਾਂ ਦੁਆਰਾ ਹੀ ਦੱਸੀਆਂ ਗਈਆਂ ਉਪਮਾਵਾਂ ਨਾਲ ਪ੍ਰਸੰਗ ਕਰਕੇ ਮਨਾ ਲਿਆ ਸੀ। ਭਗਵਾਨ ਨੇ ਵੀ 'ਬਹੁਤ ਚੰਗਾ' ਕਹਿ ਕੇ ਆਪਣੀ ਸਹਿਮਤੀ ਦੇ ਦਿੱਤੀ।"

"ਠੀਕ ਹੈ ਭੰਤੇ ਨਾਗਸੇਨ ! ਤੁਸੀਂ ਜਿਵੇਂ ਕਹਿੰਦੇ ਹੋ ਮੈਂ ਸਵੀਕਾਰ ਕਰ ਲੈਂਦਾ ਹਾਂ।"

(ਇਸ ਵਰਗ ਵਿੱਚ 10 ਪ੍ਰਸ਼ਨ ਹਨ) ਚੌਥਾ ਸਰਵੱਗਤਾਗਿਆਨ ਵਰਗ ਸਮਾਪਤ।।

**5. ਸੰਸਤ੍ਰ (ਮਿਤਰਤਾ) ਵਰਗ**

1. "ਭੰਤੇ ਨਾਗਸੇਨ ! ਭਗਵਾਨ ਨੇ ਇਹ ਕਿਹਾ ਹੈ -

'ਮਿੱਤਰਤਾ (ਸੰਸਰਗ) ਜੋੜਨ ਨਾਲ ਭੈਅ ਪੈਦਾ ਹੁੰਦਾ ਹੈ, ਘਰ-ਗ੍ਰਹਿਸਥੀ ਵਿੱਚ ਪੈਣ ਨਾਲ ਮੋਹ ਵਧਦਾ ਹੈ। ਨਾ ਮਿੱਤਰਤਾ ਜੋੜਨਾ ਅਤੇ ਨਾ ਘਰ-ਗ੍ਰਹਿਸਥੀ ਵਿੱਚ ਪੈਣਾ, ਮੁਨੀ ਲੋਕ ਇਹੀ ਚਾਹੁੰਦੇ ਹਨ।।"[1]

ਇਸਦੇ ਨਾਲ ਹੀ ਇਹ ਵੀ ਕਿਹਾ ਹੈ - 'ਸੁੰਦਰ ਵਿਹਾਰ ਬਣਵਾ ਕੇ ਉਹਨਾਂ ਵਿੱਚ ਵਿਦਵਾਨਾਂ ਨੂੰ ਵਸਾਉ।[2] (ੳ) ਭੰਤੇ ! ਜੇਕਰ ਭਗਵਾਨ ਨੇ ਵਾਸਤਵ ਵਿੱਚ ਕਿਹਾ ਹੈ - 'ਮਿੱਤਰਤਾ ਜੋੜਨ ਨਾਲ....... । ਤਾਂ ਇਹ ਗਲ ਝੂਠੀ ਹੈ ਕਿ 'ਸੁੰਦਰ ਵਿਹਾਰ ਬਣਵਾ ਕੇ ਉਹਨਾਂ ਵਿੱਚ ਵਿਦਵਾਨਾ ਨੂੰ ਵਸਾਉ।' (ਅ) ਅਤੇ ਜੇਕਰ ਇਹ ਠੀਕ ਹੈ 'ਸੁੰਦਰ ਵਿਹਾਰਾਂ ਨੂੰ ਬਣਵਾ ਕੇ ਉਹਨਾਂ ਵਿੱਚ ਵਿਦਵਾਨਾ ਨੂੰ ਵਸਾਉ ਤਾਂ ਇਹ ਗਲ ਝੂਠੀ ਹੈ ਕਿ 'ਮਿੱਤਰਤਾ ਜੋੜਨ ਨਾਲ... ।' ਇਹ ਵੀ ਇੱਕ ਦੁਬਿਧਾ... ?"

2. "ਮਹਾਰਾਜ ! ਭਗਵਾਨ ਨੇ ਸੱਚ ਕਿਹਾ ਹੈ -

'ਮਿੱਤਰਤਾ ਜੋੜਨ ਨਾਲ ਭੈਅ ਪੈਦਾ ਹੁੰਦਾ ਹੈ, ... ਚਾਹੁੰਦੇ ਹਨ।' ਅਤੇ, ਇਹ ਵੀ ਠੀਕ ਹੀ ਹੈ ਕਿ ਸੁੰਦਰ ਵਿਹਾਰਾਂ ਨੂੰ ਬਣਵਾ ਕੇ ਉਹਨਾਂ ਵਿੱਚ ਵਿਦਵਾਨਾ ਨੂੰ ਵਸਾਉ।' ਮਹਾਰਾਜ ! ਭਗਵਾਨ ਨੇ ਜੋ ਕਿਹਾ ਹੈ, 'ਮਿੱਤਰਤਾ ਜੋੜਨ ਨਾਲ.... ' ਸੋ ਸੱਚ ਹੀ ਹੈ ! ਇਸ ਵਿੱਚ ਕੁਝ ਵੀ ਛੱਡਿਆ ਨਹੀਂ ਗਿਆ ਹੈ। ਇਸ ਦੀ ਕੁਝ ਹੋਰ ਟੀਕਾ-ਟਿੱਪਣੀ ਨਹੀਂ ਕੀਤੀ ਜਾ ਸਕਦੀ ਹੈ। ਇਹ ਭਿੱਖੂਆਂ ਲਈ ਬਿਲਕੁਲ ਅਨੁਕੂਲ ਹੈ, ਬਿਲਕੁਲ ਯੋਗ ਹੈ, ਉਚਿਤ ਹੈ.... । ਮਹਾਰਾਜ ! ਜੰਗਲ ਦਾ ਹਿਰਨ ਬਿਨਾਂ ਘਰ ਦੇ ਅਜ਼ਾਦ ਵਿਚਰਦਾ ਹੈ, ਜਿੱਥੇ ਚਾਹੁੰਦਾ ਹੈ ਉੱਥੇ ਹੀ ਸੌਂਦਾ ਹੈ। ਇਸੇ ਤਰ੍ਹਾਂ, ਇਹ ਭਿੱਖੂ ਦੇ ਵਿਸ਼ੇ ਵਿੱਚ ਇੱਕ ਦਮ ਉਚਿਤ ਸਮਝਣਾ ਚਾਹੀਦਾ ਹੈ- 'ਮਿੱਤਰਤਾ ਜੋੜਨ ਨਾਲ..... ।

"ਮਹਾਰਾਜ ! ਭਗਵਾਨ ਨੇ ਜੋ ਕਿਹਾ ਹੈ, 'ਸੁੰਦਰ ਵਿਹਾਰਾਂ ਨੂੰ ਬਣਵਾ ਕੇ ਉਹਨਾਂ ਵਿੱਚ ਵਿਦਵਾਨਾ ਨੂੰ ਵਸਾਉ' ਸੋ ਦੋ ਗੱਲਾਂ ਨੂੰ ਨਜ਼ਰ ਵਿੱਚ ਰੱਖ ਕੇ ਕਿਹਾ ਹੈ।" "ਕਿਹੜੀਆਂ ਦੋ ਗੱਲਾਂ ?" "1. ਵਿਹਾਰ ਦੇ ਦਾਨ ਕਰਨ ਦੀ ਸਾਰੇ ਬੁੱਧਾਂ ਨੇ ਪ੍ਰਸੰਸਾ ਕੀਤੀ ਹੈ, ਉਸ ਦੀ ਇਜ਼ਾਜਤ ਦਿੱਤੀ ਹੈ, ਉਸ ਦੀ ਰੱਜ ਕੇ ਸ਼ਲਾਘਾ ਕੀਤੀ ਹੈ ਅਤੇ ਉਸ ਨੂੰ ਸ੍ਰੇਸ਼ਠ ਦੱਸਿਆ ਹੈ। ਇਸ ਤਰ੍ਹਾਂ, ਵਿਹਾਰ ਦਾ ਦਾਨ ਕਰਨ ਵਾਲਾ ਜਨਮ, ਬੁਢੇਪੇ ਅਤੇ ਮੌਤ ਤੋਂ ਬਚ ਜਾਂਦਾ ਹੈ। ਵਿਹਾਰ-ਦਾਨ ਕਰਨ ਦਾ ਇਹ ਪਹਿਲਾ ਫਲ ਹੈ। 2. ਫੇਰ ਵਿਹਾਰ ਬਣੇ ਹੋਣ ਤੇ ਭਿੱਖੂਆਂ ਨੂੰ ਠਹਿਰਣ ਦੀ ਜਗ੍ਹਾ ਮਿਲ ਜਾਵੇਗੀ। ਜੋ ਭਿੱਖੂਆਂ ਦਾ ਦਰਸ਼ਨ ਕਰਨਾ ਲੋਚਣਗੇ ਉਹਨਾਂ ਲਈ ਬੜੀ ਸੁਵਿਧਾ ਹੋਵੇਗੀ। ਜੇਕਰ ਭਿੱਖੂਆਂ ਦੇ ਰਹਿਣ ਦਾ ਕੋਈ ਵਿਹਾਰ ਨਾ ਹੋਵੇ ਤਾਂ ਉਹਨਾਂ ਨੂੰ ਮਿਲਣਾ ਮੁਸ਼ਕਿਲ ਹੋ ਜਾਵੇਗਾ। ਵਿਹਾਰ-ਦਾਨ ਕਰਨ ਦਾ ਇਹ ਦੂਜਾ ਫਲ ਹੈ - ਇਹਨਾਂ ਦੋ ਗੱਲਾਂ ਨੂੰ ਦ੍ਰਿਸ਼ਟੀ ਵਿੱਚ ਰੱਖ ਕੇ ਹੀ ਭਗਵਾਨ ਨੇ ਕਿਹਾ ਹੈ, - 'ਸੁੰਦਰ ਵਿਹਾਰਾਂ ਨੂੰ ਬਣਵਾ ਕੇ ਉਹਨਾਂ ਵਿੱਚ ਵਿਦਵਾਨਾ ਨੂੰ ਵਸਾਉ।' ਇਸ ਦਾ ਅਰਥ ਇਹ ਨਹੀਂ ਕਿ ਭਿੱਖੂ ਲੋਕ ਵਿਹਾਰ ਨੂੰ ਆਪਣਾ ਘਰ ਹੀ ਬਣਾ ਲੈਣ।"

"ਠੀਕ ਹੈ ਭੰਤੇ ਨਾਗਸੇਨ। ਮੈਂ ਇਸ ਨੂੰ ਮੰਨ ਲੈਂਦਾ ਹਾਂ।"

**2. ਭੋਜਨ ਸੰਜਮ ਵਿਸ਼ੇ ਸੰਬੰਧੀ ਪ੍ਰਸ਼ਨ**

3. "ਭੰਤੇ ਨਾਗਸੇਨ ! ਭਗਵਾਨ ਨੇ ਕਿਹਾ ਹੈ - ਉੱਠੋ, ਆਲਸ ਨਾ ਕਰੋ, ਭੋਜਨ ਕਰਨ ਵਿੱਚ ਸੰਜਮ ਰੱਖੋ।' ਉਹਨਾਂ ਨੇ ਇਹ ਵੀ ਕਿਹਾ ਹੈ, - 'ਉਦਾਇ ! ਕਦੇ ਕਦੇ ਮੈਂ ਇਹ ਪਾਤਰ ਭਰ ਕੇ ਜਾਂ ਉਸ ਤੋਂ ਵੱਧ ਖਾਂਦਾ ਹਾਂ।[1]' (ੳ) ਭੰਤੇ ਨਾਗਸੇਨ ! ਜੇਕਰ ਭਗਵਾਨ ਨੇ ਸੱਚ ਹੀ ਕਿਹਾ ਹੈ - 'ਉੱਠੋ, ਆਲਸ ਨਾ ਕਰੋ, ਭੋਜਨ ਕਰਨ ਵਿੱਚ ਸੰਜਮ ਰੱਖੋ ਤਾਂ ਇਹ ਗਲ ਝੂਠੀ ਹੈ ਕਿ ਉਹ ਪਾਤਰ ਭਰ ਕੇ ਜਾਂ ਉਸ ਤੋਂ ਵੀ ਵੱਧ ਖਾਂਦੇ ਸਨ। (ਅ) ਅਤੇ ਜੇਕਰ ਇਹ ਗਲ ਠੀਕ ਹੈ ਕਿ

ਭਗਵਾਨ ਪਾਤਰ ਭਰ ਕੇ ਜਾਂ ਉਸ ਤੋਂ ਵੱਧ ਵੀ ਖਾਂਦੇ ਸਨ ਤਾਂ ਉਹਨਾਂ ਨੇ ਅਜਿਹਾ ਕਦੇ ਨਹੀਂ ਕਿਹਾ ਹੋਵੇਗਾ, 'ਉੱਠੋ, ਆਲਸ ਨਾ ਕਰੋ, ਭੋਜਨ ਕਰਨ ਵਿੱਚ ਸੰਜਮ ਰੱਖੋ।" ਇਹ ਵੀ ਇੱਕ ਦੁਬਿਧਾ...?"

4. "ਮਹਾਰਾਜ ! ਭਗਵਾਨ ਨੇ ਠੀਕ ਕਿਹਾ ਹੈ - 'ਉੱਠੋ, ਆਲਸ ਨਾ ਕਰੋ, ਭੋਜਨ ਕਰਨ ਵਿੱਚ ਸੰਜਮ ਰੱਖੋ।' ਅਤੇ ਇਹ ਵੀ ਠੀਕ ਕਿਹਾ ਹੈ - 'ਉਦਾਇ ! ਕਦੇ-ਕਦੇ ਮੈਂ ਇਹ ਪਾਤਰ ਭਰ ਕੇ ਜਾਂ ਉਸ ਤੋਂ ਵੀ ਵੱਧ ਖਾਂਦਾ ਹਾਂ।' ਮਹਾਰਾਜ ! ਭਗਵਾਨ ਨੇ ਜੋ ਕਿਹਾ ਹੈ, 'ਉੱਠੋ, ਆਲਸ ਨਾ ਕਰੋ, ਭੋਜਨ ਵਿੱਚ ਸੰਜਮ ਰੱਖੋ' ਸੋ ਸਭ ਕੁਝ ਸੱਚ ਹੈ। ਇਸ ਤੇ ਹੋਰ ਕੁਝ ਟੀਕਾ-ਟਿੱਪਣੀ ਨਹੀਂ ਕੀਤੀ ਜਾ ਸਕਦੀ। ਗਲ ਅਜਿਹੀ ਹੀ ਹੈ। ਬਿਲਕੁਲ ਸੱਚ ਹੈ। ਜਿਵੇਂ ਕਹਿਣਾ ਚਾਹੀਦਾ ਸੀ ਉਸ ਤਰ੍ਹਾਂ ਹੀ ਕਿਹਾ ਗਿਆ ਹੈ। ਇਸ ਨੂੰ ਕੋਈ ਉਲਟ ਨਹੀਂ ਸਕਦਾ। ਇਹ ਰਿਸ਼ੀ, ਮੁਨੀ, ਭਗਵਾਨ, ਅਰਹਤ, ਪ੍ਰਤੇਕ ਬੁੱਧ, ਜਿੰਨ, ਸਰਵੱਗ, ਬੁੱਧ, ਸੰਮਿਅਕ ਸੰਬੁੱਧ ਦੀ ਕਹੀ ਗਈ ਗਲ ਹੈ।"

"ਮਹਾਰਾਜ ! ਭੋਜਨ ਵਿੱਚ ਸੰਜਮ ਨਾ ਰੱਖਣ ਨਾਲ ਮਨੁੱਖ ਹਿੰਸਾ ਵੀ ਕਰਦਾ ਹੈ, ਚੋਰੀ ਵੀ ਕਰਦਾ ਹੈ, ਪਰਇਸਤਰੀ ਗਮਨ ਵੀ ਕਰਦਾ ਹੈ, ਝੂਠ ਵੀ ਬੋਲਦਾ ਹੈ, ਸ਼ਰਾਬ ਵੀ ਪੀਂਦਾ ਹੈ, ਮਾਤਾ ਨੂੰ ਵੀ ਮਾਰ ਦਿੰਦਾ ਹੈ, ਅਰਹਤ ਨੂੰ ਵੀ ਮਾਰ ਦਿੰਦਾ ਹੈ, ਸੰਘ ਨੂੰ ਵੀ ਤੋੜ ਦਿੰਦਾ ਹੈ, ਦੁਸ਼ਟ ਚਿੱਤ ਨਾਲ ਬੁੱਧ ਦਾ ਖ਼ੂਨ ਵੀ ਵਹਾ ਦਿੰਦਾ ਹੈ। ਮਹਾਰਾਜ ! ਭੋਜਨ ਵਿੱਚ ਸੰਜਮ ਨਾ ਕਰਨ ਕਰਕੇ ਹੀ ਦੇਵਦੱਤ ਨੇ ਸੰਘ ਨੂੰ ਤੋੜ ਦਿੱਤਾ ਸੀ। ਇਸ ਕਰਕੇ ਇੱਕ ਕਲਪ ਤੱਕ ਨਰਕ ਵਿੱਚ ਰਹਿਣ ਵਾਲਾ ਕਰਮ-ਫਲ ਪ੍ਰਾਪਤ ਕੀਤਾ। ਇਸ ਦਾ ਅਤੇ ਅਜਿਹੀਆਂ ਹੀ ਹੋਰ ਬਹੁਤ ਸਾਰੀਆਂ ਗੱਲਾਂ ਦਾ ਧਿਆਨ ਕਰਕੇ ਬੁੱਧ ਨੇ ਕਿਹਾ ਸੀ, 'ਉੱਠੋ, ਆਲਸ ਨਾ ਕਰੋ, ਭੋਜਨ ਵਿੱਚ ਸੰਜਮ ਰੱਖੋ।"

"ਮਹਾਰਾਜ ! ਜੋ ਭੋਜਨ ਕਰਨ ਵਿੱਚ ਸੰਜਮ ਰੱਖਦਾ ਹੈ ਉਸ ਨੂੰ ਚਾਰ ਆਰਯ ਸਚਾਈਆਂ ਦਾ ਗਿਆਨ ਹੁੰਦਾ ਹੈ; ਬ੍ਰਹਮਚਰਜਵਾਸ ਦੇ ਚਾਰ ਵੱਡੇ-ਵੱਡੇ ਫਲ ਪ੍ਰਾਪਤ ਕਰ ਲੈਂਦਾ ਹੈ; ਚਾਰ ਪ੍ਰਤਿਸੰਵਿਦਾਵਾਂ ਵਿੱਚ[1], ਅੱਠ ਸਮਾਪੱਤੀਆਂ ਵਿੱਚ ਅਤੇ ਛੇ ਅਭਿਗਿਆਵਾਂ ਵਿੱਚ ਪੂਰਨਤਾ ਪ੍ਰਾਪਤ ਕਰ ਲੈਂਦਾ ਹੈ, ਸਾਰੇ ਸ਼੍ਰਮਣ ਧਰਮਾਂ ਦਾ ਪਾਲਣ ਕਰ ਲੈਂਦਾ ਹੈ। ਮਹਾਰਾਜ ! ਕੀ ਉਸ ਤੋਤੇ ਨੇ ਭੋਜਨ ਵਿੱਚ ਸੰਜਮ ਕਰਕੇ ਤਾਵਤਿੰਸ ਤੱਕ ਸਾਰੇ ਲੋਕਾਂ ਨੂੰ ਹਿੱਲਾ ਕੇ ਦੇਵਇੰਦਰ ਨੂੰ ਆਪਣੀ ਸੇਵਾ ਵਿੱਚ ਨਹੀਂ ਲਗਾ ਲਿਆ ਸੀ ? ਮਹਾਰਾਜ ! ਇਸ ਨੂੰ ਅਤੇ ਇਸੇ ਤਰ੍ਹਾਂ ਹੋਰ ਵੀ ਬਹੁਤ ਸਾਰੀਆਂ ਗੱਲਾਂ ਵਿਚਾਰ ਕੇ ਹੀ ਭਗਵਾਨ ਨੇ ਕਿਹਾ ਸੀ, "ਉੱਠੋ, ਆਲਸ ਨਾ ਕਰੋ, ਭੋਜਨ ਵਿੱਚ ਸੰਜਮ ਰੱਖੋ।"

"ਮਹਾਰਾਜ ! ਅਤੇ, ਜੋ ਭਗਵਾਨ ਨੇ ਕਿਹਾ ਸੀ, 'ਉਦਾਇ ! ਮੈਂ ਕਦੇ-ਕਦੇ ਇਹ ਪਾਤਰ ਭਰ ਕੇ ਜਾਂ ਇਸਤੋਂ ਵੱਧ ਵੀ ਖਾ ਲੈਂਦਾ ਹਾਂ,' ਸੋ ਤਾਂ ਉਹਨਾਂ ਦੀ ਹੀ ਗਲ ਸੀ, ਉਹਨਾਂ ਨੂੰ ਜੋ ਕੁਝ ਕਰਨਾ ਸੀ, ਸਭ ਨੂੰ ਪੂਰਨ ਕਰ ਦਿੱਤਾ ਸੀ, ਜਿਨ੍ਹਾਂ ਨੇ ਪਰਮ ਫਲ ਪਾ ਲਿਆ ਸੀ, ਜਿਨ੍ਹਾਂ ਦਾ ਬ੍ਰਹਮਚਰਜ ਸਫਲ ਹੋ ਗਿਆ ਸੀ, ਉਹਨਾਂ ਦੇ ਸਾਰੇ ਮੈਲ ਦੂਰ ਹੋ ਗਏ ਸਨ, ਜੋ ਸਰਬੱਗ ਸਨ, ਸਵੈਂਭੂ (ਖੁਦਮੁਖਤਿਆਰ) ਸਨ, ਬੁੱਧ ਸਨ।

"ਜਿਵੇਂ ਮਹਾਰਾਜ ! ਜਿਸ ਨੂੰ ਉਲਟੀ ਕਰਵਾਈ ਜਾ ਰਹੀ ਹੋਵੇ, ਜਿਸ ਨੂੰ ਜੁਲਾਬ ਦਿੱਤਾ ਗਿਆ ਹੋਵੇ ਜਾਂ ਜਿਸ ਨੂੰ ਕੋਈ ਤੇਜ ਦਵਾਈ ਦਿਤੀ ਗਈ ਹੈ, ਅਜਿਹੇ ਰੋਗੀ ਨੂੰ ਪਰਹੇਜ ਨਾਲ ਰਹਿਣਾ ਚਾਹੀਦਾ ਹੈ; ਇਸ ਤਰ੍ਹਾਂ ਹੀ ਜਿਸ ਦੇ ਨਾਲ ਕਲੇਸ਼ ਲੱਗਿਆ ਹੋਵੇ ਅਤੇ ਜਿਸ ਨੇ ਸੱਚ ਦਾ ਸਾਖਿਆਤਕਾਰ ਨਹੀਂ ਕੀਤਾ ਉਸ ਨੂੰ ਭੋਜਨ ਵਿੱਚ ਸੰਜਮ ਕਰਨਾ ਚਾਹੀਦਾ ਹੈ। ਮਹਾਰਾਜ ! ਜਿਵੇਂ ਚਮਕਦੇ, ਚੰਗੀ ਨਸਲ ਦੇ, ਸਾਫ਼ ਮਣੀ ਰਤਨ ਨੂੰ ਮਾਂਜਣਾ, ਘਸਾਉਣਾ ਜਾਂ ਧੋਣਾ ਨਹੀਂ ਪੈਂਦਾ; ਮਹਾਰਾਜ ! ਉਸੇ ਤਰ੍ਹਾਂ ਹੀ ਸੰਮਿਅਕ ਸੰਬੁੱਧ 'ਕੀ ਕਰਨਾ ਉੱਚਿਤ ਹੈ ਅਤੇ ਕੀ ਕਰਨਾ ਅਨੁਚਿਤ' ਇਸ ਪ੍ਰਸ਼ਨ ਤੋਂ ਉੱਪਰ ਉੱਠ ਜਾਂਦੇ ਹਨ।"

"ਠੀਕ ਹੈ ਭੰਤੇ ਨਾਗਸੇਨ ! ਮੈਨੂੰ ਤੁਹਾਡਾ ਕਥਨ ਸਵੀਕਾਰ ਹੈ।"

**3. ਬੁੱਧ ਦੇ ਅਲਪ ਰੋਗੀ ਵਿਸ਼ੇ ਸੰਬੰਧੀ ਪ੍ਰਸ਼ਨ**

5. "ਭੰਤੇ ਨਾਗਸੇਨ ! ਭਗਵਾਨ ਨੇ ਕਿਹਾ ਹੈ - 'ਭਿੱਖੂਓ ! ਮੈਂ ਬ੍ਰਾਹਮਣ ਹਾਂ, ਆਤਮਤਿਆਗੀ, ਆਚਰਣ ਵਿੱਚ ਸੰਜਮੀ, ਅੰਤਮ ਸਰੀਰ ਧਾਰਨ ਕਰਨ ਵਾਲਾ ਅਤੇ ਅਲੌਕਿਕ ਵੈਦ ਜਾਂ ਜੱਰਾਹ (ਸਰਜਨ)।" ਉਹਨਾਂ ਨੇ ਇਹ ਵੀ ਕਿਹਾ ਹੈ, 'ਭਿੱਖੂਓ ! ਮੇਰਾ ਸ਼੍ਰਾਵਕ ਭਿੱਖੂਆਂ ਵਿੱਚੋਂ ਸਭ ਤੋਂ ਨਿਰੋਗ ਰਹਿਣ ਵਾਲਾ ਭਿੱਖੂ ਹੈ।'[2] ਅਜਿਹਾ ਦੇਖਿਆ ਜਾਂਦਾ ਹੈ ਕਿ ਭਗਵਾਨ ਅਨੇਕ ਵਾਰ ਬੀਮਾਰ ਹੋ ਗਏ ਸਨ। (ੳ) ਭੰਤੇ ! ਜੇਕਰ ਭਗਵਾਨ ਸੱਚਮੁੱਚ ਅਲੌਕਿਕ ਸਨ ਤਾਂ ਸਥੱਵਿਰ ਬਕੁੱਲ ਦੇ ਵਿਸ਼ੇ ਵਿੱਚ ਜੋ ਕਿਹਾ ਗਿਆ ਹੈ, ਉਹ ਝੂਠ ਹੈ। (ਅ) ਅਤੇ ਜੇਕਰ ਸਥੱਵਿਰ ਬਕੁੱਲ ਵਾਸਤਵ ਵਿੱਚ ਸਭ ਤੋਂ ਵੱਧ ਨਿਰੋਗ ਸਨ ਤਾਂ ਭਗਵਾਨ ਦਾ ਅਲੌਕਿਕ ਹੋਣਾ ਝੂਠਾ ਹੈ। ਇਹ ਵੀ ਇੱਕ ਦੁਬਿਧਾ... ?"

6. "ਮਹਾਰਾਜ ! ਭਗਵਾਨ ਨੇ ਠੀਕ ਕਿਹਾ ਹੈ - 'ਭਿੱਖੂਓ ਮੈਂ ਬ੍ਰਾਹਮਣ ਹਾਂ, ਆਤਮ-ਤਿਆਗੀ, ਆਚਰਣ ਵਿੱਚ ਸੰਜਮੀ, ਅੰਤਮ ਸਰੀਰ ਧਾਰਨ ਕਰਨ ਵਾਲਾ ਅਤੇ ਅਲੌਕਿਕ ਵੈਦ ਜਾਂ ਜੱਰਾਹ (ਸਰਜਨ)।"[27] "ਉਹਨਾਂ ਨੇ ਇਹ ਵੀ ਠੀਕ ਹੀ ਕਿਹਾ ਹੈ 'ਭਿੱਖੂਓ ! ਮੇਰੇ ਸ਼੍ਰਾਵਕ ਭਿੱਖੂਆਂ ਵਿਚੋਂ ਬਕੁੱਲ ਸਭ ਤੋਂ ਨਿਰੋਗ ਰਹਿਣ ਵਾਲਾ ਹੈ। ਪਰੰਤੂ, ਇਹ ਉਹਨਾਂ ਭਿੱਖੂਆਂ ਲਈ ਕਿਹਾ ਗਿਆ ਸੀ ਜੋ ਭਗਵਾਨ ਦੇ ਉਪਦੇਸ਼ ਕੰਠ ਕਰ ਕੇ ਉਹਨਾਂ ਵਿੱਚ ਆਪਣੀ ਤਰਫ ਤੋਂ ਵੀ ਕੁਝ ਮਿਲਾ ਕੇ ਅਗਲੇਰੀ ਪੀੜ੍ਹੀ ਵੱਲ ਵਧਾ ਦਿੰਦੇ ਸਨ।

"ਮਹਾਰਾਜ ! ਭਗਵਾਨ ਦੇ ਸ਼੍ਰਾਵਕ ਭਿੱਖੂਆਂ ਵਿੱਚੋਂ ਕਿੰਨੇ ਅਜਿਹੇ ਸਨ ਜੋ ਦਿਨ ਰਾਤ ਖੜ੍ਹੇ-ਖੜ੍ਹੇ ਜਾਂ ਚਹਿਲ ਕਦਮੀ ਕਰਦੇ ਹੀ ਭਾਵਨਾ ਵਿੱਚ ਬਿਤਾ ਦਿੰਦੇ ਸਨ, ਪਰੰਤੂ ਭਗਵਾਨ ਤਾਂ ਖੜ੍ਹੇ ਵੀ ਰਹਿੰਦੇ ਸਨ, ਚਹਿਲ ਕਦਮੀ ਵੀ ਕਰਦੇ ਸਨ, ਬੈਠ ਵੀ ਜਾਂਦੇ ਸਨ ਅਤੇ ਲੇਟ ਦੇ ਵੀ ਸਨ। ਇਸ ਤਰ੍ਹਾਂ, ਉੱਹ ਇਸ ਗਲ ਵਿੱਚ ਭਗਵਾਨ ਤੋਂ ਅੱਗੇ ਵੱਧ ਜਾਂਦੇ ਸਨ।"

"ਮਹਾਰਾਜ ! ਭਗਵਾਨ ਦੇ ਸ਼੍ਰਾਵਕ ਭਿੱਖੂਆਂ ਵਿੱਚ ਕਿੰਨੇ ਅਜਿਹੇ ਸਨ ਜੋ ਕੇਵਲ ਇੱਕ ਹੀ ਵਾਰ ਭੋਜਨ ਕਰਦੇ ਸਨ। ਬੇਸ਼ਕ ਪ੍ਰਾਣ ਚਲੇ ਜਾਣ ਤਾਂ ਵੀ ਦੂਜੀ ਵਾਰ ਭੋਜਨ ਗ੍ਰਹਿਣ ਨਹੀਂ ਕਰਦੇ ਸਨ। ਮਹਾਰਾਜ ! ਅਤੇ, ਭਗਵਾਨ ਤਾਂ ਦੋ ਵਾਰੀ ਜਾਂ ਤਿੰਨ ਵਾਰੀ ਵੀ ਭੋਜਨ ਕਰ ਲੈਂਦੇ ਸੀ। ਇਸ ਤਰ੍ਹਾਂ ਉੱਹ ਇਸ ਗਲ ਵਿੱਚ ਭਗਵਾਨ ਤੋਂ ਵੀ ਅੱਗੇ ਵੱਧ ਜਾਂਦੇ ਸਨ।"

"ਮਹਾਰਾਜ ! ਅਜਿਹੇ ਹੀ, ਵੱਖ-ਵੱਖ ਸ਼੍ਰਾਵਕਾਂ ਦੇ ਵਿਸ਼ੇ ਵਿੱਚ ਵੱਖ-ਵੱਖ ਗੱਲਾਂ ਕਹੀਆਂ ਜਾਂਦੀਆਂ ਹਨ। ਮਹਾਰਾਜ ! ਪਰੰਤੂ ਭਗਵਾਨ ਤਾਂ ਸਭ ਤੋਂ ਅਲੌਕਿਕ ਸਨ - ਸ਼ੀਲ ਵਿੱਚ, ਸਮਾਧੀ ਵਿੱਚ, ਪ੍ਰਗਿਆ ਵਿੱਚ, ਵੈਰਾਗ ਵਿੱਚ, ਮੋਕਸ਼ ਦਾ ਸਾਖਿਆਤਕਾਰ ਕਰਨ ਵਿੱਚ, ਦਸ ਬਲਾਂ ਵਿੱਚ, ਚਾਰ ਵੈਸ਼ਾਰਧਾਂ ਵਿੱਚ, ਅਠਾਰਾਂ ਬੁੱਧ

ਗੁਣਾਂ ਵਿੱਚ,[1] ਛੇ ਅਸਧਾਰਨ ਗਿਆਨਾਂ ਵਿੱਚ ਅਤੇ ਪਾਏ ਜਾਣ ਵਾਲੇ ਸਾਰੇ ਗੁਣਾਂ ਵਿੱਚ। ਇਸੇ ਬਾਬਤ ਕਿਹਾ ਗਿਆ ਹੈ ; ਭਿੱਖੂਓ ! ਮੈਂ ਬ੍ਰਾਹਮਣ ਹਾਂ, ਆਤਮਤਿਆਗੀ, ਆਚਰਣ ਵਿੱਚ ਸੰਜਮੀ, ਅੰਤਮ ਸਰੀਰ ਧਾਰਨ ਕਰਨ ਵਾਲਾ ਅਤੇ ਅਲੌਕਿਕ ਵੈਦ ਜਾਂ ਜੱਰਾਹ।"

"ਮਹਾਰਾਜ ! ਜਿਵੇਂ ਮਨੁੱਖਾਂ ਵਿੱਚ ਕੋਈ ਉੱਚੀ ਕੁਲ ਦਾ ਹੁੰਦਾ ਹੈ, ਕੋਈ ਧਨਵਾਨ ਹੁੰਦਾ ਹੈ, ਕੋਈ ਵਿਦਿਆਵਾਨ ਹੁੰਦਾ ਹੈ, ਕੋਈ ਸ਼ਿਲਪੀ ਹੁੰਦਾ ਹੈ, ਕੋਈ ਬਹਾਦਰ ਹੁੰਦਾ ਹੈ ਅਤੇ ਕੋਈ ਬਹੁਤ ਹੀ ਚਤੁਰ ਹੁੰਦਾ ਹੈ। ਪਰੰਤੂ, ਰਾਜਾ ਸਭ ਤੋਂ ਸਾਰੀਆਂ ਗੱਲਾਂ ਵਿੱਚ ਵੱਧ-ਚੜ੍ਹ ਕੇ ਹੁੰਦਾ ਹੈ। ਮਹਾਰਾਜ ! ਇਸੇ ਤਰਾਂ ਭਗਵਾਨ ਸਭ ਤੋਂ ਮੂਹਰੇ ਸਭ ਤੋਂ ਵੱਡੇ ਅਤੇ ਸਾਰਿਆਂ ਤੋਂ ਚੰਗੇ ਹਨ।"

"ਜੋ ਆਯੁਸ਼ਮਾਨ ਬਕੁੱਲ ਨਿਰੋਗ ਸੀ ਸੋ ਆਪਣੇ ਇੱਕ ਸੰਕਲਪ ਦੇ ਕਾਰਣ। ਮਹਾਰਾਜ ! ਜਦੋਂ ਭਗਵਾਨ ਅਨੋਮਦੱਸੀ ਨੂੰ ਵਾਤ-ਰੋਗ ਹੋ ਗਿਆ ਸੀ ਅਤੇ, ਫੇਰ ਜਦੋਂ ਭਗਵਾਨ ਵਿਪੱਸੀ ਆਪਣੇ ਅਠਾਹਠ ਹਜ਼ਾਰ ਚੇਲਿਆਂ ਨਾਲ ਤ੍ਰਿਣਪੁਸ਼ਪਕ ਰੋਗ ਤੋਂ ਪੀੜਤ ਹੋ ਗਏ ਸਨ ਤਾਂ ਉਸ (ਬਕੁੱਲ) ਨੇ ਇੱਕ ਤਪੱਸਵੀ ਹੋ ਕੇ ਅਨੇਕ ਦਵਾਈਆਂ ਨਾਲ ਉਹਨਾਂ ਨੂੰ ਠੀਕ ਕਰ ਦਿੱਤਾ ਸੀ। ਇਸੇ ਲਈ ਕਿਹਾ ਗਿਆ ਹੈ, 'ਮੇਰੇ ਸ੍ਰਾਵਕ ਭਿੱਖੂਆਂ ਵਿੱਚੋਂ ਬਕੁੱਲ ਸਭ ਤੋਂ ਨਿਰੋਗ ਹੈ।"

"ਮਹਾਰਾਜ ! ਰੋਗ ਹੋਣ ਜਾਂ ਨਾ ਹੋਣ, ਜਾਂ ਧੁਤਾਂਗ ਦਾ ਪਾਲਨ ਕਰਨ ਜਾਂ ਨਾ ਕਰਨ ਕਰਕੇ ਵੀ ਭਗਵਾਨ ਦੇ ਸਮਾਨ ਦੂਜਾ ਕੋਈ ਨਹੀਂ। ਮਹਾਰਾਜ ! ਦੇਵਾਂ ਦੇ ਦੇਵ ਭਗਵਾਨ ਨੇ ਸੰਯੁਕਤ ਨਿਕਾਯ ਵਿੱਚ ਕਿਹਾ ਵੀ ਹੈ - 'ਭਿੱਖੂਓ। ਜਿੰਨੇ ਜੀਵ ਹਨ- ਬਿਨਾਂ ਪੈਰ ਦੇ, ਦੋ ਪੈਰ, ਚਾਰ ਪੈਰਾਂ ਵਾਲੇ, ਅਨੇਕ ਪੈਰਾਂ ਵਾਲੇ, ਰੂਪ ਵਾਲੇ, ਬਿਨਾਂ ਰੂਪ ਵਾਲੇ, ਨਾਮ ਵਾਲੇ, ਨਾਮ ਰਹਿਤ, ਨਾ ਨਾਮ ਵਾਲੇ ਅਤੇ ਨਾ ਨਾਮ ਤੋਂ ਰਹਿਤ, - ਸਭ ਵਿੱਚ ਤਥਾਗਤ ਹੀ ਪ੍ਰਥਮ ਗਿਣੇ ਜਾਂਦੇ ਹਨ, ਜੋ ਅਰਹਤ ਅਤੇ ਸੰਮਿਅਕ ਸੰਬੁੱਧ ਹਨ।"[2]

"ਠੀਕ ਹੈ ਭੰਤੇ ਨਾਗਸੇਨ ! ਅਜਿਹੀ ਹੀ ਗਲ ਦਰੁਸਤ ਹੈ।"

**4. ਮਾਰਗ ਖੋਜਣ ਸੰਬੰਧੀ ਪ੍ਰਸ਼ਨ**

7. "ਭੰਤੇ ਨਾਗਸੇਨ ! ਭਗਵਾਨ ਨੇ ਕਿਹਾ ਹੈ - 'ਭਿੱਖੂਓ ! ਅਰਹਤ ਸੰਮਿਅਕ ਸੰਬੁੱਧ ਉਸ ਮਾਰਗ ਦਾ ਪਤਾ ਲਗਾ ਲੈਂਦੇ ਹਨ ਜੋ ਦੂਜਿਆਂ ਨੂੰ ਪਤਾ ਨਹੀਂ ਹੁੰਦਾ।' ਇਸੇ ਨਾਲ ਹੀ ਇਹ ਵੀ ਕਿਹਾ ਹੈ - 'ਭਿੱਖੂਓ ! ਮੈ ਉਸ ਸਨਾਤਨ ਮਾਰਗ ਨੂੰ ਦੇਖ ਲਿਆ ਹੈ, ਜਿਸ ਉੱਤੇ ਪਹਿਲੇ ਬੁੱਧ ਚਲਦੇ ਆਏ ਹਨ।' (ੳ) ਭੰਤੇ ਨਾਗਸੇਨ ! ਜੇਕਰ ਬੁੱਧ ਉਸ ਮਾਰਗ ਦਾ ਪਤਾ ਲਗਾਉਂਦੇ ਹਨ ਜੋ ਦੂਜਿਆਂ ਨੂੰ ਪਤਾ ਨਹੀਂ ਸੀ ਤਾਂ ਉਹਨਾਂ ਦਾ ਇਹ ਕਹਿਣਾ ਝੂਠਾ ਸਾਬਤ ਹੁੰਦਾ ਹੈ ਕਿ ਮੈਂ ਉਹ ਸਨਾਤਨ ਮਾਰਗ ਦੇਖ ਲਿਆ ਹੈ ਜਿਸ ਉੱਤੇ ਪਹਿਲੇ ਬੁੱਧ ਚਲਦੇ ਆਏ ਹਨ। (ਅ) ਅਤੇ, ਜੇਕਰ ਉਹਨਾਂ ਨੇ ਸਨਾਤਨ ਮਾਰਗ ਨੂੰ ਹੀ ਦੇਖਿਆ ਹੈ ਤਾਂ ਇਹ ਗਲ ਝੂਠੀ ਹੈ ਕਿ ਬੁੱਧ ਉਸ ਮਾਰਗ ਦਾ ਪਤਾ ਲਗਾ ਲੈਂਦੇ ਹਨ ਜੋ ਦੂਜਿਆਂ ਨੂੰ ਪਤਾ ਨਹੀਂ ਹੁੰਦਾ। ਇਹ ਵੀ ਇੱਕ ਦੁਵਿਧਾ... ?"

8. "ਮਹਾਰਾਜ ! ਭਗਵਾਨ ਨੇ ਠੀਕ ਕਿਹਾ ਹੈ - 'ਭਿੱਖੂਓ ਅਰਹਤ ਸੰਮਿਅਕ ਸੰਬੁੱਧ ਉਸ ਮਾਰਗ ਦਾ ਪਤਾ ਲਗਾ ਲੈਂਦੇ ਹਨ ਜਿਸ ਦਾ ਦੂਜਿਆਂ ਨੂੰ ਪਤਾ ਨਹੀਂ ਹੁੰਦਾ।' ਉਹਨਾਂ ਨੇ ਇਹ ਵੀ ਠੀਕ ਹੀ ਕਿਹਾ, 'ਭਿੱਖੂਓ ! ਮੈਂ ਉਸ ਸਨਾਤਨ ਮਾਰਗ ਨੂੰ ਦੇਖ ਲਿਆ ਹੈ ਜਿਸ ਉੱਤੇ ਪਹਿਲੇ ਬੁੱਧ ਚਲਦੇ ਆਏ ਹਨ।' ਮਹਾਰਾਜ ! ਇਹ ਦੋਵੇਂ ਹੀ ਗੱਲਾਂ ਸੱਚੀਆਂ ਹਨ। ਮਹਾਰਾਜ ! ਪਹਿਲੇ ਬੁੱਧਾਂ ਦੇ ਪਰਿਨਿਰਵਾਣ ਪਾ ਲੈਣ ਅਤੇ ਸ਼ਾਸਨ ਦੇ ਉੱਠ ਜਾਣ ਕਰਕੇ ਮਾਰਗ ਦਾ ਲੋਪ ਹੋ ਗਿਆ ਸੀ। ਉਸ ਲੋਪ ਹੋ ਚੁੱਕੇ ਸਨਾਤਨ ਮਾਰਗ ਨੂੰ ਆਪਣੀਆਂ ਗਿਆਨਵਾਨ ਨੇਤਰਾਂ ਦੁਆਰਾ ਬੁੱਧ ਨੇ ਦੇਖ ਲਿਆ ਸੀ। ਇਸੇ ਕਰਕੇ ਉਹਨਾਂ ਨੇ ਕਿਹਾ ਹੈ - 'ਭਿੱਖੂਓ ਮੈਂ ਉਸ ਸਨਾਤਨ ਮਾਰਗ ਨੂੰ ਦੇਖ ਲਿਆ ਹੈ ਜਿਸ ਉੱਤੇ ਪੂਰਬਲੇ ਬੁੱਧ ਚਲਦੇ ਆਏ ਹਨ।'

"ਮਹਾਰਾਜ ! ਪੂਰਬਲੇ ਬੁੱਧਾਂ ਦੇ ਪਰਿਨਿਰਵਾਣ ਪਾ ਲੈਣ ਅਤੇ ਸ਼ਾਸਨ ਦੇ ਉੱਠ ਜਾਣ ਕਰਕੇ ਮਾਰਗ ਦਾ ਲੋਪ ਹੋ ਗਿਆ ਸੀ। ਉਹ ਮਾਰਗ ਛੁਪ ਗਿਆ ਸੀ, ਭੁੱਲ ਗਿਆ ਸੀ, ਗੁੰਮ ਹੋ ਗਿਆ ਸੀ। ਉਸ ਮਾਰਗ ਨੂੰ ਬੁੱਧ ਨੇ ਫੇਰ ਨਵੇਂ ਤਰੀਕੇ ਨਾਲ ਲੱਭ ਲਿਆ। ਇਸੇ ਕਰਕੇ ਉਹਨਾਂ ਨੇ ਕਿਹਾ ਹੈ - 'ਭਿੱਖੂਓ ! ਬੁੱਧ ਉਸ ਮਾਰਗ ਦਾ ਪਤਾ ਲਗਾ ਲੈਂਦੇ ਹਨ ਜੋ ਕਿਸੇ ਦੂਜੇ ਨੂੰ ਪਤਾ ਨਹੀਂ ਲਗਦਾ।"

"ਮਹਾਰਾਜ ! ਜਿਵੇਂ ਚਕਰਵਰਤੀਰਾਜਾ ਦੇ ਮਰ ਜਾਣ ਉੱਪਰੰਤ ਮਣੀਰਤਨ ਪਹਾੜ ਤੇ ਜਾ ਕੇ ਅਲੋਪ ਹੋ ਜਾਂਦਾ ਹੈ, ਜੇਕਰ ਹੋਰ ਚਕਰਵਰਤੀਰਾਜਾ ਸਾਰਿਆਂ ਵਰਤਾਂ ਨੂੰ ਪੂਰਾ ਕਰਦਾ ਹੈ ਤਾਂ ਫੇਰ ਪ੍ਰਗਟ ਹੋ ਜਾਂਦਾ ਹੈ।[1] ਮਹਾਰਾਜ ! ਤਾਂ ਕੀ ਤੁਸੀਂ ਕਹੋਗੇ ਕਿ ਉਸ ਨੇ ਮਣੀਰਤਨ ਉਤਪੰਨ ਕਰ ਦਿੱਤਾ ?" "ਨਹੀਂ ਭੰਤੇ ! ਉੱਹ ਮਣੀਰਤਨ ਤਾਂ ਪਹਿਲਾਂ ਤੋਂ ਹੀ ਸੀ। ਹਾਂ, ਉਸਨੇ ਉਸ ਨੂੰ ਦੂਜੀ ਵਾਰ ਪ੍ਰਗਟ ਕਰ ਦਿੱਤਾ।" "ਮਹਾਰਾਜ ! ਉਸੇ ਤਰ੍ਹਾਂ, ਜੋ ਪੂਰਬਲੇ ਬੁੱਧਾਂ ਦਾ ਵਾਸਤਵਿਕ, ਸ੍ਰੇਸ਼ਠ ਅਸ਼ਟਾਂਗਿਕ ਮਾਰਗ ਸੀ ਅਤੇ ਜੋ ਸ਼ਾਸਨ ਦੇ ਨਾ ਰਹਿਣ ਕਰਕੇ ਲੋਪ...ਹੋ ਗਿਆ ਸੀ, ਉਸ ਨੂੰ ਭਗਵਾਨ ਨੇ ਆਪਣੇ ਦਿਬ ਗਿਆਨ ਨੇਤਰਾਂ ਦੁਆਰਾ ਫੇਰ ਖੋਜ ਲਿਆ ! ਇਸੇ ਲਈ ਕਿਹਾ ਹੈ - ਭਿੱਖੂਓ ! ਅਰਹਤ ਸੰਮਿਅਕ ਸੰਬੁੱਧ ਉਸ ਮਾਰਗ ਦਾ ਪਤਾ ਲਗਾ ਲੈਂਦੇ ਹਨ ਜੋ ਦੂਜਿਆਂ ਨੂੰ ਪਤਾ ਨਹੀਂ ਹੁੰਦਾ।"(ੳ)

"ਮਹਾਰਾਜ ! ਜਿਵੇਂ ਮਾਂ ਦੀ ਕੁੱਖ ਵਿੱਚ ਬੱਚਾ ਤਾਂ ਰਹਿੰਦਾ ਹੀ ਹੈ। ਉਸ ਦੇ ਬਾਹਰ ਆਉੱਣ ਤੇ ਲੋਕ ਕਹਿੰਦੇ ਹਨ -- 'ਮਾਤਾ ਨੇ ਬੱਚਾ ਪੈਦਾ ਕੀਤਾ ਹੈ।' ਮਹਾਰਾਜ ! ਇਸੇ ਤਰ੍ਹਾਂ, ਪਹਿਲੇ ਦਾ ਮਾਰਗ ਜੋ ਸ਼ਾਸਨ ਦੇ ਨਾ ਰਹਿਣ ਤੇ ਲੋਪ... ਹੋ ਗਿਆ ਸੀ, ਉਸ ਨੂੰ ਭਗਵਾਨ ਨੇ ਆਪਣੇ ਦਿਬ ਗਿਆਨ ਨੇਤਰਾਂ ਦੁਆਰਾ ਫੇਰ ਖੋਜ ਲਿਆ। ਇਸੇ ਲਈ ਕਿਹਾ ਹੈ - 'ਭਿੱਖੂਓ ਅਰਹਤ-ਸੰਮਿਅਕ ਸੰਬੁੱਧ ਉਸ ਮਾਰਗ ਦਾ ਪਤਾ ਲਗਾ ਲੈਂਦੇ ਹਨ ਜੋ ਦੂਜਿਆਂ ਨੂੰ ਪਤਾ ਨਹੀਂ ਹੁੰਦਾ।' (ਅ)

"ਮਹਾਰਾਜ ! ਜਿਵੇਂ ਕਿਸੇ ਗੁਆਚੀ ਹੋਈ ਵਸਤੂ ਨੂੰ ਜਦੋਂ ਕੋਈ ਲੱਭ ਕੇ ਪ੍ਰਾਪਤ ਕਰ ਲੈਂਦਾ ਹੈ ਤਾਂ ਲੋਕ ਕਹਿੰਦੇ ਹਨ - 'ਇਸ ਨੇ ਇਸ ਚੀਜ਼ ਨੂੰ ਲੱਭਿਆ।' ਮਹਾਰਾਜ ! ਉਸੇ ਤਰ੍ਹਾਂ, ਪਹਿਲੇ ਦਾ ਮਾਰਗ, ਜੋ ਸ਼ਾਸਨ ਦੇ ਨਾ ਰਹਿਣ ਤੇ ਲੋਪ ...ਹੋ ਗਿਆ ਸੀ, ਉਸ ਨੂੰ ਭਗਵਾਨ ਨੇ ਦਿਬ ਗਿਆਨ ਨੇਤਰਾਂ ਦੁਆਰਾ ਮੁੜ ਖੋਜ ਲਿਆ। ਇਸੇ ਲਈ ਕਿਹਾ ਹੈ - 'ਭਿੱਖੂਓ ! ਅਰਹਤ ਸੰਮਿਅਕ ਸੰਬੁੱਧ ਉਸ ਮਾਰਗ ਦਾ ਪਤਾ ਲਗਾ ਲੈਂਦੇ ਹਨ ਜੋ ਦੂਜਿਆਂ ਨੂੰ ਪਤਾ ਨਹੀਂ ਹੁੰਦਾ।" (ੲ)

"ਮਹਾਰਾਜ ! ਜਿਵੇਂ ਕੋਈ ਜੰਗਲ ਕੱਟ ਕੇ ਸਾਫ ਕਰਦਾ ਹੈ ਤਾਂ ਲੋਕ ਕਹਿੰਦੇ ਹਨ - 'ਉਸਨੇ ਇਹ ਜਮੀਨ ਬਣਾਈ ਹੈ।' ਵਾਸਤਵ ਵਿੱਚ, ਜ਼ਮੀਨ ਤਾਂ ਪਹਿਲਾਂ ਤੋਂ ਹੀ ਬਣੀ ਸੀ; ਉਹ ਆਦਮੀ ਕੇਵਲ ਉਸ ਨੂੰ ਕੰਮ ਵਿੱਚ ਲਿਆਉਣ ਵਾਲਾ ਹੁੰਦਾ ਹੈ। ਮਹਾਰਾਜ ! ਇਸੇ ਤਰ੍ਹਾਂ, ਪਹਿਲੇ ਦਾ ਮਾਰਗ, ਜੋ ਸ਼ਾਸਨ ਦੇ ਨਾ ਰਹਿਣ ਤੇ ਲੋਪ ਹੋ ...ਗਿਆ ਸੀ, ਉਸ ਨੂੰ ਭਗਵਾਨ ਨੇ ਆਪਣੇ ਦਿਬ ਗਿਆਨ ਨੇਤਰਾਂ ਦੁਆਰਾ ਮੁੜ ਖੋਜ ਲਿਆ। ਇਸੇ ਲਈ ਕਿਹਾ ਹੈ - ਭਿਖੂਓ ! ਅਰਹਤ ਸੰਮਿਅਕ ਸੰਬੁੱਧ ਉਸ ਮਾਰਗ ਦਾ ਪਤਾ ਲਗਾ ਲੈਂਦੇ ਹਨ ਜੋ ਦੂਜਿਆਂ ਨੂੰ ਪਤਾ ਨਹੀਂ ਹੁੰਦਾ।" (ਸ)

"ਠੀਕ ਹੈ ਭੰਤੇ ਨਾਗਸੇਨ ! ਤੁਸੀਂ ਜੋ ਕਹਿੰਦੇ ਹੋ ਮੈਂ ਸਵੀਕਾਰ [B.158] ਕਰਦਾ ਹਾਂ ।"

**5. ਬੁੱਧ-ਅਹਿੰਸਾ ਵਿਸ਼ੇ ਸੰਬੰਧੀ ਪ੍ਰਸ਼ਨ**

*9.* "ਭੰਤੇ ਨਾਗਸੇਨ ! ਭਗਵਾਨ ਨੇ ਕਿਹਾ ਹੈ, ਪੂਰਵ ਮਨੁੱਖੀ-ਜਨਮਾਂ ਵਿੱਚ ਹੀ ਮੈਂ ਅਹਿੰਸਾ ਦਾ ਅਭਿਆਸ ਕਰ ਲਿਆ ਸੀ ।' ਇਸਦੇ ਨਾਲ ਹੀ ਇਹ ਵੀ ਕਿਹਾ ਹੈ - 'ਲੋਮਸ ਕਾਸ਼ਯਪ ਨਾਮਕ ਰਿਸ਼ੀ ਹੋ ਕੇ ਮੈਂ ਸੈਂਕੜੇ ਪ੍ਰਾਣੀਆਂ ਦੀ ਬਲੀ ਦੇ ਕੇ ਵਾਜਪੇਯ ਨਾਂ ਦਾ ਮਹਾਂਯੱਗ ਕੀਤਾ ਸੀ ।[1] (ੳ) ਭੰਤੇ ਨਾਗਸੇਨ ! ਜੇਕਰ ਭਗਵਾਨ ਨੇ ਇਹ ਠੀਕ ਕਿਹਾ ਹੈ, 'ਪੂਰਬਲੇ-ਮਨੁੱਖੀ ਜਨਮਾਂ ਵਿੱਚ ਹੀ ਮੈਂ ਅਹਿੰਸਾ ਦਾ ਅਭਿਆਸ ਕਰ ਲਿਆ ਸੀ, ਤਾਂ ਉਹਨਾਂ ਦਾ ਇਹ ਕਹਿਣਾ ਝੂਠ ਠਹਿਰਦਾ ਹੈ ਕਿ, ਲੋਮਸ ਕਾਸ਼ਯਪ ਨਾਮੀ ਰਿਸ਼ੀ ਹੋ ਕੇ ਮੈਂ ਸੈਂਕੜੇ ਪ੍ਰਾਣੀਆਂ ਦਾ ਕਤਲ ਕਰਵਾ ਵਾਜਪੇਯ ਨਾਂ ਦਾ ਮਹਾਯੱਗ ਕੀਤਾ ਸੀ । (ਅ) ਅਤੇ, ਜੇਕਰ ਉਹਨਾਂ ਨੇ ਇਹ ਸੱਚ ਕਿਹਾ ਹੈ ਕਿ, 'ਲੋਮਸ ਕਾਸ਼ਯਪ ਨਾਮੀ ਰਿਸ਼ੀ ਹੋ ਕੇ ਸੈਂਕੜੇ ਪ੍ਰਾਣੀਆਂ ਦਾ ਕਤਲ ਕਰਵਾ ਵਾਜਪੇਯ ਨਾਂ ਦਾ ਮਹਾਂਯੱਗ ਕੀਤਾ ਸੀ' ਤਾਂ ਉਹਨਾਂ ਦੀ ਆਖੀ ਇਹ ਗਲ ਝੂਠੀ ਹੈ ਕਿ, 'ਪੂਰਬਲੇ-ਮਨੁੱਖੀ-ਜਨਮਾਂ ਵਿੱਚ ਹੀ ਮੈਂ ਅਹਿੰਸਾ ਦਾ ਅਭਿਆਸ ਕਰ ਲਿਆ ਸੀ । ਇਹ ਵੀ ਇੱਕ ਦੁਵਿਧਾ..... ?"

*10.* "ਮਹਾਰਾਜ ! ਭਗਵਾਨ ਨੇ ਇਹ ਠੀਕ ਹੀ ਕਿਹਾ ਹੈ - 'ਪੂਰਬਲੇ-ਮਨੁੱਖੀ-ਜਨਮਾਂ ਵਿੱਚ ਹੀ ਮੈਂ ਅਹਿੰਸਾ ਦਾ ਅਭਿਆਸ ਕਰ ਲਿਆ ਸੀ ।' ਉਹਨਾਂ ਨੇ ਇਹ ਵੀ ਠੀਕ ਕਿਹਾ ਹੈ - 'ਲੋਮਸ ਕਾਸ਼ਯਪ ਨਾਮੀ ਰਿਸ਼ੀ ਹੋ ਕੇ ਮੈਂ ਸੈਂਕੜੇ ਪ੍ਰਾਣੀਆਂ ਦਾ ਕਤਲ ਕਰਵਾ ਕੇ ਵਾਜਪੇਯ ਨਾਂ ਦਾ ਮਹਾਯੱਗ ਕੀਤਾ ਸੀ ।' ਪਰੰਤੂ, ਇਹ ਤਾਂ ਉਹਨਾਂ ਨੇ ਰਾਗ ਵਸ ਆਪਣੇ ਆਪ ਨੂੰ ਭੁੱਲ ਕੇ ਕੀਤਾ ਸੀ; ਸਾਂਤ ਚਿਤ ਨਾਲ ਸੋਚ-ਵਿਚਾਰ ਕੇ ਨਹੀਂ ।"

"ਭੰਤੇ ਨਾਗਸੇਨ ! ਇਹ ਅੱਠ ਪ੍ਰਕਾਰ ਦੇ ਲੋਕ ਜੀਵ ਹਿੰਸਾ ਕਰਦੇ ਹਨ ।" "ਕਿਹੜੇ ਅੱਠ ?" "*1*. ਮੋਹਿਤ ਆਪਣੇ ਮੋਹ ਦੇ ਵਸ ਆ ਕੇ ਜੀਵ ਹਿੰਸਾ ਕਰਦਾ ਹੈ, *2*. ਦ੍ਵੈਖੀ ਆਪਣੇ ਦ੍ਵੈਖ ਦੇ ਵਸ ਵਿੱਚ, *3*. ਮੂਰਖ ਆਪਣੀ ਮੂਰਖਤਾ ਦੇ ਵਸ ਵਿੱਚ, *4*. ਘਮੰਡੀ ਆਪਣੇ ਘਮੰਡ ਦੇ ਵਸ ਵਿੱਚ, *5*. ਲੋਭੀ ਆਪਣੇ ਲੋਭ ਦੇ ਵਸ ਵਿੱਚ, *6*. ਗਰੀਬ ਆਪਣੀ ਜੀਵਿਕਾ ਲਈ, *7*. ਬੇਵਕੂਫ ਖੇਢ ਸਮਝ ਕੇ ਅਤੇ *8*. ਰਾਜਾ ਦੰਡ ਦੇਣ ਲਈ ਜੀਵ ਹਿੰਸਾ ਕਰਦਾ ਹੈ । ਭੰਤੇ ! ਇਹ ਹੀ ਅੱਠ ਪ੍ਰਕਾਰ ਦੇ ਲੋਕ ਜੀਵ ਹਿੰਸਾ ਕਰਦੇ ਹਨ । ਭੰਤੇ ਨਾਗਸੇਨ ! ਪਰੰਤੂ, ਸ਼ਾਇਦ ਬੋਧੀਸਤਵ ਨੇ (ਬਿਨਾ ਇਹਨਾਂ ਕਾਰਣਾ ਦੇ) ਸੁਭਾਵਿਕ ਤੌਰ ਤੇ ਹੀ ਜੀਵ-ਹਿੰਸਾ ਕੀਤੀ ਹੋਵੇਗੀ ?" "ਨਹੀਂ ਮਹਾਰਾਜ ! ਬੋਧੀਸਤਵ ਨੇ ਸੁਭਾਵਿਕ ਤੌਰ ਤੇ ਜੀਵ-ਹਿੰਸਾ ਨਹੀਂ ਕੀਤੀ ਸੀ । ਮਹਾਰਾਜ ! ਜੇਕਰ ਬੋਧੀਸਤਵ ਸੁਭਾਵਿਕ ਤੌਰ ਤੇ ਮਹਾਯੱਗ ਕਰਨਾ ਚਾਹੁੰਦੇ ਤਾਂ ਇਹ ਨਹੀਂ ਆਖਿਆ ਹੁੰਦਾ :-

"ਸਮੁੰਦਰ ਤੱਕ ਫੈਲੀ ਹੋਈ ਚਾਰੇ ਪਾਸਿਆਂ ਤੋਂ ਘਿਰੀ ਹੋਈ ਪ੍ਰਿਥਵੀ ਨੂੰ ਨਿੰਦਾ ਦੇ ਨਾਲ ਮੈਂ ਨਹੀਂ ਲੈਣਾ ਚਾਹੁੰਦਾ ਸਹਿਯ ! ਅਜਿਹਾ ਸਮਝੋ[1] । ।"

"ਮਹਾਰਾਜ ! ਅਜਿਹਾ ਕਹਿਣ ਤੇ ਵੀ ਬੋਧੀਸਤਵ ਚੰਦ੍ਰਵਤੀ ਰਾਜਕੁਮਾਰੀ ਨੂੰ ਦੇਖ ਕੇ ਹੀ ਉਸ ਦੇ ਮੋਹ ਵਿੱਚ ਪੈ ਕੇ ਮਨ ਦੇ ਬੇਕਾਬੂ ਹੋਣ ਜਾਨ ਨਾਲ ਆਪਣੇ ਆਪ ਨੂੰ ਭੁੱਲ ਗਏ ਸਨ । ਉਸ ਦੀ ਇੱਛਾ ਅਤੇ ਬਿਹਬਲਤਾ ਨਾਲ ਪਾਗਲ ਜਾਂ ਕਿਸ ਭੁੱਲੇ-ਭਟਕੇ ਦੀ ਤਰ੍ਹਾਂ ਜਲਦਬਾਜ਼ੀ ਵਿੱਚ ਉਨ੍ਹਾਂ ਨੇ ਮਹਾਂਯੱਗ ਕੀਤਾ । ਯੱਗ ਵਿੱਚ ਬਹੁਤ ਸਾਰੇ ਪਸ਼ੂਆਂ ਨੂੰ ਮਾਰਿਆ ਗਿਆ, ਪਸ਼ੂਆਂ ਦੀ ਗਰਦਨ ਕੱਟਣ ਨਾਲ ਖ਼ੂਨ ਦੀ ਨਦੀ ਵਹਿਣ ਲੱਗੀ ।

"ਮਹਾਰਾਜ ! ਜਿਵੇਂ ਪਾਗਲ, ਜਿਸ ਦਾ ਦਿਮਾਗ ਖਰਾਬ ਹੋ ਗਿਆ ਹੈ, ਬਲਦੀ ਅੱਗ ਨੂੰ ਵੀ ਪਕੜ ਲੈਂਦਾ ਹੈ, ਫੁੰਕਾਰਦੇ ਸੱਪ ਨੂੰ ਵੀ ਫੜ ਲੈਂਦਾ ਹੈ, ਪਾਗਲ ਹਾਥੀ ਦੇ ਕੋਲ ਵੀ ਚਲਾ ਜਾਂਦਾ ਹੈ, ਜਿਸਦੇ ਕਿਨਾਰੇ ਦਾ ਵੀ ਪਤਾ ਨਹੀਂ ਹੈ ਅਜਿਹੇ ਸਮੁੰਦਰ ਵਿੱਚ ਵੀ ਕੁੱਦ ਪੈਂਦਾ ਹੈ, ਟੋਏ ਜਾਂ ਖੂਹ ਵਿੱਚ ਡਿਗ ਪੈਂਦਾ ਹੈ, ਕੰਡਿਆਲੀ ਥਾਂ ਤੇ ਵੀ ਚਲਾ ਜਾਂਦਾ ਹੈ, ਪਹਾੜ ਦੀ ਉੱਚੀ ਢਲਾਨ ਤੋਂ ਵੀ ਛਲਾਂਗ ਮਾਰ ਦਿੰਦਾ ਹੈ, ਗੰਦਗੀ ਵੀ ਖਾਣ ਲੱਗਦਾ ਹੈ, ਸੜਕ ਤੇ ਨੰਗਾ ਵੀ ਘੁੰਮਦਾ ਹੈ, ਹੋਰ ਵੀ ਤਰ੍ਹਾਂ-ਤਰ੍ਹਾਂ ਦੇ ਕਰਤਬ ਕਰਦਾ ਹੈ । ਮਹਾਰਾਜ ! ਇਸੇ ਤਰ੍ਹਾਂ ਬੋਧੀਸਤਵ ਚੰਦ੍ਰਾਵਤੀ ਰਾਜਕੁਮਾਰੀ ਨੂੰ ਦੇਖਦੇ ਹੀ ਉਸਦੇ ਰਾਗ ਵਿੱਚ ਪੈ ਕੇ ਮਨ ਦੇ ਬੇਕਾਬੂ ਹੋ ਜਾਣ ਕਰਕੇ ਆਪਣੇ ਆਪ ਨੂੰ ਭੁੱਲ ਗਏ ਸਨ । ਉਸ ਦੀ ਇੱਛਾ ਅਤੇ ਬਿਹਬਲਤਾ ਨਾਲ ਪਾਗਲ ਜਾਂ ਕਿਸੇ ਭੁੱਲੇ-ਭਟਕੇ ਦੀ ਤਰ੍ਹਾਂ ਬੜੀ ਜਲਦੀ ਨਾਲ ਉਹਨਾਂ ਨੇ ਮਹਾਂ-ਯੱਗ ਕੀਤਾ । ਯੱਗ ਵਿੱਚ ਬਹੁਤ ਸਾਰੇ ਪਸ਼ੂਆਂ ਨੂੰ ਮਾਰਿਆ ਗਿਆ ਸੀ । ! ਪਸ਼ੂਆਂ ਦੀ ਗਰਦਨ ਕਟਣ ਕਰਕੇ ਖ਼ੂਨ ਦੀ ਨਦੀ ਵਹਿ ਪਈ ।"

"ਮਹਾਰਾਜ ! ਰਾਜ ਦੰਡ ਵਿਧਾਨ ਦੇ ਅਨੁਸਾਰ ਵੀ ਸਨਕੀ ਲੋਕਾਂ ਦੇ ਅਪਰਾਧ ਇੰਨੇ ਵੱਡੇ ਨਹੀਂ ਸਮਝੇ ਜਾਂਦੇ । ਪਰਲੋਕ ਦੀਆਂ ਗੱਲਾਂ ਵਿੱਚ ਵੀ ਅਜਿਹਾ ਹੀ ਹੈ ।"

"ਮਹਾਰਾਜ ! ਜਿਵੇਂ ਕੋਈ ਪਾਗਲ ਕਿਸੇ ਨੂੰ ਜਾਨੋ ਮਾਰ ਦੇਵੇ ਤਾਂ ਤੁਸੀਂ ਉਸ ਨੂੰ ਕਿਹੜਾ ਦੰਡ ਦੇਵੋਗੇ ?" "ਭੰਤੇ ! ਪਾਗਲ ਨੂੰ ਕੀ ਦੰਡ ਦੇਣਾ ਹੈ । ਉਸ ਨੂੰ ਤਾਂ ਕੁੱਟ-ਮਾਰ ਕੇ ਹੀ ਛੱਡ ਦਿੱਤਾ ਜਾਂਦਾ ਹੈ । ਬਸ ਉਸ ਦੇ ਲਈ ਤਾਂ ਇਹੀ ਦੰਡ ਹੈ ।" "ਮਹਾਰਾਜ ! ਦਰਅਸਲ ਪਾਗਲ ਲਈ ਕੋਈ ਦੰਡ ਨਹੀਂ ਹੈ । ਪਾਗਲ ਦਾ ਅਪਰਾਧ ਕੋਈ ਅਪਰਾਧ ਨਹੀਂ; ਉਸ ਨੂੰ ਖਿਮਾਂ ਕਰ ਦਿੱਤਾ ਜਾਂਦਾ ਹੈ । ਮਹਾਰਾਜ ! ਇਸੇ ਤਰ੍ਹਾਂ ਬੋਧੀਸਤਵ ਚੰਦ੍ਰਾਵਤੀ ਰਾਜਕੁਮਾਰੀ ਨੂੰ ਦੇਖਦੇ ਹੀ ਉਸਦੇ ਪ੍ਰੇਮ ਵਿੱਚ ਪੈ ਕੇ ਮਨ ਦੇ ਬੇਕਾਬੂ ਹੋ ਜਾਣ ਕਰਕੇ ਆਪਣੇ ਆਪ ਨੂੰ ਭੁੱਲ ਗਏ ਸਨ । ਉਸ ਦੀ ਇੱਛਾ ਅਤੇ ਬਿਹਬਲਤਾ ਨਾਲ ਪਾਗਲ ਜਾਂ ਕਿਸੇ ਭੁੱਲੇ-ਭਟਕੇ ਦੀ ਤਰ੍ਹਾਂ ਬੜੀ ਜਲਦਬਾਜ਼ੀ ਵਿੱਚ ਉਹਨਾਂ ਨੇ ਮਹਾਂ-ਯੱਗ ਕੀਤਾ ਸੀ । ਜਦੋਂ ਉਹਨਾਂ ਦਾ ਨਸ਼ਾ ਉਤਰਿਆ ਅਤੇ ਠੀਕ ਹੋਏ ਤਾਂ, ਪੰਜ ਅਭਿਗਿਆਵਾਂ ਨੂੰ ਪ੍ਰਾਪਤ ਕਰਕੇ ਬ੍ਰਹਮਲੋਕ ਚਲੇ ਗਏ ।"

"ਠੀਕ ਹੈ ਭੰਤੇ ਨਾਗਸੇਨ ! ਤੁਸੀਂ ਜੋ ਕਹਿੰਦੇ ਹੋ ਮੈਂ ਸਵੀਕਾਰ ਕਰਦਾ ਹਾਂ ।"

**6. ਛਦੰਤ ਅਤੇ ਜੋਤੀ ਪਾਲ ਵਿਸ਼ੇ ਸੰਬੰਧੀ ਪ੍ਰਸ਼ਨ**

*11.* "ਭੰਤੇ ਨਾਗਸੇਨ ! ਭਗਵਾਨ ਨੇ ਗਜਰਾਜ ਛਦੰਤ ਦੇ ਵਿਸ਼ੇ ਵਿੱਚ ਕਿਹਾ ਹੈ - 'ਇਸ ਨੂੰ ਮਾਰ ਦੇਵਾਂਗਾ - ਅਜਿਹਾ ਵਿਚਾਰ ਕਰਦਿਆਂ ਉਸਨੇ ਕਾਸ਼ਾਯ (ਗੇਰੂਏ) ਵਸਤਰ ਨੂੰ ਦੇਖਿਆ ਜੋ ਰਿਸ਼ੀਆਂ ਦੀ ਧੁੱਜਾ ਹੈ । ਬੜੀ ਕਠਿਨਾਈ ਨਾਲ ਉਸਦੇ ਮਨ ਵਿੱਚ ਇਹ ਗਲ ਆਈ - ਸਾਧੂ, ਸ਼ੀਲਵਾਨ, ਅਰਹੱਤ ਮਾਰਨ ਯੋਗ ਨਹੀਂ ਹਨ ।"[1]

ਇਸ ਦੇ ਨਾਲ ਹੀ ਅਜਿਹਾ ਵੀ ਕਿਹਾ ਹੈ, - 'ਜੋਤੀ ਪਾਲ ਮਾਣਵਕ' ਹੋ ਕੇ ਉਹਨਾਂ ਨੇ ਅਰਹੱਤ ਸੰਮਿਅਕ ਸੰਬੁੱਧ ਭਗਵਾਨ ਕਾਸ਼ਯਪ ਨੂੰ 'ਮਥਮੁੰਡਾ', 'ਨਕਲੀ ਸਾਧੂ' ਆਦਿ ਅਨੁਚਿਤ ਅਤੇ ਰੁੱਖੇ ਸ਼ਬਦਾਂ ਨਾਲ ਚਿੜਾ ਕੇ ਅਪਮਾਨਿਤ ਕਰਨਾ ਚਾਹਿਆ ਸੀ ।[2]' (ੳ) ਭੰਤੇ ! ਜੇਕਰ ਬੋਧੀਸਤਵ ਨੇ ਪਸ਼ੂ-ਜੂਨੀ ਵਿੱਚ

ਜਨਮ ਲੈ ਕੇ ਵੀ ਗੇਰੂਏ-ਵਸਤਰ ਦੀ ਪ੍ਰਤਿਸ਼ਠਾ ਸਵੀਕਾਰ ਕੀਤੀ ਸੀ ਤਾਂ ਜੋਤੀਪਾਲ ਮਾਣਵਕ ਦੀ ਗਲ ਝੂਠੀ ਹੈ। (ਅ) ਅਤੇ ਜੇਕਰ ਜੋਤੀਪਾਲ ਮਾਣਵਕ ਨੇ ਸੱਚਮੁਚ ਕਾਸ਼ਯਪ ਭਗਵਾਨ ਨੂੰ 'ਮਥਮੁੰਡਾ', 'ਨਕਲੀ ਸਾਧੂ' ਆਦਿ ਅਨੁਚਿਤ ਅਤੇ ਰੁੱਖੇ ਸ਼ਬਦਾਂ ਨਾਲ ਚਿੜਾ ਕੇ ਅਪਮਾਨਿਤ ਕਰਨਾ ਚਾਹਿਆ ਸੀ ਤਾਂ ਛਦੰਤ ਗਜਰਾਜ ਦੇ ਵਿਸ਼ੇ ਵਿੱਚ ਜੋ ਕੁਝ ਕਿਹਾ ਗਿਆ ਹੈ ਉਹ ਝੂਠਾ ਹੈ। ਜੇ ਪਸ਼ੂ-ਜੂਨੀ ਵਿੱਚ ਜਨਮ ਲੈ ਕੇ ਬੋਧੀਸਤਵ ਨੇ ਕਠੋਰ ਦੁੱਖ ਸਹਿਨ ਕਰਦੇ ਹੋਇਆਂ ਵੀ ਗੇਰੂਏ-ਵਸਤਰ ਦੀ ਪ੍ਰਤਿਸ਼ਠਾ ਕੀਤੀ ਸੀ, ਤਾਂ ਪੱਕੇ ਗਿਆਨ ਵਾਲਾ ਮਨੁੱਖ ਹੋ ਕੇ ਕਾਸ਼ਯਪ ਭਗਵਾਨ ਦੇ ਨਾਲ ਅਜਿਹਾ ਵਿਹਾਰ ਕਿਉਂ ਕੀਤਾ, ਜੋ ਅਰਹੱਤ ਸੰਮਿਅਕ ਸੰਬੁੱਧ, ਦਸ਼ਬਲ, ਲੋਕਨਾਇਕ ਅਤੇ ਪ੍ਰਤਾਪੀ ਸਨ, ਜਿਨ੍ਹਾਂ ਦੇ ਚਾਰੇ ਪਾਸੇ ਅਕਾਸ਼ ਜਿੰਨਾ ਦਿਬ ਤੇਜ ਫੈਲਿਆ ਰਹਿੰਦਾ ਸੀ, ਜੋ ਮਨੁੱਖਾਂ ਵਿੱਚ ਸ੍ਰੇਸ਼ਠ ਸਨ ਅਤੇ ਜੋ ਸੁੰਦਰ ਬਨਾਰਸੀ ਚੀਵਰ ਨੂੰ ਧਾਰਣ ਕੀਤੇ ਹੋਏ ਸਨ। ਇਹ ਵੀ ਇੱਕ ਦੁਬਿਧਾ... ?"

*12.* "ਮਹਾਰਾਜ ! ਭਗਵਾਨ ਨੇ ਛਦੰਤ ਨਾਮੀ ਗਜਰਾਜ ਦੇ ਵਿਸ਼ੇ ਵਿੱਚ ਠੀਕ ਕਿਹਾ ਹੈ :- 'ਇਸ ਨੂੰ ਮਾਰ ਦੇਵਾਂਗਾ - ਅਜਿਹਾ ਵਿਚਾਰ ਕਰਦੇ ਉਸ ਨੇ ਗੇਰੂਆ-ਵਸਤਰ ਦੇਖਿਆ ਜੋ ਰਿਸ਼ੀਆਂ ਦੀ ਧੁੱਜਾ ਹੈ। ਬੜੀ ਕਠਿਨਾਈ ਨਾਲ ਉਸਦੇ ਮਨ ਵਿੱਚ ਇਹ ਗਲ ਆਈ-ਸਾਧੂ, ਸ਼ੀਲਵਾਨ, ਅਰਹੱਤ ਮਾਰਨ ਯੋਗ ਨਹੀਂ ਹਨ।' ਅਤੇ ਉਹਨਾਂ ਨੇ ਇਹ ਵੀ ਠੀਕ ਕਿਹਾ ਹੈ - 'ਜੋਤੀਪਾਲ ਮਾਣਵਕ ਹੋ ਕੇ ਉਹਨਾਂ ਨੇ ਅਰਹੱਤ ਸੰਮਿਅਕ ਸੰਬੁੱਧ ਭਗਵਾਨ ਕਾਸ਼ਯਪ ਨੂੰ 'ਮਥਮੁੰਡਾ', 'ਨਕਲੀ ਸਾਧੂ' ਆਦਿ ਅਨੁਚਿਤ ਅਤੇ ਰੁੱਖੇ ਸ਼ਬਦਾਂ ਨਾਲ ਚਿੜਾ ਕੇ ਅਪਮਾਨਿਤ ਕਰਨਾ ਚਾਹਿਆ ਸੀ।' ਪਰੰਤੂ ਜੋਤੀਪਾਲ ਨੇ ਆਪਣੀ ਜਾਤ ਅਤੇ ਆਪਣੇ ਕੁਲ ਦੇ ਪ੍ਰਭਾਵ ਅਧੀਨ ਅਜਿਹਾ ਕੀਤਾ ਸੀ। ਮਹਾਰਾਜ ! ਜੋਤੀਪਾਲ ਜਿਸ ਕੁਲ ਵਿੱਚ ਪੈਦਾ ਹੋਇਆ ਸੀ ਉਸ ਵਿੱਚ ਸ਼ਰਧਾ ਜਾਂ ਧਰਮ ਵਲ ਕੋਈ ਝੁਕਾਅ ਨਹੀਂ ਸੀ। ਉਸਦੇ ਮਾਤਾ-ਪਿਤਾ, ਭਰਾ-ਭੈਣ, ਦਾਈ-ਨੌਕਰ, ਮਜ਼ਦੂਰ ਅਤੇ ਪਰਿਵਾਰ ਦੇ ਸਾਰੇ ਲੋਕ ਬ੍ਰਹਮ[1] ਦੇ ਉਪਾਸਕ ਸਨ, ਬ੍ਰਹਮ ਦੀ ਪੂਜਾ ਕਰਦੇ ਸਨ। ਬ੍ਰਹਮ ਹੀ ਸਭ ਤੋਂ ਸ੍ਰੇਸ਼ਠ ਅਤੇ ਉੱਤਮ ਹੈ - ਅਜਿਹਾ ਮੰਨ ਕੇ ਦੂਜੇ ਸਾਧੂਆਂ ਨੂੰ ਨੀਚ ਅਤੇ ਘ੍ਰਿਣਾ ਯੋਗ ਸਮਝਦੇ ਸਨ। ਉਹਨਾਂ ਲੋਕਾਂ ਦੀ ਗਲ ਨੂੰ ਵਾਰ-ਵਾਰ ਸੁਣਦੇ ਰਹਿਣ ਕਾਰਨ ਭਗਵਾਨ (ਕਾਸ਼ਯਪ) ਨੂੰ ਮਿਲਣ ਲਈ ਘਟੀਕਾਰ ਨਾਮੀ ਘੁਮਿਆਰ ਦੁਆਰਾ ਬੁਲਾਏ ਜਾਣ ਤੇ ਜੋਤੀਪਾਲ ਨੇ ਕਿਹਾ - 'ਉਸ ਮਥਮੁੰਡੇ ਨਕਲੀ ਸਾਧੂ ਨੂੰ ਦੇਖਣ ਤੋਂ ਕੀ ਲਾਭ ?"

"ਮਹਾਰਾਜ ! ਜਿਵੇਂ ਅਮ੍ਰਿਤ ਵਿਸ਼ ਨਾਲ ਮਿਲਾ ਦੇਣ ਨਾਲ ਕੌੜਾ ਹੋ ਜਾਂਦਾ ਹੈ। ਠੰਢਾ ਪਾਣੀ ਅੱਗ ਤੇ ਚੜ੍ਹਾ ਦੇਣ ਨਾਲ ਖੌਲਣ ਲੱਗਦਾ ਹੈ। ਇਸੇ ਤਰ੍ਹਾਂ, ਜੋਤੀਪਾਲ ਮਾਣਵਕ ਜਿਸ ਕੁਲ ਵਿੱਚ ਪੈਦਾ ਹੋਇਆ ਸੀ ਉਸ ਵਿੱਚ ਸ਼ਰਧਾ ਜਾਂ ਧਰਮ ਵਲ ਕੋਈ ਝੁਕਾਅ ਨਹੀਂ ਸੀ; ਸੋ ਉਸਨੇ ਆਪਣੇ ਕੁਲ ਦੇ ਵਿਚਾਰਾਂ ਵਿੱਚ ਪੈ ਜਿਵੇਂ ਅੰਨ੍ਹੇ ਹੋ ਕੇ ਬੁੱਧ ਦੇ ਪ੍ਰਤਿ ਨਿੰਦਾ ਅਤੇ ਅਪਮਾਨ ਦੇ ਸ਼ਬਦ ਕਹੇ ਸਨ।"

"ਮਹਾਰਾਜ ! ਉੱਚੀਆਂ ਲਪਟਾਂ ਵਾਲੀ ਬਹੁਤ ਤੇਜ ਬਲਦੀ ਹੋਈ ਅਗਨੀ ਵੀ ਪਾਣੀ ਪੈ ਜਾਣ ਤੇ ਬੁਝ ਜਾਂਦੀ ਹੈ; ਉਸ ਦੀ ਸਾਰੀ ਚਮਕ ਚਲੀ ਜਾਦੀ ਹੈ; ਸ਼ਾਂਤ ਹੋ ਜਾਂਦੀ ਹੈ; ਅਤੇ ਪੱਕੇ ਹੋਏ ਨਿਰਗੁੰਡੀ ਫਲ ਦੇ ਸਮਾਨ, ਕਾਲੇ ਕੋਲੇ ਦਾ ਢੇਰ ਬਣ ਜਾਦੀ ਹੈ। ਮਹਾਰਾਜ ! ਇਸੇ ਤਰ੍ਹਾਂ ਜੋਤੀਪਾਲ ਮਾਣਵਕ ਪੁੰਨਵਾਨ, ਸ਼ਰਧਾਲੂ ਅਤੇ ਅਤਿਅੰਤ ਗਿਆਨੀ ਹੋਣ ਤੇ ਵੀ ਉਸ ਨੇ ਸ਼ਰਧਾ ਅਤੇ ਧਰਮ ਰਹਿਤ ਕੁਲ ਵਿੱਚ ਪੈਦਾ ਹੋ, ਉਸੇ ਕੁਲ ਦੇ ਵਿਚਾਰਾਂ ਵਿੱਚ ਪੈ, ਜਿਵੇਂ ਅੰਨ੍ਹਾ ਹੋ ਬੁੱਧ ਦੇ ਪ੍ਰਤਿ ਨਿੰਦਾ ਅਤੇ ਅਪਮਾਨ ਦੇ ਸ਼ਬਦ ਕਹੇ ਸਨ ! ਪਰੰਤੂ, ਜਦੋਂ ਉਹ ਉਹਨਾਂ ਦੇ ਕੋਲ ਗਿਆ ਤਾਂ ਬੁੱਧ ਦੇ ਗੁਣਾਂ ਨੂੰ ਜਾਣ ਕੇ ਉਹਨਾਂ ਦਾ ਨਿਮਾਣਾ-ਸੇਵਕ ਬਣ ਗਿਆ। ਬੁੱਧ ਧਰਮ ਅਨੁਸਾਰ ਪ੍ਰਵਰਜਿਤ ਹੋ ਉਸਨੇ ਅਭਿਗਿਆ ਅਤੇ ਸਮਾਪੱਤਿਆਂ ਪ੍ਰਾਪਤ ਕਰ ਲਈਆ ! ਮਰਨ ਉਪਰੰਤ ਸਿੱਧਾ ਬ੍ਰਹਮਲੋਕ ਚਲਾ ਗਿਆ।"

"ਠੀਕ ਹੈ ਭੰਤੇ ਨਾਗਸੇਨ ! ਤੁਸੀਂ ਜੋ ਕਹਿੰਦੇ ਹੋ, ਮੈਂ ਸਵੀਕਾਰ ਕਰਦਾ ਹਾਂ।"

**7. ਘਟੀਕਾਰ-ਪ੍ਰਸ਼ਨ**

*13.* "ਭੰਤੇ ਨਾਗਸੇਨ ! ਭਗਵਾਨ ਨੇ ਕਿਹਾ ਹੈ - 'ਘਟੀਕਾਰ ਘੁਮਿਆਰ ਦਾ ਘਰ ਪੂਰੇ ਤਿੰਨ ਮਹੀਨੇ ਤੱਕ ਛੱਤ ਬਗੈਰ ਪਿਆ ਰਿਹਾ, ਪਰੰਤੂ ਮੀਂਹ ਨਹੀਂ ਪਿਆ।"[2] 'ਨਾਲ ਹੀ ਅਜਿਹਾ ਵੀ ਕਿਹਾ ਜਾਂਦਾ ਹੈ - 'ਭਗਵਾਨ ਕਾਸ਼ਯਪ ਦੀ ਕੁਟੀਆ ਤੇ ਮੀਂਹ ਪਿਆ ਸੀ।' ਭੰਤੇ ਨਾਗਸੇਨ ! ਇਹ ਕਿਹੋ ਜਿਹੀ ਗਲ ਹੈ ਕਿ ਬੁੱਧ ਵਰਗੀ ਪੁੰਨ-ਆਤਮਾ ਦੀ ਕੁਟੀਆ ਤੇ ਮੀਂਹ ਪਿਆ ਸੀ ? ਬੁੱਧ ਦਾ ਤੇਜ ਵੀ ਵੈਸਾ ਹੀ ਹੋਣਾ ਚਾਹੀਦਾ ਸੀ ! (ੳ) ਭੰਤੇ ! ਜੇਕਰ ਭਗਵਾਨ ਨੇ ਠੀਕ ਕਿਹਾ ਹੈ, 'ਘਟੀਕਾਰ ਘੁਮਿਆਰ ਦਾ ਘਰ ਪੂਰੇ ਤਿੰਨ ਮਹੀਨਿਆਂ ਤੱਕ ਛੱਤ ਬਗੈਰ ਪਿਆ ਰਿਹਾ, ਪਰੰਤੂ ਮੀਂਹ ਨਹੀਂ ਪਿਆ, ਤਾਂ ਇਹ ਗਲ ਝੂਠੀ ਹੈ ਕਿ ਭਗਵਾਨ ਕਾਸ਼ਯਪ ਦੀ ਕੁਟੀਆ ਤੇ ਮੀਂਹ ਪਿਆ ਸੀ। (ਅ) ਅਤੇ, ਜੇਕਰ ਭਗਵਾਨ ਕਾਸ਼ਯਪ ਦੀ ਕੁਟੀਆ ਤੇ ਸੱਚਮੁਚ ਮੀਂਹ ਪਿਆ ਸੀ ਤਾਂ ਭਗਵਾਨ ਦੀ ਇਹ ਗਲ ਝੂਠੀ ਹੈ ਕਿ, ਘਟੀਕਾਰ ਘੁਮਿਆਰ ਦਾ ਘਰ ਪੂਰੇ ਤਿੰਨ ਮਹੀਨਿਆਂ ਤੱਕ ਛੱਤ ਬਗੈਰ ਪਿਆ ਰਿਹਾ, ਪਰੰਤੂ ਮੀਂਹ ਨਹੀਂ ਪਿਆ।' ਇਹ ਵੀ ਇੱਕ ਦੁਵਿਧਾ ?"

*14.* "ਮਹਾਰਾਜ ! ਭਗਵਾਨ ਨੇ ਇਹ ਠੀਕ ਹੀ ਕਿਹਾ ਹੈ, 'ਘਟੀਕਾਰ ਘੁਮਿਆਰ ਦਾ ਘਰ ਪੂਰੇ ਤਿੰਨ ਮਹੀਨਿਆਂ ਤੱਕ ਛੱਤ ਬਗੈਰ ਪਿਆ ਰਿਹਾ, ਪਰੰਤੂ ਮੀਂਹ ਨਹੀਂ ਪਿਆ।' ਇਹ ਵੀ ਸੱਚ ਹੈ ਕਿ ਭਗਵਾਨ ਕਾਸ਼ਯਪ ਦੀ ਕੁਟੀਆਂ ਤੇ ਮੀਂਹ ਪਿਆ ਸੀ। ਮਹਾਰਾਜ ! ਘਟੀਕਾਰ ਘੁਮਿਆਰ ਸ਼ੀਲਵਾਨ, ਧਾਰਮਿਕ ਅਤੇ ਪੁੰਨਵਾਨ ਸੀ। ਉਹ ਆਪਣੇ ਬੁੱਢੇ ਅਤੇ ਅੰਨ੍ਹੇ ਮਾਤਾ-ਪਿਤਾ ਦਾ ਪਾਲਣ-ਪੋਸ਼ਣ ਕਰ ਰਿਹਾ ਸੀ। ਉਸਦੇ ਕਿਸੇ ਹੋਰ ਥਾਂ ਗਏ ਹੋਣ ਕਰਕੇ ਬਿਨਾਂ ਉਸਤੋਂ ਪੁੱਛੇ ਹੀ ਲੋਕਾਂ ਨੇ ਉਸਦੇ ਛੱਪਰ ਨੂੰ ਢਾਕੇ ਉਸ ਨਾਲ ਬੁੱਧ ਦੀ ਕੁਟੀਆਂ ਨੂੰ ਸੰਵਾਰ ਦਿੱਤਾ ਸੀ ! ਛੱਪਰ ਦੇ ਇਸ ਤਰ੍ਹਾਂ ਢਾਹੇ ਜਾਣ ਕਰਕੇ ਉਸਦੇ ਹਿਰਦੇ ਨੂੰ ਕੋਈ ਦੁੱਖ ਜਾਂ ਸ਼ੋਕ ਨਹੀਂ ਹੋਇਆ, ਸਗੋਂ ਉਲਟਾ ਬੜੀ ਪ੍ਰੀਤਿ ਪੈਦਾ ਹੋ ਗਈ। ਅਤਿਅੰਤ ਆਨੰਦਿਤ ਹੋ ਕੇ ਉਸਦੇ ਮਨ ਵਿੱਚ ਇਹ ਗਲ ਆਈ - 'ਆਹਾ ! ਲੋਕ ਵਿੱਚ ਉੱਤਮ ਭਗਵਾਨ ਮੇਰੇ ਤੇ ਪ੍ਰਸੰਨ ਹੋਣ।' ਉਸ ਪੁੰਨ ਦਾ ਫਲ ਉਸ ਨੂੰ ਇੱਥੇ ਹੀ ਮਿਲ ਗਿਆ ! ਮਹਾਰਾਜ ! ਬੁੱਧ ਇੰਨੀ ਗਲ ਤੇ ਦੁਖੀ (ਪ੍ਰੇਸ਼ਾਨ) ਨਹੀਂ ਹੁੰਦੇ ਹਨ।"

"ਮਹਾਰਾਜ ! ਜਿਵੇਂ ਪਰਬਤ ਰਾਜ ਸੁਮੇਰ ਤੇਜ ਤੋਂ ਤੇਜ਼ ਹਨੇਰੀ ਆਉਣ ਤੇ ਵੀ ਨਹੀਂ ਹਿਲਦਾ। ਅਣਗਿਣਤ ਵੱਡੀਆਂ-ਵੱਡੀਆਂ ਨਦੀਆਂ ਦੇ ਡਿਗਣ ਤੇ ਵੀ ਮਹਾਸਾਗਰ ਨਾ ਤਾਂ ਉਭਰਦਾ ਹੈ ਅਤੇ ਨਾ ਹੀ ਉਸ ਵਿੱਚ ਹੜ੍ਹ ਆਉਂਦਾ ਹੈ। ਮਹਾਰਾਜ ! ਇਸੇ ਤਰ੍ਹਾਂ, ਬੁੱਧ ਇੰਨੀ ਗਲ ਤੇ ਨਰਾਜ਼ ਨਹੀਂ ਹੁੰਦੇ।"

"ਬੁੱਧ ਦੇ ਹਿਰਦੇ ਵਿੱਚ ਸੰਸਾਰ ਦੇ ਲੋਕਾਂ ਪ੍ਰਤਿ ਜੋ ਪ੍ਰੇਮ ਸੀ ਉਸੇ ਕਰਕੇ ਦੀ ਕੁਟੀਆਂ ਤੇ ਮੀਂਹ ਪਿਆ ਸੀ ! ਮਹਾਰਾਜ ! ਦੋ ਗੱਲਾਂ ਨੂੰ ਧਿਆਨ ਵਿੱਚ ਰੱਖ ਕੇ ਬੁੱਧ ਆਪਣੇ ਯੋਗ-ਬਲ ਨਾਲ ਕਿਸੇ ਚੀਜ਼ ਨੂੰ ਪੈਦਾ ਕਰਕੇ ਉਸ ਨੂੰ ਵਰਤੋਂ ਵਿੱਚ ਨਹੀਂ ਲਿਆਉਂਦੇ।" "ਕਿਹੜੀਆਂ ਦੋ ਗੱਲਾਂ ?" "*1.* ਦੇਵਤੇ ਅਤੇ ਮਨੁੱਖ ਬੁੱਧ ਨੂੰ ਉਹਨਾਂ ਦੀਆਂ ਜ਼ਰੂਰੀ ਚੀਜਾਂ ਦਾਨ ਕਰਕੇ ਉਸ ਪੁੰਨ ਨਾਲ ਆਵਾਗਮਨ ਦੇ ਦੁਖਮਈ ਜੰਜਾਲ ਤੋਂ ਛੁੱਟ ਜਾਣਗੇ; ਅਤੇ *2.* ਕਿਧਰੇ ਦੂਜੇ ਲੋਕ ਤਾਅਨਾ ਨਾ ਮਾਰਨ

ਲਗ

ਪੈਣ - ਰਿੱਧੀਬਲ ਦੇ ਸਹਾਰੇ ਉਹ ਆਪਣੀ ਜੀਵਿਕਾ ਚਲਾਉਂਦੇ ਹਨ। ਇਹਨਾਂ ਦੋ ਗੱਲਾਂ ਨੂੰ ਧਿਆਨ ਵਿੱਚ ਰੱਖ ਕੇ ਬੁੱਧ ਆਪਣੇ ਯੋਗਬਲ ਦੁਆਰਾ ਕਿਸੇ ਚੀਜ਼ ਨੂੰ ਪੈਦਾ ਕਰਕੇ ਉਸ ਦਾ ਪ੍ਰਯੋਗ ਨਹੀਂ ਕਰਦੇ ! ਮਹਾਰਾਜ ! ਜੇਕਰ ਦੇਵਇੰਦਰ ਜਾਂ ਖੁਦ ਬ੍ਰਹਮਾ ਉਹਨਾਂ ਦੀ ਕੁਟੀਆ ਤੇ ਵਰਖਾ ਨਹੀਂ ਹੋਣ ਦਿੰਦੇ ਤਾਂ ਇਹ ਵੀ ਅਨੁਚਿਤ ਅਤੇ ਨਿੰਦਾਯੋਗ ਹੈ। ਕਿਉਂਕਿ ਤਦ ਵੀ ਲੋਕ ਅਜਿਹਾ ਕਹਿ ਸਕਦੇ ਸਨ- ਇਹ ਬੁੱਧ ਆਪਣੀ ਮਾਇਆ ਫੈਲਾ ਕੇ ਸੰਸਾਰ ਨੂੰ ਮੋਹ ਲੈਂਦੇ ਹਨ, ਅਤੇ ਆਪਣੇ ਵਸ ਵਿੱਚ ਕਰ ਲੈਂਦੇ ਹਨ। ਇਸ ਲਈ, ਉੱਥੇ ਉਹਨਾਂ ਲਈ ਕੁਝ ਨਾ ਕਰਨਾ ਹੀ ਚੰਗਾ ਸੀ। ਮਹਾਰਾਜ ! ਬੁੱਧ ਆਪਣੇ ਲਈ ਕਦੇ ਕਿਸੇ ਚੀਜ਼ ਦੀ ਮੰਗ ਨਹੀਂ ਕਰਦੇ, ਇਸੇ ਕਰਕੇ ਕੋਈ ਉਹਨਾਂ ਤੇ ਉਂਗਲੀ ਨਹੀਂ ਉੱਠਾ ਸਕਦਾ।"

"ਠੀਕ ਹੈ ਭੰਤੇ ਨਾਗਸੇਨ ! ਤੁਸੀਂ ਜੋ ਕਹਿੰਦੇ ਹੋ, ਉਸ ਨੂੰ ਮੈਂ ਮੰਨ ਲੈਂਦਾ ਹਾਂ।"

**8. ਬ੍ਰਾਹਮਣ ਰਾਜਵਾਦ ਪ੍ਰਸ਼ਨ**

*15.* "ਭੰਤੇ ਨਾਗਸੇਨ ! ਭਗਵਾਨ ਨੇ ਕਿਹਾ ਹੈ, 'ਭਿੱਖੂਓ ! ਮੈਂ ਆਤਮ-ਯੱਗ ਕਰਨ ਵਾਲਾ ਬ੍ਰਾਹਮਣ ਹਾਂ।" ਨਾਲ ਹੀ ਅਜਿਹਾ ਵੀ ਕਿਹਾ ਹੈ, 'ਸ਼ੈਲ ! ਮੈਂ ਰਾਜਾ ਹਾਂ।'[1] (ੳ) ਭੰਤੇ ! ਜੇਕਰ ਭਗਵਾਨ ਨੇ ਇਹ ਠੀਕ ਕਿਹਾ ਹੈ - 'ਭਿੱਖੂਓ ! 'ਮੈਂ ਆਤਮ-ਯੱਗ ਕਰਨ ਵਾਲਾ ਬ੍ਰਾਹਮਣ ਹਾਂ' ਤਾਂ ਉਹਨਾਂ ਨੇ ਇਹ ਝੂਠ ਕਿਹਾ ਹੈ ਕਿ, 'ਸ਼ੈਲ ! ਮੈਂ ਰਾਜਾ ਹਾਂ' ਅਤੇ (ਅ) ਜੇਕਰ ਇਹ ਸੱਚਮੁਚ ਕਿਹਾ ਹੈ ਕਿ, "ਸ਼ੈਲ ! ਮੈਂ ਰਾਜਾ ਹਾਂ' ਤਾਂ ਇਹ ਝੂਠ ਸਿੱਧ ਹੁੰਦਾ ਹੈ ਕਿ ਉਹ ਆਤਮ-ਯੱਗ ਕਰਨ ਵਾਲੇ ਅਰਹੱਤ ਸਨ। ਉਹ ਜਾਂ ਦਾ ਖੱਤਰੀ ਹੋਣਗੇ ਜਾਂ ਬ੍ਰਾਹਮਣ, ਦੋਵੇਂ ਨਹੀਂ ਹੋ ਸਕਦੇ। ਇੱਕ ਵੀ ਇੱਕ ਦੁਬਿਧਾ... ?"

*16.* "ਮਹਾਰਾਜ ! ਭਗਵਾਨ ਨੇ ਠੀਕ ਕਿਹਾ ਹੈ - 'ਭਿੱਖੂਓ ! ਮੈਂ ਆਤਮ-ਯੱਗ ਕਰਨ ਵਾਲਾ ਬ੍ਰਾਹਮਣ ਹਾਂ ਅਤੇ ਨਾਲ ਹੀ ਇਹ ਵੀ ਠੀਕ ਕਿਹਾ ਹੈ, 'ਸ਼ੈਲ ! ਮੈਂ ਰਾਜਾ ਹਾਂ।' ਇੱਕ ਕਾਰਨ ਅਜਿਹਾ ਹੈ ਜਿਸ ਨਾਲ ਬੁੱਧ ਬ੍ਰਾਹਮਣ ਅਤੇ ਖੱਤਰੀ ਦੋਵੇਂ ਹੋ ਸਕਦੇ ਹਨ।"

*17.* "ਭੰਤੇ ਨਾਗਸੇਨ। ਭਲਾ ਉਹ ਕਿਹੜਾ ਕਾਰਨ ਹੈ ਜਿਸ ਕਰਕੇ ਬੁੱਧ ਬ੍ਰਾਹਮਣ ਅਤੇ ਖੱਤਰੀ ਦੋਵੇਂ ਹੀ ਸਿੱਧ ਕੀਤੇ ਜਾ ਸਕਦੇ ਹਨ ?" "ਮਹਾਰਾਜ ! ਜਿੰਨੇ ਵੀ ਪਾਪ ਅਤੇ ਜਿੰਨੀਆ ਵੀ ਬੁਰਾਈਆਂ ਹਨ ਸਾਰੀਆਂ ਬੁੱਧ ਤੋਂ ਬਾਹਰ ਹੋ ਚੁੱਕੀਆ ਹਨ, ਨਸ਼ਟ ਹੋ ਚੁੱਕੀਆਂ ਹਨ, ਦੂਰ ਚਲੀਆਂ ਗਈਆਂ ਹਨ, ਕੱਟ ਗਈਆਂ ਹਨ, ਕਮਜ਼ੋਰ ਹੋ ਗਈਆਂ ਹਨ, ਬੰਦ ਹੋ ਗਈਆਂ ਹਨ, ਸ਼ਾਂਤ ਹੋ ਗਈਆਂ ਹਨ ! ਇਸ ਕਾਰਨ ਬੁੱਧ ਬ੍ਰਾਹਮਣ ਕਹੇ ਜਾ ਸਕਦੇ ਹਨ।

ਬ੍ਰਾਹਮਣ ਉਸੇ ਨੂੰ ਆਖਦੇ ਹਨ ਜਿਸ ਨੇ ਆਪਣੇ ਸਾਰੇ ਸੰਸੇ ਮਿਟਾ ਲਏ ਹਨ, ਭਰਮ ਦੂਰ ਕਰ ਲਿਆ ਹੈ। ਬੁੱਧ ਸੱਚਮੁੱਚ ਅਜਿਹੇ ਹਨ - ਇਸ ਲਈ ਉਹ ਬ੍ਰਾਹਮਣ ਕਹੇ ਜਾ ਸਕਦੇ ਹਨ।"

"ਮਹਾਰਾਜ ! ਬ੍ਰਾਹਮਣ ਉਸੇ ਨੂੰ ਆਖਦੇ ਹਨ ਜਿਸ ਦੀ ਤ੍ਰਿਸ਼ਨਾ ਮਿਟ ਗਈ ਹੈ ਜੋ ਆਵਾਗਮਨ ਤੋਂ ਛੁੱਟ ਗਿਆ ਹੈ, ਜੋ ਫੇਰ ਜਨਮ ਗ੍ਰਹਿਣ ਨਹੀਂ ਕਰੇਗਾ, ਜੋ ਬੁਰੇ ਵਿਚਾਰ ਅਤੇ ਮੋਹ ਨੂੰ ਨਸ਼ਟ ਕਰਕੇ ਬਿਲਕੁਲ ਸ਼ੁੱਧ ਹੋ ਗਿਆ ਹੈ ਅਤੇ ਜੋ ਬਿਨਾ ਕਿਸੇ ਹੋਰ ਤੇ ਭਰੋਸਾ ਕੀਤੇ ਆਪਣੇ ਆਪ ਤੇ ਨਿਰਭਰ ਰਹਿੰਦਾ ਹੈ। ਬੁੱਧ ਵਾਸਤਵ ਵਿੱਚ ਅਜਿਹੇ ਹਨ - ਇਸ ਲਈ ਉਹ 'ਬ੍ਰਾਹਮਣ' ਕਹੇ ਜਾਂਦੇ ਹਨ।"

"ਮਹਾਰਾਜ ! ਬ੍ਰਾਹਮਣ ਉਸੇ ਨੂੰ ਕਹਿੰਦੇ ਹਨ ਜੋ ਉੱਚੀ, ਸ੍ਰੇਸ਼ਠ, ਸੁੰਦਰ ਅਤੇ ਦੈਵੀ ਭਾਵਨਾਵਾਂ ਵਿੱਚ ਵਿਹਾਰ ਕਰਦਾ ਹੈ। ਬੁੱਧ ਵਾਸਤਵ ਵਿੱਚ ਅਜਿਹੇ ਹਨ - ਇਸ ਲਈ ਉਹ 'ਬ੍ਰਾਹਮਣ' ਕਹੇ ਜਾਂਦੇ ਹਨ।"

"ਮਹਾਰਾਜ ! ਬ੍ਰਾਹਮਣ ਉਸ ਨੂੰ ਆਖਦੇ ਹਨ ਜੋਂ ਆਪ ਅਧਿਐਨ-ਸ਼ੀਲ ਰਹਿ ਕੇ ਦੂਜਿਆਂ ਨੂੰ ਵੀ ਵਿੱਦਿਆ-ਦਾਨ ਕਰਦਾ ਹੈ, ਦਾਨ ਗ੍ਰਹਿਣ ਕਰਦਾ ਹੈ, ਆਪਣੀਆਂ ਇੰਦ੍ਰੀਆਂ ਨੂੰ ਵਸ ਵਿੱਚ ਲਿਆਉਂਦਾ ਹੈ, ਆਤਮ ਸੰਜਮ ਕਰਦਾ ਹੈ, ਫਰਜ ਪੂਰਾ ਕਰਦਾ ਹੈ, ਅਤੇ ਜੋ ਵੰਸ਼ ਦੀ ਚੰਗੀ ਪਰੰਪਰਾ ਨੂੰ ਬਣਾਈ ਰੱਖਦਾ ਹੈ। ਬੁੱਧ ਸੱਚਮੁੱਚ ਅਜਿਹੇ ਹਨ - ਇਸ ਲਈ ਉਹ 'ਬ੍ਰਾਹਮਣ' ਕਹੇ ਜਾਂਦੇ ਹਨ।"

"ਮਹਾਰਾਜ ! ਬ੍ਰਾਹਮਣ ਉਸੇ ਨੂੰ ਆਖਦੇ ਹਨ ਜੋ ਬ੍ਰਹਮ-ਵਿਹਾਰ (ਸਮਾਧੀ ਦੀ ਇੱਕ ਅਵਸਥਾ) ਵਿੱਚ ਲੱਗਿਆ ਰਹਿੰਦਾ ਹੈ। ਬੁੱਧ ਵਾਸਤਵ ਵਿੱਚ ਅਜਿਹੇ ਹਨ–ਇਸ ਲਈ ਉਹ 'ਬ੍ਰਾਹਮਣ' ਕਹੇ ਜਾਂਦੇ ਹਨ।"

"ਮਹਾਰਾਜ ! ਬ੍ਰਾਹਮਣ ਉਸੇ ਨੂੰ ਆਖਦੇ ਹਨ ਜੋ ਆਪਣੇ ਪੂਰਵ ਜਨਮਾਂ ਦੀਆਂ ਗੱਲਾਂ ਨੂੰ ਪੂਰੀ ਤਰ੍ਹਾਂ ਜਾਣਦਾ ਹੈ। ਬੁੱਧ ਸੱਚਮੁਚ ਅਜਿਹੇ ਹਨ- ਇਸ ਲਈ ਉਹ 'ਬ੍ਰਾਹਮਣ' ਕਹੇ ਜਾਂਦੇ ਹਨ।"

"ਮਹਾਰਾਜ ! ਭਗਵਾਨ ਨੂੰ 'ਬ੍ਰਾਹਮਣ'– ਅਜਿਹਾ ਨਾਮ ਨਾ ਤਾਂ ਮਾਤਾ ਨੇ ਦਿੱਤਾ ਸੀ, ਨਾ ਪਿਤਾ ਨੇ, ਨਾ ਭਰਾ ਨੇ, ਨਾ ਭੈਣ ਨੇ, ਨਾ ਮਿੱਤਰ ਅਤੇ ਨਾ ਸਾਥੀਆਂ ਨੇ, ਨਾ ਸਕੇ ਸੰਬੰਧੀਆਂ ਨੇ, ਨਾ ਸ਼੍ਰਮਣਾ ਨਾ ਬ੍ਰਾਹਮਣਾ ਨੇ ਅਤੇ ਨਾ ਦੇਵਤਿਆਂ ਨੇ। ਵਿਮੋਕਸ਼ ਪਾ ਲੈਣ ਕਰਕੇ ਹੀ ਉਹਨਾਂ ਨੂੰ ਇਹ ਨਾਮ ਦਿੱਤਾ ਜਾਂਦਾ ਹੈ। ਬੋਧੀ-ਰੁੱਖ ਦੇ ਹੇਠਾਂ ਮਾਰ-ਸੈਨਾ (ਯਮਰਾਜ) ਨੂੰ ਹਰਾ, ਤਿੰਨੇ ਕਾਲਾਂ ਦੇ ਪਾਪਾਂ ਨੂੰ ਬਾਹਰ ਕਰਕੇ, ਸਰਵੱਗਤਾ ਪ੍ਰਾਪਤ ਕਰ ਲੈਣ ਨਾਲ ਹੀ ਉਹਨਾਂ ਦਾ ਨਾਮ ਬ੍ਰਾਹਮਣ ਪਿਆ ਸੀ। ਮਹਾਰਾਜ ! ਇਸੇ ਕਾਰਨ ਬੁੱਧ 'ਬ੍ਰਾਹਮਣ' ਕਹੇ ਜਾਂਦੇ ਹਨ।

*18.* "ਭੰਤੇ ਨਾਗਸੇਨ ! ਅਤੇ, ਕਿਸ ਕਾਰਨ ਬੁੱਧ ਰਾਜਾ ਹੋਏ ?" "ਮਹਾਰਾਜ ! ਰਾਜਾ ਉਸੇ ਨੂੰ ਆਖਦੇ ਹਨ ਜੋ ਰਾਜ-ਭਾਗ ਚਲਾਉਂਦਾ ਹੈ, ਅਤੇ ਹਰ ਥਾਂ ਸ਼ਾਸਨ ਬਣਾਈ ਰੱਖਦਾ ਹੈ। ਮਹਾਰਾਜ ! ਬੁੱਧ ਵੀ ਦਸ ਹਜਾਰ ਲੋਕਾਂ ਤੇ ਧਰਮ ਨਾਲ ਰਾਜ ਕਰਦੇ ਹਨ; ਦੇਵਤਾ, ਮਾਰ, ਬ੍ਰਹਮਾ, ਸ਼੍ਰਮਣ ਅਤੇ ਬ੍ਰਾਹਮਣਾ ਦੇ ਨਾਲ ਸਾਰੇ ਸੰਸਾਰ ਵਿੱਚ ਅਨੁਸ਼ਾਸਨ ਬਣਾਈ ਰੱਖਦੇ ਹਨ। ਇਸ ਲਈ ਬੁੱਧ 'ਰਾਜਾ' ਹੋਏ।"

"ਮਹਾਰਾਜ ! ਰਾਜਾ ਉਸੇ ਨੂੰ ਕਹਿੰਦੇ ਹਨ ਜੋ ਸਾਰੇ ਲੋਕਾਂ ਨੂੰ ਆਪਣੇ ਵੱਸ ਵਿੱਚ ਲਿਆਉਂਦਾ ਹੈ, ਆਪਣੇ ਸਕੇ-ਸੰਬੰਧੀਆਂ ਨੂੰ ਰਾਜੀ ਖੁਸ਼ੀ ਰੱਖਦਾ ਹੈ, ਦੁਸ਼ਮਨਾਂ ਨੂੰ ਹਰਾਉਂਦਾ ਹੈ, ਜਿਸ ਦਾ ਨਾਮ ਅਤੇ ਜਸ ਬਹੁਤ ਫੈਲਿਆ ਹੋਵੇ, ਜੋ ਅਤਿਅੰਤ ਬਲਵਾਨ ਹੋਵੇ ਅਤੇ ਜੋ ਨਿਰਮਲ ਸਫੇਦ ਛਤਰ ਨੂੰ ਉੱਚਾ ਚੁਕਦਾ ਹੋਵੇ ! ਮਹਾਰਾਜ ! ਭਗਵਾਨ ਵੀ ਦੁਸ਼ਟ ਮਾਰ-ਸੈਨਾ ਨੂੰ ਹਰਾ ਕੇ ਦੇਵਤਿਆਂ ਅਤੇ ਮਨੁੱਖਾਂ ਨੂੰ ਆਨੰਦਿਤ ਕਰਦੇ ਹਨ, ਦਸ ਹਜ਼ਾਰ ਲੋਕਾਂ ਵਿੱਚ ਆਪਣੇ ਮਹਾਨ ਜਸ ਨੂੰ ਫੈਲਾਉਂਦੇ ਹਨ, ਖਿਮਾ-ਬਲ ਨਾਲ ਦ੍ਰਿੜ ਰਹਿੰਦੇ ਹਨ, ਸਰਬਗਿਆਨ ਨਾਲ ਭਰਪੂਰ ਰਹਿੰਦੇ ਹਨ, ਸਫੇਦ, ਨਿਰਮਲ ਅਤੇ ਸ੍ਰੇਸ਼ਠ ਵਿਮੁਕਤੀ ਰੂਪੀ ਸਫੈਦ-ਛਤਰ ਨੂੰ ਉੱਚਾ ਚੁੱਕਦੇ ਹਨ। ਇਸ ਲਈ ਬੁੱਧ 'ਰਾਜਾ' ਹੋਏ।"

"ਮਹਾਰਾਜ ! ਰਾਜਾ ਉਸੇ ਨੂੰ ਕਹਿੰਦੇ ਹਨ ਜੋ ਭੇਂਟ ਕਰਨ ਲਈ ਆਏ ਹੋਏ ਲੋਕਾਂ ਦੁਆਰਾ ਪੂਜਨੀਕ ਹੋਵੇ। ਮਹਾਰਾਜ ! ਭਗਵਾਨ ਵੀ ਸਾਰੇ ਆਏ ਹੋਏ ਲੋਕਾਂ ਤੋਂ ਪੂਜਨੀਕ ਹੁੰਦੇ ਹਨ। ਇਸ ਲਈ ਬੁੱਧ 'ਰਾਜਾ' ਹੋਏ।"

"ਮਹਾਰਾਜ ! ਰਾਜਾ ਉਸੇ ਨੂੰ ਕਹਿੰਦੇ ਹਨ ਜੋ ਪ੍ਰਸੰਨ ਕਰ ਦੇਣ ਵਾਲਿਆਂ ਨੂੰ ਮੂੰਹ ਮੰਗਿਆ ਵਰ ਦੇ ਕੇ ਸੰਤੁਸ਼ਟ ਕਰ ਦੇਵੇ। ਮਹਾਰਾਜ ! ਭਗਵਾਨ ਵੀ ਮਨ, ਵਚਨ ਅਤੇ ਕਰਮ ਤੋਂ ਪ੍ਰਸੰਨ ਕਰ ਦੇਣ ਵਾਲਿਆਂ ਨੂੰ ਦੁੱਖ ਤੋਂ ਮੁਕਤ ਕਰ ਦੇਣ ਵਾਲੇ ਨਿਰਵਾਣ-ਫਲ ਦਿੰਦੇ ਹਨ, ਜੋ ਸੰਸਾਰ ਦੇ ਸਾਰੇ ਵਰਾਂ ਤੋਂ ਵੱਧ ਕੇ ਹੈ। ਇਸ ਲਈ ਬੁੱਧ 'ਰਾਜਾ' ਹੋਏ।"

"ਮਹਾਰਾਜ ! ਰਾਜਾ ਉਸੇ ਨੂੰ ਕਹਿੰਦੇ ਹਨ ਜੋ ਰਾਜ-ਨਿਆਂ ਦੇ ਵਿਰੁੱਧ ਆਚਰਣ ਕਰਨ ਵਾਲੇ ਨੂੰ ਝਿੜਕੇ, ਜੁਰਮਾਨਾ ਕਰੇ ਜਾਂ ਹੋਰ ਵੀ ਅਨੇਕ ਪ੍ਰਕਾਰ ਦੇ ਦੰਡ ਦੇਵੇ। ਮਹਾਰਾਜ ! ਉਸੇ ਤਰ੍ਹਾਂ, ਭਗਵਾਨ ਜੋ ਨਿਰਲੱਜ ਅਤੇ ਅਸੰਤੁਸ਼ਟ ਹੋਕੇ ਬੁੱਧ ਦੀਆਂ ਸਿੱਖਿਆਵਾਂ ਦੇ ਵਿਰੁੱਧ ਆਚਰਣ ਕਰਦੇ ਹਨ, ਉਸ ਦੀ ਨਿੰਦਾ ਕਰਦੇ ਹਨ, ਅਪਮਾਨਿਤ ਕਰਦੇ ਹਨ, ਉਹਨਾਂ ਨੂੰ ਸ਼ਾਸਨ ਤੋਂ ਵੀ ਕੱਢ ਬਾਹਰ ਕਰਦੇ ਹਨ। ਇਸ ਲਈ ਬੁੱਧ 'ਰਾਜਾ' ਹੋਏ।"

"ਮਹਾਰਾਜ ! ਰਾਜਾ ਉਸੇ ਨੂੰ ਕਹਿੰਦੇ ਹਨ ਜੋ ਪੂਰਬ ਕਾਲ ਤੋਂ ਧਾਰਮਿਕ ਰਾਜਿਆਂ ਦੁਆਰਾ ਦੱਸੇ ਗਏ ਨਿਆਂ ਅਤੇ ਨਿਯਮਾਂ ਨੂੰ ਲਾਗੂ ਕਰੇ, ਧਰਮ-ਪੂਰਵਕ ਸ਼ਾਸਨ ਕਰਕੇ ਲੋਕਾਂ ਦਾ ਬੇਹੱਦ ਪਿਆਰਾ ਬਣਿਆ ਰਹੇ ਅਤੇ ਧਰਮ-ਬਲ ਨਾਲ ਆਪਣੇ ਵੰਸ਼ ਵਾਸਤੇ ਲੰਮੇ ਸਮੇਂ ਲਈ ਗੱਦੀ ਬਣਾਈ ਰੱਖੇ। ਮਹਾਰਾਜ ! ਉਸੇ ਤਰ੍ਹਾਂ, ਭਗਵਾਨ ਪੂਰਵ ਬੁੱਧਾਂ ਦੁਆਰਾ ਦੱਸੇ ਗਏ ਨਿਆਂ ਅਤੇ ਨਿਯਮ ਲਾਗੂ ਕਰਦੇ ਹਨ, ਸੰਸਾਰ ਦੇ ਧਰਮ-ਗੁਰੂ ਬਣੇ ਰਹਿੰਦੇ ਹਨ, ਦੇਵਤਿਆਂ ਅਤੇ ਮਨੁੱਖਾਂ ਦੇ ਪਿਆਰੇ ਹੁੰਦੇ ਹਨ ਅਤੇ ਆਪਣੇ ਧਰਮ-ਬਲ ਨਾਲ ਸ਼ਾਸਨ ਨੂੰ ਲੰਮੇ ਸਮੇਂ ਤੱਕ ਕਾਇਮ ਰੱਖਦੇ ਹਨ। ਇਸ ਲਈ ਬੁੱਧ 'ਰਾਜਾ' ਹੋਏ ਹਨ।"

"ਮਹਾਰਾਜ ! ਇਹੀ ਕਾਰਨ ਹੈ ਕਿ ਬੁੱਧ ਬ੍ਰਾਹਮਣ ਅਤੇ ਰਾਜਾ ਦੋਵੇਂ ਹੋ ਸਕਦੇ ਹਨ ! ਇਹਨਾਂ ਕਾਰਣਾ ਦੀ ਗਿਣਤੀ ਚਤੁਰ ਤੋਂ ਚਤੁਰ ਭਿੱਖੂ ਇੱਕ ਕਲਪ ਵਿੱਚ ਵੀ ਨਹੀਂ ਕਰ ਸਕਦਾ। ਫੇਰ, ਮੇਰੇ ਜ਼ਿਆਦਾ ਕਹਿਣ ਤੋਂ ਕੀ ਲਾਭ ! ਮੈਂ ਜੋ ਸੰਖੇਪ ਵਿੱਚ ਕਿਹਾ ਹੈ ਉਸ ਨੂੰ ਤੁਸੀਂ ਸਮਝ ਲਵੋ।"

"ਠੀਕ ਹੈ ਭੰਤੇ ਨਾਗਸੇਨ ! ਤੁਸੀਂ ਜੋ ਕਹਿੰਦੇ ਹੋ ਮੈਂ ਸਵੀਕਾਰ ਕਰਦਾ ਹਾਂ।"

**9. ਧਰਮ ਉਪਦੇਸ਼ ਉਪਰੰਤ ਭੋਜਨ ਸੰਬੰਧੀ ਪ੍ਰਸ਼ਨ**

*19.* "ਭੰਤੇ ਨਾਗਸੇਨ ! ਭਗਵਾਨ ਨੇ ਕਿਹਾ ਹੈ -

'ਧਰਮ ਉਪਦੇਸ਼ ਕਰਕੇ ਭੋਜਨ ਨਹੀਂ ਕਰਨਾ ਚਾਹੀਦਾ। ਬ੍ਰਾਹਮਣ ! ਗਿਆਨੀ ਲੋਕ ਅਜਿਹਾ ਨਹੀਂ ਕਰਦੇ ! ਧਰਮ ਉਪਦੇਸ਼ ਕਰਨ ਲਈ ਕੁਝ ਗ੍ਰਹਿਣ ਕਰਨ ਵਿੱਚ ਬੁੱਧ ਸਹਿਮਤ ਨਹੀਂ ਹੁੰਦੇ। ਬ੍ਰਾਹਮਣ ! ਧਰਮ ਅਨੁਕੂਲ ਆਚਰਣ ਕਰਨ ਤੇ ਅਜਿਹੀ ਹੀ ਗਲ ਹੁੰਦੀ ਹੈ।"[1]

"ਫੇਰ ਵੀ, ਲੋਕਾਂ ਨੂੰ ਧਰਮ ਉਪਦੇਸ਼ ਦੀ ਭੂਮਿਕਾ ਵਿੱਚ ਭਗਵਾਨ ਸਭ ਤੋਂ ਪਹਿਲਾਂ ਦਾਨ ਦੀ ਬੜੀ ਪ੍ਰਸੰਸਾ ਕਰਦੇ ਸਨ ਅਤੇ ਉਸ ਦੇ ਬਾਅਦ ਹੀ ਸ਼ੀਲ ਆਦਿ ਵਿਸ਼ੇ ਵਿੱਚ ਕੁਝ ਕਹਿੰਦੇ ਸਨ। ਸਰਬਲੋਕੇਸ਼ਵਰ ਉਹਨਾਂ ਭਗਵਾਨ ਦਾ ਉਪਦੇਸ਼ ਸੁਣ, ਦੇਵਤਾ ਅਤੇ ਮਨੁੱਖ, ਸਾਰੇ ਬਹੁਤ ਦਾਨ ਕਰਦੇ ਸਨ। ਉਹਨਾਂ ਦੁਆਰਾ ਲਿਆਏ ਗਏ ਦਾਨ ਨੂੰ ਭਿੱਖੂ ਗ੍ਰਹਿਣ ਕਰਿਆ ਕਰਦੇ ਸਨ। (ੳ) ਭੰਤੇ ! ਜੇਕਰ ਭਗਵਾਨ ਨੇ ਸੱਚ ਕਿਹਾ ਹੈ ਕਿ ਧਰਮ ਉਪਦੇਸ਼ ਕਰਕੇ ਭੋਜਨ ਨਹੀਂ ਕਰਨਾ ਚਾਹੀਦਾ ਤਾਂ ਇਹ ਗਲ ਝੂਠੀ ਹੈ ਕਿ ਧਰਮ ਉਪਦੇਸ਼ ਕਰਦਿਆਂ ਭਗਵਾਨ ਸਭ ਤੋਂ ਪਹਿਲਾਂ ਦਾਨ ਦੀ ਪ੍ਰਸੰਸਾ ਕਰਦੇ ਸਨ (ਅ) ਜੇਕਰ ਵਾਸਤਵ ਵਿੱਚ ਧਰਮ ਉਪਦੇਸ਼ ਕਰਦੇ ਸਮੇਂ ਭਗਵਾਨ ਸਭ ਤੋਂ ਪਹਿਲਾਂ ਦਾਨ ਦੀ ਪ੍ਰਸੰਸਾ ਕਰਦੇ ਸਨ ਤਾਂ ਉਹ ਅਜਿਹਾ ਨਹੀਂ ਕਹਿ ਸਕਦੇ ਕਿ, 'ਧਰਮ ਉਪਦੇਸ਼ ਕਰਕੇ ਭੋਜਨ ਨਹੀਂ ਕਰਨਾ ਚਾਹੀਦਾ।' "ਸੋ ਕਿਵੇਂ।" ਭੰਤੇ ! ਜੋ ਵਾਸਤਵ ਵਿੱਚ ਦਾਨ ਦਾ ਪਾਤਰ ਹੈ ਜੇਕਰ ਉਹ ਗ੍ਰਹਿਸਥਾਂ ਦੇ ਸਾਹਮਣੇ ਦਾਨ ਦੀ ਪ੍ਰਸੰਸਾ ਕਰੇ ਤਾਂ ਉਸਦੇ ਉਪਦੇਸ਼ ਨਾਲ ਉਹ ਸ਼ਰਧਾ ਵਿੱਚ ਆ ਕੇ ਹੋਰ ਵੀ ਵੱਧ ਦਾਨ ਦੇਣਗੇ। ਅਤੇ, ਜੋ ਵੀ ਉਸ ਦਾਨ ਨੂੰ ਗ੍ਰਹਿਣ-ਕਰਨਗੇ ਉਹ ਸਾਰੇ ਧਰਮ ਉਪਦੇਸ਼ ਕਰਨ ਦੇ ਕਾਰਨ ਹੀ ਕਿਹਾ ਜਾਵੇਗਾ। ਇਹ ਵੀ ਇੱਕ ਦੁਬਿਧਾ...?"

*20.* "ਮਹਾਰਾਜ ! ਭਗਵਾਨ ਨੇ ਠੀਕ ਹੀ ਕਿਹਾ ਹੈ - 'ਧਰਮ ਉਪਦੇਸ਼ ਕਰਕੇ ਭੋਜਨ ਨਹੀਂ ਕਰਨਾ ਚਾਹੀਦਾ, ਬ੍ਰਾਹਮਣ ! ਗਿਆਨੀ ਲੋਕ ਅਜਿਹਾ ਨਹੀਂ ਕਰਦੇ। ਧਰਮ ਉਪਦੇਸ਼ ਕਰਨ ਲਈ ਕੁਝ ਗ੍ਰਹਿਣ ਕਰਨ ਵਿੱਚ ਬੁੱਧ ਸਹਿਮਤ ਨਹੀਂ ਹੁੰਦੇ। ਬ੍ਰਾਹਮਣ ! ਧਰਮ ਅਨੁਕੂਲ ਆਚਰਣ ਕਰਨ ਤੇ ਅਜਿਹੀ ਹੀ ਗਲ ਹੁੰਦੀ ਹੈ।' ਅਤੇ ਇਹ ਵੀ ਸੱਚ ਹੈ ਕਿ ਭਗਵਾਨ ਸਭ ਤੋਂ ਪਹਿਲਾਂ ਦਾਨ ਦੀ ਪ੍ਰਸੰਸਾ ਕਰਦੇ ਹਨ। ਸਾਰੇ ਬੁੱਧਾਂ ਦੀ ਇਹੀ ਪਰੰਪਰਾ ਹੈ - ਦਾਨ ਦੀ ਪ੍ਰਸ਼ੰਸਾ ਤੋਂ ਪਹਿਲਾਂ ਉਹਨਾਂ ਦਾ ਚਿਤ ਆਕ੍ਰਸ਼ਿਤ ਕਰਨ ਬਾਅਦ ਸ਼ੀਲ ਪਾਲਨ ਦਾ ਉਪਦੇਸ਼ ਦਿੰਦੇ ਹਨ। ਮਹਾਰਾਜ ! ਜਿਵੇਂ ਛੋਟੇ ਲੜਕਿਆਂ ਨੂੰ ਲੋਕ ਪਹਿਲਾਂ ਕੋਈ ਖਿਡੌਣਾ ਦੇ ਦਿੰਦੇ ਹਨ - ਜਿਵੇਂ, ਛੁੰਣਛਣਾ, ਭੰਬੀਰੀ, ਗੁੱਲੀ-ਡੰਡਾ, ਖੇਡਣ ਦੀ ਕਟੋਰੀ, ਖੇਡਣ ਦੀ ਗੱਡੀ, ਗੋਲਕ - ਉਸਤੋਂ ਬਾਅਦ ਉਸਤੋਂ ਜੋ ਚਾਹੁੰਦੇ ਹਨ ਕਰਵਾ ਲੈਂਦੇ ਹਨ। ਮਹਾਰਾਜ ! ਇਸੇ ਤਰ੍ਹਾਂ ਬੁੱਧ ਦਾਨ ਦੀ ਪ੍ਰਸ਼ੰਸਾ ਕਰ, ਪਹਿਲਾਂ ਉਹਨਾਂ ਦਾ ਚਿੱਤ ਆਕਰਸ਼ਿਤ ਕਰਦੇ ਹਨ, ਬਾਅਦ ਵਿੱਚ ਸ਼ੀਲ ਪਾਲਨ ਦਾ ਉਪਦੇਸ਼ ਦਿੰਦੇ ਹਨ।"

"ਮਹਾਰਾਜ ! ਜਿਵੇਂ ਵੈਦ ਰੋਗੀ ਨੂੰ ਪਹਿਲੇ ਚਾਰ-ਪੰਜ ਦਿਨਾਂ ਤੱਕ ਤੇਲ ਪਿਲਾਉਂਦਾ ਹੈ ਜਿਸ ਨਾਲ ਉਸ ਦਾ ਸਰੀਰ ਚਿਕਨਾ ਹੋ ਜਾਂਦਾ ਹੈ ਅਤੇ ਉਸ ਨਾਲ ਉਸ ਨੂੰ ਕੁਝ ਤਾਕਤ ਆ ਜਾਂਦੀ ਹੈ। ਬਾਅਦ ਵਿੱਚ ਦਵਾਈ ਦਿੱਤੀ ਜਾਂਦੀ ਹੈ। ਮਹਾਰਾਜ ! ਇਸੇ ਤਰ੍ਹਾਂ ਬੁੱਧ ਦਾਨ ਦੀ ਪ੍ਰਸੰਸਾ ਕਰਕੇ ਪਹਿਲਾਂ ਉਹਨਾਂ ਦੇ ਚਿਤ ਨੂੰ ਆਕ੍ਰਸ਼ਿਤ ਕਰ ਲੈਂਦੇ ਹਨ। ਬਾਅਦ ਵਿੱਚ ਸ਼ੀਲ-ਪਾਲਨ ਦਾ ਉਪਦੇਸ਼ ਦਿੰਦੇ ਹਨ। ਮਹਾਰਾਜ ! ਦਾਨ ਕਰਨ ਵਾਲੇ ਦਾਨੀਆਂ ਦਾ ਚਿਤ ਬੜਾ ਕੋਮਲ ਅਤੇ ਨਰਮ ਹੁੰਦਾ ਹੈ। ਉਹ ਦਾਨ ਰੂਪੀ ਪੁਲ ਜਾਂ ਕਿਸ਼ਤੀ ਤੇ ਸਵਾਰ ਹੋ ਕੇ ਸੰਸਾਰ ਸਾਗਰ ਤੋਂ ਪਾਰ ਚਲੇ ਜਾਂਦੇ ਹਨ। ਇਸੇ ਕਾਰਣ, ਭਗਵਾਨ ਪਹਿਲਾਂ ਉਹਨਾਂ ਨੂੰ ਆਪਣੀ ਕਰਮ-ਭੂਮੀ ਦਾ ਉਪਦੇਸ਼ ਦਿੰਦੇ ਹਨ। ਇਸ ਦਾ ਅਰਥ ਇਹ ਨਹੀਂ ਹੈ ਕਿ ਉਹ ਉਹਨਾਂ ਤੋਂ ਉਲਟੇ ਜਾਂ ਸਿੱਧੇ ਦਾਨ ਮੰਗਦੇ ਹਨ।"

*21.* "ਭੰਤੇ ! ਉਲਟਾ ਜਾਂ ਸਿੱਧਾ ਦਾਨ ਕਿਵੇਂ ਮੰਗਿਆ ਜਾਂਦਾ ਹੈ ?" "ਮਹਾਰਾਜ ! ਦੋ ਪ੍ਰਕਾਰ ਨਾਲ :- *1.* ਕਿਰਿਆ ਨਾਲ ਅਤੇ *2.* ਕਥਨ ਨਾਲ। ਸੋ, ਪਹਿਲਾ ਪ੍ਰਕਾਰ 'ਕਰਕੇ ਉਲਟੇ ਜਾਂ ਸਿੱਧੇ ਦਾਨ ਮੰਗਣਾ' ਚੰਗਾ ਹੈ ਅਤੇ ਦੂਜੇ ਪ੍ਰਕਾਰ ਦਾ ਬੁਰਾ।

"ਕਿਹੜਾ 'ਉਪਦੇਸ਼ ਕਰ ਕੇ ਉਲਟੇ ਜਾਂ ਸਿੱਧੇ ਦਾਨ ਮੰਗਣਾ' ਬੁਰਾ ਹੈ ?" "ਕੋਈ ਭਿੱਖੂ ਗ੍ਰਹਿਸਥ ਦੇ ਘਰ ਜਾ, ਅਨੁਚਿਤ ਸਥਾਨ ਤੇ ਖੜ੍ਹਾ ਹੋ ਜਾਂਦਾ ਹੈ। ਇਹ ਬੁਰਾ 'ਕਰ ਕੇ ਉਲਟੇ ਜਾਂ ਸਿੱਧੇ ਦਾਨ ਮੰਗਣਾ' ਹੈ। ਚੰਗੇ ਭਿੱਖੂ ਇਸ ਤਰ੍ਹਾਂ 'ਕਰ ਕੇ ਉਲਟੇ ਜਾਂ ਸਿੱਧੇ ਦਾਨ ਮੰਗ ਕੇ' ਗ੍ਰਹਿਣ ਨਹੀਂ ਕਰਦੇ ! ਜੋ ਵਿਅਕਤੀ

ਅਜਿਹਾ ਕਰਦਾ ਹੈ ਉਹ ਬੁੱਧ ਸ਼ਾਸਨ ਵਿੱਚ ਨਿੰਦਾ ਯੋਗ, ਗਲਤ, ਪਤਿਤ ਅਤੇ ਅਨੁਚਿਤ ਸਮਝਿਆ ਜਾਂਦਾ ਹੈ। ਉਹ ਮਿਥਿਆ ਜੀਵਿਕਾ ਵਾਲਾ ਜਾਣਿਆ ਜਾਂਦਾ ਹੈ।" (ੳ)

"ਮਹਾਰਾਜ ! ਫੇਰ, ਕੋਈ ਭਿੱਖੂ-ਭਿੱਖਿਆ ਮੰਗਣ ਲਈ ਕਿਸੇ ਗ੍ਰਹਿਸਥ ਦੇ ਦਰਵਾਜੇ ਤੇ ਅਨੁਚਿਤ ਥਾਂ ਤੇ ਖੜਿਆ ਹੋਵੇ, ਮੋਰ ਦੀ ਤਰ੍ਹਾਂ ਗਰਦਨ ਲੰਮੀ ਕਰਕੇ ਇੱਧਰ ਉੱਧਰ ਤਕਦਾ ਹੈ ਜਿਸ ਨਾਲ ਲੋਕ ਉਸ ਨੂੰ ਦੇਖ ਲੈਣ ਅਤੇ ਆ ਕੇ ਭਿੱਖਿਆ ਦੇਣ। ਇਹ ਵੀ ਗਲਤ ਕਿਰਿਆ ਦੁਆਰਾ ਉਲਟੇ ਜਾਂ ਸਿੱਧੇ ਦਾਨ ਮੰਗਣਾ ਹੈ। ਚੰਗੇ ਭਿੱਖੂ ਇਸ ਤਰ੍ਹਾਂ 'ਕਰਕੇ ਉਲਟੇ ਜਾਂ ਸਿੱਧੇ ਦਾਨ ਮੰਗ ਕੇ' ਗ੍ਰਹਿਣ ਨਹੀਂ ਕਰਦੇ। ਜੋ ਵਿਅਕਤੀ ਅਜਿਹਾ ਕਰਦਾ ਹੈ ਉਹ ਬੁੱਧ ਸ਼ਾਸਨ ਵਿੱਚ ਨਿੰਦਾ ਯੋਗ, ਪਤਿਤ ਅਤੇ ਅਨੁਚਿਤ ਸਮਝਿਆ ਜਾਂਦਾ ਹੈ। ਉਹ ਮਿਥਿਆ ਜੀਵਿਕਾ ਵਾਲਾ ਜਾਣਿਆ ਜਾਂਦਾ ਹੈ।" (ਅ)

"ਮਹਾਰਾਜ ! ਫੇਰ ਕੋਈ ਭਿੱਖੂ ਠੋਡੀ ਹਿਲਾ, ਸੇਲ੍ਹੀਆਂ ਹਿਲਾ ਜਾਂ ਉਂਗਲੀ ਦੁਆਰਾ ਇਸ਼ਾਰਾ ਕਰਕੇ ਭਿੱਖਿਆ ਮੰਗਦਾ ਹੈ। ਇਹ ਵੀ ਗਲਤ 'ਕਰਕੇ ਉਲਟੇ ਜਾਂ ਸਿੱਧੇ ਦਾਨ ਮੰਗਣਾ' ਹੈ। ਜੋ ਚੰਗੇ ਭਿੱਖੂ ਹਨ, ਉਹ ਇਸ ਤਰ੍ਹਾਂ 'ਕਰਕੇ ਉਲਟੇ ਜਾਂ ਸਿੱਧੇ ਦਾਨ ਮੰਗ ਕੇ' ਗ੍ਰਹਿਣ ਨਹੀਂ ਕਰਦੇ। ਜੋ ਵਿਅਕਤੀ ਅਜਿਹਾ ਕਰਦਾ ਹੈ ਉਹ ਬੁੱਧ ਸ਼ਾਸਨ ਵਿੱਚ ਨਿੰਦਾ ਯੋਗ, ਪਤਿਤ ਅਤੇ ਅਨੁਚਿਤ ਸਮਝਿਆ ਜਾਂਦਾ ਹੈ। ਉਹ ਮਿਥਿਆ ਜੀਵਿਕਾ ਵਾਲਾ ਜਾਣਿਆ ਜਾਂਦਾ ਹੈ!(ੲ)

"ਕਿਹੜਾ 'ਕਰਕੇ ਜਾਂ ਉਲਟੇ-ਸਿੱਧੇ ਦਾਨ ਮੰਗਣਾ' ਚੰਗਾ ਕਿਹਾ ਜਾਂਦਾ ਹੈ ?" "ਮਹਾਰਾਜ ! ਕੋਈ ਭਿੱਖੂ ਭਿੱਖਿਆ ਲਈ ਜਾ ਗ੍ਰਹਿਸਥ ਦੇ ਦਰਵਾਜੇ ਤੇ ਉਚਿਤ ਸਥਾਨ ਤੇ ਖੜ੍ਹਾ ਹੁੰਦਾ ਹੈ, ਸਾਵਧਾਨ, ਸ਼ਾਂਤ ਅਤੇ ਚੁਕੰਨਾ ਰਹਿੰਦਾ ਹੈ। ਜੇਕਰ ਕੋਈ ਦੇਣਾ ਚਾਹੁੰਦਾ ਹੈ ਤਾਂ ਖੜ੍ਹਾ ਰਹਿੰਦਾ ਹੈ, ਨਹੀਂ ਤਾਂ ਅੱਗੇ ਵੱਧ ਜਾਂਦਾ ਹੈ। ਇਹ ਚੰਗਾ 'ਕਰਕੇ ਉਲਟੇ ਜਾਂ ਸਿੱਧੇ ਦਾਨ ਮੰਗਣਾ' ਹੈ। ਜੋ ਚੰਗੇ ਭਿੱਖੂ ਹਨ ਉਹ ਇਸ ਤਰ੍ਹਾਂ ਗ੍ਰਹਿਣ ਕਰਦੇ ਹਨ। ਜੋ ਵਿਅਕਤੀ ਅਜਿਹਾ ਕਰਦਾ ਹੈ ਉਹ ਬੁੱਧ ਸ਼ਾਸਨ ਵਿੱਚ ਪ੍ਰਸੰਸਾ ਯੋਗ, ਭਲਾ, ਉੱਚਾ ਅਤੇ ਉਚਿਤ ਸਮਝਿਆ ਜਾਂਦਾ ਹੈ। ਉਹ ਚੰਗੀ ਜੀਵਿਕਾ ਵਾਲਾ ਜਾਣਿਆ ਜਾਂਦਾ ਹੈ। ਮਹਾਰਾਜ ! ਦੇਵਾਂ ਦੇ ਦੇਵ ਭਗਵਾਨ ਨੇ ਕਿਹਾ ਵੀ ਹੈ -

"ਗਿਆਨੀ ਲੋਕ ਮੰਗਦੇ ਨਹੀਂ, ਆਰਯ ਲੋਕ ਮੰਗਣਾ ਗਲਤ ਸਮਝਦੇ ਹਨ। ਆਰਯ ਲੋਕ ਭਿੱਖਿਆ ਲਈ ਚੁਪਚਾਪ ਖੜ੍ਹੇ ਹੋ ਜਾਂਦੇ ਹਨ, ਇਹੀ ਉਹਨਾਂ ਦਾ ਮੰਗਣਾ ਹੈ।"[1]

"ਕਿਹੜਾ 'ਕਹਿ ਕੇ ਉਲਟੇ ਜਾਂ ਸਿਧੇ ਦਾਨ ਮੰਗਣਾ' ਗਲਤ ਹੈ ?" "ਮਹਾਰਾਜ ! ਕੋਈ ਭਿੱਖੂ ਪ੍ਰਤੱਖ ਕਹਿ ਕੇ ਅਨੁਸ਼ੰਸਾ ਕਰਦਾ ਹੈ - ਮੈਨੂੰ ਚੀਵਰ, ਪਿੰਡਪਾਤ, ਸੌਣ ਦਾ ਆਸਨ ਜਾਂ ਗਲਾਨ ਪ੍ਰਤਯ (ਦਵਾਈ) ਚਾਹੀਦਾ ਹੈ। ਇਸ ਤਰ੍ਹਾਂ ਮੰਗਣਾ ਗਲਤ ਹੈ। ਜੋ ਚੰਗੇ ਭਿੱਖੂ ਹਨ ਉਹ ਇਸ ਤਰ੍ਹਾਂ ਗ੍ਰਹਿਣ ਨਹੀਂ ਕਰਦੇ। ਜੋ ਵਿਅਕਤੀ ਅਜਿਹਾ ਕਰਦਾ ਹੈ ਉਹ ਬੁੱਧ ਸ਼ਾਸਨ ਵਿੱਚ ਨਿੰਦਾ ਯੋਗ, ਪਤਿਤ ਅਤੇ ਅਨੁਚਿਤ ਸਮਝਿਆ ਜਾਂਦਾ ਹੈ। ਉਹ ਮਿਥਿਆ ਜੀਵਿਕਾ ਵਾਲਾ ਜਾਣਿਆ ਜਾਂਦਾ ਹੈ।" (ੳ)

"ਮਹਾਰਾਜ ! ਕੋਈ ਭਿੱਖੂ ਦੂਜਿਆਂ ਨੂੰ ਸੁਣਾਉਂਦੇ ਹੋਏ ਕਹਿੰਦਾ ਹੈ - ਮੈਨੂੰ ਫਲਾਣੀ ਚੀਜ਼ ਚਾਹੀਦੀ ਹੈ। ਇਸ ਤਰ੍ਹਾਂ ਦੂਜਿਆਂ ਤੋਂ ਮੰਗ ਮੰਗ ਕੇ ਉਹ ਲਾਲਚੀ ਹੋ ਜਾਂਦਾ ਹੈ। ਇਸ ਤਰ੍ਹਾਂ ਮੰਗਣਾ ਵੀ ਗਲਤ ਹੈ। ਜੋ ਚੰਗੇ ਭਿੱਖੂ ਹਨ ਉਹ ਇਸ ਤਰ੍ਹਾਂ ਗ੍ਰਹਿਣ ਨਹੀਂ ਕਰਦੇ। ਜੋ ਵਿਅਕਤੀ ਅਜਿਹਾ ਕਰਦਾ ਹੈ ਉਹ ਬੁੱਧ ਸ਼ਾਸਨ ਵਿੱਚ ਨਿੰਦਿਤ ਪਤਿਤ ਅਤੇ ਅਨੁਚਿਤ ਸਮਝਿਆ ਜਾਦਾ ਹੈ। ਉਹ ਮਿਥਿਆ ਜੀਵਿਕਾ ਵਾਲਾ ਜਾਣਿਆ ਜਾਂਦਾ ਹੈ।" (ਅ)

"ਮਹਾਰਾਜ ! ਫੇਰ, ਕੋਈ ਭਿੱਖੂ ਗੱਲਾਂ-ਗੱਲਾਂ ਵਿੱਚ ਲੋਕਾ ਨੂੰ ਸੁਣਾ ਦਿੰਦਾ ਹੈ ਕਿ 'ਭਿੱਖੂਆਂ ਨੂੰ ਇਸ ਤਰ੍ਹਾਂ ਦਾਨ ਦੇਣਾ ਚਾਹੀਦਾ ਹੈ।' ਉਸ ਨੂੰ ਸੁਣ ਕੇ ਲੋਕ ਉਹ ਲਿਆਉਂਦੇ ਹਨ ਜੋ ਉਸਨੇ ਕਿਹਾ ਸੀ। ਇਸ ਤਰ੍ਹਾਂ ਵੀ 'ਉਲਟੇ ਜਾਂ ਸਿੱਧੇ ਦਾਨ ਮੰਗਣਾ ਗਲਤ ਹੈ।' ਜੋ ਚੰਗੇ ਭਿੱਖੂ ਹਨ ਉਹ ਇਸ ਤਰ੍ਹਾਂ ਗ੍ਰਹਿਣ ਨਹੀਂ ਕਰਦੇ। ਜੋ ਵਿਅਕਤੀ ਅਜਿਹਾ ਕਰਦਾ ਹੈ ਉਹ ਬੁੱਧ ਸ਼ਾਸਨ ਵਿੱਚ ਨਿੰਦਿਤ, ਪਤਿਤ ਅਤੇ ਅਨੁਚਿਤ ਸਮਝਿਆ ਜਾਂਦਾ ਹੈ। ਉਹ ਮਿਥਿਆ ਜੀਵਿਕਾ ਵਾਲਾ ਸਮਝਿਆ ਜਾਂਦਾ ਹੈ।" (ੲ)

"ਮਹਾਰਾਜ ! ਇੱਕ ਵਾਰ ਸਥੱਵਿਰ ਸਾਰਿ ਪੁੱਤਰ ਸੂਰਜ ਛਿਪਣ ਤੋਂ ਬਾਅਦ ਰਾਤ ਨੂੰ ਬੀਮਾਰ ਹੋ ਗਏ ਤਾਂ ਸਥੱਵਿਰ ਮਹਾਮੋਗਲਾਨ ਨੇ ਉਹਨਾਂ ਤੋਂ ਪੁੱਛਿਆ ਕਿ ਕਿਹੜੀ ਦਵਾਈ ਕਰਨੀ ਚਾਹੀਦੀ ਹੈ। ਇਸ ਤੇ ਸਥੱਵਿਰ ਸਾਰਿ ਪੁੱਤਰ ਨੇ ਦਸ ਦਿੱਤਾ। ਉਹਨਾਂ ਦੇ ਦੱਸਣ ਤੇ ਉਹ ਦਵਾਈ ਲਿਆਂਦੀ ਗਈ। ਪਰੰਤੂ ਸਥੱਵਿਰ ਸਾਰਿਪੁੱਤਰ ਨੂੰ ਧਿਆਨ ਆਇਆ, 'ਉਹੋ ! ਮੈਂ ਮੰਗਕੇ ਇਹ ਦਵਾਈ ਲਈ ਹੈ। ਇਹ ਗਲਤ ਗਲ ਹੈ। ਅਜਿਹਾ ਕਰਨ ਨਾਲ ਮੇਰੀ ਜੀਵਿਕਾ ਮਿਥਿਆ ਹੋ ਜਾਵੇਗੀ।" ਸੋ ਉਹਨਾਂ ਨੇ ਉਹ ਦਵਾਈ ਨਹੀਂ ਖਾਧੀ। ਇਸ ਤਰ੍ਹਾਂ ਵੀ ਉਲਟੇ ਜਾਂ ਸਿੱਧੇ ਮੰਗਣਾ' ਬੁਰਾ ਹੈ। ਜੋ ਚੰਗੇ ਭਿੱਖੂ ਹਨ ਉਹ ਇਸ ਤਰ੍ਹਾਂ ਗ੍ਰਹਿਣ ਨਹੀਂ ਕਰਦੇ। ਜੋ ਵਿਅਕਤੀ ਅਜਿਹਾ ਕਰਦਾ ਹੈ ਉਹ ਬੁੱਧ ਸ਼ਾਸਨ ਵਿੱਚ ਨਿੰਦਿਤ, ਪਤਿਤ ਅਤੇ ਅਨੁਚਿਤ ਸਮਝਿਆ ਜਾਂਦਾ ਹੈ। ਉਹ ਮਿਥਿਆ ਜੀਵਿਕਾ ਵਾਲਾ ਜਾਣਿਆ ਜਾਂਦਾ ਹੈ।"

'ਕਹਿ ਕੇ ਮੰਗਣਾ' ਕਿਹੜਾ ਚੰਗਾ ਸਮਝਿਆ ਜਾਂਦਾ ਹੈ ?""ਮਹਾਰਾਜ ! ਕਿਸੇ ਭਿੱਖੂ ਨੂੰ ਜ਼ਰੂਰਤ ਪੈਣ ਤੇ ਆਪਣੇ ਸਕੇ-ਸੰਬੰਧੀਆਂ ਨੂੰ ਜਾਂ ਵਰਖਾਵਾਸ ਦੇ ਲਈ ਜਿਨ੍ਹਾਂ ਲੋਕਾਂ ਨੇ ਬੁਲਾਵਾ ਦਿਤਾ ਹੈ, ਉਹਨਾਂ ਨੂੰ ਸੂਚਿਤ ਕਰਦਾ ਹੈ। ਇਹ 'ਕਹਿ ਕੇ ਉਲਟੇ ਜਾਂ ਸਿੱਧੇ ਦਾਨ ਮੰਗਣਾ' ਚੰਗਾ ਸਮਝਿਆ ਜਾਂਦਾ ਹੈ। ਜੋ ਚੰਗੇ ਭਿੱਖੂ ਹਨ ਉਹ ਇਸ ਤਰ੍ਹਾਂ.... ਗ੍ਰਹਿਣ ਕਰਦੇ ਹਨ ! ਜੋ ਵਿਅਕਤੀ ਅਜਿਹਾ ਕਰਦਾ ਹੈ ਉਹ ਬੁੱਧ ਸ਼ਾਸਨ ਵਿੱਚ ਪ੍ਰਸ਼ੰਸਿਤ, ਭਲਾ, ਉੱਚਾ ਅਤੇ ਉਚਿਤ ਸਮਝਿਆ ਜਾਂਦਾ ਹੈ। ਉਹ ਸਮਿਅਕ ਜੀਵਿਕਾ ਵਾਲਾ ਜਾਣਿਆ ਜਾਂਦਾ ਹੈ। ਭਗਵਾਨ ਅਰਹੱਤ ਸੰਮਿਅਕ ਸੰਬੁੱਧ ਨੇ ਵੀ ਇਸ ਦੀ ਇਜ਼ਾਜਤ ਦਿੱਤੀ ਹੈ।"

"ਮਹਾਰਾਜ ! ਕਸ਼ੀ ਭਾਰਦਵਾਜ ਨਾਮੀ ਬ੍ਰਾਹਮਣ ਦੇ ਬੁਲਾਵੇ ਨੂੰ ਜੋ ਭਗਵਾਨ ਨੇ ਅਸਵੀਕਾਰ ਕਰ ਦਿੱਤਾ ਸੀ ਸੋ ਇਸ ਲਈ ਕਿ ਉਹ ਨਾ ਹੋਈ ਗਲ ਤੇ ਵਿਵਾਦ ਕਰ, ਉਹਨਾਂ ਨਾਲ ਝੂਠਾ ਤਰਕ ਕਰਕੇ ਉਹਨਾਂ ਵਿੱਚ ਦੋਸ਼ ਕੱਢਣਾ ਚਾਹੁੰਦਾ ਸੀ ! ਇਸ ਲਈ ਭਗਵਾਨ ਨੇ ਉਸ ਦੇ ਬੁਲਾਵੇ ਨੂੰ ਸਵੀਕਾਰ ਹੀ ਨਹੀਂ ਕੀਤਾ।"

22. "ਭੰਤੇ ! ਭਗਵਾਨ ਦੇ ਭੋਜਨ ਵਿੱਚ ਦੇਵਤਾ ਲੋਕ ਸਦਾ ਹੀ ਦਿਬ ਓਜ ਭਰ ਦਿੰਦੇ ਸਨ ਜਾਂ ਕੇਵਲ ਸ਼ੂਕਰਮਧਵ ਅਤੇ ਮਧੁਪਾਇਸ[1] ਇਹਨਾਂ ਦੋ ਭੋਜਨਾਂ ਵਿੱਚ ?"

23. "ਮਹਾਰਾਜ ! ਹਮੇਸ਼ਾ ਹੀ ਭਗਵਾਨ ਦੀ ਹਰੇਕ ਬੁਰਕੀ ਉੱਠਾਉਣ ਤੇ ਦੇਵਤਾ ਲੋਕ ਉਸ ਵਿੱਚ ਦਿਬ ਓਜ ਭਰ ਦਿੰਦੇ ਸਨ।"

"ਠੀਕ ਉਸੇ ਤਰ੍ਹਾਂ ਹੀ ਜਿਵੇਂ ਰਾਜਾ ਦਾ ਰਸੋਈਆ ਉਹਨਾਂ ਦੀ ਹਰੇਕ ਬੁਰਕੀ ਉੱਠਾਉਣ ਤੇ ਸੂਪ ਦਿੰਦਾ ਜਾਂਦਾ ਹੈ। ਵੇਰੰਜਾ ਵਿੱਚ ਵੀ ਸੁੱਕੇ ਜੌਂ ਦਾ ਅੰਨ ਖਾਂਦੇ ਸਮੇਂ ਦੇਵਤਿਆ ਨੇ ਉਸ ਨੂੰ ਦਿਬ ਓਜ ਨਾਲ ਵਾਰ-ਵਾਰ ਭਿਉ ਦਿੱਤਾ ਸੀ ਜਿਸ ਨਾਲ ਭਗਵਾਨ ਦਾ ਸਰੀਰ ਪੁਸ਼ਟ ਬਣਿਆ ਰਿਹਾ।"

"ਭੰਤੇ ਨਾਗਸੇਨ! ਧੰਨ ਹਨ ਉਹ ਦੇਵਤਾ ਜੋ ਬੁੱਧ ਦੇ ਸਰੀਰ ਦੀ ਪੁਸ਼ਟੀ ਲਈ ਹਰ ਸਮੇਂ ਅਤੇ ਹਰ ਜਗ੍ਹਾ ਤਤਪਰ ਰਹਿੰਦੇ ਹਨ। ਠੀਕ ਹੈ ਭੰਤੇ ਨਾਗਸੇਨ! ਮੈਂ ਸਮਝ ਗਿਆ।"

***10. ਧਰਮਦੇਸ਼ਣਾ ਉਪਦੇਸ਼ ਵਿੱਚ ਭਗਵਾਨ ਦੀ ਅਲਪ ਉਤਸੁਕਤਾ***

24. "ਭੰਤੇ ਨਾਗਸੇਨ! ਤੁਸੀਂ ਲੋਕ ਕਹਿੰਦੇ ਹੋ - 'ਬੁੱਧ ਚਾਰ ਅਸੰਖ ਇੱਕ ਲੱਖ ਕਲਪਾਂ ਤੋਂ ਸੰਸਾਰ ਦੇ ਉਧਾਰ ਲਈ ਹੌਲੀ-ਹੌਲੀ ਆਪਣੇ ਗਿਆਨ ਨੂੰ ਵਧਾਉਂਦੇ ਹੋਏ ਅੰਤ ਵਿੱਚ ਬੁਧਤਵ ਪ੍ਰਾਪਤ ਕਰਕੇ ਸਰਬੱਗ ਹੋ ਗਏ। ਪਰੰਤੂ ਸਰਬੱਗਤਾ ਪ੍ਰਾਪਤ ਕਰ ਲੈਣ ਤੇ ਧਰਮ ਉਪਦੇਸ਼ ਕਰਨ ਦੀ ਨਹੀਂ ਬਲਕਿ ਸ਼ਾਂਤ ਰਹਿਣ ਦੀ ਉਹਨਾਂ ਦੀ ਇੱਛਾ ਹੋਣ ਲੱਗੀ।"[2]

"ਭੰਤੇ ਨਾਗਸੇਨ! ਜਿਵੇਂ ਕੋਈ ਪਹਿਲਵਾਨ ਜਾਂ ਉਸ ਦਾ ਕੋਈ ਚੇਲਾ ਲੜਾਈ ਵਿੱਚ ਜਾਣ ਲਈ ਬਹੁਤ ਦਿਨਾਂ ਤੋਂ ਸਿੱਖ ਕੇ ਤਿਆਰ ਹੋ ਜਾਣ ਪਰੰਤੂ ਠੀਕ ਮੌਕੇ ਤੇ, ਲੜਾਈ ਛਿੜਨ ਤੇ, ਦੋਵੇਂ ਖਿਸਕ ਜਾਣ; ਉਸੇ ਤਰ੍ਹਾਂ ਹੀ ਬੁੱਧ ਚਾਰ ਅਸੰਖ ਇੱਕ ਲੱਖ ਕਲਪਾਂ ਤੋਂ ਸੰਸਾਰ ਦੇ ਉਧਾਰ ਲਈ ਹੌਲੀ ਹੌਲੀ ਆਪਣਾ ਗਿਆਨ ਵਧਾਉਂਦੇ ਹੋਏ ਅੰਤ ਵਿੱਚ ਬੁੱਧਤਵ ਪ੍ਰਾਪਤ ਕਰਕੇ ਸਰਬੱਗ ਹੋ ਜਾਣ ਉਪਰੰਤ ਧਰਮ ਉਪਦੇਸ਼ ਕਰਨ ਤੋਂ ਪਰੇ ਹੋ ਗਏ।"

"ਭੰਤੇ ਨਾਗਸੇਨ! ਜਿਵੇਂ ਕੋਈ ਪਹਿਲਵਾਨ ਜਾਂ ਉਸ ਦਾ ਕੋਈ ਚੇਲਾ ਬਹੁਤ ਦਿਨਾ ਤੋਂ ਕੁਸ਼ਤੀ ਦੇ ਸਾਰੇ ਦਾਅ-ਪੇਚ ਸਿੱਖ ਕੇ ਤਿਆਰ ਹੋ ਜਾਵੇ, ਪਰੰਤੂ ਜਿਸ ਦਿਨ ਕੁਸ਼ਤੀ ਦੀ ਬਾਜ਼ੀ ਲੱਗੇ ਉਸ ਦਿਨ ਮੌਜੂਦ ਨਾ ਹੋਵੇ; ਉਸ ਤਰ੍ਹਾਂ ਹੀ ਬੁੱਧ ਚਾਰ ਅਸੰਖ ਇੱਕ ਲੱਖ ਕਲਪਾਂ ਤੋਂ ਸੰਸਾਰ ਦੇ ਉਧਾਰ ਲਈ ਹੌਲੀ ਹੌਲੀ ਆਪਣੇ ਗਿਆਨ ਨੂੰ ਵਧਾਉਂਦੇ ਹੋਏ ਅੰਤ ਵਿੱਚ ਬੁੱਧਤਵ ਪ੍ਰਾਪਤ ਕਰਕੇ ਸਰਬੱਗ ਹੋ ਜਾਣ ਉਪਰੰਤ ਧਰਮ ਉਪਦੇਸ਼ ਕਰਨ ਵਿੱਚ ਪਰੇ ਨਹੀਂ ਰਹੇ।"

"ਭੰਤੇ ਨਾਗਸੇਨ! ਬੁੱਧ ਕਿਸੇ ਦੇ ਭੈਅ ਕਰਕੇ ਪਰੇ ਨਹੀਂ ਹੋਏ ਜਾਂ ਆਪਣੀ ਅਸਮਰਥਾਂ ਤੋਂ, ਜਾਂ ਯਥਾਰਥ ਵਿੱਚ ਸਰਵਗੱਤਾ ਨਾ ਪ੍ਰਾਪਤ ਕਰਨ ਕਰਕੇ, ਕੀ ਕਾਰਨ ਸੀ? ਕਿਰਪਾ ਕਰਕੇ ਸਮਝਾ ਕੇ ਮੇਰੀ ਸ਼ੰਕਾ ਦੂਰ ਕਰੋ? (ੳ) ਭੰਤੇ! ਜੇਕਰ ਇਹ ਗਲ ਸੱਚ ਹੈ ਕਿ 'ਬੁੱਧ ਚਾਰ ਅਸੰਖ ਇੱਕ ਲੱਖ ਕਲਪਾਂ ਤੋਂ ਸੰਸਾਰ ਦੇ ਉਧਾਰ ਲਈ ਹੌਲੀ-ਹੌਲੀ ਆਪਣੇ ਗਿਆਨ ਨੂੰ ਵਧਾਉਂਦੇ ਹੋਏ ਅੰਤ ਵਿੱਚ ਬੁੱਧਤਵ ਪ੍ਰਾਪਤ ਕਰ ਸਰਬੱਗ ਹੋ ਗਏ' ਤਾਂ ਇਹ ਗਲ ਝੂਠੀ ਹੈ ਕਿ 'ਸਰਬੱਗਤਾ ਪ੍ਰਾਪਤ ਕਰ ਲੈਣ ਤੇ ਧਰਮ ਉਪਦੇਸ਼ ਕਰਨ ਦੀ ਨਹੀਂ ਪਰੰਤੂ ਸ਼ਾਂਤ ਰਹਿਣ ਦੀ ਉਹਨਾਂ ਦੀ ਇੱਛਾ ਹੋਈ। (ਅ) ਅਤੇ ਜੇਕਰ ਇਹ ਗਲ ਠੀਕ ਹੈ ਕਿ, 'ਸਰਬੱਗਤਾ ਪ੍ਰਾਪਤ ਕਰ ਲੈਣ ਤੇ ਧਰਮ ਉਪਦੇਸ਼ ਕਰਨ ਦੀ ਨਹੀਂ ਪਰੰਤੂ ਸ਼ਾਂਤ ਰਹਿਣ ਦੀ ਇੱਛਾ ਹੋਣ ਲੱਗੀ' ਤਾਂ ਇਹ ਗਲ ਝੂਠੀ ਹੈ ਕਿ, 'ਬੁੱਧ ਚਾਰ ਅਸੰਖ ਇੱਕ ਲੱਖ ਕਲਪਾਂ ਤੋਂ ਸੰਸਾਰ ਦੇ ਉਧਾਰ ਲਈ ਹੌਲੀ ਹੌਲੀ ਆਪਣਾ ਗਿਆਨ ਵਧਾਉਂਦੇ ਹੋਏ ਅੰਤ ਵਿੱਚ ਬੁੱਧਤਵ ਪ੍ਰਾਪਤ ਕਰ ਸਰਬੱਗ ਹੋ ਗਏ।' ਇਹ ਵੀ ਇੱਕ ਦੁਵਿਧਾ.... ?"

25. "ਮਹਾਰਾਜ! ਦੋਵੇਂ ਗੱਲਾਂ ਹੀ ਠੀਕ ਹਨ! ਬੁੱਧ ਯਥਾਰਥ ਵਿੱਚ ਚਾਰ ਅਸੰਖ ਇੱਕ ਲੱਖ ਕਲਪਾਂ ਤੋਂ ਸੰਸਾਰ ਦਾ ਉਧਾਰ ਕਰਨ ਵਾਸਤੇ ਹੌਲੀ ਹੌਲੀ ਆਪਣਾ ਗਿਆਨ ਵਧਾਉਂਦੇ ਹੋਏ ਅੰਤ ਵਿੱਚ ਬੁੱਧਤਵ ਪ੍ਰਾਪਤ ਕਰ ਸਰਬੱਗ ਹੋ ਗਏ। ਪਰੰਤੂ, ਸਰਬੱਗਤਾ ਪ੍ਰਾਪਤ ਕਰ ਲੈਣ ਤੇ ਵਾਸਤਵ ਵਿੱਚ ਧਰਮ ਉਪਦੇਸ਼ ਨਾ ਕਰਕੇ ਕੇਵਲ ਸ਼ਾਂਤ ਰਹਿਣ ਦੀ ਉਹਨਾਂ ਦੀ ਇੱਛਾ ਹੋਣ ਲਗੀ। ਅਜਿਹੀ ਇੱਛਾ ਹੋਣ ਦਾ ਕਾਰਨ ਇਹ ਸੀ ਕਿ ਪਹਿਲਾਂ ਤਾਂ ਉਹਨਾਂ ਨੇ ਧਰਮ ਨੂੰ ਇੰਨਾ ਗੰਭੀਰ, ਸੂਖਮ, ਦੁਰਗਮ ਅਤੇ ਦੁਰਬੋਧ ਦੇਖਿਆ; ਅਤੇ ਦੂਜੇ, ਸੰਸਾਰ ਦੇ ਲੋਕਾਂ ਨੂੰ ਕਾਮ-ਵਾਸਨਾ ਵਿੱਚ ਅਤਿਅੰਤ ਲਿਪਤ ਦੇਖਿਆ ਅਤੇ ਝੂਠੀ ਸਤਿਕਾਇ ਦ੍ਰਿਸ਼ਟੀ[1] ਦੁਆਰਾ ਜਕੜਿਆ ਪਾਇਆ। ਇਹ ਦੇਖ ਉਹਨਾਂ ਦੇ ਮਨ ਵਿੱਚ ਵਿਤਰਕ ਹੋਣ ਲੱਗਿਆ - 'ਕਿਸ ਨੂੰ ਮੈਂ ਸਿਖਾਵਾਂਗਾ? ਕਿਸ ਤਰ੍ਹਾਂ ਮੈਂ ਸਿਖਾਂਵਾਗਾ?' ਉਹ ਲੋਕਾਂ ਨੂੰ ਅਲਪ- ਸਮਰੱਥ ਦੇਖਣ ਲੱਗੇ।"

"ਮਹਾਰਾਜ! ਜਿਵੇਂ ਕੋਈ ਵੈਦ ਜਾਂ ਜ਼ਰਾਹ ਅਨੇਕ ਰੋਗਾਂ ਤੋਂ ਪੀੜਤ ਕਿਸੇ ਬੀਮਾਰ ਕੋਲ ਜਾ ਕੇ ਵਿਚਾਰਦਾ ਹੈ - ਕਿਹੜੇ ਇਲਾਜ ਦੁਆਰਾ, ਕਿਹੜੀ ਅਉਖਧ ਨਾਲ, ਇਸਦੇ ਰੋਗ ਦੂਰ ਹੋਣਗੇ? ਉਸੇ ਤਰ੍ਹਾਂ ਪਹਿਲਾਂ ਤਾਂ ਬੁੱਧ ਨੇ ਧਰਮ ਨੂੰ ਇੰਨਾ ਗੰਭੀਰ ਦੇਖਿਆ ਅਤੇ ਦੂਜੇ, ਸੰਸਾਰ ਦੇ ਲੋਕਾਂ ਨੂੰ ਕਾਮ-ਵਾਸਨਾਵਾਂ ਵਿੱਚ ਅਤਿਅੰਤ ਲਿਪਤ ਦੇਖਿਆ ਅਤੇ ਝੂਠੀ ਸਤਕਾਇ ਦ੍ਰਿਸ਼ਟੀ ਨਾਲ ਜਕੜਿਆ ਪਾਇਆ। ਇਹ ਦੇਖ ਉਹਨਾਂ ਦੇ ਮਨ ਵਿੱਚ ਉਥਲ-ਪੁਥਲ ਹੋਣ ਲਗੀ - ਕਿਸ ਨੂੰ ਮੈਂ ਸਿਖਾਵਾਂਗਾ, ਕਿਵੇਂ ਮੈਂ ਸਿਖਾਵਾਂਗਾ? ਇਸ ਤਰ੍ਹਾਂ ਉਹ ਲੋਕਾਂ ਦੀ ਅਲਪ ਸਮਰੱਥਾ ਦੇਖਣ ਲਗੇ।"

"ਮਹਾਰਾਜ! ਜਿਵੇਂ ਕੋਈ ਖੱਤਰੀ ਰਾਜਗੱਦੀ ਪ੍ਰਾਪਤ ਕਰ ਆਪਣੇ ਦਵਾਰਪਾਲ, ਅੰਗਰੱਖਿਅਕ, ਸਭਾ ਮੈਂਬਰ, ਨਾਗਰਿਕ, ਸਿਪਾਹੀ, ਸੈਨਾ, ਕੋਸ਼ਅਧਿਕਾਰੀ, ਅਧੀਨ ਹੋਰ ਦੂਜਿਆਂ ਨੂੰ ਦੇਖ ਕੇ, ਰਾਜਾ ਵਿਚਾਰਦਾ ਹੈ - ਕਿਵੇਂ, ਕਿਸ ਤਰ੍ਹਾਂ ਇਹਨਾਂ ਦਾ ਸੰਚਾਲਨ ਕਰਾਂ! ਉਸੇ ਤਰ੍ਹਾਂ, ਪਹਿਲਾਂ ਤਾਂ ਬੁੱਧ ਨੇ ਧਰਮ ਨੂੰ ਇੰਨਾ ਗੰਭੀਰ ਦੇਖਿਆ ਅਤੇ ਦੂਜੇ ਸੰਸਾਰ ਦੇ ਲੋਕਾਂ ਨੂੰ ਕਾਮ ਵਾਸਨਾ ਵਿੱਚ ਲਿਪਤ ਦੇਖਿਆ ਅਤੇ ਝੂਠੀ ਸਤਕਾਇ ਦ੍ਰਿਸ਼ਟੀ ਨਾਲ ਬਝਿਆ ਦੇਖਿਆ। ਇਹ ਦੇਖ ਉਹਨਾਂ ਦੇ ਮਨ ਵਿੱਚ ਵਿਤਰਕ ਹੋਣ ਲੱਗਿਆ - ਕਿਸ ਨੂੰ ਮੈਂ ਸਿਖਾਵਾਂਗਾ? ਕਿਵੇਂ ਮੈਂ ਸਿਖਾਵਾਂਗਾ? ਉਹ ਲੋਕਾਂ ਦੀ ਅਲਪ ਸਮਰੱਥਾ ਦੇਖਣ ਲੱਗੇ।"

"ਮਹਾਰਾਜ! ਸਾਰੇ, ਬੁੱਧਾਂ ਦੀ ਇਹੀ ਪਰੰਪਰਾ ਹੈ ਕਿ ਉਹ ਬ੍ਰਹਮਾ ਦੁਆਰਾ ਪ੍ਰਾਰਥਨਾ ਕੀਤੇ ਜਾਣ ਤੋਂ ਬਾਅਦ ਹੀ ਧਰਮ ਉਪਦੇਸ਼ ਕਰਦੇ ਹਨ। ਇਸ ਦਾ ਕੀ ਕਾਰਨ ਹੈ? ਇਸ ਦਾ ਕਾਰਨ ਇਹ ਹੈ ਕਿ ਉਸ ਸਮੇਂ ਸਾਰੇ ਲੋਕ, ਕੀ ਤਪਸਵੀ, ਕੀ ਪਰਿਵ੍ਰਾਜਕ, ਕੀ ਸ਼੍ਰਮਣ ਅਤੇ ਕੀ ਬ੍ਰਾਹਮਣ - ਬ੍ਰਹਮ ਉਪਾਸਕ ਹੁੰਦੇ ਸਨ, ਬ੍ਰਹਮਾ ਹੀ ਨੂੰ ਮੰਨਦੇ ਸਨ, ਬ੍ਰਹਮਾ ਦੀ ਹੀ ਪੂਜਾ ਕਰਦੇ ਸਨ। ਉਸ ਬਲਸ਼ਾਲੀ, ਜਸ ਵਾਲੇ, ਪ੍ਰਸਿੱਧ, ਗਿਆਨੀ, ਅਲੌਕਿਕ ਅਤੇ ਸਭ ਦੇ ਮੋਹਰੀ ਬ੍ਰਹਮਾ ਦੇ ਝੁਕ ਜਾਣ ਨਾਲ ਦੇਵਤਿਆਂ ਦੇ ਨਾਲ ਸਾਰਾ ਲੋਕ ਝੁਕ ਜਾਂਦਾ ਹੈ, ਧਰਮ ਨੂੰ ਮੰਨ ਲੈਂਦਾ ਹੈ ਅਤੇ ਗ੍ਰਹਿਣ ਕਰ ਲੈਂਦਾ ਹੈ। ਮਹਾਰਾਜ! ਇਹੀ ਕਾਰਨ ਹੈ ਕਿ ਬੁੱਧ, ਬ੍ਰਹਮਾ ਦੁਆਰਾ ਪ੍ਰਾਰਥਨਾ ਕੀਤੇ ਜਾਣ ਉਪਰੰਤ ਹੀ ਧਰਮ ਉਪਦੇਸ਼ ਕਰਦੇ ਹਨ।"

"ਮਹਾਰਾਜ! ਜਿਵੇਂ ਕੋਈ ਰਾਜਾ ਜਾਂ ਰਾਜ-ਮੰਤਰੀ ਕਿਸੇ ਪੁਰਸ਼ ਦਾ ਬਹੁਤ ਸਤਿਕਾਰ ਕਰੇ। ਉਸ ਦੇ ਅਜਿਹਾ ਕਰਨ ਨਾਲ ਪਰਜਾ ਵੀ ਉਸ ਦੇ ਆਦਰ ਵਿੱਚ ਲਗ ਜਾਵੇ। ਮਹਾਰਾਜ! ਇਸ ਤਰ੍ਹਾਂ, ਬੁੱਧ ਦੇ ਸਾਹਮਣੇ ਬ੍ਰਹਮਾ ਦੇ ਝੁਕ ਜਾਣ ਨਾਲ ਦੇਵਤਿਆਂ ਸਮੇਤ ਸਾਰਾ ਲੋਕ ਝੁਕ ਜਾਏਗਾ। ਜਿਸ ਦੀ ਪੂਜਾ ਹੁੰਦੀ ਹੈ ਉਸੇ

ਦੀ ਪੂਜਾ ਸਾਰਾ ਸੰਸਾਰ ਕਰਦਾ ਹੈ। ਇਸੇ ਕਾਰਨ ਬ੍ਰਹਮਾ ਆਪ ਹੀ ਸਾਰੇ ਬੁੱਧਾਂ ਨੂੰ ਧਰਮ ਉਪਦੇਸ਼ ਲਈ ਪ੍ਰਾਰਥਨਾ ਕਰਦਾ ਹੈ। ਇਸੇ ਤਰ੍ਹਾਂ, ਬ੍ਰਹਮਾ ਦੁਆਰਾ ਪ੍ਰਾਰਥਨਾ ਕੀਤੇ ਜਾਣ ਤੇ ਹੀ ਬੁੱਧ ਧਰਮ-ਉਪਦੇਸ਼ ਕਰਦੇ ਹਨ।"

"ਠੀਕ ਹੈ ਭੰਤੇ ਨਾਗਸੇਨ ! ਤੁਸੀ ਚੰਗਾ ਸਮਝਾਇਆ। ਉਚਿਤ ਹੀ ਕਿਹਾ ਹੈ। ਮੈਂ ਮੰਨ ਲੈਂਦਾ ਹਾਂ।"

**11. ਬੁੱਧ ਦੇ ਕੋਈ ਅਚਾਰੀਆ ਨਹੀਂ ਸਨ**

26. "ਭੰਤੇ ਨਾਗਸੇਨ ! ਭਗਵਾਨ ਨੇ ਕਿਹਾ ਹੈ -

"ਨਾ ਮੇਰਾ ਕੋਈ ਅਚਾਰੀਆ ਹੈ ਨਾ ਮੇਰੇ ਵਰਗਾ ਕੋਈ ਦੂਜਾ।"

"ਦੇਵਤਿਆਂ ਅਤੇ ਮਨੁੱਖਾ ਵਿਚੋਂ ਸਾਰੇ ਸੰਸਾਰ ਵਿੱਚ ਮੇਰੇ ਸਮਾਨ ਕੋਈ ਨਹੀਂ ਹੈ।"[1]

ਇਸ ਦੇ ਨਾਲ ਹੀ ਇਹ ਵੀ ਕਿਹਾ ਹੈ, 'ਭਿੱਖੂਓ ! ਆਲਾਰ ਕਲਾਮ ਮੇਰੇ ਗੁਰੂ ਸਨ ਅਤੇ ਮੈਂ ਉਹਨਾਂ ਦਾ ਚੇਲਾ। ਤਾਂ ਵੀ ਉਹਨਾਂ ਨੇ ਮੈਨੂੰ ਬਰਾਬਰ ਸਥਾਨ ਅਤੇ ਸਨਮਾਨ ਦਿੱਤਾ।[2]

(ੳ) "ਭੰਤੇ ਨਾਗਸੇਨ ! ਜੇਕਰ ਭਗਵਾਨ ਨੇ ਇਹ ਸੱਚ ਕਿਹਾ ਹੈ -

"ਨਾ ਮੇਰਾ ਕੋਈ ਅਚਾਰੀਆ ਹੈ ਨਾ ਮੇਰੇ ਵਰਗਾ ਕੋਈ ਦੂਜਾ।

ਦੇਵਤਿਆਂ ਅਤੇ ਮਨੁੱਖਾਂ ਸਮੇਤ ਸਾਰੇ ਸੰਸਾਰ ਵਿੱਚ ਮੇਰੇ ਸਮਾਨ ਕੋਈ ਨਹੀਂ ਹੈ।"

ਤਾਂ ਉਹਨਾਂ ਦਾ ਇਹ ਕਹਿਣਾ ਝੂਠਾ ਹੈ ਕਿ, 'ਭਿੱਖੂਓ ! ਆਲਾਰ ਕਾਲਾਮ ਮੇਰੇ ਗੁਰੂ ਸਨ ਅਤੇ ਮੈਂ ਉਹਨਾਂ ਦਾ ਚੇਲਾ। ਤਾਂ ਵੀ ਉਹਨਾਂ ਨੇ ਮੈਨੂੰ ਆਪਣੇ ਬਰਾਬਰ ਸਥਾਨ ਅਤੇ ਸਨਮਾਨ ਦਿੱਤਾ।' (ਅ) ਅਤੇ ਜੇਕਰ ਉਹਨਾਂ ਨੇ ਇਹ ਯਥਾਰਥ ਕਿਹਾ ਹੈ ਕਿ, 'ਭਿੱਖੂਓ ! ਆਲਾਰ ਕਾਲਾਮ ਮੇਰੇ ਗੁਰੂ ਸਨ.....।' ਤਾਂ ਉਹਨਾਂ ਦਾ ਇਹ ਕਹਿਣਾ ਝੂਠਾ ਠਹਿਰਦਾ ਹੈ ਕਿ, ਨਾ ਮੇਰੇ ਕੋਈ ਅਚਾਰੀਆ...।' ਇਹ ਵੀ ਇੱਕ ਦੁਬਿਧਾ...?"

27. "ਮਹਾਰਾਜ ! ਭਗਵਾਨ ਨੇ ਠੀਕ ਹੀ ਕਿਹਾ -

"ਨਾ ਮੇਰਾ ਕੋਈ ਅਚਾਰੀਆ ਹੈ ਨਾ ਮੇਰੇ ਸਮਾਨ ਕੋਈ ਦੂਜਾ।

ਦੇਵਤਿਆਂ ਅਤੇ ਮਨੁੱਖਾਂ ਸਮੇਤ ਇਸ ਸੰਸਾਰ ਵਿੱਚ ਮੇਰੇ ਵਰਗਾ ਕੋਈ ਨਹੀਂ।"

ਉਹਨਾਂ ਨੇ ਇਹ ਵੀ ਸੱਚ ਹੀ ਕਿਹਾ ਹੈ -'ਭਿੱਖੂਓ ਆਲਾਰ ਕਾਲਾਮ ਮੇਰੇ ਗੁਰੂ ਸਨ ਅਤੇ ਮੈਂ ਉਹਨਾਂ ਦਾ ਚੇਲਾ। ਤਾਂ ਵੀ ਉਹਨਾਂ ਨੇ ਮੈਨੂੰ ਆਪਣੇ ਬਰਾਬਰ ਸਥਾਨ ਅਤੇ ਸਨਮਾਨ ਦਿੱਤਾ।' ਪਰੰਤੂ, ਇਹ ਤਾਂ ਉਹਨਾਂ ਨੇ ਬੁੱਧਤਵ ਪ੍ਰਾਪਤੀ ਤੋਂ ਪਹਿਲੇ ਦੀ ਗਲ ਆਖੀ ਸੀ। ਉਸ ਸਮੇਂ ਉਹ ਸੰਮਿਅਕ ਸੰਬੁੱਧ ਨਹੀਂ ਹੋਏ ਸਨ, ਬੋਧੀਸਤਵ ਹੀ ਸਨ। ਇਹ ਉਸ ਸਮੇਂ ਦੇ ਅਚਾਰੀਆ ਹੋਣ ਦੀ ਗੱਲ ਹੈ।"

"ਮਹਾਰਾਜ ! ਸੰਮਿਅਕ ਸੰਬੁੱਧ ਹੋਣ ਤੋਂ ਪਹਿਲਾਂ, ਬੋਧੀਸਤਵ ਰਹਿਣ ਦੇ ਸਮੇਂ ਉਹਨਾਂ ਦੇ ਪੰਜ ਅਚਾਰੀਆ ਹੋ ਚੁੱਕੇ ਸਨ ਜਿਹਨਾਂ ਤੋਂ ਸਿੱਖਿਆ ਲੈ ਕੇ ਉਹਨਾਂ ਨੇ ਸਮਾਂ ਬਿਤਾਇਆ ਸੀ।" "ਕਿਹੜੇ ਪੰਜ?" "1. ਮਹਾਰਾਜ ! ਉਹ ਅੱਠ ਬ੍ਰਾਹਮਣ ਜਿਨ੍ਹਾਂ ਨੇ ਬੋਧੀਸਤਵ ਦੇ ਜਨਮ ਲੈਂਦੇ ਹੀ ਆ ਕੇ ਉਹਨਾਂ ਦੇ ਲੱਛਣ ਦੱਸੇ ਸਨ। ਉਹਨਾਂ ਨੇ ਨਾਮ - 1. ਰਾਮ, 2. ਧੱਜ, 3. ਲਛਮਣ, 4. ਮੰਤੀ, 5. ਯੱਗ, 6. ਸੁਯਾਮ, 7. ਸੁਭੋਜ ਅਤੇ 8. ਸੁਦੱਤ। ਇਹਨਾਂ ਨੇ ਉਹਨਾਂ ਦਾ ਭਵਿੱਖ ਦਸ ਕੇ ਉਹਨਾਂ ਦੀ ਰੱਖਿਆ ਕੀਤੀ ਸੀ। ਉਹ ਉਹਨਾਂ ਦੇ ਪਹਿਲੇ ਅਚਾਰੀਆ ਹੋਏ।"

2. "ਮਹਾਰਾਜ ! ਉਹਨਾਂ ਦੇ ਦੂਜੇ ਅਚਾਰੀਆ ਸੱਬਮਿੱਤ ਨਾਮੀ ਬ੍ਰਾਹਮਣ ਸੀ। ਉਹ ਉੱਚ ਔਦਿੱਚਯ ਕੁਲ ਦਾ, ਸ਼ਬਦ-ਸ਼ਾਸਤਰ ਦਾ ਜਾਨਣ ਵਾਲਾ, ਵਿਆਕਰਣ ਅਤੇ ਵੇਦ ਦੇ ਛੇ-ਅੰਗਾਂ ਦਾ ਪੰਡਤ ਸੀ। ਪਿਤਾ ਸ਼ੁਧੋਦਨ ਨੇ ਉਹਨਾਂ ਨੂੰ ਬਹੁਤ ਧਨ ਦੇ ਕੇ ਅਤੇ ਸੋਨੇ ਦੇ ਕਮੰਡਲ ਨਾਲ ਸੰਕਲਪ ਕਰਕੇ ਕੁਮਾਰ ਸਿੱਧਾਰਥ ਨੂੰ ਵਿੱਦਿਆ ਅਧਿਐਨ ਲਈ ਸੌਂਪ ਦਿੱਤਾ ਸੀ। ਉਹ ਉਹਨਾਂ ਦਾ ਦੂਜਾ ਅਚਾਰੀਆ ਹੋਇਆ।"

3. "ਮਹਾਰਾਜ ! ਉਹਨਾਂ ਦਾ ਤੀਜਾ ਅਚਾਰੀਆ ਉਹ ਦੇਵਤਾ ਸੀ ਜਿਸ ਨੇ ਉਹਨਾਂ ਦੇ ਹਿਰਦੇ ਨੂੰ ਗਿਆਨ ਦੀ ਖੋਜ ਵਿੱਚ ਚੱਲ ਪੈਣ ਲਈ ਉਤਸੁਕ ਬਣਾਇਆ ਅਤੇ ਜਿਸ ਦੀ ਗਲ ਸੁਣ ਕੇ ਉਹ ਮਹਿਲ ਵਿੱਚ ਨਾ ਰਹਿ ਸਕੇ - ਘਰ ਤੋਂ ਨਿਕਲ ਪਏ। ਉਹ ਦੇਵਤਾ ਉਹਨਾਂ ਦਾ ਤੀਜਾ ਅਚਾਰੀਆ ਹੋਇਆ।"

4. "ਮਹਾਰਾਜ ! ਇਹੀ ਅਕਿੰਚਨ ਆਇਤਨ ਸਿਧਾਂਤਵਾਦੀ ਆਲਾਰ ਕਾਲਾਮ ਉਹਨਾਂ ਦੇ ਚੌਥੇ ਅਚਾਰੀਆ ਸਨ।"

5. "ਮਹਾਰਾਜ ! ਉਦੱਕ ਰਾਮ-ਪੁੱਤਰ ਉਹਨਾਂ ਦੇ ਪੰਜਵੇਂ ਅਚਾਰੀਆ ਹੋਏ। ਜੋ ਕਿ ਨਾ ਸੰਗਿਆ ਨਾ ਅਸੰਗਿਆ ਆਇਤਨ ਵਾਦੀ ਸਨ (ਨੈਵਸੰਗਿਆਨਾਸੰਗਿਆਇਤਨਵਾਦੀ) ਸਨ।"

"ਮਹਾਰਾਜ ! ਸੰਮਿਅਕ ਸੰਬੁੱਧ ਹੋਣ ਤੋਂ ਪਹਿਲਾਂ, ਬੋਧੀਸਤਵ ਰਹਿੰਦਿਆਂ ਹੀ ਉਹਨਾਂ ਦੇ ਇਹ ਪੰਜ ਅਚਾਰੀਆ ਹੋਏ ਸਨ। ਪਰੰਤੂ ਇਹ ਸਾਰੇ ਉਹਨਾਂ ਨੂੰ ਅਧਿਆਤਮ ਦੀਆਂ ਪਹਿਲੀਆਂ ਪੌੜੀਆਂ ਚੜ੍ਹਾਉਣ ਵਾਲੇ ਸਨ।" "ਮਹਾਰਾਜ ! ਲੋਕ-ਉੱਤਰ ਧਰਮ ਵਿੱਚ ਸਰਬੱਗ ਬੁੱਧ ਨੂੰ ਸਿਖਾਉਣ ਪੜ੍ਹਾਉਣ ਵਾਲਾ ਕੋਈ ਨਹੀਂ। ਮਹਾਰਾਜ ! ਬੁੱਧ ਨੇ ਆਪ ਹੀ ਬੁੱਧਤਵ ਪ੍ਰਾਪਤ ਕੀਤਾ ਸੀ, ਉਹਨਾਂ ਦਾ ਇਸ ਵਿਸ਼ੇ ਵਿੱਚ ਕੋਈ ਹੋਰ ਅਚਾਰੀਆ ਨਹੀਂ ਸੀ, ਇਸ ਲਈ ਭਗਵਾਨ ਨੇ ਕਿਹਾ ਹੈ -

"ਮੇਰਾ ਕੋਈ ਅਚਾਰੀਆ ਨਹੀ ਹੈ, ਨਾ ਮੇਰੇ ਸਮਾਨ ਕੋਈ ਦੂਜਾ। ਦੇਵ ਮਾਨਵ ਸਮੇਤ ਇਸ ਲੋਕ ਵਿੱਚ ਮੇਰੀ ਬਰਾਬਰੀ ਕਰਨ ਵਾਲਾ ਕੋਈ ਨਹੀਂ ਹੈ।"

"ਠੀਕ ਹੈ, ਭੰਤੇ, ਮੈਂ ਸਮਝ ਗਿਆ।"

(ਇਸ ਵਰਗ ਵਿੱਚ ਗਿਆਰਾਂ ਪ੍ਰਸ਼ਨ ਹਨ) ਮੇਂਡਕ ਪ੍ਰਸ਼ਨ ਸਮਾਪਤ । ਪੰਜਵਾਂ ਸੰਸਤਵ ਵਰਗ ਸਮਾਪਤ।।

**ਅਧਿਆਇ - 5**

**ਅਨੁਮਾਨ ਪ੍ਰਸ਼ਨ**

**1. ਬੁੱਧ ਵਰਗ**

**1. ਦੋ ਬੁੱਧਾਂ ਦੀ ਇੱਕੋ ਸਮੇਂ ਅਣਹੋਂਦ**

1. "ਭੰਤੇ ਨਾਗਸੇਨ ! ਭਗਵਾਨ ਨੇ ਕਿਹਾ ਹੈ - 'ਭਿੱਖੁਓ ! ਇਹ ਗਲ ਹੋ ਨਹੀਂ ਸਕਦੀ, ਇਹ ਸੰਭਵ ਨਹੀਂ ਕਿ ਸੰਸਾਰ ਵਿੱਚ ਇਕੋ ਸਮੇਂ ਦੋ ਅਰਹੱਤ, ਅਪੂਰਵ, ਸੰਮਿਅਕ ਸੰਬੁੱਧ ਇਕੱਠੇ ਉਤਪੰਨ ਹੋਣ। ਅਜਿਹਾ ਨਾ ਕਦੀ ਹੋਇਆ ਹੈ ਅਤੇ ਨਾ ਹੋ ਸਕਦਾ ਹੈ'[1] ਅਤੇ ਭੰਤੇ ਨਾਗਸੇਨ ! ਸਾਰੇ ਹੀ ਬੁੱਧ ਬੁਧਤਵ ਪ੍ਰਾਪਤ ਕਰਨ ਦੇ ਸੈਂਤੀ ਉਪਾਅ (ਬੋਧੀ-ਪੱਖੀ ਧਰਮ) ਦੱਸਦੇ ਹਨ; ਚਾਰ ਆਰਯ-ਸੱਚ (ਦੁੱਖ, ਦੁੱਖ ਸਮੁਦਇ, ਦੁੱਖ ਨਿਰੋਧ, ਦੁੱਖ ਨਿਰੋਧ-ਗਾਮਿਨੀ ਪ੍ਰਤਿਪਦਾ) ਨੂੰ ਕਹਿੰਦੇ ਹਨ; ਤਿੰਨ ਸਿੱਖਿਆਵਾਂ (ਅਧਿਸ਼ੀਲ, ਅਧਿਚਿੱਤ, ਅਧਿਪ੍ਰਗਿਆ) ਦਾ ਉਪਦੇਸ਼ ਕਰਦੇ ਹਨ; ਅਤੇ ਸਦਾ ਫਰਜ਼ ਤੇ ਡਟੇ ਰਹਿਣ ਦੀ ਸਿੱਖਿਆ ਦਿੰਦੇ ਹਨ। ਭੰਤੇ ਨਾਗਸੇਨ ! ਜੇਕਰ ਸਾਰੇ ਬੁੱਧ ਇੱਕ ਹੀ ਮਾਰਗ ਦੱਸਦੇ ਹਨ; ਇੱਕੋ ਹੀ ਗਲ ਆਖਦੇ ਹਨ, ਇੱਕ ਹੀ ਉਪਦੇਸ਼ ਦਿੰਦੇ ਹਨ ਅਤੇ ਇੱਕ ਹੀ ਸਿੱਖਿਆ ਦਿੰਦੇ ਹਨ, ਤਾਂ ਸੰਸਾਰ ਵਿੱਚ ਇਕੋ ਸਮੇਂ ਦੋ ਬੁੱਧਾਂ ਦੇ ਇਕੱਠੇ ਹੋਣ ਤੇ ਕੀ ਇਤਰਾਜ਼ ਹੈ?" ਇੱਕ ਬੁੱਧ ਦੇ ਹੋਣ ਨਾਲ ਹੀ ਸੰਸਾਰ ਪ੍ਰਕਾਸ਼ ਨਾਲ ਭਰ ਜਾਂਦਾ ਹੈ। ਜੇਕਰ ਇਕੋ ਸਮੇਂ ਦੋ ਬੁੱਧ ਉਤਪੰਨ ਹੋ ਜਾਣ ਤਾਂ ਦੋਹਾਂ ਦੇ ਪ੍ਰਕਾਸ਼ ਨਾਲ ਚਾਨਣ ਹੋਰ ਵੀ ਤੇਜ਼ ਰਹੇਗਾ। ਉਹ ਦੋਵੇਂ ਬੁੱਧ ਸੁੱਖ ਨਾਲ ਉਪਦੇਸ਼ ਦੇਣ, ਸਿੱਖਿਆ ਦੇਣ। ਤੁਸੀ ਕਿਰਪਾ ਕਰਕੇ ਇਸ ਦਾ ਕਾਰਨ ਦੱਸੋ ਜਿਸ ਨਾਲ ਮੇਰੀ ਸ਼ੰਕਾ ਦੂਰ ਹੋ ਜਾਵੇ?"

2. "ਮਹਾਰਾਜ ! ਇਹ ਲੋਕ ਇੱਕ ਬੁੱਧ ਨੂੰ ਹੀ ਇੱਕ ਵਾਰ ਸਹਿਣ ਕਰ ਸਕਦਾ ਹੈ। ਇੱਕ ਤੋਂ ਵੱਧ ਦੇ ਗੁਣਾਂ ਨੂੰ ਸੰਭਾਲ ਨਹੀਂ ਸਕਦਾ। ਜੇਕਰ ਇੱਕ ਹੋਰ ਵੀ ਬੁੱਧ ਉਤਪੰਨ ਹੋ ਜਾਣ ਤਾਂ ਸੰਭਾਲ ਸਕਣ ਦੇ ਕਾਰਨ ਇਹ ਲੋਕ ਹਿੱਲਣ ਲੱਗੇਗਾ, ਡੋਲਣ ਲੱਗੇਗਾ, ਡੁੱਬ ਜਾਵੇਗਾ, ਝੁੱਕ ਜਾਵੇਗਾ, ਬਿਖਰ ਜਾਵੇਗਾ, ਟੋਟੇ-ਟੋਟੇ ਹੋ ਜਾਵੇਗਾ, ਜਾਂ ਬਿਲਕੁਲ ਨਸ਼ਟ ਹੋ ਜਾਵੇਗਾ।"

"ਮਹਾਰਾਜ ! ਜਿਵੇਂ ਇੱਕ ਵਿਅਕਤੀ ਦਾ ਬੋਝ ਸੰਭਾਲ ਸਕਣ ਵਾਲੀ ਕਿਸ਼ਤੀ ਹੋਵੇ। ਇੱਕ ਹੀ ਆਦਮੀ ਉਸ ਤੇ ਚੜ੍ਹ ਕੇ ਪਾਰ ਉੱਤਰ ਸਕਦਾ ਹੋਵੇ। ਫੇਰ ਕੋਈ ਦੂਜਾ ਆਦਮੀ ਵੀ ਉੱਥੇ ਆ ਜਾਵੇ ਜੋ ਉਮਰ, ਵਰਣ... ਪ੍ਰਮਾਣ ਅਤੇ ਹਰ ਤਰ੍ਹਾਂ ਨਾਲ ਉਸੇ ਦੇ ਸਮਾਨ ਕਦ-ਕਾਠ ਵਾਲਾ ਹੋਵੇ। ਉਹ ਵੀ ਉਸੇ ਕਿਸ਼ਤੀ ਤੇ ਸਵਾਰ ਹੋ ਜਾਵੇ। ਮਹਾਰਾਜ ! ਕੀ ਉਹ ਕਿਸ਼ਤੀ ਠਹਿਰੇਗੀ?" "ਨਹੀਂ ਭੰਤੇ ! ਹਿੱਲਣ ਲਗੇਗੀ, ਡੋਲਣ ਲਗੇਗੀ, ਡੁਬ ਜਾਵੇਗੀ, ਝੁਕ ਜਾਵੇਗੀ, ਧੱਸ ਜਾਵੇਗੀ, ਟੁੱਟ ਜਾਵੇਗੀ, ਫੱਟ ਜਾਵੇਗੀ ਜਾਂ ਪਾਣੀ ਵਿੱਚ ਡੁੱਬ ਕੇ ਨਸ਼ਟ ਹੋ ਜਾਵੇਗੀ।" "ਮਹਾਰਾਜ ! ਉਸੇ ਤਰ੍ਹਾਂ ਹੀ, ਇੱਕ ਵਾਰ ਇਹ ਲੋਕ ਇੱਕ ਬੁੱਧ ਨੂੰ ਹੀ ਧਾਰਨ ਕਰ ਸਕਦਾ ਹੈ। ਇੱਕ ਤੋਂ ਵਧ ਦੇ ਗੁਣਾਂ ਨੂੰ ਸੰਭਾਲ ਨਹੀਂ ਸਕਦਾ। ਜੇਕਰ ਇੱਕ ਹੋਰ ਬੁੱਧ ਵੀ ਪੈਦਾ ਹੋ ਜਾਣ ਤਾਂ ਨਾ ਸੰਭਾਲ ਸਕਣ ਦੇ ਕਾਰਨ ਇਹ ਲੋਕ ਹਿੱਲਣ ਲੱਗੇ...।" (ੳ)

"ਮਹਾਰਾਜ ! ਜਿਵੇਂ ਕੋਈ ਆਦਮੀ ਇੱਛਾ ਅਨੁਸਾਰ ਭੋਜਨ ਕਰ ਲਵੇ। ਉਸ ਦਾ ਪੇਟ ਗੱਲੇ ਤੱਕ ਪੂਰਾ-ਪੂਰਾ ਭਰ ਜਾਵੇ। ਉਹ ਸੰਤੁਸ਼ਟ ਹੋ ਕੇ ਬਹੁਤ ਪ੍ਰਸੰਨ ਹੋਵੇ। ਉਸ ਦੇ ਪੇਟ ਵਿੱਚ ਕੁਝ ਹੋਰ ਪਾਉਣ ਦੀ ਜਗ੍ਹਾ ਨਾ ਬਚੀ ਹੋਵੇ। ਉਹ ਸਿੱਧਾ ਖੜ੍ਹਾ ਹੋ ਜਾਵੇ। ਇਸ ਤੋਂ ਉਪਰੰਤ ਫੇਰ ਦੁਬਾਰਾ ਦਬ ਕੇ ਉਨ੍ਹਾਂ ਹੀ ਭੋਜਨ ਕਰ ਲਵੇ। ਮਹਾਰਾਜ ! ਤਾਂ ਕੀ ਉਹ ਆਦਮੀ ਸੁਖੀ ਹੋਵੇਗਾ?" "ਨਹੀਂ ਭੰਤੇ ! ਖਾਂਦਿਆਂ ਹੀ ਮਰ ਜਾਵੇਗਾ।" "ਮਹਾਰਾਜ ! ਉਸੇ ਪ੍ਰਕਾਰ ਇਹ ਲੋਕ ਇੱਕ ਬੁੱਧ ਨੂੰ ਹੀ ਇੱਕ ਵਾਰ ਸਹਿਨ ਕਰ ਸਕਦਾ ਹੈ। ਇੱਕ ਤੋਂ ਵੱਧ ਦੇ ਗੁਣਾਂ ਨੂੰ ਸੰਭਾਲ ਨਹੀਂ ਸਕਦਾ। ਜੇਕਰ ਹੋਰ ਬੁੱਧ ਵੀ ਉਤਪੰਨ ਹੋ ਜਾਣ ਤਾਂ ਨਾ ਸੰਭਾਲ ਸਕਣ ਕਰਕੇ ਇਹ ਲੋਕ ਹਿੱਲਣ ਲਗੇਗਾ...।" (ਅ)

"ਭੰਤੇ ! ਪਰੰਤੂ ਧਰਮ ਦਾ ਭਾਰ ਜਿਆਦਾ ਹੋਣ ਕਰਕੇ ਇਹ ਪ੍ਰਿਥਵੀ ਹਿੱਲਣ-ਡੁਲਣ ਕਿਉਂ ਲਗਦੀ ਹੈ?" "ਮਹਾਰਾਜ ! ਜਿਵੇਂ ਵਡਮੁੱਲੇ ਰਤਨਾਂ ਨਾਲ ਦੋ ਗੱਡੀਆਂ ਪੂਰੀਆਂ-ਪੂਰੀਆਂ ਭਰੀਆਂ ਹੋਣ। ਇਸ ਤੋਂ ਬਾਅਦ ਇੱਕ ਦੇ ਰਤਨਾਂ ਨੂੰ ਚੁੱਕ ਕੇ ਦੂਜੀ ਦੇ ਲੱਦ ਦਿੱਤਾ ਜਾਵੇ। ਮਹਾਰਾਜ ! ਤਾਂ ਕੀ ਉਹ ਇੱਕ ਗੱਡੀ ਦੋ ਦਾ ਬੋਝ ਸੰਭਾਲ ਸਕੇਗੀ?"

"ਨਹੀਂ ਭੰਤੇ ! ਉਸ ਦੀ ਨਾਭੀ ਟੁਟ ਜਾਵੇਗੀ। ਉਸ ਦੇ ਗਜ਼ ਵੀ ਟੁੱਟ ਜਾਣਗੇ। ਉਸ ਦੇ ਧੱਸ ਜਾਣਗੇ। ਧੁਰਾ ਵੀ ਟੁੱਟ ਜਾਵੇਗਾ।" "ਮਹਾਰਾਜ ! ਤਾਂ ਕੀ ਜ਼ਿਆਦਾ ਰਤਨਾਂ ਦੇ ਭਾਰ ਨਾਲ ਗੱਡੀ ਟੁੱਟ ਜਾਵੇਗੀ?" "ਹਾਂ ਭੰਤੇ ! ਜ਼ਰੂਰ ਟੁੱਟ ਜਾਵੇਗੀ...।" "ਮਹਾਰਾਜ ! ਇਸ ਤਰ੍ਹਾਂ ਧਰਮ ਦਾ ਭਾਰ ਜ਼ਿਆਦਾ ਹੋਣ ਕਰਕੇ ਇਹ ਪ੍ਰਿਥਵੀ ਹਿੱਲਣ-ਡੁਲਣ ਲੱਗਦੀ ਹੈ।"

ਹੋਰ ਵੀ, ਜਿਧਰੇ-ਕਿਧਰੇ (ਬੁੱਧ ਵਰਣਨ ਪ੍ਰਸੰਗ ਵਿੱਚ) ਇਹ ਗਲ ਦਸ ਦਿੱਤੀ ਗਈ ਹੈ। ਇੱਕ ਹੋਰ ਵੀ ਚੰਗੇ ਕਾਰਨ ਨੂੰ ਸੁਣੋ ਜਿਸ ਕਰਕੇ ਸੰਸਾਰ ਵਿੱਚ ਦੋ ਬੁੱਧ ਇਕੱਠਿਆਂ ਉਤਪੰਨ ਨਹੀਂ ਹੋ ਸਕਦੇ - ਮਹਾਰਾਜ ! ਜੇਕਰ ਇਕੋ ਦੋ ਬੁੱਧ ਓਤਪੰਨ ਹੋਣ ਤਾਂ ਉਹਨਾਂ ਦੇ ਚੇਲਿਆਂ ਵਿੱਚ ਝਗੜਾ ਖੜਾ ਹੋ ਜਾਵੇਗਾ - ਇਹ

ਤੁਹਾਡੇ ਬੁੱਧ ਹਨ ! ਇਹ ਸਾਡੇ ਬੁੱਧ ਹਨ ! ! - ਅਤੇ ਦੋ ਦਲ ਹੋ ਜਾਣਗੇ : ਉਸੇ ਪ੍ਰਕਾਰ ਜਿਵੇਂ ਰਾਜਸਭਾ ਵਿੱਚ ਦੋ ਮੰਤਰੀਆਂ ਦੇ ਦੱਲ ਹੋ ਜਾਇਆ ਕਰਦੇ ਹਨ। ਮਹਾਰਾਜ ! ਇਹ ਵੀ ਇੱਕ ਕਾਰਨ ਹੈ ਜਿਸ ਕਰਕੇ ਇਕੋ ਸਮੇਂ ਦੋ ਬੁੱਧ ਇਕੱਠੇ ਨਹੀਂ ਉਤਪੰਨ ਹੁੰਦੇ।"

"ਮਹਾਰਾਜ ! ਇੱਕ ਹੋਰ ਵੀ ਕਾਰਨ ਸੁਣੋ, ਜਿਸ ਕਰਕੇ ਸੰਸਾਰ ਵਿੱਚ ਇਕੋ ਸਮੇਂ ਦੋ ਬੁੱਧ ਇਕੱਠੇ ਉਤਪੰਨ ਨਹੀਂ ਹੁੰਦੇ - ਮਹਾਰਾਜ ! ਜੇਕਰ ਸੰਸਾਰ ਵਿੱਚ ਇਕੋ ਸਮੇਂ ਦੋ ਬੁੱਧ ਇਕੱਠੇ ਉਤਪੰਨ ਹੋ ਜਾਣ ਤਾਂ ਇਹ ਗੱਲਾਂ ਝੂਠੀਆਂ ਹੋ ਜਾਣਗੀਆਂ - 1. ਬੁੱਧ ਸਭ ਤੋਂ ਅੱਗੇ ਹੁੰਦੇ ਹਨ; ਇਹ ਗਲ ਝੂਠੀ ਹੋ ਜਾਵੇਗੀ, 2. ਬੁੱਧ ਸਭ ਤੋਂ ਵੱਡੇ ਹੁੰਦੇ ਹਨ; 3. ਬੁੱਧ ਸਭ ਤੋਂ ਸ੍ਰੇਸ਼ਠ ਹੁੰਦੇ ਹਨ।" 4. ਬੁੱਧ ਆਪਣੇ ਵਿੱਚ ਹੀ ਵਿਸ਼ਿਸ਼ਟ (ਅਨੋਖੇ) ਹਨ; 5. ਬੁੱਧ ਉੱਤਮ ਹਨ; 6. ਬੁੱਧ ਪ੍ਰਵਰ (ਮਹਾਨ) ਹੁੰਦੇ ਹਨ; 7. ਬੁੱਧ ਦੇ ਸਮਾਨ ਦੂਜਾ ਕੋਈ ਨਹੀਂ ਹੁੰਦਾ; 8. ਬੁੱਧ ਅਪ੍ਰਤਿਮ (ਅਦੁੱਤੀ) ਹੁੰਦੇ ਹਨ; 9. ਬੁੱਧ ਅਦਿੱਖ ਹੁੰਦੇ ਹਨ; 10. ਬੁੱਧ ਅਪ੍ਰਤਿਪੁਦਗਲ ਹੁੰਦੇ ਹਨ। ਮਹਾਰਾਜ ! ਇਸ ਨੂੰ ਵੀ ਤੁਸੀ ਇੱਕ ਕਾਰਨ ਸਮਝੋ ਜਿਸ ਕਰਕੇ ਸੰਸਾਰ ਵਿੱਚ ਇਕੋ ਸਮੇਂ ਦੋ ਬੁੱਧ ਇਕੱਠੇ ਉਤਪੰਨ ਨਹੀਂ ਹੋ ਸਕਦੇ।"

"ਮਹਾਰਾਜ ! ਬਾਕੀ ਬੁੱਧਾਂ ਦੀ ਵੀ ਅਜਿਹੀ ਹੀ ਪਰੰਪਰਾ ਹੈ, ਉਹਨਾਂ ਦਾ ਅਜਿਹਾ ਸੁਭਾਅ ਹੀ ਹੈ ਕਿ ਦੋ ਇਕੱਠੇ ਉਤਪੰਨ ਨਹੀਂ ਹੁੰਦੇ।" "ਸੋ ਕਿਉਂ ?" "ਕਿਉਂਕਿ ਸਰਬੱਗ ਬੁੱਧ ਦੇ ਗੁਣ ਇੰਨੇ ਜ਼ਿਆਦਾ ਹੁੰਦੇ ਹਨ। ਮਹਾਰਾਜ ! ਸੰਸਾਰ ਵਿੱਚ ਹੋਰ ਵੀ ਜਿੰਨੀਆਂ ਵੱਡੀਆਂ-ਵੱਡੀਆਂ ਚੀਜ਼ਾਂ ਹਨ ਇੱਕ ਹੀ ਹੁੰਦੀਆਂ ਹਨ। ਮਹਾਰਾਜ ! ਪ੍ਰਿਥਵੀ ਵੱਡੀ ਹੈ, ਉਹ ਇੱਕ ਹੀ ਹੈ। ਸਾਗਰ ਵੱਡਾ ਹੈ, ਉਹ ਇੱਕ ਹੀ ਹੈ। ਸੁਮੇਰੂ ਪਰਬਤ ਰਾਜ ਵੱਡਾ ਹੈ, ਉਹ ਇੱਕ ਹੀ ਹੈ। ਅਕਾਸ਼ ਵੱਡਾ ਹੈ, ਉਹ ਇੱਕ ਹੀ ਹੈ। ਦੇਵ ਇੰਦਰ ਵੱਡੇ ਹਨ, ਉਹ ਇੱਕ ਹੀ ਹਨ। ਮਾਰ ਵੱਡਾ ਹੈ ਉਹ ਇੱਕ ਹੀ ਹੈ। ਮਹਾ ਬ੍ਰਹਮਾ ਵੱਡੇ ਹਨ, ਉਹ ਇੱਕ ਹੀ ਹਨ। ਅਰਹੱਤ ਸੰਮਿਅਕ ਸੰਬੁੱਧ ਭਗਵਾਨ ਵੀ ਵੱਡੇ ਹਨ, ਇਸ ਲਈ ਸੰਸਾਰ ਵਿੱਚ ਇੱਕ ਹੀ ਹੁੰਦੇ ਹਨ। ਮਹਾਰਾਜ ! ਇਸ ਲਈ, ਜੋ ਕਿਹਾ ਗਿਆ ਹੈ ਕਿ ਅਰਹੱਤ ਸੰਮਿਅਕ ਸੰਬੁੱਧ ਭਗਵਾਨ ਇੱਕ ਸਮੇਂ ਵਿੱਚ ਇਕੋ ਹੀ ਉਤਪੰਨ ਹੁੰਦੇ ਹਨ, ਸੋ ਠੀਕ ਕਿਹਾ ਗਿਆ ਹੈ।"

"ਭੰਤੇ ਨਾਗਸੇਨ ! ਉਪਮਾਵਾਂ ਦੇ ਕੇ ਤੁਸੀ ਪ੍ਰਸ਼ਨ ਨੂੰ ਚੰਗਾ ਸਮਝਾਇਆ। ਮੂਰਖ ਆਦਮੀ ਵੀ ਇਹ ਸੁਣ ਕੇ ਸਮਝ ਸਕਦਾ ਹੈ, ਮੇਰੇ ਵਰਗੇ ਬੁੱਧੀਮਾਨ ਦਾ ਤਾਂ ਕਹਿਣਾ ਹੀ ਕੀ ਹੈ। ਠੀਕ ਹੈ ਭੰਤੇ ਨਾਗਸੇਨ ! ਤੁਸੀ ਜੋ ਕਿਹਾ ਮੈਂ ਮੰਨ ਲੈਂਦਾ ਹਾਂ।"

### 2. ਮਹਾਪਰਜਾਪਤਿ ਗੌਤਮੀ ਦੁਆਰਾ ਵਸਤ੍ਰਦਾਨ

3. "ਭੰਤੇ ਨਾਗਸੇਨ ! ਜਦੋਂ ਭਗਵਾਨ ਦੀ ਮਾਸੀ ਮਹਾਪਰਜਾਪਤਿ ਗੌਤਮੀ ਉਹਨਾਂ ਨੂੰ ਵਰਖਾਵਾਸ ਦੇ ਲਈ ਚੀਵਰ ਦੇਣ ਵਾਸਤੇ ਆਈ ਤਾਂ ਉਹਨਾਂ ਨੇ ਕਿਹਾ - 'ਗੌਤਮੀ ! ਸੰਘ ਨੂੰ ਹੀ ਦਾਨ ਕਰ; ਉਸੇ ਨਾਲ ਮੇਰੀ ਪੂਜਾ ਹੋ ਜਾਵੇਗੀ ਅਤੇ ਨਾਲ ਹੀ ਸੰਘ ਦੀ ਵੀ।'[1] ਭੰਤੇ ! ਪਰੰਤੂ ਕੀ ਭਗਵਾਨ ਆਪ ਸੰਘ-ਰਤਨ ਤੋਂ ਜ਼ਿਆਦਾ ਮਹਾਨ ਅਤੇ ਪੂਜਨੀਕ ਨਹੀਂ ਹਨ ਜੋ ਉਹਨਾਂ ਨੇ ਆਪਣੀ ਮਾਸੀ ਮਹਾਪਰਜਾਪਤਿ ਗੌਤਮੀ ਦੁਆਰਾ ਲਿਆਏ ਗਏ ਬਸਤਰ ਆਪ ਨਾ ਲੈ ਕੇ ਸੰਘ ਨੂੰ ਦਿਵਾ ਦਿੱਤੇ। ਉਹ ਬਸਤਰ ਵੀ ਅਜਿਹਾ ਸੀ - ਜਿਸ ਨੂੰ ਉਸ ਨੇ ਆਪਣੇ ਹੱਥੀਂ ਰੁਈਂ ਨੂੰ ਪਿੰਜ; ਬਿਠਾ ਅਤੇ ਕੱਤ ਕੇ ਬੁਣਿਆ ਸੀ। ਭੰਤੇ ਨਾਗਸੇਨ ! ਜੇਕਰ ਉਹ ਸੰਘ ਰਤਨ ਤੋਂ ਵੱਧ ਕੇ ਆਪਣੇ ਆਪ ਨੂੰ ਉੱਚਾ ਸਮਝਦੇ, ਤਾਂ ਅਜਿਹਾ ਜ਼ਰੂਰ ਜਾਣਦੇ ਕਿ 'ਮੈਨੂੰ ਦੇਣ ਨਾਲ ਜ਼ਿਆਦਾ ਫਲ ਹੋਵੇਗਾ' ਅਤੇ ਉਦੋਂ ਉਹ ਬਸਤਰ ਨੂੰ ਆਪ ਲੈ ਕੇ ਸੰਘ ਨੂੰ ਨਾ ਦਿਵਾਉਂਦੇ। ਭੰਤੇ ! ਬੁੱਧ ਨੇ ਇਹੀ ਸੋਚ ਕੇ ਉਸ ਬਸਤਰ ਨੂੰ ਸੰਘ ਨੂੰ ਦਿਵਾ ਦਿੱਤਾ ਸੀ ਕਿ ਇਹ ਲੈਣਾ ਮੇਰੇ ਲਈ ਉਚਿਤ ਨਹੀਂ ਹੈ?"

4. "ਮਹਾਰਾਜ ! ਇਹ ਸੱਚ ਹੈ ਕਿ ਜਦੋਂ ਭਗਵਾਨ ਦੀ ਮਾਸੀ ਮਹਾਪਰਜਾਪਤਿ ਗੌਤਮੀ ਉਹਨਾਂ ਨੂੰ ਵਰਖਾਵਾਸ[2] ਲਈ ਚੀਵਰ ਦੇਣ ਆਈ ਤਾਂ ਉਹਨਾਂ ਨੇ ਕਿਹਾ ਸੀ 'ਗੌਤਮੀ ! ਇਸ ਨੂੰ ਸੰਘ ਨੂੰ ਦਾਨ ਕਰ; ਉਸੇ ਨਾਲ ਮੇਰੀ ਪੂਜਾ ਹੋ ਜਾਵੇਗੀ ਅਤੇ ਨਾਲ ਹੀ ਸੰਘ ਦੀ ਵੀ।' ਅਜਿਹਾ ਉਹਨਾਂ ਇਸ ਲਈ ਨਹੀਂ ਕੀਤਾ ਸੀ ਕਿ ਆਪਣੇ ਆਪ ਨੂੰ ਉਨ੍ਹਾਂ ਬਸਤਰ ਪਾਉਣ ਦੇ ਯੋਗ ਪਾਤਰ ਨਹੀਂ ਸਮਝਿਆ, ਨਾ ਇਸ ਲਈ ਕਿ ਉਹ ਸੰਘ ਤੋਂ ਘੱਟ ਮਹੱਤਵ ਰੱਖਦੇ ਸਨ। ਉਹਨਾਂ ਨੇ ਸੰਘ ਦਾ ਸਨਮਾਨ ਕਰਨ ਵਾਸਤੇ ਹੀ ਅਜਿਹਾ ਕੀਤਾ ਸੀ, ਜਿਸ ਨਾਲ ਅਗੇ ਚੱਲ ਕੇ ਲੋਕ ਸੰਘ ਨੂੰ ਮਹੱਤਵ ਦੇਣਾ ਸਿੱਖਣ।"

"ਮਹਾਰਾਜ ! ਪਿਤਾ ਆਪਣੇ ਜੀਵਨ ਕਾਲ ਵਿੱਚ ਅਧਿਕਾਰੀ ਸਿਪਾਹੀ ਅੱਗੇ ਸੈਨਾ ਦੇ ਵਿੱਚ ਅਤੇ ਰਾਜਾ ਅੱਗੇ ਆਪਣੇ ਪੁੱਤਰ ਦੇ ਗੁਣਾਂ ਦੀ ਪ੍ਰਸ਼ੰਸਾ ਕਰਦਾ ਹੈ ਕਿ ਇਸ ਤਰ੍ਹਾਂ ਉਹ ਕੁਝ ਮੁਕਾਮ ਪਾ ਕੇ ਭਵਿੱਖ ਵਿੱਚ ਲੋਕਾਂ ਦੁਆਰਾ ਸਨਮਾਨਿਤ ਹੋਵੇਗਾ। ਮਹਾਰਾਜ ! ਇਸੇ ਤਰ੍ਹਾਂ, ਲੋਕਾਂ ਪ੍ਰਤਿ ਸਤਿਕਾਰ ਕਰਕੇ ਉਹਨਾਂ ਦੀ ਭਲਾਈ ਵਾਸਤੇ ਬੁੱਧ ਨੇ ਆਪਣੇ ਜੀਵਨ ਕਾਲ ਵਿੱਚ ਹੀ ਸੰਘ ਨੂੰ ਸਨਮਾਨਿਤ ਕਰਕੇ ਦਿਖਾ ਦਿੱਤਾ ਜਿਸ ਕਰਕੇ ਉਹ ਭਵਿੱਖ ਵਿੱਚ ਸੰਘ ਨੂੰ ਸਰਬ-ਸ੍ਰੇਸ਼ਠ ਸਮਝਣਾ ਸਿੱਖਣ। ਇਸੇ ਕਰਕੇ ਉਹਨਾਂ ਨੇ ਕਿਹਾ ਸੀ - 'ਗੌਤਮੀ ! ਸੰਘ ਨੂੰ ਦਾਨ ਕਰ; ਉਸੇ ਨਾਲ ਹੀ ਮੇਰੀ ਪੂਜਾ ਹੋਵੇਗੀ ਅਤੇ ਸੰਘ ਦੀ ਵੀ।'

"ਮਹਾਰਾਜ ! ਕੇਵਲ ਇੱਕ ਵਸਤੂ ਦੇਣ ਕਰਕੇ ਸੰਘ ਬੁੱਧ ਤੋਂ ਵੱਡਾ ਅਤੇ ਉੱਚਾ ਨਹੀਂ ਹੋ ਜਾਂਦਾ। ਮਹਾਰਾਜ ! ਜਿਵੇਂ ਮਾਤਾ-ਪਿਤਾ ਆਪਣੇ ਬੱਚਿਆਂ ਨੂੰ ਨੁਹਾਉਂਦੇ ਹਨ, ਧੋਂਦੇ ਹਨ, ਸਾਫ ਕਰਦੇ ਹਨ ਅਤੇ ਮਲਦੇ ਹਨ। ਤਾਂ ਕੀ ਉਸ ਨਾਲ ਬਚੇ ਆਪਣੇ ਮਾਤਾ-ਪਿਤਾ ਤੋਂ ਉੱਚੇ ਅਤੇ ਵੱਡੇ ਹੋ ਜਾਂਦੇ ਹਨ?"

"ਨਹੀਂ ਭੰਤੇ ! ਆਪਣੀ ਇੱਛਾ ਕਰਕੇ ਹੀ ਮਾਤਾ-ਪਿਤਾ ਅਜਿਹਾ ਕਰਦੇ ਹਨ, ਬੱਚਾ ਚਾਹਵੇ ਜਾਂ ਨਾ ਚਾਹਵੇ।" "ਮਹਾਰਾਜ ! ਇਸੇ ਤਰ੍ਹਾਂ ਕੇਵਲ ਇੱਕ ਬਸਤਰ ਦਿਵਾ ਦੇਣ ਕਰਕੇ ਸੰਘ ਬੁੱਧ ਤੋਂ ਵੱਡਾ ਅਤੇ ਉੱਚਾ ਨਹੀਂ ਹੋ ਜਾਂਦਾ। ਆਪਣੀ ਇੱਛਾ ਕਰਕੇ ਹੀ ਉਹਨਾਂ ਨੇ ਉਹ ਬਸਤਰ ਸੰਘ ਨੂੰ ਦਿਵਾ ਦਿੱਤਾ ਸੀ - ਭਾਵੇਂ ਸੰਘ ਚਾਹਵੇ ਜਾਂ ਨਾ ਚਾਹਵੇ।"

"ਮਹਾਰਾਜ ! ਜਿਵੇਂ ਕੋਈ ਆਦਮੀ ਰਾਜਾ ਦੀ ਸੇਵਾ ਵਿੱਚ ਕੁਝ ਭੇਟਾ ਚੜ੍ਹਾਵੇ। ਰਾਜਾ ਉਹ ਭੇਟਾ ਕਿਸੇ ਦੂਜੇ ਨੂੰ - ਸਿਪਾਹੀ, ਦੂਤ, ਸੈਨਾਪਤੀ, ਜਾਂ ਪੁਰੋਹਿਤ ਨੂੰ ਦੇ ਦੇਵੇ। ਤਾਂ ਕੀ ਉਹ ਦੂਜਾ ਵਿਅਕਤੀ ਕੇਵਲ ਉਸ ਭੇਂਟ ਨੂੰ ਪ੍ਰਾਪਤ ਕਰਨ ਮਾਤਰ ਨਾਲ ਹੀ ਰਾਜਾ ਤੋਂ ਵੱਡਾ ਅਤੇ ਉੱਚਾ ਸਮਝਿਆ ਜਾਵੇਗਾ?" "ਨਹੀਂ ਭੰਤੇ ! ਉਹ ਰਾਜਾ ਤੋਂ ਉੱਚਾ ਕਿਵੇਂ ਹੋਵੇਗਾ? ਉਹ ਤਾਂ ਰਾਜਾ ਤੋਂ ਹੀ ਵੇਤਨ ਪਾਉਂਦਾ ਹੈ ਜਿਸ ਕਰਕੇ ਉਸ ਦੀ ਰੋਜ਼ੀ ਚਲਦੀ ਹੈ। ਰਾਜਾ ਹੀ ਉਸ ਨੂੰ ਉਸ ਥਾਂ ਤੇ ਰੱਖ ਕੇ ਆਪਣੀ ਭੇਂਟ ਉਸ ਨੂੰ ਦੇ ਦਿੰਦਾ ਹੈ।" "ਮਹਾਰਾਜ ! ਇਸੇ ਤਰ੍ਹਾਂ, ਕੇਵਲ ਇੱਕ ਵਸਤੂ ਦੇ ਦੇਣ ਕਰਕੇ ਸੰਘ ਬੁੱਧ ਤੋਂ ਵੱਡਾ ਅਤੇ ਉੱਚਾ ਨਹੀਂ ਹੋ ਗਿਆ। ਸੰਘ ਤਾਂ ਮੰਨੋ ਬੁੱਧ ਦਾ ਸੇਵਕ ਹੈ, ਜਿਹੜਾ ਉਹਨਾਂ ਨੂੰ ਹੀ ਆਪਣਾ ਸੁਆਮੀ ਸਮਝਦਾ ਹੈ। ਬੁੱਧ ਨੇ ਹੀ ਸੰਘ ਨੂੰ ਉਸ ਥਾਂ ਰੱਖ ਕੇ ਉਸ ਨੂੰ ਉਹ ਬਸਤਰ ਦਿਵਾ ਦਿੱਤਾ ਸੀ।"

"ਮਹਾਰਾਜ ! ਭਗਵਾਨ ਦੇ ਮਨ ਵਿੱਚ ਅਜਿਹਾ ਵਿਚਾਰ ਵੀ ਆਇਆ - 'ਸੰਘ ਸਦਾ ਪੂਜਣ ਯੋਗ ਹੈ, ਆਪਣੇ ਪ੍ਰਾਪਤ ਕੀਤੇ ਦਾਨ ਦੁਆਰਾ ਮੈਂ ਸੰਘ ਦੀ ਹੀ ਪੂਜਾ ਹੋਣ ਦੇਵਾਂ।' ਇਸੇ ਕਰਕੇ ਉਹਨਾਂ ਨੇ ਸੰਘ ਨੂੰ ਉਹ ਬਸਤਰ ਦਿਵਾ ਦਿੱਤਾ। ਮਹਾਰਾਜ ! ਬੁੱਧ ਆਪਣੇ ਪ੍ਰਤਿ ਕੀਤੇ ਗਏ ਸਤਿਕਾਰ ਦੀ ਪ੍ਰਸ਼ੰਸਾ ਨਹੀਂ ਕਰਦੇ, ਬਲਕਿ ਸੰਸਾਰ ਵਿੱਚ ਜਿੰਨੇ ਵੀ ਯੋਗ ਵਿਅਕਤੀ ਹਨ ਸਾਰਿਆਂ ਪ੍ਰਤਿ ਕੀਤੇ ਗਏ ਸਤਿਕਾਰ ਦੀ ਪ੍ਰਸ਼ੰਸਾ ਕਰਦੇ ਹਨ।"

ਮਹਾਰਾਜ ! ਮਝਿੱਮ ਨਿਕਾਯ ਵਿੱਚ ਦੇਵਾਂ ਦੇ ਦੇਵ ਭਗਵਾਨ ਨੇ 'ਧੱਮਦਾਯਾਦ ਸੂਤਰ'[1] ਦਾ ਉਪਦੇਸ਼ ਕਰਦੇ ਸਮੇਂ ਘੱਟ ਇੱਛਾ ਦੀ ਪ੍ਰਸੰਸਾ ਕਰਦੇ ਹੋਇਆਂ ਆਖਿਆ ਹੈ - ਭਿੱਖੂਓ ! ਘੱਟ ਇੱਛਾ ਹੀ ਸਭ ਤੋਂ ਵੱਧ ਕੇ ਪੂਜਨੀਕ ਅਤੇ ਪ੍ਰਸੰਸਾਯੋਗ ਹੈ ।' ਮਹਾਰਾਜ ! ਸਾਰੇ ਸੰਸਾਰ ਵਿੱਚ ਅਜਿਹਾ ਕੋਈ ਨਹੀਂ ਹੈ ਜੋ ਬੁੱਧ ਤੋਂ ਜ਼ਿਆਦਾ ਪੂਜਨੀਕ, ਵੱਡਾ ਜਾਂ ਉੱਚਾ ਹੋਵੇ । ਬੁੱਧ ਹੀ ਸਭ ਤੋਂ ਵੱਡੇ ਅਤੇ ਜ਼ਿਆਦਾ ਉੱਚੇ ਹਨ । ਮਹਾਰਾਜ ! ਦੇਵਤਿਆਂ ਅਤੇ ਮਨੁੱਖਾਂ ਦੇ ਵਿਚਕਾਰ ਭਗਵਾਨ ਦੇ ਸਾਹਮਣੇ ਖੜੇ ਹੋ ਕੇ ਮਾਣਵਗਾਮਿਕ ਨਾਮਕ ਦੇਵ ਪੁੱਤਰ ਨੇ ਸੰਯੁਕਤ ਨਿਕਾਯ ਵਿੱਚ ਕਿਹਾ ਹੈ -

"ਰਾਜਗ੍ਰਿਹ ਦੇ ਪਹਾੜਾਂ ਵਿੱਚੋਂ ਵਿਪੁਲਗਿਰਿ ਸ੍ਰੇਸ਼ਠ ਹੈ ਅਤੇ ਹਿਮਾਲਾ ਦੇ ਪਹਾੜਾਂ ਵਿੱਚੋਂ ਸਫੇਦ (ਸੁਮੇਰੂ), ਤਾਰਿਆਂ ਵਿੱਚੋਂ ਸੂਰਜ । ਪਾਣੀ ਦੇ ਸਰੋਤਾਂ ਵਿੱਚੋਂ ਸਮੁੰਦਰ ਸ੍ਰੇਸ਼ਠ ਹੈ; ਨਛਤਰਾਂ ਵਿੱਚੋਂ ਚੰਦਰਮਾ । ਦੇਵਤਿਆਂ ਦੇ ਨਾਲ-ਨਾਲ ਸਾਰੇ ਸੰਸਾਰ ਵਿੱਚ ਬੁੱਧ ਹੀ ਮੋਢੀ ਕਹੇ ਜਾਂਦੇ ਹਨ ।"[1]

"ਮਹਾਰਾਜ ! ਮਾਣਵਗਾਮਿਕ ਦੇਵਪੁੱਤਰ ਨੇ ਇਹ ਉਚਿਤ ਹੀ ਕਿਹਾ ਹੈ ਅਨੁਚਿਤ ਨਹੀਂ, ਭਗਵਾਨ ਨੇ ਵੀ ਇਸ ਨੂੰ ਸਵੀਕਾਰ ਕੀਤਾ ਸੀ ।"

"ਮਹਾਰਾਜ ! ਧਰਮ ਸੈਨਾਪਤੀ ਸਥੱਵਿਰ ਸਾਰਿਪੁੱਤ ਨੇ ਵੀ ਕਿਹਾ ਹੈ - 'ਮਾਰ-ਸੈਨਾ ਦਾ ਦਮਨ ਕਰਨ ਵਾਲੇ ਬੁੱਧ ਵਿੱਚ ਪੂਰੀ ਤਰ੍ਹਾਂ ਸ਼ਰਧਾ ਰੱਖਣਾ, ਉਸ ਇੱਕ ਹੀ ਦੀ ਸ਼ਰਣ ਵਿੱਚ ਜਾਣਾ, ਉਸ ਇੱਕ ਨੂੰ ਹੀ ਪ੍ਰਣਾਮ ਕਰਨਾ, ਭਵਸਾਗਰ ਨੂੰ ਪਾਰ ਕਰਵਾ ਸਕਦਾ ਹੈ ।"

ਦੇਵਾਂ ਦੇ ਦੇਵ ਭਗਵਾਨ ਨੇ ਵੀ ਕਿਹਾ ਹੈ - 'ਭਿੱਖੂਓ ! ਲੋਕ ਹਿਤ ਲਈ, ਲੋਕਾਂ ਦੇ ਸੁੱਖ ਲਈ, ਲੋਕਾਂ ਤੇ ਉਪਕਾਰ ਲਈ ਅਤੇ ਦੇਵਤਿਆਂ ਅਤੇ ਮਨੁਖਾਂ ਦੀ ਭਲਾਈ ਲਈ ਇੱਕ ਹੀ ਵਿਅਕਤੀ ਦਾ ਉਤਪੰਨ ਹੋਣਾ ਸਾਰਥਕ ਹੈ । ਕਿਸ ਵਿਅਕਤੀ ਦਾ? ਅਰਹੱਤ ਸੰਮਿਅਕ ਸੰਬੁੱਧ ਤਥਾਗਤ ਦਾ ।'[2]

"ਠੀਕ ਹੈ ਭੰਤੇ ਨਾਗਸੇਨ ! ਤੁਸੀਂ ਜਿਵੇਂ ਦੱਸਿਆ ਉਸ ਨੂੰ ਮੈਂ ਮੰਨ ਲੈਂਦਾ ਹਾਂ ।"

### 3. ਗ੍ਰਹਿਸਥ ਅਤੇ ਪ੍ਰਵਰਜਿਤ (ਦੀਖਿਅਤ) ਵਿੱਚੋਂ ਕੌਣ ਸ੍ਰੇਸ਼ਠ ਹੈ

5. "ਭੰਤੇ ਨਾਗਸੇਨ ! ਭਗਵਾਨ ਨੇ ਕਿਹਾ ਹੈ - ਭਿੱਖੂਓ ! ਗ੍ਰਹਿਸਥ ਹੋਵੇ ਜਾਂ ਭਿੱਖੂ, ਕਿਸੇ ਦੇ ਵੀ ਸਿੱਧੇ ਰਾਹ ਤੇ ਆ ਜਾਣ ਦੀ ਮੈਂ ਪ੍ਰਸੰਸਾ ਕਰਦਾ ਹਾਂ । ਭਿੱਖੂਓ ! ਚਾਹੇ ਗ੍ਰਹਿਸਥ ਹੋਵੇ ਜਾਂ ਭਿੱਖੂ, ਜੇਕਰ ਠੀਕ ਰਾਹ ਤੇ ਆ ਗਿਆ ਤਾਂ ਉਹ ਸਮਾਨ ਰੂਪ ਨਾਲ ਗਿਆਨ, ਧਰਮ ਅਤੇ ਪੁੰਨ ਦਾ ਭਾਗੀ ਹੋ ਸਕਦਾ ਹੈ ।[3] ਭੰਤੇ ! ਸਾਫ ਕੱਪੜੇ ਪਾਉਣ ਵਾਲੇ, ਵਿਸ਼ੇ ਭੋਗ ਕਰਨ ਵਾਲੇ, ਇਸਤਰੀ ਅਤੇ ਬਾਲ-ਬੱਚਿਆਂ ਦੇ ਝੰਜਟ ਵਿੱਚ ਪਏ ਰਹਿਣ ਵਾਲੇ, ਕਾਸ਼ੀ ਦਾ ਸੁਗੰਧਿਤ ਚੰਦਨ ਲਗਾਉਣ ਵਾਲੇ, ਮਾਲਾ-ਗੰਧ ਅਤੇ ਵਿਲੇਪਣ ਦਾ ਪ੍ਰਯੋਗ ਕਰਨ ਵਾਲੇ, ਧਨ-ਦੌਲਤ ਦੇ ਚੱਕਰ ਵਿੱਚ ਪਏ ਰਹਿਣ ਵਾਲੇ ਅਤੇ ਆਪਣੀ ਪੱਗੜੀ ਤੇ ਮਣੀ ਰਤਨ ਸਜਾਉਣ ਵਾਲੇ, ਗ੍ਰਹਿਸਥੀ ਵੀ ਸਤ ਮਾਰਗ ਤੇ ਪਹੁੰਚ ਜਾਂਦੇ ਹਨ ਅਤੇ ਗਿਆਨ, ਧਰਮ ਅਤੇ ਪੁੰਨ ਦੇ ਭਾਗੀ ਹੁੰਦੇ ਹਨ । ਸਿਰ ਮੁੰਨਾਉਣ ਵਾਲੇ, ਗੇਰੂਏ ਬਸਤਰ ਪਹਿਨਣ ਵਾਲੇ, ਭਿੱਖਿਆ ਨਾਲ ਆਪਣਾ ਜੀਵਨ ਨਿਰਬਾਹ ਕਰਨ ਵਾਲੇ, ਚਾਰ ਸ਼ੀਲ ਸਮੂਹਾਂ ਨੂੰ ਪੂਰਾ ਕਰਨ ਵਾਲੇ, ਢਾਈ ਸੌ ਸਿੱਖਿਆ ਪਦਾਂ[4] ਨੂੰ ਮੰਨਣ ਵਾਲੇ ਅਤੇ ਤੇਰਾਂ ਧੁੱਤਗੁਣਾਂ ਅਨੁਸਾਰ ਰਹਿਣ ਵਾਲੇ ਦੀਖਿਅਤ ਭਿੱਖੂ ਵੀ ਸਤਮਾਰਗ ਤੇ ਪਹੁੰਚ ਜਾਂਦੇ ਹਨ ਅਤੇ ਗਿਆਨ, ਧਰਮ ਅਤੇ ਪੁੰਨ ਦੇ ਭਾਗੀ ਹੁੰਦੇ ਹਨ । ਤਾਂ ਭੰਤੇ ! ਗ੍ਰਹਿਸਥ ਅਤੇ ਭਿੱਖੂ ਵਿੱਚ ਕੀ ਭੇਦ ਹੋਇਆ? ਫੇਰ, ਤਪ ਦਾ ਕਰਨਾ ਬੇਕਾਰ ਹੈ । ਭਿੱਖੂ ਬਣਨ ਦਾ ਕੋਈ ਮਤਲਬ ਨਹੀਂ । ਸਿੱਖਿਆ ਪਦਾਂ ਦੇ ਪਾਲਨ ਕਰਨ ਦਾ ਕੋਈ ਫਲ ਨਹੀਂ । ਧੁੱਤਗੁਣਾਂ ਅਨੁਸਾਰ ਰਹਿਣਾ ਬੇਅਰਥ ਹੈ । ਦੁੱਖ ਭੋਗਣ ਦੀ ਕੀ ਜ਼ਰੂਰਤ ਹੈ ਜੇਕਰ ਅਸਾਨੀ ਨਾਲ ਨਿਰਵਾਣ ਮਿਲ ਸਕਦਾ ਹੋਵੇ ।"

6. "ਮਹਾਰਾਜ ! ਭਗਵਾਨ ਨੇ ਸੱਚ ਹੀ ਕਿਹਾ ਹੈ - 'ਭਿੱਖੂਓ ! ਗ੍ਰਹਿਸਥ ਹੋਵੇ ਜਾਂ ਭਿੱਖੂ, ਕਿਸੇ ਦੇ ਵੀ ਸਤਮਾਰਗ ਤੇ ਆ ਜਾਣ ਦੀ ਮੈਂ ਪ੍ਰਸੰਸਾ ਕਰਦਾ ਹਾਂ । ਭਿੱਖੂਓ ! ਭਾਵੇਂ ਗ੍ਰਹਿਸਥ ਹੋਵੇ ਜਾਂ ਭਿੱਖੂ, ਜੇਕਰ ਉਹ ਸਤਮਾਰਗ ਤੇ ਆ ਗਿਆ ਹੈ ਤਾਂ ਸਮਾਨ ਰੂਪ ਨਾਲ ਗਿਆਨ, ਧਰਮ ਅਤੇ ਪੁੰਨ ਦਾ ਭਾਗੀ ਹੋ ਸਕਦਾ ਹੈ ।' ਮਹਾਰਾਜ ! ਇਹ ਠੀਕ ਹੈ । ਜੋ ਮਾਰਗ ਤੇ ਆ ਗਿਆ ਉਹੀ ਵੱਡਾ ਹੈ । ਮਹਾਰਾਜ ! ਜੇਕਰ ਦੀਖਿਅਤ ਇਸ ਵਿੱਚ ਹੀ ਮਾਣ ਕਰਨ ਲੱਗੇ ਕਿ 'ਮੈਂ ਦੀਖਿਅਤ ਹਾਂ' ਅਤੇ ਉਚਿਤ ਉੱਦਮ ਨਾ ਕਰੇ ਤਾਂ ਉਸ ਦਾ ਭਿੱਖੂ-ਭਾਵ ਬੇਅਰਥ ਹੈ, ਸਾਰੇ ਗਿਆਨ ਪ੍ਰਾਪਤ ਕਰਨ ਦਾ ਕੋਈ ਫਲ ਨਹੀਂ । ਸਾਫ ਕੱਪੜੇ ਪਾਉਣ ਵਾਲੇ ਗ੍ਰਹਿਸਥਾਂ ਦੀ ਤਾਂ ਗਲ ਹੀ ਕੀ? ਮਹਾਰਾਜ ! ਗ੍ਰਹਿਸਥੀ ਵੀ ਸਤਮਾਰਗ ਤੇ ਆ ਗਿਆਨ, ਧਰਮ ਅਤੇ ਪੁੰਨ ਦਾ ਭਾਗੀ ਬਣ ਸਕਦਾ ਹੈ ।"

"ਮਹਾਰਾਜ ! ਤਾਂ ਵੀ, ਭਿੱਖੂ ਹੀ ਤਿਆਗ ਦਾ ਮਾਲਕ ਹੈ । ਮਹਾਰਾਜ ! ਦੀਖਿਆ ਵਿੱਚ ਬਹੁਤ ਗੁਣ ਹਨ, ਅਥਾਹ ਗੁਣ ਹਨ, ਦੀਖਿਆ ਦੇ ਗੁਣਾਂ ਦਾ ਅਨੁਮਾਨ ਨਹੀਂ ਲਗਾਇਆ ਜਾ ਸਕਦਾ ।"

"ਮਹਾਰਾਜ ! ਜਿਵੇਂ ਮਨਇੱਛਤ ਵਰ ਦੇਣ ਵਾਲੇ ਮਣੀਰਤਨ ਦੇ ਮੁੱਲ ਦਾ ਅੰਦਾਜਾ ਨਹੀਂ ਲਗਾਇਆ ਜਾ ਸਕਦਾ, ਉਸੇ ਤਰ੍ਹਾਂ ਹੀ ਦੀਖਿਆ ਦੇ ਬਹੁਤ ਗੁਣ ਹਨ, ਅਥਾਹ ਗੁਣ ਹਨ, ਇਸ ਦੇ ਗੁਣਾਂ ਦਾ ਅਨੁਮਾਨ ਨਹੀਂ ਲਗਾਇਆ ਜਾ ਸਕਦਾ ।"

"ਮਹਾਰਾਜ ! ਜਿਵੇਂ ਮਹਾਂਸਮੁੰਦਰ ਦੀਆਂ ਤਰੰਗਾ ਨਹੀਂ ਗਿਣੀਆਂ ਜਾ ਸਕਦੀਆਂ, ਉਸੇ ਤਰ੍ਹਾਂ ਹੀ ਦੀਖਿਆ ਦੇ ਬਹੁਤ ਗੁਣ ਹਨ, ਅਨੇਕ ਗੁਣ ਹਨ, ਅਥਾਹ ਗੁਣ ਹਨ, ਦੀਖਿਆ ਦੇ ਗੁਣਾਂ ਦਾ ਅਨੁਮਾਨ ਨਹੀਂ ਲਗਾਇਆ ਜਾ ਸਕਦਾ ।"

"ਮਹਾਰਾਜ ! ਦੀਖਿਅਤ ਜੋ ਕੁਝ ਕਰਨਾ ਚਾਹੁੰਦਾ ਹੈ ਉਹ ਬਹੁਤ ਜਲਦੀ ਹੀ ਪੂਰਨ ਹੋ ਜਾਂਦਾ ਹੈ, ਦੇਰ ਨਹੀਂ ਲੱਗਦੀ ।" "ਸੋ ਕਿਉਂ?" "ਮਹਾਰਾਜ ! ਕਿਉਂਕਿ ਦੀਖਿਅਤ ਅਲਪ ਇੱਛਾ, ਸੰਤੁਸ਼ਟ, ਵੈਰਾਗੀ, ਸੰਸਾਰਿਕ ਪ੍ਰਪੰਚਾਂ ਤੋਂ ਦੂਰ, ਉਤਸ਼ਾਹੀ, ਬਿਨਾਂ ਘਰ-ਬਾਰ ਦਾ, ਸ਼ੀਲ-ਅਚਾਰ ਨੂੰ ਪੂਰਾ ਕਰਨ ਵਾਲਾ, ਸਾਫ ਆਚਰਣ ਵਾਲਾ, ਧੁਤ-ਅੰਗਾਂ[1] ਦਾ ਧਾਰਕ ਹੁੰਦਾ ਹੈ । ਮਹਾਰਾਜ ! ਇਹਨਾਂ ਕਾਰਣਾਂ ਕਰਕੇ ਦੀਖਿਅਤ ਜੋ ਕੁਝ ਕਰਨਾ ਚਾਹੁੰਦਾ ਹੈ ਉਹ ਬਹੁਤ ਜਲਦੀ ਹੀ ਪੂਰਨ ਹੋ ਜਾਂਦਾ ਹੈ, ਦੇਰ ਨਹੀਂ ਲੱਗਦੀ । ਮਹਾਰਾਜ ! ਜਿਵੇਂ ਬਿਨਾਂ ਗੱਠ ਦੇ, ਬਰਾਬਰ, ਚੰਗੀ ਤਰ੍ਹਾਂ ਸੋਧਿਆ, ਸਿੱਧਾ ਅਤੇ ਸਾਫ ਤੀਰ ਠੀਕ ਢੰਗ ਨਾਲ ਛੱਡਣ ਤੇ ਬਹੁਤ ਦੂਰ ਤੱਕ ਜਾਂਦਾ ਹੈ; ਉਸੇ ਤਰ੍ਹਾਂ ਹੀ ਦੀਖਿਅਤ ਜੋ ਕੁਝ ਕਰਨਾ ਚਾਹੁੰਦਾ ਹੈ ਉਹ ਬਹੁਤ ਜਲਦੀ ਪੂਰਨ ਹੋ ਜਾਂਦਾ ਹੈ; ਦੇਰ ਨਹੀਂ ਲੱਗਦੀ ।"

"ਠੀਕ ਹੈ ਭੰਤੇ ਨਾਗਸੇਨ ! ਤੁਸੀਂ ਜੋ ਕਿਹਾ, ਉਸ ਨੂੰ ਮੈਂ ਮੰਨ ਲੈਂਦਾ ਹਾਂ ।"

### 4. ਕਸ਼ਟਮਈ ਤਪ ਦੇ ਦੋਸ਼

7. "ਭੰਤੇ ਨਾਗਸੇਨ ! ਜੋ ਬੋਧੀਸਤਵ ਨੇ ਦੁਸ਼ਕਰਚਰਿਆ[2] (ਦੁਖਮਈ, ਤਪੱਸਿਆ) ਕੀਤੀ ਸੀ ਅਜਿਹਾ ਉੱਦਮ, ਅਜਿਹਾ ਉਤਸ਼ਾਹ, ਅਜਿਹਾ ਕਲੇਸ਼ਾਂ ਵਿਰੁੱਧ ਯੁੱਧ, ਅਜਿਹਾ ਮਾਰ ਸੈਨਾ ਨੂੰ ਹਰਾ ਦੇਣਾ, ਅਜਿਹਾ ਆਹਾਰ ਦਾ ਸੰਜਮ, ਅਜਿਹਾ ਕਠਿਨ ਵਰਤ-ਨੇਮ ਹੋਰ ਕਿਸੇ ਨੇ ਨਹੀਂ ਕੀਤਾ ਸੀ । ਪਰੰਤੂ ਇਸ ਪ੍ਰਕਾਰ ਦੇ ਨੇਮ

ਦਾ ਕੋਈ ਫਲ ਨਿਕਲਦਾ ਨਾ ਦੇਖ ਉਹਨਾਂ ਨੇ ਇਸ ਵਿਚਾਰ ਨੂੰ ਛੱਡ ਕੇ ਕਿਹਾ - 'ਇਸ ਕਠਿਨ, ਔਖੇ ਨੇਮ ਤੋਂ ਵੀ ਮੈਂ ਉਸ ਮਾਨਵ-ਉੱਤਮ ਧਰਮ ਨੂੰ ਨਹੀਂ ਪ੍ਰਾਪਤ ਕਰ ਸਕਿਆ, ਜਿਸ ਨਾਲ ਸੱਚ ਦਾ ਦਰਸ਼ਨ ਹੋਵੇ। ਗਿਆਨ ਪ੍ਰਾਪਤੀ ਦਾ ਕੀ ਕੋਈ ਦੂਜਾ ਮਾਰਗ ਹੈ।'[1] ਉਸ ਔਖੇ-ਨੇਮ ਤੋਂ ਹਾਰ ਕੇ ਉਹਨਾਂ ਨੇ ਦੂਜੇ ਮਾਰਗ ਦੁਆਰਾ ਸਰਬੱਗਤਾ ਪ੍ਰਾਪਤ ਕੀਤੀ ਸੀ। ਫੇਰ, ਆਪਣੇ ਸ਼੍ਰਾਵਕਾਂ ਨੂੰ ਉਸ ਮਾਰਗ ਦਾ ਉਪਦੇਸ਼ ਕਰਦਿਆਂ ਕਿਹਾ -

"ਅਰੰਭ ਕਰੋ, ਜ਼ੋਰ ਲਗਾਉ, ਬੁੱਧ ਧਰਮ ਵਿੱਚ ਪੱਕੇ ਹੋਵੋ। ਸਰਕੰਡੇ ਦੀ ਝੋਪੜੀ ਨੂੰ ਜਿਵੇਂ ਹਾਥੀ ਖਿਲਾਰ ਦਿੰਦਾ ਹੈ ਉਸੇ ਤਰ੍ਹਾਂ ਹੀ ਮਾਰ-ਸੈਨਾ (ਯਮਰਾਜ) ਨੂੰ ਤਿੱਤਰ-ਬਿੱਤਰ ਕਰ ਦਿਉ।"

"ਭੰਤੇ ਨਾਗਸੇਨ! ਜਿਸ ਮਾਰਗ ਤੋਂ ਆਪ ਹਾਰ ਕੇ ਹਟ ਗਏ ਸਨ ਭਗਵਾਨ ਆਪਣੇ ਸ਼੍ਰਾਵਕਾਂ ਨੂੰ ਉਸੇ ਵਿੱਚ ਲੱਗਣ ਦਾ ਉਪਦੇਸ਼ ਕਿਉਂ ਕਰਦੇ ਹਨ?"

੮. "ਮਹਾਰਾਜ! ਉਦੋਂ ਵੀ ਅਤੇ ਹੁਣ ਵੀ ਮਾਰਗ ਉਹੀ ਹੈ। ਉਸੇ ਮਾਰਗ ਤੇ ਚੱਲ ਕੇ ਬੋਧੀਸਤਵ ਨੇ ਸਰਬੱਗਤਾ ਪ੍ਰਾਪਤ ਕੀਤੀ ਸੀ। ਮਹਾਰਾਜ! ਫੇਰ ਵੀ, ਬਹੁਤ ਮਿਹਨਤ ਕਰਦਿਆਂ ਬੋਧੀਸਤਵ ਨੇ ਆਪਣੇ ਆਹਾਰ ਨੂੰ ਬਿਲਕੁਲ ਬੰਦ ਕਰ ਦਿੱਤਾ। ਉਸ ਤਰ੍ਹਾਂ ਕਰਨ ਨਾਲ ਉਹਨਾਂ ਦਾ ਚਿੱਤ ਨਿਰਬਲ ਹੋ ਗਿਆ। ਬਹੁਤ ਨਿਰਬਲ ਹੋ ਜਾਣ ਕਰਕੇ ਸਰਬੱਗਤਾ ਨਾ ਪ੍ਰਾਪਤ ਕਰ ਸਕੇ। ਉਸ ਤੋਂ ਉਪਰੰਤ ਹੌਲੀ-ਹੌਲੀ ਭੋਜਨ ਕਰਨਾ ਸ਼ੁਰੂ ਕਰ ਦਿੱਤਾ ਅਤੇ ਸੁਅਸਥ ਹੋ ਕੇ ਸਰਬੱਗਤਾ ਪ੍ਰਾਪਤ ਕਰ ਲਈ। ਮਹਾਰਾਜ! ਸਾਰੇ ਬੁੱਧਾਂ ਦੇ ਬੁੱਧਤਵ ਪ੍ਰਾਪਤ ਕਰਨ ਦਾ ਇਹੀ ਮਾਰਗ ਹੈ।"

"ਮਹਾਰਾਜ! ਜਿਵੇਂ ਸਾਰੇ ਜੀਵਾਂ ਦਾ ਅਧਾਰ ਭੋਜਨ ਹੈ, ਭੋਜਨ ਦੇ ਹੀ ਬਲ ਤੇ ਸਭ ਜੀਵ ਸੁੱਖ ਨਾਲ ਰਹਿੰਦੇ ਹਨ, ਉਸੇ ਤਰ੍ਹਾਂ ਹੀ ਸਾਰੇ ਬੁੱਧਾਂ ਦੇ ਬੁੱਧਤਵ ਪ੍ਰਾਪਤ ਕਰਨ ਦਾ ਇਹੀ ਮਾਰਗ ਹੈ। ਮਹਾਰਾਜ! ਇਹ ਨਾ ਤਾਂ ਉੱਦਮ ਦਾ ਦੋਸ਼ ਸੀ, ਨਾ ਜ਼ੋਰ ਲਗਾਉਣ ਦਾ ਦੋਸ਼ ਸੀ ਅਤੇ ਨਾ ਕਲੇਸ਼ਾਂ ਵਿਰੁੱਧ ਯੁੱਧ ਕਰਨ ਦਾ ਦੋਸ਼ ਸੀ, ਜੋ ਭਗਵਾਨ ਉਸ ਸਮੇਂ ਸਰਬੱਗਤਾ ਨਾ ਪਾ ਸਕੇ। ਇਹ ਦੋਸ਼ ਤਾਂ ਕੇਵਲ ਭੋਜਨ ਦੇ ਬਿਲਕੁਲ ਬੰਦ ਕਰ ਦੇਣ ਦਾ ਸੀ। ਉਹ ਮਾਰਗ ਤਾਂ ਸਦਾ ਉੱਤਮ ਹੀ ਹੈ।"

"ਮਹਾਰਾਜ! ਜਿਵੇਂ ਕੋਈ ਆਦਮੀ ਰਸਤੇ ਤੇ ਬਹੁਤ ਜ਼ੋਰ ਨਾਲ ਦੌੜਨ ਲੱਗੇ। ਉਹ ਡਿੱਗ ਪਵੇ। ਉਸ ਨੂੰ ਲਕਵਾ ਮਾਰ ਦੇਵੇ ਜਾਂ ਉਹ ਅਪੰਗ ਹੋ ਜਾਵੇ। ਤਾਂ ਕੀ ਇਸ ਵਿੱਚ ਪ੍ਰਿਥਵੀ ਦਾ ਦੋਸ਼ ਸੀ ਜਿਸ ਕਰਕੇ ਉਸ ਨੂੰ ਅਜਿਹਾ ਕਸ਼ਟ ਭੋਗਣਾ ਪਿਆ?" "ਨਹੀਂ ਭੰਤੇ! ਪ੍ਰਿਥਵੀ ਤਾਂ ਹਮੇਸ਼ਾ ਸਹੀ ਹੈ। ਭਲਾ ਉਸ ਦਾ ਦੋਸ਼ ਕੈਸਾ? ਆਦਮੀ ਦਾ ਆਪਣਾ ਹੀ ਦੋਸ਼ ਸੀ ਕਿ ਇੰਨੀ ਜ਼ੋਰ ਨਾਲ ਦੌੜਨ ਲੱਗਿਆ ਜਿਸ ਕਰਕੇ ਉਹ ਡਿੱਗ ਪਿਆ।" "ਮਹਾਰਾਜ! ਉਸੇ ਤਰ੍ਹਾਂ ਇਹ ਨਾ ਤਾਂ ਉੱਦਮ ਦਾ ਦੋਸ਼ ਸੀ, ਨਾ ਜ਼ੋਰ ਲਗਾਉਣ ਦਾ ਦੋਸ਼ ਅਤੇ ਨਾ ਕਲੇਸ਼ਾਂ ਨਾਲ ਯੁੱਧ ਕਰਨ ਦਾ ਦੋਸ਼ ਸੀ, ਜੋ ਭਗਵਾਨ ਉਸ ਸਮੇਂ ਸਰਬੱਗਤਾ ਨਹੀਂ ਪ੍ਰਾਪਤ ਕਰ ਸਕੇ। ਇਹ ਦੋਸ਼ ਤਾਂ ਕੇਵਲ ਆਹਾਰ ਦੇ ਬਿਲਕੁਲ ਬੰਦ ਕਰ ਦੇਣ ਦਾ ਸੀ। ਉਹ ਰਾਹ ਤਾਂ ਸਦਾ ਉੱਤਮ ਹੀ ਹੈ।"

"ਮਹਾਰਾਜ ਜਿਵੇਂ ਕਿਸੇ ਆਦਮੀ ਨੇ ਮੈਲੀ ਧੋਤੀ ਪਾਈ ਹੋਵੇ। ਉਹ ਉਸ ਨੂੰ ਧੁਆਏ ਨਾ। ਤਾਂ ਉਸ ਵਿੱਚ ਜਲ ਦਾ ਕੀ ਦੋਸ਼ ਹੈ? ਜਲ ਤਾਂ ਸਦਾ ਸ਼ੁਧ ਹੀ ਹੈ। ਉਸ ਆਦਮੀ ਦਾ ਆਪਣਾ ਦੋਸ਼ ਹੈ। ਮਹਾਰਾਜ! ਉਸੇ ਤਰ੍ਹਾਂ... ਇਹ ਦੋਸ਼ ਤਾਂ ਕੇਵਲ ਭੋਜਨ ਦੇ ਬਿਲਕੁਲ ਬੰਦ ਕਰ ਦੇਣ ਦਾ ਸੀ।.... ਇਸ ਲਈ ਬੁੱਧ ਆਪਣੇ ਸ਼੍ਰਾਵਕਾਂ ਨੂੰ ਉਸੇ ਮਾਰਗ ਵਿੱਚ ਲਗਣ ਦਾ ਉਪਦੇਸ਼ ਦਿੰਦੇ ਹਨ। ਮਹਾਰਾਜ! ਇਸ ਪ੍ਰਕਾਰ ਉਹ ਮਾਰਗ ਸਦਾ ਹੀ ਉਚਿਤ ਅਤੇ ਉੱਤਮ ਹੈ।"

"ਠੀਕ ਹੈ ਭੰਤੇ ਨਾਗਸੇਨ! ਤੁਸੀਂ ਜੋ ਕਹਿੰਦੇ ਹੋ ਉਸ ਨੂੰ ਮੈਂ ਸਵੀਕਾਰ ਕਰਦਾ ਹਾਂ।"

**5. ਭਿੱਖੂਭਾਵ ਪਰਿਤਿਆਗ ਵਿਸ਼ੇ ਸੰਬੰਧੀ ਪ੍ਰਸ਼ਨ**

੯. "ਭੰਤੇ ਨਾਗਸੇਨ! ਭਗਵਾਨ ਬੁੱਧ ਦੁਆਰਾ ਉਪਦੇਸ਼ਿਤ ਧਰਮ ਮਹਾਨ ਹੈ, ਸਾਰ ਰੂਪ ਵਿੱਚ ਸੱਚ ਹੈ, ਉੱਤਮ ਹੈ, ਸ੍ਰੇਸ਼ਠ ਹੈ, ਵੱਡਾ ਹੈ, ਉੱਚਾ ਹੈ, ਅਨੂਪ ਹੈ, ਪਰਿਸ਼ੁੱਧ ਹੈ, ਵਿਮਲ ਹੈ, ਸਵੱਛ ਹੈ ਅਤੇ ਨਿਰਦੋਸ਼ ਹੈ। ਇਸ ਧਰਮ ਅਨੁਸਾਰ ਗ੍ਰਹਿਸਥ ਨੂੰ ਐਵੇਂ ਹੀ ਦੀਖਿਅਤ ਕਰ ਦੇਣਾ ਠੀਕ ਨਹੀਂ। ਗ੍ਰਹਿਸਥ ਕਾਲ ਵਿੱਚ ਹੀ ਉਸ ਨੂੰ ਉਦੋਂ ਤਕ ਸਿਖਾਉਣਾ ਚਾਹੀਦਾ ਹੈ ਜਦੋਂ ਤਕ ਉਹ ਸ੍ਰੋਤਾਪਤੀ ਫ਼ਲ ਨਾ ਪ੍ਰਾਪਤ ਕਰ ਸਕੇ। ਫੇਰ, ਉਹ ਚੀਵਰ ਛੱਡ ਕੇ ਪਰਤ ਨਹੀਂ ਸਕਦਾ। ਇਸ ਤੋਂ ਬਾਅਦ ਨਿਸੰਗ ਹੋ ਕੇ ਦੀਖਿਅਤ ਕਰਨ।" "ਸੋ ਕਿਉਂ?" ਕਿਉਂਕਿ ਕਿੰਨੇ ਹੀ ਗਲਤ ਲੋਕ ਇਸ ਸ਼ੁੱਧ ਧਰਮ ਵਿੱਚ ਦੀਖਿਅਤ ਹੋ ਕੇ ਬਾਅਦ ਵਿੱਚ ਚੀਵਰ ਛੱਡ ਗ੍ਰਹਿਸਥ ਬਣ ਜਾਂਦੇ ਹਨ। ਉਨ੍ਹਾਂ ਦੇ ਅਜਿਹਾ ਕਰਨ ਨਾਲ ਲੋਕਾਂ ਨੂੰ ਇਹ ਸਮਝਣ ਦਾ ਮੌਕਾ ਮਿਲ ਜਾਂਦਾ ਹੈ ਕਿ "ਸ਼੍ਰਮਣ ਗੌਤਮ ਦਾ ਧਰਮ ਜਰੂਰ ਹੀ ਚੰਗਾ ਨਹੀਂ ਹੋਵੇਗਾ ਜਿਸ ਕਰਕੇ ਇੰਨੇ ਲੋਕ ਪਰਤ ਆਏ ਹਨ।" ਇਸੇ ਕਾਰਨ ਮੇਰਾ ਇਹ ਕਥਨ ਹੈ।"

"ਮਹਾਰਾਜ! ਜਿਵੇਂ ਪਵਿੱਤਰ, ਨਿਰਮਲ ਅਤੇ ਸੀਤਲ ਜਲ ਨਾਲ ਲਬਾਲਬ ਭਰਿਆ ਤਲਾਅ ਹੋਵੇ, ਕੋਈ ਚਿੱਕੜ ਅਤੇ ਗੰਦਗੀ ਵਿੱਚ ਲਿਬੜਿਆ ਹੋਇਆ ਆਦਮੀ ਉਸ ਤਲਾਅ ਦੇ ਨੇੜੇ ਜਾਵੇ ਅਤੇ ਬਿਨਾਂ ਨ੍ਹਾਏ-ਧੋਏ ਪਰਤ ਆਵੇ। ਮਹਾਰਾਜ! ਤਾਂ ਲੋਕ ਕਿਸ ਉੱਤੇ ਦੋਸ਼ ਲਗਾਉਣਗੇ ਉਸ ਆਦਮੀ ਉੱਤੇ ਜਾਂ ਤਲਾਅ ਉੱਤੇ?" "ਭੰਤੇ! ਲੋਕ ਉਸ ਆਦਮੀ ਉੱਤੇ ਹੀ ਦੋਸ਼ ਲਗਾਉਣਗੇ - ਉਹ ਤਲਾਅ ਦੇ ਕੋਲ ਜਾ ਕੇ ਵੀ ਬਿਨਾਂ ਨ੍ਹਾਏ-ਧੋਏ ਹੀ ਗੰਦਗੀ ਵਿੱਚ ਲਿਬੜਿਆ ਪਰਤ ਆਇਆ। ਇੱਛਾ ਨਾ ਹੋਣ ਤੇ ਕੀ ਤਲਾਅ ਉਸ ਨੂੰ ਫੜ ਕੇ ਨਵ੍ਹਾ ਦਿੰਦਾ। ਭਲਾ ਇਸ ਵਿੱਚ ਤਲਾਅ ਦਾ ਕੀ ਦੋਸ਼।" "ਮਹਾਰਾਜ! ਉਸੇ ਤਰ੍ਹਾਂ ਹੀ, ਬੁੱਧ ਨੇ ਵਿਮੁਕਤੀ ਰੂਪੀ ਸੁੰਦਰ ਜਲ ਨਾਲ ਭਰਪੂਰ ਸਧਰਮ ਰੂਪੀ ਤਲਾਅ ਤਿਆਰ ਕੀਤਾ ਕਿ ਜੋ ਲੋਕ ਕਲੇਸ਼ਾਂ ਦੀ ਗੰਦਗੀ ਵਿੱਚ ਲਿਬੜੇ ਹਨ ਉਹ ਬੁੱਧੀਮਾਨ ਉਸ ਵਿੱਚ ਨਹਾ ਕੇ ਆਪਣੇ ਸਾਰੇ ਕਲੇਸ਼ ਧੋ ਦੇਣ। ਜੇਕਰ ਕੋਈ ਆਦਮੀ ਉਸ ਤਲਾਅ ਦੇ ਕੋਲ ਜਾ ਕੇ ਵੀ ਬਿਨਾਂ ਨ੍ਹਾਏ ਕਲੇਸ਼ਾਂ ਨਾਲ ਲਿਬੜਿਆ ਹੀ ਪਰਤ ਆਵੇ ਅਤੇ ਮੁੜ ਗ੍ਰਹਿਸਥੀ ਹੋ ਜਾਵੇ ਤਾਂ ਉਸ ਵਿੱਚ ਉਸ ਦਾ ਹੀ ਦੋਸ਼ ਹੈ। ਲੋਕ ਉਸੇ ਨੂੰ ਹੀ ਦੋਸ਼ੀ ਠਹਿਰਾ ਕੇ ਆਖਣਗੇ - 'ਇਹ ਬੁੱਧ ਧਰਮ ਵਿੱਚ ਦੀਖਿਅਤ ਹੋ ਉੱਥੇ ਨਾ ਰਹਿ ਸਕਣ ਕਰਕੇ ਫੇਰ ਪਰਤ ਕੇ ਗ੍ਰਹਿਸਥੀ ਹੋ ਗਿਆ। ਆਪਣੇ ਉੱਦਮ ਨਾ ਕਰਨ ਕਰਕੇ ਕੀ ਬੁੱਧ ਧਰਮ ਉਸ ਨੂੰ ਫੜ ਕੇ ਜ਼ਬਰਦਸਤੀ ਸ਼ੁੱਧ ਕਰ ਦੇਵੇਗਾ? ਭਲਾ ਇਸ ਵਿੱਚ ਬੁੱਧ ਧਰਮ ਦਾ ਕੀ ਦੋਸ਼।"

"ਮਹਾਰਾਜ! ਜਿਵੇਂ ਕੋਈ ਪੁਰਸ਼ ਕਠਿਨ ਰੋਗ ਨਾਲ ਪੀੜਤ ਹੋਵੇ; ਇੱਕ ਵੈਦ ਨੂੰ ਦੇਖੇ, ਜੋ ਰੋਗ ਪਛਾਣਨ ਵਿੱਚ ਬਹੁਤ ਮਾਹਿਰ ਹੋਵੇ ਅਤੇ ਇਲਾਜ ਕਰਨ ਵਿੱਚ ਜਿਸ ਦਾ ਹੱਥ ਬਹੁਤ ਸਾਫ਼ ਹੋਵੇ। ਦੇਖ ਕੇ ਵੀ ਉਹ ਨਾ ਤਾਂ ਉਸ ਦੇ ਕੋਲ ਜਾਵੇ ਅਤੇ ਨਾ ਆਪਣਾ ਇਲਾਜ ਕਰਵਾਏ, ਆਪਣਾ ਰੋਗ ਨਾਲ ਲੈ ਕੇ ਹੀ ਪਰਤ

ਆਵੇ। ਮਹਾਰਾਜ ! ਤਾਂ ਲੋਕ ਕਿਸ ਨੂੰ ਦੋਸ਼ੀ ਠਹਿਰਾਉਣਗੇ - ਵੈਦ ਨੂੰ ਜਾਂ ਰੋਗੀ ਨੂੰ। ਭੰਤੇ ! ਰੋਗੀ ਨੂੰ ਹੀ ਲੋਕ ਦੋਸ਼ੀ ਠਹਿਰਾਉਣਗੇ। ਇੰਨੇ ਚੰਗੇ ਵੈਦ ਦੇ ਕੋਲ ਜਾ ਕੇ ਵੀ ਉਹ ਬਿਨਾਂ ਇਲਾਜ ਕਰਵਾਏ ਆਪਣੇ ਰੋਗ ਸਹਿਤ ਰੋਗੀ ਹੀ ਪਰਤ ਆਇਆ। ਉਸ ਦੀ ਆਪਣੀ ਇੱਛਾ ਨਾ ਹੋਣ ਤੇ ਕੀ ਵੈਦ ਉਸ ਨੂੰ ਫੜਕੇ ਜ਼ਬਰਦਸਤੀ ਇਲਾਜ ਕਰਦਾ ! ਭਲਾ ਇਸ ਵਿੱਚ ਵੈਦ ਦਾ ਕੀ ਦੋਸ਼ !"

"ਮਹਾਰਾਜ ! ਉਸੇ ਤਰ੍ਹਾਂ ਹੀ, ਬੁੱਧ ਨੇ ਆਪਣੇ ਧਰਮਰੂਪੀ ਸੰਦੂਕ ਵਿੱਚ ਸਾਰੇ ਕਲੇਸ਼ਾਂ ਦੇ ਭਿਅੰਕਰ ਰੋਗਾਂ ਦੀ ਸਭ ਤੋਂ ਉਤਮ ਦਵਾਈ ਰੱਖ ਛੱਡੀ ਹੈ। ਜੋ ਚਤੁਰ ਅਤੇ ਬੁੱਧੀਮਾਨ ਹਨ, ਉਹ ਉਸ ਦਵਾਈ ਨੂੰ ਪੀ ਕੇ ਕਲੇਸ਼-ਰੋਗ ਤੋਂ ਛੁੱਟ ਜਾਂਦੇ ਹਨ। ਜੇਕਰ ਕੋਈ ਉਸ ਦਵਾਈ ਨੂੰ ਬਿਨਾਂ ਪੀਤੇ, ਆਪਣੇ ਕਲੇਸ਼ਾਂ ਸਹਿਤ ਹੀ ਪਰਤ ਕੇ, ਗ੍ਰਹਿਸਥ ਹੋ ਜਾਵੇ ਤਾਂ ਲੋਕ ਉਸੇ ਤੇ ਦੋਸ਼ ਲਗਾਉਣਗੇ :- ਇਹ ਬੁੱਧ ਧਰਮ ਵਿੱਚ ਦੀਖਿਅਤ ਹੋ ਉੱਥੇ ਨਾ ਟਿਕਣ ਕਰਕੇ ਪਰਤ ਆਇਆ ਅਤੇ ਗ੍ਰਹਿਸਥ ਹੋ ਗਿਆ। ਕੀ ਉਸ ਦੇ ਆਪ ਉੱਦਮ ਨਾ ਕਰਨ ਕਰਕੇ ਕੀ ਬੁੱਧ ਧਰਮ ਉਸ ਨੂੰ ਫੜ ਕੇ ਜਬਰਦਸਤੀ ਸ਼ੁੱਧ ਕਰ ਦਿੰਦਾ? ਭਲਾ ਇਸ ਵਿੱਚ ਬੁੱਧ ਧਰਮ ਦਾ ਕੀ ਦੋਸ਼।" (ਅ)

"ਮਹਾਰਾਜ ! ਜਿਵੇਂ ਕੋਈ ਭੁੱਖਾ ਆਦਮੀ ਕਿਸੇ ਧਰਮ-ਅਰਥ ਚੱਲਣ ਵਾਲੇ ਵੱਡੇ ਅੰਨ ਖੇਤਰ (ਲੰਗਰ) ਵਿੱਚ ਜਾਵੇ, ਪਰੰਤੂ ਉੱਥੇ ਬਿਨਾਂ ਕੁਝ ਖਾਧੇ ਹੀ ਭੁੱਖਾ ਪਰਤ ਆਵੇ ਤਾਂ ਲੋਕ ਕਿਸ ਨੂੰ ਦੋਸ਼ੀ ਠਹਿਰਾਉਣਗੇ - ਭੁੱਖੇ ਜਾਂ ਧਰਮ-ਅਰਥ ਚਲਾਉਣ ਵਾਲੇ ਅੰਨ ਖੇਤਰ ਨੂੰ?" "ਭੰਤੇ ! ਭੁੱਖੇ ਨੂੰ ਹੀ ਲੋਕ ਦੋਸ਼ੀ ਠਹਿਰਾਉਣਗੇ - ਉਹ ਭੁੱਖ ਨਾਲ ਵਿਆਕੁਲ ਹੋ ਕੇ ਵੀ ਧਰਮ ਅਰਥ ਦਿਤੇ ਜਾਣ ਵਾਲੇ ਭੋਜਨ ਨੂੰ ਬਿਨਾਂ ਖਾਧੇ ਹੀ ਵਾਪਸ ਪਰਤ ਆਇਆ। ਆਪ ਨਾ ਖਾਣ ਕਰਕੇ ਕੀ ਭੋਜਨ ਉੱਡ ਕੇ ਉਸ ਦੇ ਮੂੰਹ ਵਿੱਚ ਚਲਾ ਜਾਂਦਾ ? ਭਲਾ ਇਸ ਵਿੱਚ ਭੋਜਨ ਦਾ ਕੀ ਦੋਸ਼।" "ਮਹਾਰਾਜ ! ਉਸੇ ਤਰ੍ਹਾਂ ਹੀ, ਬੁੱਧ ਨੇ ਆਪਣੀ ਧਰਮ ਰੂਪੀ ਥਾਲੀ ਵਿੱਚ ਅਤਿਅੰਤ ਸ੍ਰੇਸ਼ਠ, ਸ਼ਾਂਤ, ਸ਼ਿਵ, ਪ੍ਰਣੀਤ ਅਤੇ ਅਮ੍ਰਿਤ ਸਮਾਨ ਮਧੁਰ 'ਕਾਇਗਤਾ ਸਿਮਰਤੀ' (ਆਪਣੇ ਸਰੀਰ ਤੇ ਹੀ ਮਨਨ ਭਾਵਨਾ ਕਰਨਾ) ਰੂਪੀ ਭੋਜਨ ਪਰੋਸ ਦਿੱਤਾ। ਜਿਹੜੇ ਸਿਆਣੇ ਸੱਜਣ ਹਨ ਉਹ ਆਪਣੇ ਕਲੇਸ਼ਾਂ ਅਤੇ ਆਪਣੀ ਤ੍ਰਿਸ਼ਨਾ ਦੀ ਵਿਆਕੁਲਤਾ ਤੋਂ ਛੁਟਣ ਵਾਸਤੇ ਇਹ ਭੋਜਨ ਖਾ ਕੇ ਕਾਮ-ਭਵ, ਰੂਪ-ਭਵ ਅਤੇ ਅਰੂਪ-ਭਵ ਦੀ ਭੁੱਖ (ਤ੍ਰਿਸ਼ਨਾ) ਨੂੰ ਦੂਰ ਕਰ ਲੈਣ। ਜੇਕਰ ਕੋਈ ਉਸ ਭੋਜਨ ਨੂੰ ਬਿਨਾ ਖਾਧੇ ਤ੍ਰਿਸ਼ਨਾ ਨਾਲ ਵਿਆਕੁਲ ਹੀ ਪਰਤ ਆਵੇ ਅਤੇ ਗ੍ਰਹਿਸਥੀ ਹੋ ਜਾਵੇ ਤਾਂ ਲੋਕ ਉਸੇ ਤੇ ਦੋਸ਼ ਲਗਾਉਣਗੇ - ਇਹ ਬੁੱਧ-ਧਰਮ ਵਿੱਚ ਦੀਖਿਅਤ ਹੋ ਉੱਥੇ ਨਾ ਟਿਕਣ ਦੇ ਕਾਰਨ ਪਰਤ ਆਇਆ ਅਤੇ ਗ੍ਰਹਿਸਥੀ ਹੋ ਗਿਆ। ਉਸ ਦੇ ਆਪਣੇ ਉੱਦਮ ਨਾ ਕਰਨ ਕਰਕੇ ਕੀ ਬੁੱਧ-ਧਰਮ ਉਸ ਨੂੰ ਫੜ ਕੇ ਜਬਰਦਸਤੀ ਸ਼ੁੱਧ ਕਰ ਦਿੰਦਾ। ਭਲਾ ਇਸ ਵਿੱਚ ਬੁੱਧ ਧਰਮ ਦਾ ਕੀ ਦੋਸ਼।" (ੲ)

"ਮਹਾਰਾਜ ! ਜੇਕਰ ਬੁੱਧ ਗ੍ਰਹਿਸਥੀਆਂ ਨੂੰ ਪਹਿਲੇ ਪ੍ਰਥਮਫਲ[1] (ਸ੍ਰੋਤਾਪਤੀ-ਫਲ) ਤੇ ਪ੍ਰਤਿਸ਼ਠਿਤ ਕਰਵਾ ਕੇ ਬਾਅਦ ਵਿੱਚ ਹੀ ਦੀਖਿਅਤ ਕਰਦੇ ਤਾਂ ਇਹ ਕਹਿਣ ਦਾ ਕੋਈ ਅਰਥ ਹੀ ਨਹੀਂ ਰਹਿ ਜਾਂਦਾ ਕਿ ਦੀਖਿਆ ਮਨੁੱਖ ਦਾ ਕਲੇਸ਼ ਦੂਰ ਕਰਕੇ ਸ਼ੁੱਧ ਕਰ ਦਿੰਦੀ ਹੈ। (ਫੇਰ ਤਾਂ) ਦੀਖਿਆ ਦਾ ਕੋਈ ਮਤਲਬ ਹੀ ਨਹੀਂ ਰਹਿ ਜਾਂਦਾ। ਮਹਾਰਾਜ ! ਜਿਵੇਂ ਕੋਈ ਆਦਮੀ ਸੈਂਕੜੇ ਮਜ਼ਦੂਰ ਲਗਾ ਕੇ ਇੱਕ ਤਲਾਅ ਬਣਵਾਏ। ਤਲਾਅ ਤਿਆਰ ਹੋ ਜਾਣ ਤੇ ਅਜਿਹੀ ਸੂਚਨਾ ਲਗਾ ਦੇਵੇ - ਕੋਈ ਮੈਲਾ ਜਾਂ ਗੰਦਾ ਆਦਮੀ ਇਸ ਤਲਾਅ ਤੇ ਨਾ ਜਾਵੇ; ਜਿਹੜਾ ਸਾਫ-ਸੁਥਰਾ ਹੋਵੇ ਉਹੀ ਜਾਵੇ। ਮਹਾਰਾਜ ! ਤਾਂ ਕੀ ਉਹਨਾਂ ਸਾਫ-ਸੁਥਰੇ ਲੋਕਾਂ ਦਾ ਤਲਾਅ ਨਾਲ ਕੋਈ ਮਤਲਬ ਨਿਕਲੇਗਾ?" "ਨਹੀਂ ਭੰਤੇ ! ਜਿਸ ਕੰਮ ਲਈ ਉਹ ਤਲਾਅ ਦੇ ਕੋਲ ਜਾਂਦੇ ਉਹ ਤਾਂ ਉਹਨਾਂ ਨੇ ਪਹਿਲਾਂ ਹੀ ਕਿਸੇ ਹੋਰ ਥਾਂ ਤੇ ਪੂਰਾ ਕਰ ਲਿਆ। ਉਹਨਾਂ ਨੂੰ ਹੁਣ ਤਲਾਅ ਨਾਲ ਕੀ ਪ੍ਰਯੋਜਨ !" "ਮਹਾਰਾਜ ! ਉਸੇ ਤਰ੍ਹਾਂ, ਜੇਕਰ ਬੁੱਧ ਗ੍ਰਹਿਸਥਾਂ ਨੂੰ ਪ੍ਰਥਮ-ਫਲ ਤੇ ਪ੍ਰਤਿਸ਼ਠਿਤ ਕਰਵਾ ਕੇ ਹੀ ਦੀਖਿਅਤ ਕਰਦੇ ਤਾਂ ਇਸ ਦਾ ਕੋਈ ਲਾਭ ਹੀ ਨਹੀਂ ਰਹਿੰਦਾ, ਕਿਉਂਕਿ ਆਪਣੇ ਕੰਮਾਂ ਨੂੰ ਤਾਂ ਉਹਨਾਂ ਨੇ ਪਹਿਲਾਂ ਹੀ ਕਰ ਲਿਆ ਸੀ। ਉਹਨਾਂ ਨੂੰ ਦੀਖਿਆ ਤੋਂ ਕੀ ਪ੍ਰਯੋਜਨ।"

"ਮਹਾਰਾਜ ! ਜਿਵੇਂ ਇੱਕ ਵੈਦ, ਜਿਸ ਨੇ ਪੁਰਾਣੇ ਰਿਸ਼ੀਆਂ ਦਾ ਅਧਿਐਨ ਕਰ ਲਿਆ ਹੋਵੇ, ਜੋ ਸੂਤਰ ਅਤੇ ਮੰਤਰਾਂ ਦੇ ਪਦ ਨੂੰ ਠੀਕ-ਠੀਕ ਜਾਣਦਾ ਹੋਵੇ, ਜਿਸ ਦੀ ਸਾਰੀ ਸ਼ੰਕਾ ਮਿਟ ਗਈ ਹੋਵੇ, ਜਿਹੜਾ ਰੋਗ ਦੀ ਪਛਾਣ ਸੂਖਮਤਾ ਨਾਲ ਕਰਦਾ ਹੋਵੇ ਅਤੇ ਜਿਸ ਦਾ ਇਲਾਜ ਕਦੇ ਬੇ-ਅਰਥ ਨਾ ਜਾਂਦਾ ਹੋਵੇ। ਉਹ ਸਾਰੇ ਰੋਗਾਂ ਦੀਆਂ ਸਹੀ ਦਵਾਈਆਂ ਨੂੰ ਲੈ ਆਵੇ ਅਤੇ ਅਜਿਹੀ ਸੂਚਨਾ ਲਗਾ ਦੇਵੇ - ਮੇਰੇ ਕੋਲ ਕੋਈ ਰੋਗੀ ਨਾ ਆਵੇ; ਜੋ ਨਿਰੋਗ ਅਤੇ ਸੁਅਸਥ ਹੈ ਉਹੀ ਆਵੇ। ਮਹਾਰਾਜ ! ਤਾਂ ਕੀ ਉਹਨਾਂ ਨਿਰੋਗ, ਸੁਅਸਥ ਅਤੇ ਬਲਸ਼ਾਲੀ ਲੋਕਾਂ ਦਾ ਉਸ ਵੈਦ ਨਾਲ ਕੋਈ ਵਾਸਤਾ ਰਹੇਗਾ?" "ਨਹੀਂ ਭੰਤੇ ! ਜਿਸ ਕੰਮ ਲਈ ਉਹ ਉਸ ਵੈਦ ਦੇ ਕੋਲ ਜਾਂਦੇ ਉਸ ਨੂੰ ਤਾਂ ਉਹਨਾਂ ਨੇ ਕਿਧਰੇ ਹੋਰ ਥਾਂ ਪੂਰਨ ਕਰ ਲਿਆ। ਉਸ ਵੈਦ ਨਾਲ ਹੁਣ ਉਹਨਾਂ ਦਾ ਕੀ ਵਾਸਤਾ।" "ਮਹਾਰਾਜ ! ਇਸੇ ਤਰ੍ਹਾਂ ਹੀ, ਜੇਕਰ ਬੁੱਧ ਗ੍ਰਹਿਸਥਾਂ ਨੂੰ ਪ੍ਰਥਮ-ਫਲ ਤੇ ਪ੍ਰਤਿਸ਼ਠਿਤ ਕਰਵਾ ਕੇ ਹੀ ਦੀਖਿਅਤ ਕਰਦੇ ਤਾਂ ਇਸ ਦਾ ਕੋਈ ਅਰਥ ਹੀ ਨਾ ਰਹਿੰਦਾ, ਕਿਉਂਕਿ ਆਪਣਾ ਕੰਮ ਤਾਂ ਉਹਨਾਂ ਨੇ ਪਹਿਲਾਂ ਹੀ ਕਰ ਲਿਆ। ਉਹਨਾਂ ਨੂੰ ਦੀਖਿਆ ਤੋਂ ਕੀ ਪ੍ਰਯੋਜਨ !"

"ਮਹਾਰਾਜ ! ਜਿਵੇਂ ਕੋਈ ਆਦਮੀ ਸੈਂਕੜੇ ਥਾਲੀ ਭੋਜਨ ਪਰੋਸਵਾ ਕੇ ਅਜਿਹੀ ਸੂਚਨਾ ਲਗਾ ਦੇਵੇ - ਇਸ ਅੰਨਖੇਤਰ (ਲੰਗਰ) ਵਿੱਚ ਕੋਈ ਭੁੱਖਾ ਆਦਮੀ ਨਾ ਆਵੇ; ਜੋ ਚੰਗੀ ਤਰ੍ਹਾਂ ਖਾ ਚੁਕਿਆ ਹੈ, ਤ੍ਰਿਪਤ ਹੋ ਗਿਆ ਹੈ ਅਤੇ ਜਿਸ ਦਾ ਪੇਟ ਭਰ ਗਿਆ ਹੈ ਉਹੀ ਆਵੇ। ਤਾਂ ਮਹਾਰਾਜ ! ਕੀ ਉਹਨਾਂ ਤ੍ਰਿਪਤ ਲੋਕਾਂ ਦਾ ਉਸ ਭੋਜਨ ਨਾਲ ਕੋਈ ਮੰਤਵ ਸਿੱਧ ਹੋਵੇਗਾ?" "ਨਹੀਂ ਭੰਤੇ ! ਜਿਸ ਵਾਸਤੇ ਉਹ ਉਸ ਅੰਨ ਖੇਤਰ ਵਿੱਚ ਜਾਂਦੇ ਉਸ ਨੂੰ ਤਾਂ ਉਹਨਾਂ ਨੇ ਕਿਸੇ ਦੂਜੀ ਜਗ੍ਹਾ ਹੀ ਪੂਰਨ ਕਰ ਲਿਆ। ਉਸ ਅੰਨ ਖੇਤਰ ਤੋਂ ਉਹਨਾਂ ਨੂੰ ਹੁਣ ਕੀ ਮੰਤਵ।" "ਮਹਾਰਾਜ ! ਉਸੇ ਤਰ੍ਹਾਂ ਹੀ, ਜੇਕਰ ਬੁੱਧ ਗ੍ਰਹਿਸਥਾਂ ਨੂੰ ਪ੍ਰਥਮ-ਫਲ ਤੇ ਪ੍ਰਤਿਸ਼ਠਿਤ ਕਰਵਾ ਕੇ ਹੀ ਦੀਖਿਅਤ ਕਰਦੇ ਤਾਂ ਇਸ ਦਾ ਕੋਈ ਅਰਥ ਹੀ ਨਾ ਰਹਿੰਦਾ, ਕਿਉਂਕਿ ਆਪਣਾ ਕੰਮ ਤਾਂ ਉਹਨਾਂ ਨੇ ਪਹਿਲਾਂ ਹੀ ਪੂਰਨ ਕਰ ਲਿਆ। ਉਹਨਾਂ ਨੂੰ ਦੀਖਿਆ ਤੋਂ ਕੀ ਮੰਤਵ।"

*11.* "ਮਹਾਰਾਜ ! ਬਲਕਿ ਉਹ ਜੋ ਵਸਤਰ ਛੱਡ ਕੇ ਪਰਤ ਵੀ ਜਾਂਦੇ ਹਨ, ਬੁੱਧ ਧਰਮ ਵਿੱਚ ਪੰਜ ਅਤੁਲ ਗੁਣਾਂ ਨੂੰ ਦੇਖਦੇ ਹਨ।" "ਕਿਹੜੇ ਪੰਜ ਗੁਣਾਂ ਨੂੰ?" "*1.* ਇਹ ਦੇਖ ਲੈਂਦੇ ਕਿ ਦੀਖਿਆ-ਭੂਮੀ ਕਿੰਨੀ ਮਹਾਨ ਹੈ, *2.* ਇਹ ਦੇਖ ਲੈਂਦੇ ਹਨ ਕਿ ਪ੍ਰਵਰਜਿਆ ਕਿੰਨੀ ਸ਼ੁਧ ਅਤੇ ਵਿਮਲ ਹੈ, *3.* ਇਹ ਦੇਖ ਲੈਂਦੇ ਹਨ ਕਿ ਮੈਲੇ ਰਹਿਣ ਵਾਲੇ ਲੋਕਾਂ ਦਾ ਦੀਖਿਅਤ ਰਹਿਣਾ ਸੰਭਵ ਨਹੀਂ, *4.* ਇਹ ਦੇਖ ਲੈਂਦੇ ਹਨ ਕਿ ਪ੍ਰਵਰਜਿਆ ਦਾ ਗੌਰਵ ਸਧਾਰਣ ਲੋਕਾਂ ਦੀ ਪਹੁੰਚ ਤੋਂ ਦੂਰ ਹੈ ਅਤੇ *5.* ਇਹ ਦੇਖ ਲੈਂਦੇ ਹਨ ਕਿ ਦੀਖਿਅਤ ਨੂੰ ਕਿੰਨਾ ਜ਼ਿਆਦਾ ਸੰਜਮ ਰੱਖਣਾ ਹੁੰਦਾ ਹੈ।"

12. ਦੀਖਿਆ -ਭੂਮੀ ਦੀ ਮਹੱਤਤਾ ਕਿਵੇਂ ਦੇਖ ਲੈਂਦੇ ਹਨ?" "ਮਹਾਰਾਜ ! ਜਿਵੇਂ ਜੇਕਰ ਛੋਟੀ ਜਾਤ ਦੇ ਕਿਸੇ ਗਰੀਬ ਅਤੇ ਬੇਵਕੂਫ ਆਦਮੀ ਨੂੰ ਇੱਕ ਵਿਸ਼ਾਲ ਰਾਜ ਦੀ ਗੱਦੀ ਤੇ ਬਿਠਾ ਦਿੱਤਾ ਜਾਵੇ ਤਾਂ ਉਹ ਜਲਦੀ ਹੀ ਆਪਣਾ ਪਦ ਸੰਭਾਲ ਨ ਸਕਣ ਦੇ ਕਾਰਨ ਡਿੱਗ ਜਾਵੇਗਾ, ਗੱਦੀ ਤੇ ਬਣਿਆ ਨਹੀਂ ਰਹਿ ਸਕੇਗਾ। ਇਸ ਦਾ ਕੀ ਕਾਰਨ ਹੈ?" "ਉਸ ਪਦ ਦਾ ਉਂਨਾ ਮਹਾਨ ਹੋਣਾ।" "ਮਹਾਰਾਜ ! ਇਸੇ ਤਰ੍ਹਾਂ ਜਿਨ੍ਹਾਂ ਦਾ ਪੁੰਨ ਜ਼ਿਆਦਾ ਨਹੀਂ ਹੈ, ਜਿਨ੍ਹਾਂ ਵਿੱਚ ਕੋਈ ਵਿਸ਼ੇਸ਼ਤਾਵਾਂ ਨਹੀਂ ਹਨ ਅਤੇ ਜੋ ਬੁੱਧੀਹੀਨ ਹਨ; ਉਹ ਬੁੱਧ ਸ਼ਾਸਨ ਵਿੱਚ ਦੀਖਿਅਤ ਹੋ ਤਾਂ ਜਾਂਦੇ ਹਨ, ਪਰੰਤੂ ਉਸ ਪਦ ਦਾ ਮਹਾਨ ਗੌਰਵ ਸਹਿ ਨਹੀਂ ਪਾਉਂਦੇ, ਖ਼ੱਦ ਨੂੰ ਸੰਭਾਲ ਨਹੀਂ ਪਾਉਂਦੇ, ਡਿੱਗ ਜਾਂਦੇ ਹਨ ਅਤੇ ਚੀਵਰ ਛੱਡ ਕੇ ਮੁੜ ਗ੍ਰਹਿਸਥੀ ਹੋ ਜਾਂਦੇ ਹਨ।" "ਸੋ ਕਿਉਂ?" "ਕਿਉਂਕਿ ਦੀਖਿਆ-ਭੂਮੀ ਇੰਨੀ ਮਹਾਨ ਹੈ। ਇਸ ਤਰ੍ਹਾਂ ਉਹ ਦੀਖਿਆ-ਭੂਮੀ ਦੀ ਮਹੱਤਤਾ ਦੇਖ ਲੈਂਦੇ ਹਨ।" (1)

"ਦੀਖਿਆ ਕਿੰਨੀ ਸ਼ੁਧ ਅਤੇ ਵਿਮਲ ਹੈ ਇਸ ਨੂੰ ਕਿਵੇਂ ਦੇਖ ਲੈਂਦੇ ਹਨ?" "ਮਹਾਰਾਜ ! ਜਿਵੇਂ ਕਮਲ ਦੇ ਪੱਤੇ ਤੇ ਪਾਣੀ ਨਹੀਂ ਠਹਿਰਦਾ, ਰੁੜ੍ਹ ਜਾਂਦਾ ਹੈ, ਖਿਲਰ ਜਾਂਦਾ ਹੈ ਅਤੇ ਉਸ ਉੱਤੇ ਕੁਝ ਵੀ ਨਹੀਂ ਲੱਗਿਆ ਰਹਿੰਦਾ।" "ਸੋ ਕਿਉਂ ?" "ਕਿਉਂਕਿ ਕਮਲ ਇੰਨਾ ਸਾਫ ਅਤੇ ਨਿਰਮਲ ਹੈ।" "ਮਹਾਰਾਜ ! ਇਸੇ ਤਰ੍ਹਾਂ ਜੋ ਜ਼ਿੱਦੀ, ਕਪਟੀ, ਟੇਢੇ, ਮਾੜੇ ਅਤੇ ਬੁਰੇ ਵਿਚਾਰ ਵਾਲੇ ਹਨ ਉਹ ਪ੍ਰਵਰਜਿਤ ਤਾਂ ਹੋ ਜਾਂਦੇ ਹਨ, ਪਰੰਤੂ ਬੁੱਧ-ਸ਼ਾਸਨ ਜਿੰਨਾ ਪਰਿਸ਼ੁਧ, ਮਲ ਰਹਿਤ, ਔਕੜ-ਰਹਿਤ, ਸਾਫ ਅਤੇ ਸ਼ੁਧ ਨਾ ਹੋਣ ਦੇ ਕਾਰਨ ਜਲਦੀ ਹੀ ਡਿੱਗ ਜਾਂਦੇ ਹਨ ਅਤੇ ਚੀਵਰ ਛੱਡ ਗ੍ਰਹਿਸਥ ਹੋ ਜਾਂਦੇ ਹਨ। ਉਹ ਉੱਥੇ ਟਿਕ ਨਹੀਂ ਪਾਉਂਦੇ; ਉਸ ਵਿੱਚ ਲੱਗੇ ਨਹੀਂ ਰਹਿ ਪਾਉਂਦੇ।" "ਸੋ ਕਿਉਂ ?" "ਕਿਉਂਕਿ ਬੁੱਧ ਦਾ ਸ਼ਾਸਨ (ਧਰਮ) ਇੰਨਾ ਪਰਿਸ਼ੁੱਧ ਅਤੇ ਵਿਮਲ ਹੈ। ਇਸ ਤਰ੍ਹਾਂ, ਉਹ ਇਹ ਦੇਖ ਲੈਂਦੇ ਹਨ ਕਿ ਪ੍ਰਵਰਜਿਆ ਕਿੰਨੀ ਸ਼ੁੱਧ ਅਤੇ ਵਿਮਲ ਹੈ।"(2)

ਮੈਲ-ਸਹਿਤ ਰਹਿਣ ਵਾਲਿਆਂ ਦਾ ਪ੍ਰਵਰਜਿਤ ਰਹਿਣਾ ਸੰਭਵ ਨਹੀਂ, ਇਸ ਨੂੰ ਕਿਵੇਂ ਦੇਖ ਲੈਂਦੇ ਹਨ?" "ਮਹਾਰਾਜ ! ਜਿਵੇਂ ਮਹਾਸਮੁੰਦਰ ਵਿੱਚ ਲਾਸ਼ ਨਹੀਂ ਰਹਿ ਸਕਦੀ। ਮਹਾਸਮੁੰਦਰ ਵਿੱਚ ਜੋ ਮਰਿਆ, ਮੁਰਦਾ ਪੈ ਜਾਂਦਾ ਹੈ ਉਹ ਜਲਦੀ ਹੀ ਕਿਨਾਰੇ ਲੱਗ ਜ਼ਮੀਨ ਤੇ ਆ ਜਾਂਦਾ ਹੈ।" "ਸੋ ਕਿਉਂ ?" "ਕਿਉਂਕਿ ਮਹਾਸਮੁੰਦਰ ਦਾ ਸੁਭਾਅ ਮਹਾਪੁਰਸ਼ ਦੇ ਸਮਾਨ ਹੁੰਦਾ ਹੈ।" "ਮਹਾਰਾਜ ! ਇਸੇ ਤਰ੍ਹਾਂ, ਜੋ ਪਾਪੀ, ਆਲਸੀ, ਬਲਹੀਨ, ਕਾਮਪੀੜਤ, ਮੈਲੇ ਹਿਰਦੇ ਵਾਲੇ ਅਤੇ ਬੁਰੇ ਲੋਕ ਹਨ; ਉਹ ਬੁੱਧ-ਸ਼ਾਸਨ ਵਿੱਚ ਪ੍ਰਵਰਜਿਤ ਹੋ ਤਾਂ ਜਾਂਦੇ ਹਨ ਪਰੰਤੂ ਅਰਹੱਤ, ਵਿਮਲ ਅਤੇ ਖੀਣਾਸ੍ਰਵ ਆਦਿ ਮਹਾਪੁਰਸ਼ਾਂ ਵਿਚਕਾਰ ਨਾ ਰਹਿ ਸਕਣ ਕਰਕੇ ਜਲਦੀ ਹੀ ਉੱਥੋਂ ਨਿਕਲ ਜਾਂਦੇ ਹਨ ਅਤੇ ਚੀਵਰ ਛੱਡ ਕੇ ਗ੍ਰਹਿਸਥ ਬਣ ਜਾਂਦੇ ਹਨ।" "ਸੋ ਕਿਉਂ ?" "ਕਿਉਂਕਿ ਬੁੱਧ ਸ਼ਾਸਨ ਵਿੱਚ ਮੈਲੇ (ਪਾਪੀ ਪੁਰਸ਼) ਦਾ ਪ੍ਰਵਰਜਿਤ ਹੋਣਾ ਸੰਭਵ ਨਹੀਂ। ਇਸ ਤਰ੍ਹਾਂ, ਉਹ ਦੇਖ ਲੈਂਦੇ ਹਨ ਕਿ ਪਾਪੀ ਲੋਕਾਂ ਦਾ ਬੁੱਧ-ਸ਼ਾਸਨ ਵਿੱਚ ਪ੍ਰਵਰਜਿਤ ਰਹਿਣਾ ਅਸੰਭਵ ਹੈ।" (3)

"ਇਹ ਕਿਵੇਂ ਦੇਖ ਲੈਂਦੇ ਹਨ ਕਿ ਪ੍ਰਵਰਜਿਆ ਦਾ ਗੌਰਵ ਸਧਾਰਨ ਲੋਕਾਂ ਦੀ ਪਹੁੰਚ ਤੋਂ ਬਾਹਰ ਹੈ?" "ਮਹਾਰਾਜ ! ਜੋ ਅਨਾੜੀ, ਅਨਪੜ੍ਹ ਅਤੇ ਚੰਚਲ ਬੁੱਧੀ ਵਾਲੇ ਹਨ ਅਤੇ ਜਿਨ੍ਹਾਂ ਨੇ ਕੋਈ ਸ਼ਿਲਪ ਨਹੀਂ ਸਿੱਖਿਆ, ਉਹ ਤੀਰ ਚਲਾ ਕੇ ਸੂਖਮ ਚੀਜ਼ਾਂ ਨਹੀਂ ਭੇਦ ਸਕਦੇ। ਉਹਨਾਂ ਦਾ ਤੀਰ ਨਿਸ਼ਾਨੇ ਤੋਂ ਉਲਟਾ-ਸਿੱਧਾ, ਇਧਰ-ਉਧਰ ਭਟਕ ਜਾਵੇਗਾ।" "ਸੋ ਕਿਉਂ?" "ਕਿਉਂਕਿ ਤੀਰ ਚਲਾ ਕੇ ਸੂਖਮ ਚੀਜ਼ ਵਿੰਨਣ ਲਈ ਅਤਿ ਨਿਪੁੰਨਤਾ ਜਰੂਰੀ ਹੈ।" "ਮਹਾਰਾਜ ! ਇਸੇ ਤਰ੍ਹਾਂ, ਜੋ ਅਗਿਆਨੀ, ਜੜ੍ਹ, ਬੇਵਕੂਫ, ਸੂਖਮ ਅਤੇ ਮੰਦ ਹਨ ਉਹ ਬੁੱਧ ਸ਼ਾਸਨ ਵਿੱਚ ਪ੍ਰਵਰਜਿਤ ਹੋ ਤਾਂ ਜਾਂਦੇ ਹਨ ਪਰੰਤੂ ਚਾਰ ਆਰੀਆ-ਸਤਿਆਂ ਦੀਆਂ ਸੂਖਮ ਅਤੇ ਉੱਚੀਆਂ ਗੱਲਾਂ ਨੂੰ ਨਾ ਸਮਝ ਸਕਣ ਦੇ ਕਾਰਨ ਉੱਥੇ ਟਿਕ ਨਹੀਂ ਪਾਉਂਦੇ, ਜਲਦੀ ਹੀ ਅਲੱਗ ਹੋ ਜਾਂਦੇ ਹਨ ਅਤੇ ਚੀਵਰ ਛੱਡ ਕੇ ਗ੍ਰਹਿਸਥ ਬਣ ਜਾਂਦੇ ਹਨ।" "ਸੋ ਕਿਉਂ ?" "ਕਿਉਂਕਿ ਆਰੀਆ ਸਤਿਆਂ ਦੀਆਂ ਗੱਲਾਂ ਬਹੁਤ ਸੂਖਮ ਅਤੇ ਉੱਚੀਆਂ ਹਨ। ਇਸ ਪ੍ਰਕਾਰ ਇਹ ਦੇਖ ਲੈਂਦੇ ਹਨ ਕਿ ਪ੍ਰਵਰਜਿਆ ਦਾ ਗੌਰਵ ਸਧਾਰਨ ਲੋਕਾਂ ਦੀ ਪਹੁੰਚ ਤੋਂ ਬਾਹਰ ਹੈ।"(4)

"ਇਹ ਕਿਵੇਂ ਦੇਖ ਲੈਂਦੇ ਹਨ ਕਿ ਪ੍ਰਵਰਜਿਤ ਨੂੰ ਕਿੰਨਾ ਵੱਧ ਸੰਜਮ ਰੱਖਣਾ ਹੁੰਦਾ ਹੈ?" "ਮਹਾਰਾਜ ! ਜਿਵੇਂ ਕੋਈ ਆਦਮੀ ਕਿਸੇ ਵੱਡੀ ਲੜਾਈ ਵਿੱਚ ਦੁਸ਼ਮਨਾਂ ਨਾਲ ਅੱਗੇ ਪਿੱਛੇ ਅਤੇ ਆਸੇ-ਪਾਸੇ ਘਿਰ ਜਾਵੇ। ਉਹਨਾਂ ਨੂੰ ਤੀਰ-ਬਰਛੇ ਚੁਕੀ ਆਪਣੇ ਵੱਲ ਆਉਂਦੇ ਦੇਖ ਕੇ ਡਰ ਜਾਵੇ, ਘਬਰਾ ਜਾਵੇ ਅਤੇ ਦੌੜ ਜਾਵੇ।" "ਸੋ ਕਿਉਂ ?" "ਕਿਉਂਕਿ ਅਜਿਹੀ ਲੜਾਈ ਵਿੱਚ ਆਪਣੇ ਆਪ ਨੂੰ ਚਾਰੇ ਪਾਸਿਉਂ ਬਚਾਉਣਾ ਹੁੰਦਾ ਹੈ। ਮਹਾਰਾਜ ! ਇਸੇ ਤਰ੍ਹਾਂ ਜੋ ਆਪ ਸੁਭਾਅ ਤੋਂ ਸੰਜਮੀ ਨਹੀਂ ਹਨ, ਜਿਹਨਾਂ ਨੂੰ ਪਾਪ ਕਰਨ ਤੋਂ ਕੋਈ ਸ਼ਰਮ ਨਹੀਂ ਆਉਂਦੀ, ਜੋ ਆਲਸੀ ਹਨ, ਜਿਨ੍ਹਾਂ ਵਿੱਚ ਧੀਰਜ ਨਹੀਂ ਹੈ, ਜੋ ਚੰਚਲ ਸੁਭਾਅ ਦੇ ਹਨ, ਜਿਧਰੇ-ਕਿਧਰੇ ਫਿਸਲ ਜਾਂਦੇ ਹਨ ਅਤੇ ਮੂਰਖ ਹਨ, ਉਹ ਬੁੱਧ-ਸ਼ਾਸਨ ਵਿੱਚ ਪ੍ਰਵਰਜਿਤ ਤਾਂ ਹੋ ਜਾਂਦੇ ਹਨ, ਪਰੰਤੂ ਇਹ ਦੇਖ ਕੇ ਕਿ ਪ੍ਰਵਰਜਿਤ ਨੂੰ ਇੰਨਾ ਜ਼ਿਆਦਾ ਸੰਜਮ ਰੱਖਣਾ ਹੁੰਦਾ ਹੈ, ਉਹ ਘਬਰਾ ਜਾਂਦੇ ਹਨ ਅਤੇ ਉੱਥੇ ਨਾ ਟਿਕਣ ਦੇ ਕਾਰਨ ਚੀਵਰ ਛੱਡ, ਗ੍ਰਹਿਸਥ ਬਣ ਜਾਂਦੇ ਹਨ।" "ਸੋ ਕਿਉਂ ?" "ਕਿਉਂਕਿ ਬੁੱਧ-ਸ਼ਾਸਨ ਵਿੱਚ ਪ੍ਰਵਰਜਿਤ ਹੋ ਕੇ ਬਹੁਤ ਸੰਜਮ ਰੱਖਣਾ ਪੈਂਦਾ ਹੈ। ਇਸ ਤਰ੍ਹਾਂ ਉਹ ਇਹ ਦੇਖ ਲੈਂਦੇ ਹਨ ਕਿ ਬੁੱਧ-ਸ਼ਾਸਨ ਵਿੱਚ ਪ੍ਰਵਰਜਿਤ ਨੂੰ ਕਿੰਨਾ ਜ਼ਿਆਦਾ ਸੰਜਮ ਰੱਖਣਾ ਹੁੰਦਾ ਹੈ।" (5)

"ਮਹਾਰਾਜ ! ਜਿਵੇਂ ਫੁੱਲਾਂ ਵਿੱਚੋਂ ਜੋ ਸਭ ਤੋਂ ਉੱਤਮ ਫੁੱਲ ਜੂਹੀ ਹੈ, ਉਸ ਦੀ ਵੇਲ ਵਿੱਚ ਵੀ ਕਦੇ ਕਦੇ ਕੀੜੇ ਲੱਗ ਜਾਂਦੇ ਹਨ ਅਤੇ ਇੱਕ ਦੋ ਫੁੱਲ ਕੱਟ ਕੇ ਗਿਰਾ ਦਿੰਦੇ ਹਨ। ਪਰੰਤੂ, ਉਹਨਾਂ ਇੱਕ ਦੋ ਦੇ ਗਿਰ ਜਾਣ ਕਰਕੇ ਉਸ ਵੇਲ ਦੀ ਸੁੰਦਰਤਾ ਨਹੀਂ ਚਲੀ ਜਾਂਦੀ। ਉਸ ਵਿੱਚ ਜੋ ਬਚੇ ਹੋਏ ਚੰਗੇ ਫੁੱਲ ਹਨ ਉਹ ਹੀ ਆਪਣੀ ਸੁਗੰਧ ਨਾਲ ਆਲੇ-ਦੁਆਲੇ ਨੂੰ ਸੁਗੰਧਿਤ ਬਣਾਈ ਰੱਖਦੇ ਹਨ। ਮਹਾਰਾਜ ! ਉਸੇ ਤਰ੍ਹਾਂ, ਜੋ ਬੁੱਧ-ਸ਼ਾਸਨ ਵਿੱਚ ਪ੍ਰਵਰਜਿਤ ਹੋ ਬਾਅਦ ਵਿੱਚ ਚੀਵਰ ਛੱਡ ਗ੍ਰਹਿਸਥ ਬਣ ਜਾਂਦੇ ਹਨ ਉਹ ਉਹਨਾਂ ਫੁੱਲਾਂ ਦੇ ਸਮਾਨ ਹੈ ਜੋ ਕੀੜਾ ਲੱਗਣ ਕਰਕੇ ਸੁੰਦਰਤਾ ਰਹਿਤ ਅਤੇ ਸੁਗੰਧ ਰਹਿਤ ਹੋ ਕੇ ਗਿਰ ਜਾਂਦੇ ਹਨ। ਉਹਨਾਂ ਦੇ ਇਸ ਤਰ੍ਹਾਂ ਪਰਤ ਜਾਣ ਕਰਕੇ ਬੁੱਧ ਧਰਮ ਤੇ ਕੋਈ ਦੋਸ਼ ਨਹੀਂ ਆਉਂਦਾ, ਕਿਉਂਕਿ ਸ਼ਾਸਨ ਵਿੱਚ ਜੋ ਭਿੱਖੂ ਬਣੇ ਰਹਿੰਦੇ ਹਨ ਉਹਨਾਂ ਦੇ ਸ਼ੀਲ ਦੀ ਸੁਗੰਧ ਨਾਲ ਦੇਵਤਿਆਂ ਅਤੇ ਮਨੁੱਖਾਂ ਸਹਿਤ ਸਾਰਾ ਲੋਕ ਸੁਗੰਧਿਤ ਰਹਿੰਦਾ ਹੈ।"

"ਮਹਾਰਾਜ ! ਜਿਵੇਂ ਉਪਦਰਵ ਰਹਿਤ ਲਾਲ ਚਾਵਲ (ਝੋਨੇ) ਦੇ ਖੇਤ ਵਿੱਚ ਕਰੁੰਭਕ ਨਾਮੀ ਪੌਦੇ ਉਗ ਕੇ ਵਿਚਕਾਰ ਹੀ ਮੁਰਝਾ ਜਾਂਦੇ ਹਨ, ਪਰੰਤੂ ਉਸ ਨਾਲ ਖੇਤ ਦੀ ਸ਼ੋਭਾ ਵਿੱਚ ਕੋਈ ਕਮੀ ਨਹੀਂ ਆਉਂਦੀ, ਜੋ ਝੋਨਾ ਖੜਾ ਰਹਿੰਦਾ ਹੈ ਉਸ ਦੀ ਹੀ ਸ਼ੋਭਾ ਬਹੁਤ ਰਹਿੰਦੀ ਹੈ। ਮਹਾਰਾਜ ! ਉਸੇ ਪ੍ਰਕਾਰ ਹੀ, ਜੋ ਬੁੱਧ-ਸ਼ਾਸਨ ਵਿੱਚ ਪ੍ਰਵਰਜਿਤ ਹੋ ਚੀਵਰ ਛੱਡ ਦਿੰਦੇ ਹਨ ਉਹ ਝੋਨੇ ਦੇ ਖੇਤ ਵਿੱਚ ਉਗੇ ਕਰੁੰਭਕ ਪੌਦਿਆਂ ਦੀ ਤਰ੍ਹਾਂ ਹਨ। ਉਹਨਾਂ ਦੇ ਇਸ ਤਰ੍ਹਾਂ ਚੀਵਰ ਛੱਡ ਕੇ ਚਲੇ ਜਾਣ ਕਰਕੇ ਭਿੱਖੂ ਸੰਘ ਦੀ ਸ਼ੋਭਾ ਵਿੱਚ ਕੋਈ ਕਮੀ ਨਹੀਂ ਆਉਂਦੀ। ਜੋ ਭਿੱਖੂ ਬਣੇ ਰਹਿੰਦੇ ਹਨ ਉਹ ਅਰਹੱਤ ਪਦ ਪਾਉਣ ਦੇ ਯੋਗ ਵੀ ਹੋ ਜਾਂਦੇ ਹਨ।"

"ਮਹਾਰਾਜ ! ਜਿਵੇਂ ਇੱਛਾ ਅਨੁਸਾਰ ਫਲ ਦੇਣ ਵਾਲੇ ਰਤਨ ਦੇ ਇੱਕ ਭਾਗ ਵਿੱਚ ਰੁੱਖਾਪਨ ਆ ਜਾਵੇ । ਉਸ ਨਾਲ ਰਤਨ ਦਾ ਮੁੱਲ ਕੁਝ ਘੱਟ ਨਹੀਂ ਜਾਂਦਾ । ਰਤਨ ਦਾ ਜੋ ਸ਼ੁੱਧ ਭਾਗ ਹੈ, ਉਸੇ ਵਿੱਚ ਹੀ ਕਾਫੀ ਚਮਕ ਹੁੰਦੀ ਹੈ, ਜਿਸ ਨੂੰ ਦੇਖ ਕੇ ਲੋਕਾਂ ਨੂੰ ਬਹੁਤ ਅਨੰਦ ਆਉਂਦਾ ਹੈ । ਮਹਾਰਾਜ ! ਉਸੇ ਪ੍ਰਕਾਰ ਹੀ, ਜੋ ਬੁੱਧ ਸ਼ਾਸਨ ਵਿੱਚ, ਪ੍ਰਵਰਜਿਤ ਹੋ ਬਾਅਦ ਵਿੱਚ ਚੀਵਰ ਛੱਡ ਦਿੰਦੇ ਹਨ ਉਹ ਰਤਨ ਦੇ ਰੁੱਖੇ (ਅਸ਼ੁੱਧ) ਭਾਗ ਦੀ ਤਰ੍ਹਾਂ ਹਨ । ਪਰੰਤੂ, ਉਹਨਾਂ ਦੇ ਇਸ ਤਰ੍ਹਾਂ ਚੀਵਰ ਛੱਡ ਕੇ ਚਲੇ ਜਾਣ ਕਰਕੇ ਬੁੱਧ ਸ਼ਾਸਨ ਵਿੱਚ ਕੋਈ ਦੋਸ਼ ਨਹੀਂ ਲਗਦਾ । ਜੋ ਭਿੱਖੂ ਬਣੇ ਰਹਿੰਦੇ ਹਨ ਉਹ ਹੀ ਦੇਵਤਿਆਂ ਅਤੇ ਮਨੁਖਾਂ ਨੂੰ ਪ੍ਰਸੰਨ ਕਰਦੇ ਹਨ ।"

"ਮਹਾਰਾਜ ! ਜਿਵੇਂ ਚੰਗੀ ਨਸਲ ਦੇ ਲਾਲ ਚੰਦਨ ਵਿੱਚ ਵੀ, ਕਿਧਰੇ ਸੜ ਜਾਣ ਕਰਕੇ ਸੁਗੰਧ ਨਹੀਂ ਰਹਿੰਦੀ । ਉਸ ਨਾਲ ਲਾਲ ਚੰਦਨ ਕੁਝ ਬੁਰਾ ਨਹੀਂ ਹੋ ਜਾਂਦਾ । ਜੋ ਚੰਗੇ ਭਾਗ ਹਨ ਉਹਨਾਂ ਦੀ ਹੀ ਸੁਗੰਧ ਇੰਨੀ ਰਹਿੰਦੀ ਹੈ ਕਿ ਆਂਢ-ਗੁਆਂਢ ਵੀ ਸੁਗੰਧਿਤ ਰਹਿੰਦਾ ਹੈ । ਮਹਾਰਾਜ ! ਉਸੇ ਪ੍ਰਕਾਰ ਹੀ, ਜੋ ਬੁੱਧ ਸ਼ਾਸਨ ਵਿੱਚ ਪ੍ਰਵਰਜਿਤ ਹੋਣ ਤੋਂ ਬਾਅਦ ਚੀਵਰ ਛੱਡ ਦਿੰਦੇ ਹਨ ਉਹ ਚੰਦਨ ਦੇ ਸੜੇ ਹੋਏ ਹਿੱਸੇ ਦੀ ਤਰ੍ਹਾਂ ਹਨ ਉਹਨਾਂ ਦੇ ਇਸ ਪ੍ਰਕਾਰ ਚੀਵਰ ਛੱਡ ਗ੍ਰਹਿਸਥ ਬਣ ਜਾਣ ਕਰਕੇ ਬੁੱਧ-ਧਰਮ ਤੇ ਕੋਈ ਦੋਸ਼ ਨਹੀਂ ਲੱਗਦਾ । ਜੋ ਭਿੱਖੂ ਬਣੇ ਰਹਿੰਦੇ ਹਨ ਉਹਨਾਂ ਦੇ ਸ਼ੀਲ ਰੂਪੀ ਚੰਦਨ ਦੀ ਸੁਗੰਧ ਨਾਲ ਦੇਵਤਿਆਂ ਅਤੇ ਮਨੁਖਾਂ ਸਹਿਤ ਸੰਪੂਰਨ ਲੋਕ ਸੁਗੰਧਿਤ ਰਹਿੰਦਾ ਹੈ ।"

"ਠੀਕ ਹੈ ਭੰਤੇ ਨਾਗਸੇਨ ! ਇੱਕ ਤੋਂ ਇੱਕ ਚੰਗੇ ਉਦਾਹਰਨ ਅਤੇ ਉਪਮਾਵਾਂ ਦੁਆਰਾ ਤੁਸੀ ਬੁੱਧ-ਸ਼ਾਸਨ ਦੀ ਸ਼ੁੱਧਤਾ ਚੰਗੀ ਤਰ੍ਹਾਂ ਦਿਖਾ ਦਿੱਤੀ । ਚੀਵਰ ਛੱਡ ਕੇ ਚਲੇ ਜਾਣ ਵਾਲੇ ਵੀ ਯਥਾਰਥ ਵਿੱਚ ਸਮਝ ਜਾਂਦੇ ਹਨ ਕਿ ਬੁੱਧ ਸ਼ਾਸ਼ਨ ਕਿੰਨਾ ਸ੍ਰੇਸ਼ਠ ਹੈ ।"

**6. ਅਰਹੱਤ ਦੀ ਸਰੀਰਕ ਅਤੇ ਮਾਨਸਿਕ ਵੇਦਨਾਵਾਂ**

*13.* "ਭੰਤੇ ਨਾਗਸੇਨ ! ਤੁਸੀ ਲੋਕ ਕਹਿੰਦੇ ਹੋ ਕਿ, 'ਅਰਹੱਤ ਨੂੰ ਕੇਵਲ ਸਰੀਰਕ ਵੇਦਨਾ ਹੀ ਹੁੰਦੀ ਹੈ - ਮਾਨਸਿਕ ਨਹੀਂ ।' ਭੰਤੇ ! ਸਰੀਰ ਦੇ ਅਨੁਭਵਾਂ ਤੇ ਕੀ ਅਰਹੱਤ ਦਾ ਅਧਿਕਾਰ ਨਹੀਂ ਰਹਿੰਦਾ?"

*14.* "ਹਾਂ ਮਹਾਰਾਜ ! ਅਜਿਹੀ ਹੀ ਗਲ ਹੈ ।" "ਭੰਤੇ ! ਇਹ ਤਾਂ ਠੀਕ ਨਹੀਂ ਕਿ ਅਰਹੱਤ ਆਪਣੇ ਹੀ ਸਰੀਰ ਤੇ ਹੋਣ ਵਾਲੇ ਅਨੁਭਵਾਂ ਤੇ ਅਧਿਕਾਰ ਨਹੀਂ ਕਰ ਸਕਦਾ । ਇੱਕ ਚਿੜੀ ਵੀ ਆਪਣੇ ਆਲ੍ਹਣੇ ਉੱਤੇ ਅਧਿਕਾਰ ਰੱਖਦੀ ਹੈ ।"

"ਮਹਾਰਾਜ ! ਇਹ ਦਸ ਗੁਣ ਹਨ ਜੋ ਜਨਮਾਂ-ਜਨਮਾਂ ਤੋਂ ਸਰੀਰ ਦੇ ਨਾਲ ਲੱਗੇ ਰਹਿੰਦੇ ਹਨ ।" "ਕਿਹੜੇ ਦਸ?" "*1*. ਸਰਦੀ, *2*. ਗਰਮੀ, *3*. ਭੁੱਖ. *4*. ਪਿਆਸ, *5*. ਮਲ, *6*. ਮੂਤਰ. *7*. ਥਕਾਵਟ, *8*. ਬੁਢਾਪਾ, *9*. ਰੋਗ ਅਤੇ *10*. ਮੌਤ । ਇਹਨਾਂ ਗੱਲਾਂ ਤੇ ਅਰਹੱਤ ਦਾ ਕੋਈ ਅਧਿਕਾਰ ਜਾਂ ਵਸ ਨਹੀਂ ਚਲਦਾ ।"

"ਭੰਤੇ ! ਕੀ ਕਾਰਨ ਹੈ ਕਿ ਆਪਣੇ ਸਰੀਰ ਦੀਆਂ ਇਹਨਾਂ ਗੱਲਾਂ ਤੇ ਅਰਹੱਤ ਦਾ ਕੋਈ ਅਧਿਕਾਰ ਨਹੀਂ ਹੁੰਦਾ ।" "ਕਿਰਪਾ ਕਰਕੇ ਮੈਨੂੰ ਸਮਝਾਉ?" "ਮਹਾਰਾਜ ! ਜਿਵੇਂ ਪ੍ਰਿਥਵੀ ਤੇ ਰਹਿਣ ਵਾਲੇ ਸਾਰੇ ਜੀਵ ਇਸੇ ਤੇ ਚਲਦੇ-ਫਿਰਦੇ ਅਤੇ ਆਪਣਾ ਕੰਮ-ਕਾਜ ਕਰਦੇ ਹਨ । ਮਹਾਰਾਜ ! ਤਾਂ ਕੀ ਉਹਨਾਂ ਸਾਰਿਆਂ ਦਾ ਪ੍ਰਿਥਵੀ ਉੱਤੇ ਆਪਣਾ ਵਸ ਜਾਂ ਸ਼ਾਸਨ ਚਲਦਾ ਹੈ?" "ਨਹੀਂ ਭੰਤੇ !" "ਮਹਾਰਾਜ ! ਉਸੇ ਤਰ੍ਹਾਂ, ਅਰਹੱਤ ਦਾ ਚਿੱਤ ਸਰੀਰ ਦੇ ਅਧਾਰ ਤੇ ਪ੍ਰਵਰਤਿਤ ਤਾਂ ਹੁੰਦਾ ਹੈ ਪਰੰਤੂ ਉਸ ਦਾ ਉਸ ਤੇ ਸ਼ਾਸਨ ਨਹੀਂ ਚਲਦਾ ।"

"ਭੰਤੇ ਨਾਗਸੇਨ ! ਕੀ ਕਾਰਨ ਹੈ ਕਿ ਸਧਾਰਨ ਆਦਮੀ ਸਰੀਰਕ ਅਤੇ ਮਾਨਸਿਕ ਦੋਹਾਂ ਵੇਦਨਾਵਾਂ ਦਾ ਅਨੁਭਵ ਕਰਦੇ ਹਨ?" "ਮਹਾਰਾਜ ! ਸਧਾਰਨ ਲੋਕਾਂ ਦਾ ਚਿੱਤ, ਸਾਧਨਾ ਦੁਆਰਾ ਵਸ ਵਿੱਚ ਨਹੀਂ ਕੀਤਾ ਗਿਆ ਹੁੰਦਾ । ਇਸ ਲਈ ਉਹ ਸਰੀਰਕ ਅਤੇ ਮਾਨਸਿਕ ਦੋਹਾਂ ਵੇਦਨਾਵਾਂ ਨੂੰ ਅਨੁਭਵ ਕਰਦੇ ਹਨ । ਮਹਾਰਾਜ ! ਜਿਵੇਂ ਭੁੱਖ ਨਾਲ ਕਮਜ਼ੋਰ ਬੈਲ ਇੱਕ ਛੋਟੀ ਜਿਹੀ ਘਾਹ ਦੀ ਰੱਸੀ ਜਾਂ ਵੇਲ ਨਾਲ ਬੰਨਿਆ ਜਾ ਸਕਦਾ ਹੈ । ਪਰੰਤੂ ਜੇਕਰ ਭੜਕ (ਕ੍ਰੋਪਿਤ ਹੋ) ਜਾਵੇ ਤਾਂ ਰੱਸੀ ਨੂੰ ਤੋੜ ਕੇ ਦੌੜ ਜਾਂਦਾ ਹੈ । ਮਹਾਰਾਜ ! ਇਸੇ ਤਰ੍ਹਾਂ ਜੋ ਭਾਵਨਾ ਰਹਿਤ ਚਿੱਤ ਹੈ ਉਹ ਵੇਦਨਾ ਤੋਂ ਚੰਚਲ ਹੁੰਦਾ ਹੈ ।" ਚਿੱਤ ਦੇ ਚੰਚਲ ਹੋ ਜਾਣ ਕਰਕੇ ਸਰੀਰ ਤੜਫਨ ਅਤੇ ਵਲ ਖਾਣ ਲੱਗਦਾ ਹੈ । ਅਭਾਵਿਤ (ਧਿਆਨ ਭਾਵਨਾ ਰਹਿਤ) ਚਿੱਤ ਹੋਣ ਕਰਕੇ ਉਹ ਕੰਬਣ, ਚੀਕਣ ਅਤੇ ਕੁਰਲਾਉਣ ਲੱਗਦਾ ਹੈ । ਮਹਾਰਾਜ ! ਇਹ ਕਾਰਨ ਹੈ ਜਿਸ ਕਰਕੇ ਸਧਾਰਨ ਆਦਮੀ ਨੂੰ ਸਰੀਰਕ ਅਤੇ ਮਾਨਸਿਕ ਦੋਵੇਂ ਵੇਦਨਾਵਾਂ ਹੁੰਦੀਆਂ ਹਨ ।" "ਭੰਤੇ ਨਾਗਸੇਨ ! ਫੇਰ, ਅਰਹੱਤ ਨੂੰ ਕੇਵਲ ਸਰੀਰਕ ਵੇਦਨਾ ਹੀ ਕਿਉਂ ਹੁੰਦੀ ਹੈ, ਮਾਨਸਿਕ ਕਿਉਂ ਨਹੀਂ?" "ਮਹਾਰਾਜ ! ਅਰਹੱਤ ਆਪਣਾ ਚਿੱਤ ਸਾਧਨਾ ਅਭਿਆਸ ਨਾਲ ਪੂਰੀ ਤਰ੍ਹਾਂ ਵੱਸ ਵਿੱਚ ਕਰ ਲੈਂਦਾ ਹੈ । ਉਸ ਦਾ ਚਿੱਤ ਉਸ ਦੇ ਪੂਰਨ ਅਧਿਕਾਰ ਵਿੱਚ ਰਹਿੰਦਾ ਹੈ । ਉਹ ਆਪਣੇ ਮਨ ਨੂੰ ਜਿਵੇਂ ਚਾਹੇ ਘੁਮਾ ਸਕਦਾ ਹੈ । ਜਦੋਂ ਉਸ ਨੂੰ ਕੋਈ ਦੁੱਖ ਹੁੰਦਾ ਹੈ ਤਾਂ ਸੰਸਾਰ ਦੀ ਨਾਸ਼ਮਾਨਤਾ ਦਾ ਵਿਚਾਰ ਦ੍ਰਿੜਤਾਪੂਰਵਕ ਕਰਦਾ ਹੈ, ਸਮਾਧੀ ਰੂਪੀ ਕਿੱਲੇ ਵਿੱਚ ਜਿਵੇਂ ਆਪਣੇ ਚਿੱਤ ਨੂੰ ਬੰਨ੍ਹ ਲੈਂਦਾ ਹੈ । ਇਸ ਪ੍ਰਕਾਰ ਉਸ ਦਾ ਚਿੱਤ ਚੰਚਲ ਨਹੀਂ ਹੋ ਪਾਉਂਦਾ; ਉਹ ਸਥਿਰ ਅਤੇ ਦ੍ਰਿੜ੍ਹ ਰਹਿੰਦਾ ਹੈ । ਭਾਵੇਂ ਪੀੜਾ ਨਾਲ ਉਸ ਦਾ ਸਰੀਰ ਤੜਫੇ ਜਾਂ ਉਸਲ ਵੱਟੇ ਲਵੇ । ਮਹਾਰਾਜ ! ਇਸ ਤਰ੍ਹਾਂ, ਅਰਹੱਤ ਨੂੰ ਕੇਵਲ ਸਰੀਰਕ ਵੇਦਨਾ ਹੀ ਹੁੰਦੀ ਹੈ, ਮਾਨਸਿਕ (ਚੈਤਸਿਕ) ਨਹੀਂ ।"

"ਭੰਤੇ ਨਾਗਸੇਨ ! ਇਹ ਤਾਂ ਇੱਕ ਬਹੁਤ ਵੱਡੀ ਗਲ ਹੈ ਕਿ ਪੀੜਾ ਨਾਲ ਸਰੀਰ ਦੇ ਤੜਫਦੇ ਰਹਿਣ ਤੇ ਵੀ ਚਿੱਤ ਸਥਿਰ ਅਤੇ ਦ੍ਰਿੜ੍ਹ ਬਣਿਆ ਰਹੇ । ਕਿਰਪਾ ਕਰਕੇ ਇਸ ਨੂੰ ਉਪਮਾ ਦੇ ਕੇ ਸਮਝਾਉ ।" "ਮਹਾਰਾਜ ! ਜਿਵੇਂ ਇੱਕ ਬਹੁਤ ਵੱਡਾ ਰੁੱਖ ਹੋਵੇ । ਉਸ ਦਾ ਤਣਾ ਬਹੁਤ ਮੋਟਾ ਹੋਵੇ । ਉਸ ਦੀਆਂ ਸ਼ਾਖਾਵਾਂ ਵੀ ਲੰਬੀਆਂ-ਲੰਬੀਆਂ ਫੈਲੀਆਂ ਹੋਣ । ਕਦੇ ਜ਼ੋਰ ਦੀ ਹਵਾ ਚੱਲੇ ਅਤੇ ਉਹ ਸ਼ਾਖਾਵਾਂ ਅੱਗੇ-ਪਿੱਛੇ ਹਿੱਲਣ ਲੱਗ ਪੈਣ । ਮਹਾਰਾਜ ! ਤਾਂ ਕੀ ਉਸ ਦਾ ਤਣਾ ਵੀ ਹਿੱਲਣ ਲੱਗੇਗਾ?" "ਨਹੀਂ ਭੰਤੇ !" "ਮਹਾਰਾਜ ! ਅਰਹੱਤ ਦੇ ਚਿੱਤ ਨੂੰ ਠੀਕ ਉਸੇ ਸਕੰਧ ਦੇ ਸਮਾਨ ਸਮਝੋ ।"

"ਭੰਤੇ ਨਾਗਸੇਨ ! ਅਸਚਰਜ ਹੈ, ਅਦਭੁਤ ਹੈ । ਅਜਿਹਾ ਸਦਾ ਪ੍ਰਕਾਸ਼ ਦੇਣ ਵਾਲਾ ਧਰਮ-ਪ੍ਰਦੀਪ ਮੈਂ ਕਦੇ ਨਹੀਂ ਵੇਖਿਆ ।"

**7. ਗ੍ਰਹਿਸਥਕ੍ਰਿਤ ਪਾਪ ਵਿਸ਼ੇ ਸੰਬੰਧੀ ਪ੍ਰਸ਼ਨ**

*15.* "ਭੰਤੇ ਨਾਗਸੇਨ ! ਕੋਈ ਗ੍ਰਹਿਸਥ ਪਾਰਾਜਿਕ ਪਾਪ ਕੀਤੇ ਹੋਏ ਹੋਵੇ । ਉਹ ਬਾਅਦ ਵਿੱਚ ਪ੍ਰਵਰਜਿਤ ਹੋ ਜਾਵੇ । ਉਸ ਨੂੰ ਆਪ ਵੀ ਵਿਚਾਰ ਨਾ ਹੋਵੇ ਕਿ ਮੈਂ ਗ੍ਰਹਿਸਥ ਕਾਲ ਵਿੱਚ ਪਾਰਾਜਿਕ ਪਾਪ ਕੀਤਾ ਸੀ ਅਤੇ ਨਾ ਹੀ ਕੋਈ ਹੋਰ ਉਸ ਨੂੰ ਯਾਦ ਕਰਾਵੇ ਅਤੇ ਉਹ ਅਰਹੱਤ ਪਦ ਪਾਉਣ ਦਾ ਉਦਮ ਕਰੇ । ਤਾਂ ਕੀ ਉਸ ਨੂੰ ਸਫਲਤਾ ਮਿਲੇਗੀ?" "ਨਹੀਂ ਮਹਾਰਾਜ ! " "ਭੰਤੇ ! ਸੋ ਕਿਉਂ ?" "ਸਤਿ ਮਾਰਗ ਤੇ ਆਉਣ ਦਾ ਜੋ ਉਸ ਦਾ ਆਧਾਰ ਸੀ ਉਹ ਨਸ਼ਟ ਹੋ ਗਿਆ । ਇਸ ਲਈ ਉਸ ਨੂੰ ਸਫਲਤਾ ਨਹੀਂ ਮਿਲੇਗੀ ।"

“ਭੰਤੇ ਨਾਗਸੇਨ ! ਤੁਸੀ ਲੋਕ ਕਹਿੰਦੇ ਹੋ - ‘ਆਪਣੇ ਪਾਪ ਦੀ ਯਾਦ ਆਉਣ ਤੇ ਅਨੁਤਾਪ (ਸ਼ਰਮਿੰਦਗੀ) ਹੁੰਦਾ ਹੈ। ਅਨੁਤਾਪ ਹੋਣ ਨਾਲ ਚਿੱਤ ਆਵਰਿਤ (ਢੱਕ) ਹੋ ਜਾਂਦਾ ਹੈ। ਚਿੱਤ ਦੇ ਆਵਰਿਤ ਹੋਣ ਨਾਲ ਸੱਚ ਦੇ ਵੱਲ ਗਤੀ ਨਹੀਂ ਹੁੰਦੀ। ਜੇਕਰ ਅਜਿਹੀ ਗਲ ਹੈ ਤਾਂ ਪਾਪ ਦੀ ਯਾਦ ਨਾ ਆਉਣ ਤੇ ਸ਼ਰਮਿੰਦਗੀ ਵੀ ਨਹੀਂ ਹੋਵੇਗੀ ਅਤੇ ਫੇਰ ਚਿੱਤ ਵੀ ਵਿਆਕੁਲ ਨਹੀਂ ਹੋਵੇਗਾ। ਚਿੱਤ ਦੇ ਆਵਰਿਤ ਨਾ ਹੋਣ ਨਾਲ ਸੱਚ ਵੱਲ ਗਤੀ ਕਿਉਂ ਨਹੀਂ ਹੋਵੇਗੀ? ਇਸ ਦੁਬਿਧਾ ਦੇ ਦੋ ਉਲਟੇ ਪਰਿਣਾਮ ਨਿਕਲਦੇ ਹਨ। ਇਸ ਨੂੰ ਜ਼ਰਾ ਸੋਚ ਕੇ ਉੱਤਰ ਦੇਵੋ?”

16. “ਮਹਾਰਾਜ ! ਚੰਗੀ ਤਰ੍ਹਾਂ ਵਾਹੇ ਅਤੇ ਸਿੰਜੇ ਕਿਸੇ ਉਪਜਾਊ ਖੇਤ ਵਿੱਚ ਚੰਗੇ ਬੀਜ ਬੋ ਦੇਣ ਨਾਲ ਉੱਗੇਗਾ ਜਾਂ ਨਹੀਂ?” “ਭੰਤੇ ! ਜਰੂਰ ਉੱਗੇਗਾ।” “ਮਹਾਰਾਜ ! ਜੇਕਰ ਉਸੇ ਬੀਜ ਨੂੰ ਕਿਸੇ ਵੱਡੀ ਚਟਾਨ ਦੇ ਉੱਤੇ ਸੁੱਟ ਦਿੱਤਾ ਜਾਵੇ ਤਾਂ ਉੱਥੇ ਉੱਗੇਗਾ?” “ਨਹੀਂ ਭੰਤੇ !” “ਮਹਾਰਾਜ ! ਕੀ ਕਾਰਨ ਹੈ ਕਿ ਉਹ ਬੀਜ ਵਾਹੇ ਅਤੇ ਸਿੰਜੇ ਖੇਤ ਵਿੱਚ ਤਾ ਉੱਗ ਜਾਂਦਾ ਹੈ ਪਰੰਤੂ ਚੱਟਾਨ ਤੇ ਨਹੀਂ ਉੱਗਦਾ?” “ਭੰਤੇ ! ਕਿਉਂਕਿ ਚਟਾਨ ਤੇ ਬੀਜ ਉੱਗਣ ਦੇ ਸਾਧਨ (ਹੇਤੂ) ਨਹੀਂ ਹਨ। ਬਿਨਾਂ ਸਾਧਨ ਦੇ ਬੀਜ ਉੱਗ ਨਹੀਂ ਸਕਦਾ।” “ਮਹਾਰਾਜ ! ਉਸੇ ਤਰ੍ਹਾਂ ਸੱਚ ਵੱਲ ਗਤੀ ਹੋਣ ਦੇ ਜੋ ਸਾਧਨ ਸਨ ਸੋ ਉਸ ਗ੍ਰਹਿਸਥੀ ਦੇ ਨਸ਼ਟ ਹੋ ਚੁੱਕੇ ਹਨ। ਸਾਧਨ ਤੋਂ ਬਿਨਾਂ ਸੱਚ ਵੱਲ ਗਤੀ ਨਹੀਂ ਹੋ ਪਾਉਂਦੀ।” (ੳ)

“ਮਹਾਰਾਜ ! ਲਾਠੀ, ਡਲਾ, ਸੋਟੀ ਅਤੇ ਮੁਗਦਰ ਕੀ ਹਵਾ ਵਿੱਚ ਉਸ ਤਰ੍ਹਾਂ ਹੀ ਟਿਕ ਸਕਦੇ ਹਨ ਜਿਵੇਂ ਪ੍ਰਿਥਵੀ ਤੇ?” “ਨਹੀਂ ਭੰਤੇ !” “ਮਹਾਰਾਜ ! ਕੀ ਕਾਰਨ ਹੈ ਕਿ ਉਹ ਪ੍ਰਿਥਵੀ ਤੇ ਤਾਂ ਟਿਕ ਜਾਂਦੇ ਹਨ ਪਰੰਤੂ ਹਵਾ ਵਿੱਚ ਨਹੀਂ ਟਿਕਦੇ।” “ਭੰਤੇ ! ਉਹਨਾਂ ਦੇ ਹਵਾ ਵਿੱਚ ਟਿਕਣ ਦਾ ਕੋਈ ਸਾਧਨ ਨਹੀਂ ਹੈ। ਬਿਨਾਂ ਸਾਧਨ ਦੇ ਉਹ ਕਿਵੇਂ ਟਿਕ ਸਕਦੇ ਹਨ?” “ਮਹਾਰਾਜ ! ਉਸੇ ਤਰ੍ਹਾਂ ਹੀ, ਸੱਚ ਵੱਲ ਗਤੀ ਦੇ ਜੋ ਸਾਧਨ ਸਨ ਸੋ ਉਸ (ਗ੍ਰਹਿਸਥੀ) ਵਿੱਚ ਨਸ਼ਟ ਹੋ ਗਏ ਹਨ। ਬਿਨਾਂ ਸਾਧਨ ਦੇ ਸੱਚ ਵੱਲ ਗਤੀ ਨਹੀਂ ਹੋ ਸਕਦੀ।” (ਅ)

“ਮਹਾਰਾਜ ! ਕੀ ਪਾਣੀ ਤੇ ਵੀ ਅੱਗ ਉਸੇ ਤਰ੍ਹਾਂ ਹੀ ਬਲ ਸਕਦੀ ਹੈ ਜਿਵੇਂ ਪ੍ਰਿਥਵੀ ਤੇ?” “ਨਹੀਂ ਭੰਤੇ !” “ਕਿਉਂ ਨਹੀਂ ?” “ਭੰਤੇ ! ਕਿਉਂਕਿ ਪਾਣੀ ਤੇ ਅੱਗ ਬਲਣ ਦੇ ਜੋ ਸਾਧਨ ਹਨ, ਉਹ ਨਹੀਂ ਹਨ। ਉਹਨਾਂ ਆਧਾਰਾਂ ਤੋ ਬਗੈਰ ਅੱਗ ਬਲ ਹੀ ਨਹੀਂ ਸਕਦੀ।” “ਮਹਾਰਾਜ ! ਉਸੇ ਤਰ੍ਹਾਂ ਹੀ, ਸੱਚ ਵੱਲ ਗਤੀ ਹੋਣ ਦੇ ਜੋ ਸਾਧਨ ਸਨ ਸੋ ਉਸ ਵਿੱਚ ਨਸ਼ਟ ਹੋ ਗਏ। ਬਿਨਾਂ ਸਾਧਨ ਦੇ …ਗਤੀ ਨਹੀਂ ਹੋ ਸਕਦੇ।” (ੲ)

“ਭੰਤੇ ਨਾਗਸੇਨ ! ਇਸ ਤੇ ਥੋੜ੍ਹਾ ਹੋਰ ਵਿਚਾਰ ਕਰੋ। ਤੁਹਾਡੀਆਂ ਗੱਲਾਂ ਮੈਨੂੰ ਜਚ ਨਹੀਂ ਰਹੀਆਂ। ਆਪਣੇ ਪਾਪ ਨੂੰ ਬਿਨਾ ਯਾਦ ਕੀਤੇ ਤਾਂ ਦੁੱਖ ਹੀ ਨਹੀਂ ਹੁੰਦਾ - ਫੇਰ ਰੁਕਾਵਟ ਕਿਹੜੀ?”

“ਮਹਾਰਾਜ ! ਕੀ ਬਿਨਾਂ ਜਾਣੇ ਜੇਕਰ ਕੋਈ ਜ਼ਹਿਰ ਖਾ ਲਵੇ ਤਾਂ ਨਹੀਂ ਮਰੇਗਾ?” “ਭੰਤੇ ! ਜਰੂਰ ਮਰ ਜਾਵੇਗਾ।” “ਮਹਾਰਾਜ ! ਉਸੇ ਤਰ੍ਹਾਂ ਹੀ, ਉਹ ਵੱਡੇ ਪਾਪ ਨੂੰ ਨਾ ਯਾਦ ਕਰੇ ਤਾਂ ਵੀ ਰੁਕਾਵਟ ਆ ਹੀ ਜਾਂਦੀ ਹੈ।”

“ਮਹਾਰਾਜ ! ਬਿਨਾਂ ਜਾਣੇ ਕਿਸੇ ਦਾ ਅੱਗ ਤੇ ਪੈਰ ਪੈ ਜਾਵੇ ਤਾਂ ਸੜੇਗਾ ਨਹੀਂ?” “ਭੰਤੇ ! ਜਰੂਰ ਸੜੇਗਾ।” “ਮਹਾਰਾਜ ! ਉਸੇ ਤਰ੍ਹਾਂ ਹੀ, ਉਹ ਵੱਡੇ ਪਾਪ ਨੂੰ ਨਾ ਯਾਦ ਕਰੇ ਤਾਂ ਵੀ ਰੁਕਾਵਟ ਆ ਹੀ ਜਾਂਦੀ ਹੈ।”

“ਮਹਾਰਾਜ ! ਜੇਕਰ ਵਿਸ਼ਧਾਰੀ ਸੱਪ ਕਿਸੇ ਆਦਮੀ ਨੂੰ ਬਿਨਾਂ ਉਸ ਦੇ ਜਾਣੇ ਡੰਗ ਲਵੇ ਤਾਂ ਕੀ ਉਹ ਨਹੀਂ ਮਰੇਗਾ?” “ਭੰਤੇ ! ਜ਼ਰੂਰ ਮਰ ਜਾਵੇਗਾ।” “ਮਹਾਰਾਜ ! ਉਸੇ ਤਰ੍ਹਾਂ ਹੀ ਉਸ ਵੱਡੇ ਪਾਪ ਨੂੰ ਨਾ ਯਾਦ ਕਰੇ ਤਾਂ ਵੀ ਰੁਕਾਵਟ ਆ ਹੀ ਜਾਂਦੀ ਹੈ।”

“ਮਹਾਰਾਜ ! ਕੀ ਤੁਹਾਨੂੰ ਇਹ ਨਹੀਂ ਪਤਾ ਕਿ ਕਲਿੰਗ ਦਾ ਰਾਜਾ ਸੱਤ ਰਤਨਾਂ[1] ਦੇ ਨਾਲ ਆਪਣੇ ਹਾਥੀ ਤੇ ਚੜ੍ਹ ਕੇ ਜਦੋਂ ਕਿਸੇ ਸੰਬੰਧੀ ਨੂੰ ਮਿਲਣ ਜਾ ਰਿਹਾ ਸੀ ਤਾਂ ਬੋਧੀ ਮੰਡਪ ਦੇ ਉਪਰੋਂ ਦੀ ਨਹੀਂ ਜਾ ਸਕਿਆ, ਭਾਵੇਂ ਉਸ ਨੂੰ ਪਤਾ ਨਹੀਂ ਸੀ। ਠੀਕ ਉਸੇ ਤਰ੍ਹਾਂ ਹੀ ਆਪਣੇ ਪਾਪ ਨੂੰ ਨਾ ਯਾਦ ਕਰਨ ਤੇ ਵੀ ਸੱਚ ਵੱਲ ਗ੍ਰਹਿਸਥ ਦੀ ਗਤੀ ਨਹੀਂ ਹੁੰਦੀ।”

“ਭੰਤੇ ਨਾਗਸੇਨ ! ਠੀਕ ਹੈ ! ਭਗਵਾਨ ਦੀ ਦੱਸੀ ਹੋਈ ਗਲ ਨੂੰ ਕੋਈ ਗੱਲਤ ਨਹੀਂ ਕਹਿ ਸਕਦਾ। ਮੈਂ ਵੀ ਇਸ ਨੂੰ ਸਵੀਕਾਰ ਕਰਦਾ ਹਾਂ।”

**8. ਗ੍ਰਹਿਸਥੀ ਅਤੇ ਭਿੱਖੂ ਦੇ ਮਾੜੇ ਆਚਰਣ ਵਿੱਚ ਭੇਦ**

17. “ਭੰਤੇ ਨਾਗਸੇਨ ! ਇਹ ਗ੍ਰਹਿਸਥਪ ਦੇ ਅਤੇ ਇੱਕ ਭਿੱਖੂ ਦੇ ਦੁਰਾਚਾਰੀ ਹੋਣ ਵਿੱਚ ਕੀ ਭੇਦ ਹੈ? ਕੀ ਦੋਹਾਂ ਦਾ ਦੁਰਾਚਾਰੀ ਹੋਣਾ ਸਮਾਨ ਹੈ? ਕੀ ਦੋਹਾਂ ਦਾ ਫਲ ਬਰਾਬਰ ਹੀ ਹੈ, ਜਾਂ ਦੋਹਾਂ ਵਿੱਚ ਕੋਈ ਭੇਦ ਹੈ?”

18. “ਮਹਾਰਾਜ ! ਭਿੱਖੂ ਦੇ ਦੁਰਾਚਾਰੀ ਹੋਣ ਵਿੱਚ ਗ੍ਰਹਿਸਥ ਦੇ ਦੁਰਾਚਾਰੀ ਹੋਣ ਵਿੱਚ ਇਹ ਦਸ ਗੁਣਾਂ ਤੋਂ ਵੱਖ ਹਨ, ਵਿਸ਼ੇਸ਼ ਹਨ। ਦਸ ਗੱਲਾਂ ਨਾਲ ਇਹ ਆਪਣੀ ਦਕਸ਼ਣਾ ਨੂੰ ਸ਼ੁੱਧ ਕਰ ਲੈਂਦਾ ਹੈ।”

“ਉਹ ਕਿਹੜੇ ਦਸ ਗੁਣ ਹਨ ਜੋ ਭਿੱਖੂ ਦੇ ਦੁਰਾਚਾਰੀ ਹੋਣ ਤੇ ਗ੍ਰਹਿਸਥ ਦੀ ਦੁਰਾਚਾਰਿਤਾ ਤੋਂ ਵੱਖ ਹੁੰਦੇ ਹਨ?” “ਮਹਾਰਾਜ ! *1.* ਭਿੱਖੂ ਦੁਰਾਚਾਰੀ ਹੋ ਕੇ ਵੀ ਬੁੱਧ ਦੇ ਪ੍ਰਤਿ ਸ਼ਰਧਾ ਰੱਖਦਾ ਹੈ, *2.* ਧਰਮ ਦੇ ਪ੍ਰਤਿ, *3.* ਸੰਘ ਦੇ ਪ੍ਰਤਿ, *4.* ਗੁਰੂ ਭਰਾਵਾਂ ਪ੍ਰਤਿ ਸ਼ਰਧਾ ਰੱਖਦਾ ਹੈ, *5.* ਧਾਰਮਿਕ ਚਰਚਾ ਵਿੱਚ ਲੱਗਿਆ ਰਹਿੰਦਾ ਹੈ, *6.* ਵਿਦਵਾਨ ਹੁੰਦਾ ਹੈ, *7.* ਸਭਾ ਵਿੱਚ ਸ਼ਿਸ਼ਟ ਰਹਿੰਦਾ ਹੈ, *8.* ਨਿੰਦਾ ਭੈਅ ਤੋਂ ਆਪਣੇ ਸਰੀਰ ਅਤੇ ਵਚਨ ਤੇ ਅੰਕੁਸ਼ ਰੱਖਦਾ ਹੈ, *9.* ਵਿਕਾਸ ਵੱਲ ਲੱਗੇ ਰਹਿਣ ਦੀ ਉਸ ਦੀ ਕੋਸ਼ਿਸ਼ ਹੁੰਦੀ ਹੈ, *10.* ਦੂਜੇ ਭਿੱਖੂਆਂ ਦੇ ਨਾਲ ਰਹਿ ਕੇ ਜੇਕਰ ਕੁਝ ਪਾਪ ਕਰਦਾ ਵੀ ਹੈ ਤਾਂ ਬਹੁਤ ਛੁਪਾ ਕੇ।” “ਮਹਾਰਾਜ ! ਜਿਵੇਂ ਵਿਆਹੀ ਇਸਤਰੀ ਬਹੁਤ ਛੁਪ ਕੇ ਹੀ ਪਾਪ ਕਰਦੀ ਹੈ, ਉਸ ਪ੍ਰਕਾਰ ਹੀ ਦੁਰਾਚਾਰੀ ਭਿੱਖੂ ਬਹੁਤ ਛੁਪਾ ਕੇ ਹੀ ਕੋਈ ਬੁਰਾ ਕੰਮ ਕਰਦਾ ਹੈ। ਮਹਾਰਾਜ ! ਇਹ ਦਸ ਗੁਣ ਹਨ ਜੋ ਭਿੱਖੂ ਦੇ ਦੁਰਾਚਾਰੀ ਹੋਣ ਤੇ ਗ੍ਰਹਿਸਥੀ ਦੀ ਦੁਰਾਚਾਰਿਤਾ ਤੋਂ ਵੱਖ ਹੁੰਦੇ ਹਨ।”

“ਕਿਹੜੀਆਂ ਉਪਰੋਕਤ ਦਸ ਗੱਲਾਂ ਦੁਆਰਾ ਉਹ ਆਪਣੀ ਦਕਸ਼ਣਾ (ਦਾਨ) ਸ਼ੁਧ ਕਰ ਲੈਂਦਾ ਹੈ? *1.* ਭਿੱਖੂ-ਵੇਸ ਧਾਰਨ ਕਰਕੇ, *2.* ਸਿੱਧਾਂ ਦੇ ਸਮਾਨ ਸਿਰ ਮੁੰਨਵਾ ਕੇ, *3.* ਭਿੱਖੂ ਸੰਘ ਵਿੱਚ ਸ਼ਾਮਿਲ ਹੋ ਕੇ, *4.* ਬੁੱਧ, ਧਰਮ ਅਤੇ ਸੰਘ ਦੀ ਸ਼ਰਣ ਵਿੱਚ ਆ ਕੇ, *5.* ਅਰਹੱਤ ਪਦ ਪ੍ਰਾਪਤ ਕਰਨ ਲਈ ਉੱਦਮ ਕਰਨ ਦੀ ਉਚਿਤ ਪਰਿਸਥਿਤੀ ਵਿੱਚ ਰਹਿ ਕੇ, *6.* ਬੁੱਧ ਧਰਮ ਦੀਆਂ ਉੱਚੀਆਂ ਗੱਲਾਂ ਦੀ ਖੋਜ ਵਿੱਚ ਲੱਗਿਆ ਰਹਿ ਕੇ, *7.* ਚੰਗੀਆਂ-ਚੰਗੀਆਂ ਧਰਮ ਦੇਸ਼ਨਾਵਾਂ ਦੇ ਕੇ, *8.*

ਧਰਮ ਨੂੰ ਪ੍ਰਕਾਸ਼ ਵਿੱਚ ਲਿਆ ਕੇ, *9.* ਬੁੱਧ ਨੂੰ ਸਰਬਸ੍ਰੇਸ਼ਠ ਮੰਨ ਕੇ, *10.* ਉਪੋਸਥ ਵਰਤ ਰੱਖ ਕੇ ਉਹ ਆਪਣੀ ਦਕਸ਼ਣਾ ਨੂੰ ਸ਼ੁਧ ਕਰ ਲੈਂਦਾ ਹੈ। ਮਹਾਰਾਜ ! ਉਪਰੋਕਤ ਦਸ ਗੱਲਾਂ ਦੁਆਰਾ ਉਹ ਆਪਣੀ ਦਕਸ਼ਣਾ ਨੂੰ ਸ਼ੁੱਧ ਕਰ ਲੈਂਦਾ ਹੈ।"

"ਮਹਾਰਾਜ ! ਭਿੱਖੂ ਦੁਰਾਚਾਰੀ ਹੋ ਕੇ ਵੀ ਇਸ ਤਰ੍ਹਾਂ ਲੱਗਿਆ ਰਹਿ ਕੇ ਦਾਤਾ ਦੁਆਰਾ ਦਿੱਤੀ ਗਈ ਦਕਸ਼ਣਾ (ਦਾਨ) ਨੂੰ ਸਫਲ ਬਣਾ ਦਿੰਦਾ ਹੈ। ਮਹਾਰਾਜ ! ਕਿੰਨੀ ਵੀ ਜ਼ਿਆਦਾ ਗੰਦਗੀ, ਚਿੱਕੜ, ਧੂੜ ਜਾਂ ਮੈਲ ਕਿਉਂ ਨਾ ਹੋਵੇ ਉਹ ਪਾਣੀ ਨਾਲ ਧੋਇਆ ਜਾ ਸਕਦਾ ਹੈ। ਉਸੇ ਤਰ੍ਹਾਂ, ਭਿੱਖੂ ਦੁਰਾਚਾਰੀ ਹੋਣ ਤੇ ਵੀ ਚੰਗੀ ਤਰ੍ਹਾਂ ਲੱਗਿਆ ਰਹਿ ਕੇ ਦਾਤਾ ਦੁਆਰਾ ਦਿੱਤੀ ਗਈ ਦਕਸ਼ਣਾ ਸਫਲ ਬਣਾ ਦਿੰਦਾ ਹੈ।"

"ਮਹਾਰਾਜ ! ਜਿਵੇਂ ਖੌਲਦਾ ਹੋਇਆ ਗਰਮ ਪਾਣੀ ਵੀ ਬਲਦੀ ਹੋਈ ਅੱਗ ਨੂੰ ਬੁਝਾ ਦਿੰਦਾ ਹੈ। ਉਸੇ ਤਰ੍ਹਾਂ, ਭਿੱਖੂ ਦੁਰਾਚਾਰੀ ਹੋਣ ਤੇ ਵੀ ਚੰਗੀ ਤਰ੍ਹਾਂ ਲੱਗਿਆ ਰਹਿ ਕੇ ਦਾਤਾ ਦੁਆਰਾ ਦਿੱਤਾ ਗਿਆ ਦਾਨ ਸਫਲ ਬਣਾ ਦਿੰਦਾ ਹੈ।"

"ਮਹਾਰਾਜ ! ਜਿਵੇਂ ਭੋਜਨ ਸੁਆਦੀ ਨਾ ਹੋਣ ਤੇ ਵੀ ਭੁੱਖ ਮਿਟਾ ਦਿੰਦਾ ਹੈ। ਉਸੇ ਤਰ੍ਹਾਂ, ਭਿੱਖੂ ਦੁਰਾਚਾਰੀ ਹੋਣ ਤੇ ਵੀ ਚੰਗੀ ਤਰ੍ਹਾਂ ਲੱਗਿਆ ਰਹਿ ਕੇ ਦਾਤਾ ਦੁਆਰਾ ਦਿੱਤੇ ਦਾਨ ਨੂੰ ਸਫਲ ਬਣਾ ਦਿੰਦਾ ਹੈ।"

"ਮਹਾਰਾਜ ! ਮਜ਼ਿੰਮ ਨਿਕਾਯ ਵਿੱਚ 'ਦਕਸ਼ਣਾ-ਵਿਭੰਗ' ਨਾਮਕ ਧਰਮ ਉਪਦੇਸ਼ ਕਰਦੇ ਸਮੇਂ ਦੇਵਾਂ ਦੇ ਦੇਵ ਭਗਵਾਨ ਨੇ ਕਿਹਾ ਹੈ :

"ਧਰਮ ਅਤੇ ਸ਼ਰਧਾ ਨਾਲ ਯੁਕਤ ਹੋ ਕੇ ਜੋ ਸ਼ੀਲਵਾਨ ਦੁਰਾਚਾਰੀਆਂ ਨੂੰ ਦਾਨ ਦਿੰਦਾ ਹੈ, ਉਹ ਬਹੁਤ ਚੰਗਾ ਕਰਮ-ਫਲ ਪ੍ਰਾਪਤ ਕਰਦਾ ਹੈ, ਦਾਤਾ ਦਾ ਉਹ ਦਾਨ ਸ਼ੁੱਧ ਹੋ ਜਾਂਦਾ ਹੈ।"

"ਭੰਤੇ ਨਾਗਸੇਨ ! ਅਸਚਰਜ ਹੈ ! ! ਅਦਭੁਤ ਹੈ !!! ਮੈਂ ਤੁਹਾਡੇ ਤੋਂ ਇੱਕ ਛੋਟਾ ਜਿਹਾ ਪ੍ਰਸ਼ਨ ਪੁੱਛਿਆ ਸੀ, ਪਰੰਤੂ ਤੁਸੀ ਉਸ ਨੂੰ ਉਪਮਾਵਾਂ ਅਤੇ ਤਰਕਾਂ ਦੁਆਰਾ ਇੰਨਾ ਸਪਸ਼ਟ ਕਰ ਦਿੱਤਾ ਕਿ ਇਹ ਹੁਣ ਸੁਣਨ ਵਿੱਚ ਅਮ੍ਰਿਤ ਸਮਾਨ ਮਿੱਠਾ ਜਾਪਦਾ ਹੈ। ਭੰਤੇ ! ਕੋਈ ਚੰਗਾ ਰਸੋਈਆ ਥੋੜੇ ਜਿਹੇ ਸਮਾਨ ਨਾਲ ਵੀ ਮਿਰਚ-ਮਸਾਲੇ ਲਗਾ ਕੇ ਉਸ ਨੂੰ ਅਜਿਹਾ ਸੁਆਦੀ ਬਣਾ ਦਿੰਦਾ ਹੈ ਕਿ ਰਾਜੇ ਵੀ ਉਸ ਨੂੰ ਬੜੇ ਚਾਅ ਨਾਲ ਖਾਂਦੇ ਹਨ। ਉਸੇ ਤਰ੍ਹਾਂ ਮੈਂ ਤੁਹਾਡੇ ਤੋਂ ਇੱਕ ਛੋਟਾ ਜਿਹਾ ਪ੍ਰਸ਼ਨ ਪੁੱਛਿਆ ਸੀ, ਪਰੰਤੂ ਤੁਸੀ ਉਸ ਨੂੰ ਉਪਮਾਵਾਂ ਅਤੇ ਤਰਕਾਂ ਦੁਆਰਾ ਇੰਨਾ ਸਪਸ਼ਟ ਕਰ ਦਿੱਤਾ ਕਿ ਇਹ ਹੁਣ ਸੁਣਨ ਵਿੱਚ ਅਮ੍ਰਿਤ ਦੇ ਸਮਾਨ ਮਿੱਠਾ ਜਾਪਦਾ ਹੈ।"

**9. ਜਲ ਵਿੱਚ ਪ੍ਰਾਣ ਵਿਸ਼ੇ ਸੰਬੰਧੀ ਪ੍ਰਸ਼ਨ**

*19.* "ਭੰਤੇ ਨਾਗਸੇਨ ! ਅੱਗ ਦੇ ਉੱਪਰ ਪਾਣੀ ਰੱਖਣ ਨਾਲ 'ਬੁਦ-ਬੁਦ', 'ਖਦ-ਖਦ' ਆਦਿ ਅਨੇਕ ਪ੍ਰਕਾਰ ਦੀ ਆਵਾਜ਼ਾ ਹਨ। ਭੰਤੇ ! ਕੀ ਪਾਣੀ ਵਿੱਚ ਵੀ ਜੀਵ ਹਨ? ਜਾਂ ਉਹ ਐਵੇ ਹੀ ਬਿਨਾਂ ਕਿਸੇ ਕਾਰਨ ਆਵਾਜ਼ਾ ਆਉਂਦੀਆਂ ਹਨ। ਜਾਂ, ਦੁੱਖ ਦਿੱਤੇ ਜਾਣ ਕਰਕੇ ਉਹ ਆਵਾਜ਼ ਕਰਦਾ ਹੈ?" "ਮਹਾਰਾਜ ! ਪਾਣੀ ਵਿੱਚ ਜੀਵ ਜਾਂ ਪ੍ਰਾਣ ਨਹੀਂ ਹਨ। ਬਲਕਿ ਅੱਗ ਦੀ ਗਰਮੀ ਦੇ ਕਾਰਨ ਪਾਣੀ ਵਿੱਚ ਇੱਕ ਗਤੀ ਪੈਦਾ ਹੋ ਜਾਂਦੀ ਹੈ ਜਿਸ ਕਰਕੇ ਉਹ 'ਬੁਦ-ਬੁਦ' 'ਖਦ-ਖਦ' ਆਦਿ ਆਵਾਜ਼ ਕਰਨ ਲੱਗਦਾ ਹੈ।"

"ਭੰਤੇ ਨਾਗਸੇਨ ! ਕਿੰਨੇ ਹੀ ਦੂਜੇ ਮਤ ਵਾਲੇ ਅਜਿਹਾ ਮੰਨਦੇ ਹਨ ਕਿ ਪਾਣੀ ਵਿੱਚ ਜੀਵ ਹਨ। ਉਹ ਇਸੇ ਕਰਕੇ ਠੰਡਾ ਪਾਣੀ ਛੱਡ ਕੇ ਗਰਮ ਪਾਣੀ ਪੀ ਲੈਂਦੇ ਹਨ। ਉਹ ਤੁਹਾਡੀ ਬੋਧੀਆਂ ਦੀ ਨਿੰਦਾ ਕਰਦੇ ਹਨ। ਇਹ ਬੋਧ-ਭਿੱਖੂ ਇਕ-ਇੰਦਰੀ ਜੀਵਾਂ ਦਾ ਨਾਸ਼ ਕਰਨ ਵਾਲੇ ਹਨ। ਸੋ ਤੁਸੀ ਕਿਰਪਾ ਕਰਕੇ ਇਸ ਨਿੰਦਾ ਦਾ ਉਚਿਤ ਉੱਤਰ ਕੇ ਉਹਨਾਂ ਨੂੰ ਚੁੱਪ ਕਰਾ ਦਿਉ।" "ਮਹਾਰਾਜ ! ਪਾਣੀ ਵਿੱਚ ਜੀਵ ਜਾਂ ਪ੍ਰਾਣ ਨਹੀਂ ਹਨ। ਬਲਕਿ ਅੱਗ ਦੀ ਗਰਮੀ ਕਰਕੇ ਪਾਣੀ ਵਿੱਚ ਇੱਕ ਗਤੀ ਪੈਦਾ ਹੋ ਜਾਂਦੀ ਹੈ; ਜਿਸ ਕਰਕੇ ਉਹ 'ਬੁਦ-ਬੁਦ' 'ਖਦ-ਖਦ' ਕਰਨ ਲੱਗਦਾ ਹੈ।"

*20.* "ਮਹਾਰਾਜ ! ਜਿਵੇਂ ਖੱਡੇ, ਸਰੋਵਰ, ਤਲਾਅ, ਕੰਦਰਾ, ਗੁਫਾ ਅਤੇ ਖੂਹ ਦਾ ਪਾਣੀ ਕਦੇ-ਕਦੇ ਬਹੁਤ ਤੇਜ਼ ਹਨੇਰੀ ਚੱਲਣ ਕਰਕੇ ਸੁੱਕ ਜਾਂਦਾ ਹੈ। ਫੇਰ, ਕੀ ਉਸ ਸਮੇਂ ਵੀ ਉਹ ਅਨੇਕ ਪ੍ਰਕਾਰ ਦੀ ਆਵਾਜ਼ ਕਰਦਾ ਹੈ?" "ਨਹੀਂ ਭੰਤੇ !" "ਮਹਾਰਾਜ ! ਜੇਕਰ ਜਲ ਵਿੱਚ ਜੀਵ ਹੁੰਦੇ ਤਾਂ ਉਸ ਸਮੇਂ ਵੀ ਜਰੂਰ ਸ਼ੋਰ ਕਰਨਾ ਚਾਹੀਦਾ ਸੀ। ਮਹਾਰਾਜ ! ਇੰਨੇ ਨਾਲ ਹੀ ਸਮਝ ਲਵੋ ਕਿ ਪਾਣੀ ਵਿੱਚ ਜੀਵ ਜਾਂ ਪ੍ਰਾਣ ਨਹੀਂ ਹੁੰਦੇ। ਬਲਕਿ ਅੱਗ ਦੀ ਜ਼ਿਆਦਾ ਗਰਮੀ ਕਰਕੇ ਹੀ ਪਾਣੀ ਵਿੱਚ ਇੱਕ ਸ਼ਕਤੀ ਪੈਦਾ ਹੁੰਦੀ ਹੈ; ਜਿਸ ਕਰਕੇ ਉਹ 'ਬੁਦ-ਬੁਦ' 'ਖਦ-ਖਦ' ਕਰਨ ਲੱਗਦਾ ਹੈ।"

"ਮਹਾਰਾਜ ! ਪਾਣੀ ਵਿੱਚ ਜੀਵ ਜਾਂ ਪ੍ਰਾਣ ਨਹੀਂ ਹਨ, ਇਸ ਦਾ ਇੱਕ ਹੋਰ ਕਾਰਨ ਸੁਣੋ - ਮਹਾਰਾਜ ! ਜੇਕਰ ਚਾਵਲ ਦੇ ਨਾਲ ਕਿਸੇ ਹਾਂਡੀ ਵਿੱਚ ਪਾਣੀ ਪਾ ਦਿਉ, ਅੱਗ ਤੇ ਨਾ ਚੜ੍ਹਾਵੋ, ਤਾਂ ਉਹ ਆਵਾਜ਼ ਕਰੇਗਾ ਜਾਂ ਨਹੀਂ?" "ਨਹੀਂ ਭੰਤੇ ! ਫਿਰ ਇਸ ਵਿੱਚ ਕੋਈ ਗਤੀ ਨਹੀਂ ਹੋਵੇਗੀ; ਇਹ ਸ਼ਾਂਤ ਰਹੇਗਾ। ਮਹਾਰਾਜ ! ਜੇਕਰ ਉਸੇ ਹਾਂਡੀ ਨੂੰ ਉਸੇ ਤਰ੍ਹਾਂ ਹੀ ਚੁੱਕ ਕੇ ਚੁੱਲ੍ਹੇ ਤੇ ਰੱਖ ਦਿੱਤਾ ਜਾਵੇ ਅਤੇ ਅੱਗ ਬਾਲ ਦਿੱਤੀ ਜਾਵੇ ਤਾਂ ਕੀ ਉਹ ਚੁੱਪ ਰਹੇਗਾ?" "ਨਹੀਂ ਭੰਤੇ ! ਉਹ ਬੁਦਬੁਦਾਉਣ ਅਤੇ ਖੌਲਣ ਲੱਗੇਗਾ। ਸਾਰੀ ਹਾਂਡੀ ਖਦ-ਖਦ ਕਰਨ ਲਗੇਗੀ। ਉਬਾਲਾ ਆਉਣ ਲੱਗੇਗਾ। ਬੁਲਬੁਲੇ ਤੇ ਬੁਲਬੁਲੇ ਉੱਠਣੇ ਸ਼ੁਰੂ ਹੋ ਜਾਣਗੇ। ਚਾਵਲ ਦੇ ਦਾਣੇ ਉੱਪਰ-ਹੇਠਾਂ ਹੋਣ ਲਗ ਪੈਣਗੇ।" "ਮਹਾਰਾਜ ! ਉਹੀ ਠੰਡਾ ਰਹਿ ਕੇ ਅਜਿਹਾ ਚੰਚਲ ਕਿਉਂ ਨਹੀਂ ਹੋ ਜਾਂਦਾ? ਸ਼ਾਂਤ ਕਿਉਂ ਬਣਿਆ ਰਹਿੰਦਾ ਹੈ?" "ਭੰਤੇ ! ਅੱਗ ਦੀ ਜ਼ਿਆਦਾ ਗਰਮੀ ਕਰਕੇ ਹੀ ਉਹ ਇਸ ਤਰ੍ਹਾਂ ਰਿੱਝਣ ਅਤੇ ਖੌਲਣ ਲੱਗਦਾ ਹੈ।" "ਮਹਾਰਾਜ ! ਇਸ ਪ੍ਰਕਾਰ ਵੀ ਸਮਝ ਲਵੋ ਕਿ ਪਾਣੀ ਵਿੱਚ ਜੀਵ ਨਹੀਂ ਹਨ…।"

"ਮਹਾਰਾਜ ! ਉਸ ਦਾ ਇੱਕ ਹੋਰ ਵੀ ਕਾਰਨ ਸੁਣੋ - ਕੀ ਘਰ-ਘਰ ਮੂੰਹ ਢੱਕ ਕੇ ਪਾਣੀ ਦੇ ਘੜੇ ਨਹੀਂ ਪਏ ਰਹਿੰਦੇ ਹਨ।" "ਹਾਂ ਭੰਤੇ ! ਪਏ ਰਹਿੰਦੇ ਹਨ।" "ਮਹਾਰਾਜ ! ਉਹਨਾਂ ਦਾ ਪਾਣੀ ਵੀ ਕੀ ਖੌਲਦਾ ਰਹਿੰਦਾ ਹੈ?" "ਨਹੀਂ ਭੰਤੇ ! ਉਹਨਾਂ ਘੜਿਆਂ ਦਾ ਪਾਣੀ ਸ਼ਾਂਤ ਅਤੇ ਸੁਭਾਵਿਕ ਹੀ ਰਹਿੰਦਾ ਹੈ।" "ਮਹਾਰਾਜ ! ਕੀ ਤੁਸੀਂ ਸੁਣਿਆ ਹੈ ਕਿ ਸਮੁੰਦਰ ਦਾ ਪਾਣੀ ਚੰਚਲ ਰਹਿੰਦਾ ਹੈ, ਲੋਟ-ਪੋਟ ਹੁੰਦਾ ਹੈ, ਲਹਿਰਾਉਂਦਾ ਹੈ, ਉੱਪਰ-ਹੇਠਾਂ ਹੁੰਦਾ ਰਹਿੰਦਾ ਹੈ, ਉਤਰਦਾ-ਚੜ੍ਹਦਾ ਹੈ, ਟਕਰਾਉਂਦਾ ਹੈ, ਬੁਲਬੁਲੇ ਸੁਟਦਾ ਹੈ, ਕਿਨਾਰੇ ਨਾਲ ਟਕਰਾਉਂਦਾ ਰਹਿੰਦਾ ਹੈ। ਸਦਾ ਹਾ-ਹਾ ਆਵਾਜ਼ ਕਰਦਾ ਰਹਿੰਦਾ ਹੈ?" "ਹਾਂ ਭੰਤੇ ! ਮੈਂ ਸੁਣਿਆ ਹੈ ਅਤੇ ਆਪ ਦੇਖਿਆ ਵੀ ਹੈ। ਮਹਾਸਮੁੰਦਰ ਦਾ ਪਾਣੀ ਸੌ, ਦੋ ਸੌ ਹੱਥ ਉੱਪਰ ਤੱਕ ਉਛਲ ਜਾਂਦਾ ਹੈ।" "ਮਹਾਰਾਜ ! ਕੀ ਕਾਰਨ ਹੈ ਕਿ ਘੜੇ ਦਾ ਪਾਣੀ ਨਾ ਤਾਂ ਉੱਛਲਦਾ ਹੈ ਤੇ ਨਾ ਹੀ ਆਵਾਜ਼ ਕਰਦਾ ਹੈ, ਪਰਤੂੰ ਸਮੁੰਦਰ ਦਾ ਪਾਣੀ ਸਦਾ ਉੱਛਲਦਾ ਰਹਿੰਦਾ, ਸ਼ਬਦ ਕਰਦਾ ਰਹਿੰਦਾ ਹੈ?" "ਭੰਤੇ ! ਹਵਾ ਦੇ ਬਹੁਤ ਜ਼ੋਰ

ਨਾਲ ਚੱਲਣ ਕਰਕੇ ਹੀ ਸਮੁੰਦਰ ਦਾ ਪਾਣੀ ਉੱਛਲਦਾ ਰਹਿੰਦਾ ਹੈ ਅਤੇ ਆਵਾਜ਼ ਵੀ ਕਰਦਾ ਹੈ। ਘੜੇ ਦੇ ਪਾਣੀ ਨੂੰ ਕੋਈ ਹਿਲਾਂਦਾ-ਡੁਲਾਂਦਾ ਨਹੀਂ ਹੈ, ਇਸੇ ਕਰਕੇ ਸ਼ਾਂਤ ਰਹਿੰਦਾ ਹੈ ਅਤੇ ਨਾ ਕੋਈ ਸ਼ੋਰ ਕਰਦਾ ਹੈ।" "ਮਹਾਰਾਜ! ਜਿਵੇਂ ਹਵਾ ਦੇ ਚੱਲਣ ਕਰਕੇ ਪਾਣੀ ਉਛਲਣ ਲੱਗਦਾ ਹੈ ਉਸੇ ਪ੍ਰਕਾਰ ਹੀ ਅੱਗ ਦੀ ਗਰਮੀ ਨਾਲ ਵੀ ਪਾਣੀ ਵਿੱਚ ਇੱਕ ਗਤੀ ਪੈਦਾ ਹੋ ਜਾਂਦੀ ਹੈ ਜਿਸ ਕਰਕੇ ਉਹ ਉਬਲਣ ਅਤੇ ਖਦਖਦਾਉਣ ਲੱਗਦਾ ਹੈ।"

"ਮਹਾਰਾਜ! ਲੋਕ ਸੁੱਕੇ ਨਗਾੜੇ ਨੂੰ ਗਊ ਦੇ ਸੁੱਕੇ ਚੱਮੜੇ ਨਾਲ ਮੜ੍ਹ ਦਿੰਦੇ ਹਨ ਨਾ?" "ਹਾਂ ਭੰਤੇ!" "ਮਹਾਰਾਜ! ਕੀ ਨਗਾਰੇ ਵਿੱਚ ਵੀ ਜੀਵ ਜਾਂ ਪ੍ਰਾਣ ਹਨ?" "ਨਹੀਂ ਭੰਤੇ!" "ਮਹਾਰਾਜ! ਫੇਰ ਨਗਾੜਾ ਗੜਗੜਾਉਂਦਾ ਕਿਉਂ ਹੈ?" "ਭੰਤੇ! ਕਿਸੇ ਇਸਤਰੀ ਜਾਂ ਪੁਰਸ਼ ਦੇ ਸੱਟ ਮਾਰਨ ਕਰਕੇ।" "ਮਹਾਰਾਜ! ਜਿਵੇਂ ਕਿਸੇ ਇਸਤਰੀ ਜਾਂ ਪੁਰਸ਼ ਦੁਆਰਾ ਸੱਟ ਮਾਰਨ ਕਰਕੇ ਨਗਾੜਾ ਗੜਗੜਾ ਉੱਠਦਾ ਹੈ, ਉਸੇ ਤਰ੍ਹਾਂ ਅੱਗ ਦੀ ਜ਼ਿਆਦਾ ਗਰਮੀ ਕਰਕੇ.... ਪਾਣੀ ਖੌਲਣ ਅਤੇ ਖਦਖਦਾਉਣ ਲੱਗਦਾ ਹੈ। ਮਹਾਰਾਜ! ਇਸ ਪ੍ਰਕਾਰ ਵੀ ਤੁਸੀਂ ਸਮਝ ਲਵੋ ਕਿ ਪਾਣੀ ਵਿੱਚ ਜੀਵ ਜਾਂ ਪ੍ਰਾਣ ਨਹੀਂ ਹਨ... ।"

"ਮਹਾਰਾਜ! ਮੈਨੂੰ ਵੀ ਕੁਝ ਪੁੱਛਣਾ ਬਾਕੀ ਹੈ ਜਿਸ ਨਾਲ ਇਹ ਪ੍ਰਸ਼ਨ ਬਿਲਕੁਲ ਸਾਫ ਹੋ ਜਾਵੇਗਾ। ਮਹਾਰਾਜ! ਕੀ ਸਾਰੇ ਭਾਂਡਿਆਂ ਵਿੱਚ ਪਾਣੀ ਗਰਮ ਕਰਨ ਨਾਲ ਸ਼ੋਰ ਹੁੰਦਾ ਹੈ ਜਾਂ ਕਿਸੇ ਵਿਸ਼ੇਸ਼ ਭਾਂਡੇ ਵਿੱਚ ਹੀ?" "ਨਹੀਂ ਭੰਤੇ! ਸਾਰੇ ਭਾਂਡਿਆਂ ਵਿੱਚ ਪਾਣੀ ਗਰਮ ਕਰਨ ਨਾਲ ਸ਼ੋਰ ਨਹੀਂ ਹੁੰਦਾ, ਕੁਝ ਹੀ ਭਾਂਡਿਆਂ ਵਿੱਚ ਹੁੰਦਾ ਹੈ।" "ਮਹਾਰਾਜ! ਤੁਸੀਂ ਆਪਣੀ ਗਲ ਛੱਡ ਦਿੱਤੀ। ਤੁਸੀਂ ਮੇਰੇ ਪੱਖ ਵਿੱਚ ਆ ਗਏ। ਪਾਣੀ ਵਿੱਚ ਜੀਵ ਜਾਂ ਪ੍ਰਾਣ ਨਹੀਂ ਹਨ। ਮਹਾਰਾਜ! ਜੇਕਰ ਸਾਰੇ ਭਾਂਡਿਆਂ ਵਿੱਚ ਪਾਣੀ ਗਰਮ ਕਰਨ ਤੇ ਸ਼ੋਰ ਹੁੰਦਾ ਤਾਂ ਕਹਿ ਸਕਦੇ ਸੀ ਕਿ ਪਾਣੀ ਵਿੱਚ ਜੀਵ ਹਨ। ਮਹਾਰਾਜ! ਪਾਣੀ ਦੋ ਤਰ੍ਹਾਂ ਦਾ ਤਾਂ ਹੋ ਨਹੀਂ ਸਕਦਾ - (ਇੱਕ) ਜੋ ਆਵਾਜ਼ ਕਰਦਾ ਹੈ ਉਸ ਵਿੱਚ ਜੀਵ ਹਨ; (ਦੂਜਾ) ਜੋ ਆਵਾਜ਼ ਨਹੀਂ ਕਰਦਾ ਉਸ ਵਿੱਚ ਜੀਵ ਨਹੀਂ ਹਨ।"

"ਮਹਾਰਾਜ ਵੱਡੇ-ਵੱਡੇ ਮਸਤ ਹਾਥੀ ਪਾਣੀ ਨੂੰ ਸੁੰਡ ਨਾਲ ਖਿੱਚ ਕੇ ਆਪਣੇ ਸਰੀਰ ਉੱਤੇ ਸੁੱਟਦੇ ਹਨ ਜਾਂ ਮੂੰਹ ਵਿੱਚ ਪਾ ਕੇ ਪੀ ਜਾਂਦੇ ਹਨ। ਜੇਕਰ ਪਾਣੀ ਵਿੱਚ ਜੀਵ ਹੁੰਦਾ ਤਾਂ ਉਸ ਨੂੰ ਉਸ ਤਰ੍ਹਾਂ ਉਹਨਾਂ ਦੇ ਦੰਦਾਂ ਵਿੱਚ ਪਿਸ ਕੇ ਸ਼ੋਰ ਕਰਨਾ ਚਾਹੀਦਾ ਸੀ। ਸਮੁੰਦਰ ਵਿੱਚ ਤਿਮੀ, ਤਿਮੀਗਲ ਆਦਿ ਅਨੇਕ ਮੱਛੀਆਂ ਰਹਿੰਦੀਆਂ ਹਨ। ਉਹ ਵੀ ਪਾਣੀ ਨੂੰ ਆਪਣੇ ਅੰਦਰ ਬਾਹਰ ਕਰਦੀਆਂ ਹਨ। ਉਹਨਾਂ ਦੇ ਦੰਦਾਂ ਦੁਆਰਾ ਵੀ ਪਿਸ ਕੇ ਪਾਣੀ ਨੂੰ ਸ਼ੋਰ ਕਰਨਾ ਚਾਹੀਦਾ ਸੀ। ਮਹਾਰਾਜ! ਇੰਨੇ ਵੱਡੇ-ਵੱਡੇ ਪ੍ਰਾਣੀਆਂ ਤੋਂ ਵੀ ਪਾਣੀ ਪਿਸਣ ਤੇ ਸ਼ੋਰ ਨਹੀਂ ਕਰਦਾ - ਇਸ ਤੋਂ ਇਹੀ ਸਾਰ ਨਿਕਲਦਾ ਹੈ ਕਿ ਪਾਣੀ ਵਿੱਚ ਜੀਵ ਜਾਂ ਪ੍ਰਾਣ ਨਹੀਂ ਹਨ। ਮਹਾਰਾਜ! ਇਸ ਪ੍ਰਕਾਰ ਵੀ ਤੁਸੀਂ ਸਮਝ ਲਵੋ ਕਿ ਪਾਣੀ ਵਿੱਚ ਜੀਵ ਜਾਂ ਪ੍ਰਾਣ ਨਹੀਂ ਹਨ।"

"ਭੰਤੇ ਨਾਗਸੇਨ! ਪ੍ਰਸ਼ਨ ਦਾ ਵਿਸ਼ਲੇਸ਼ਣ ਕਰਕੇ ਤੁਸੀ ਉਸ ਨੂੰ ਕਿਨਾਰੇ ਲਗਾ ਦਿੱਤਾ। ਮਾਹਿਰ ਜੌਹਰੀ ਦੇ ਹੱਥ ਆ ਕੇ ਹੀ ਚੰਗੇ ਰਤਨਾਂ ਦੀ ਸ਼ਾਨ ਹੁੰਦੀ ਹੈ; ਮੋਤੀਹਾਰ ਦੇ ਹੱਥ ਵਿੱਚ ਆ ਕੇ ਹੀ ਸੱਚੇ ਮੋਤੀ ਦੀ ਸ਼ਾਨ ਹੁੰਦੀ ਹੈ; ਬਜਾਜ ਦੇ ਹੱਥ ਆ ਕੇ ਹੀ ਸੱਚੀਆਂ ਸ਼ਾਲਾਂ ਦੀ ਪ੍ਰਤਿਸ਼ਠਾ ਹੁੰਦੀ ਹੈ, ਗੰਧੀ (ਸੁਗੰਧ ਵੇਚਣ ਵਾਲਾ) ਦੇ ਹੱਥ ਆ ਕੇ ਹੀ ਲਾਲ ਚੰਦਨ ਦੀ ਸ਼ਾਨ ਹੁੰਦੀ ਹੈ। ਉਸੇ ਤਰ੍ਹਾਂ, ਤੁਸੀ ਇਸ ਪ੍ਰਸ਼ਨ ਦਾ ਉੱਤਰ ਦਿੱਤਾ।"

(ਇਸ ਵਰਗ ਵਿੱਚ ਨੌਂ ਪ੍ਰਸ਼ਨ ਹਨ) (ਪਹਿਲਾ ਬੁੱਧ ਵਰਗ ਸਮਾਪਤ)

## 2 ਨਿਸ਼ਪ੍ਰਪੰਚ ਵਰਗ

### 1. ਨਿਸ਼ਪ੍ਰਪੰਚਤਾ ਵਿਸ਼ੇ ਸੰਬੰਧੀ ਪ੍ਰਸ਼ਨ

1. "ਭੰਤੇ ਨਾਗਸੇਨ! ਭਗਵਾਨ ਨੇ ਕਿਹਾ ਹੈ -

"ਭਿੱਖੂਓ! ਅਡੰਬਰ ਵਿੱਚ ਨਾ ਪਵੋ; ਅਡੰਬਰ ਤੋਂ ਦੂਰ ਰਹੋ।" ਇਹ ਅਡੰਬਰ ਦੇ ਬਿਨਾਂ ਰਹਿਣਾ ਕੀ ਹੈ?"

2. "ਮਹਾਰਾਜ! ਸ੍ਰੋਤਾਪੱਤੀ ਦੇ ਫਲ ਵਿੱਚ ਅਡੰਬਰ ਨਹੀਂ ਹੈ, ਇਸੇ ਤਰ੍ਹਾਂ ਸਕ੍ਰਦਾਗਾਮੀ, ਅਨਾਗਾਮੀ ਅਤੇ ਅਰਹੱਤ ਦੇ ਫਲ ਵਿੱਚ ਵੀ ਪ੍ਰਪੰਚ ਨਹੀਂ ਹੈ।" "ਭੰਤੇ ਨਾਗਸੇਨ! ਜੇਕਰ ਅਜਿਹੀ ਗਲ ਹੈ ਤਾਂ ਭਿੱਖੂ ਲੋਕ ਇਹਨਾਂ ਗੱਲਾਂ ਦੇ ਝੰਝਟ ਵਿੱਚ ਕਿਉਂ ਪੈਂਦੇ ਹਨ, ਜਿਵੇਂ - ਸੂਤ੍ਰਗਾਥਾ, ਵਿਆਕਰਣ, ਉਦਾਨ, ਇਤਿਵੁੱਤਕ, ਜਾਤਕ, ਅਦਭੁੱਤ ਧਰਮ (ਵਚਿੱਤਰ ਘਟਨਾਵਾਂ) ਅਤੇ ਬੇਦੱਲ?[1] ਇਹਨਾਂ ਗੱਲਾਂ ਨੂੰ ਕਿਉਂ ਪੜ੍ਹਾਉਂਦੇ ਹਨ ਅਤੇ ਆਪ ਆਪਸ ਵਿੱਚ ਉਹਨਾਂ ਦੀ ਚਰਚਾ ਕਿਉਂ ਕਰਦੇ ਹਨ? ਨਵੇਂ-ਨਵੇਂ ਵਿਹਾਰ ਬਣਵਾਉਣ, ਦਾਨ ਲੈਣ ਅਤੇ ਪੂਜਾ ਕਰਵਾਉਣ ਦੇ ਚੱਕਰ ਵਿੱਚ ਕਿਉਂ ਪੈਂਦੇ ਹਨ? (ਇਸ ਪ੍ਰਕਾਰ) ਕੀ ਉਹ ਬੁੱਧ ਦੁਆਰਾ ਮਨ੍ਹਾ ਕੀਤੇ ਗਏ ਕੰਮਾਂ ਨੂੰ ਨਹੀਂ ਕਰਦੇ?"

"ਮਹਾਰਾਜ! ਉਹ ਇਹਨਾਂ ਗੱਲਾਂ ਨੂੰ ਪ੍ਰਪੰਚ ਤੋਂ ਛੁੱਟਣ ਲਈ ਹੀ ਕਰਦੇ ਹਨ। ਮਹਾਰਾਜ! ਜੋ ਆਪਣੇ ਪੁਰਬਲੇ ਜਨਮਾਂ ਦੀਆਂ ਚੰਗੀਆਂ ਵਾਸਨਾਵਾਂ ਤੋਂ ਸ਼ੁੱਧ ਹੋ ਚੁੱਕੇ ਹਨ, ਉਹ ਜਲਦੀ ਹੀ ਸਾਰੇ ਪ੍ਰਪੰਚਾ ਤੋਂ ਛੁੱਟ (ਅਰਹੱਤ ਹੋ) ਜਾਂਦੇ ਹਨ ਅਤੇ ਜਿਨ੍ਹਾਂ ਭਿੱਖੂਆਂ ਵਿੱਚ ਅਜੇ ਤੱਕ ਰਾਗ ਹੈ ਉਹ ਇਹਨਾਂ ਉਪਵਾਂ ਦੁਆਰਾ ਹੌਲੀ-ਹੌਲੀ ਪ੍ਰਪੰਚ ਤੋਂ ਛੁੱਟ ਸਕਦੇ ਹਨ।"

"ਮਹਾਰਾਜ! ਜਿਵੇਂ ਕੋਈ ਆਦਮੀ ਖੇਤ ਵਿੱਚ ਬੀਜ ਬੌ ਕੇ ਬਿਨਾਂ ਕੋਈ ਵਾੜ ਲਗਾਏ ਆਪਣੇ ਬਲ ਨਾਲ ਫਸਲ ਕੱਢ ਲੈਂਦਾ ਹੈ। ਦੂਜਾ ਆਦਮੀ ਜੰਗਲ ਤੋਂ ਲੱਕੜੀ ਅਤੇ ਟਾਹਣੀਆਂ ਕੱਟ ਕੇ ਲਿਆਉਂਦਾ ਹੈ ਅਤੇ ਖੇਤ ਦੇ ਚਾਰੇ ਪਾਸੇ ਵਾੜ ਲਗਾਉਂਦਾ ਹੈ, ਉਸ ਦੇ ਬਾਅਦ ਹੀ ਬੀਜ ਬੌ ਕੇ ਫਸਲ ਲਗਾਉਂਦਾ ਹੈ। ਇਹ ਜੋ ਦੂਜੇ ਆਦਮੀ ਦਾ ਵਾੜ ਲਗਾਉਣ ਦਾ ਜਤਨ ਫਸਲ ਉਗਾਉਣ ਲਈ ਹੀ ਹੈ। ਮਹਾਰਾਜ! ਉਸੇ ਤਰ੍ਹਾਂ ਹੀ, ਜੋ ਆਪਣੇ ਪੂਰਬ-ਜਨਮਾਂ ਦੀ ਚੰਗੀਆਂ ਵਾਸਨਾਵਾਂ ਤੋਂ ਸ਼ੁੱਧ ਹੋ ਚੁੱਕੇ ਹਨ ਉਹ ਜਲਦੀ ਹੀ ਬਿਨਾ ਵਾੜ ਲਗਾਏ ਫਸਲ ਕੱਢਣ ਵਾਲੇ ਪੁਰਸ਼ ਦੀ ਤਰ੍ਹਾਂ ਸਾਰੇ ਪ੍ਰਪੰਚਾਂ ਤੋਂ ਛੁੱਟ ਜਾਂਦੇ ਹਨ। ਪਰੰਤੂ, ਜਿਨ੍ਹਾਂ ਭਿੱਖੂਆਂ ਵਿੱਚ ਅਜੇ ਤੱਕ ਮੋਹ ਹੈ ਉਹ ਹੌਲੀ-ਹੌਲੀ ਵਾੜ ਲਗਾ ਕੇ ਫਸਲ ਉਗਾਉਣ ਵਾਲੇ ਪੁਰਸ਼ ਵਾਂਗ ਪ੍ਰਪੰਚ ਤੋਂ ਛੁੱਟ ਜਾਂਦੇ ਹਨ।"

"ਮਹਾਰਾਜ! ਜਿਵੇਂ ਅੰਬ ਦੇ ਕਿਸੇ ਉੱਚੇ ਦਰਖਤ ਤੇ ਫਲਾਂ ਦਾ ਇੱਕ ਗੁੱਛਾ ਲੱਗਿਆ ਹੋਵੇ। ਕੋਈ ਰਿੱਧੀਮਾਨ ਪੁਰਸ਼ ਚਾਹਵੇ ਤਾਂ ਸਹਿਜ ਹੀ ਉਸ ਨੂੰ ਲੈ ਸਕਦਾ ਹੈ, ਪਰੰਤੂ ਸਧਾਰਨ ਆਦਮੀ ਨੂੰ ਦਰਖੱਤ ਤੇ ਚੜ੍ਹਨ ਲਈ ਲੱਕੜੀਆਂ ਕੱਟ ਕੇ ਪੌੜੀ ਤਿਆਰ ਕਰਨੀ ਪਵੇਗੀ। ਇੱਥੇ ਵੀ, ਜੋ ਦੂਜੇ ਪੁਰਸ਼ ਦਾ ਪੌੜੀ ਬਣਾਉਣਾ ਹੈ ਉਹ ਫਲ ਲੈਣ ਲਈ ਹੀ ਹੈ। ਮਹਾਰਾਜ! ਉਸੇ ਤਰ੍ਹਾਂ ਹੀ, ਜੋ ਆਪਣੇ ਪੂਰਵ-ਜਨਮਾਂ ਦੀਆਂ ਚੰਗੀਆਂ ਵਾਸਨਾਵਾਂ ਤੋਂ ਸ਼ੁੱਧ ਹੋ ਚੁਕੇ ਹਨ ਉਹ ਜਲਦੀ

ਹੀ ਰਿੱਧੀਮਾਨ ਪੁਰਸ਼ ਦੀ ਫਲ ਪ੍ਰਾਪਤੀ ਦੇ ਸਮਾਨ ਸਾਰੇ ਪ੍ਰਪੰਚਾਂ ਤੋਂ ਛੁੱਟ ਜਾਂਦੇ ਹਨ ਅਤੇ ਜਿਨ੍ਹਾਂ ਭਿੱਖੂਆਂ ਵਿੱਚ ਅਜੇ ਮੋਹ ਹੈ; ਉਹ ਇਹਨਾਂ ਉਪਾਆਂ ਨਾਲ ਹੌਲੀ-ਹੌਲੀ ਪੌੜੀ ਲਗਾਉਣ ਵਾਲੇ ਪੁਰਸ਼ ਦੀ ਤਰ੍ਹਾਂ ਪ੍ਰਪੰਚ ਤੋਂ ਛੁੱਟ ਸਕਦੇ ਹਨ।"

"ਮਹਾਰਾਜ ! ਜਿਵੇਂ ਕੋਈ ਸਿਆਣਾ ਆਦਮੀ ਇਕੱਲਾ ਹੀ ਰਾਜੇ ਕੋਲ ਜਾ ਕੇ ਆਪਣਾ ਕੰਮ ਕੱਢ ਲੈਂਦਾ ਹੈ ਅਤੇ ਦੂਜਾ ਕੋਈ ਧਨਵਾਨ ਆਦਮੀ ਆਪਣੇ ਧਨ ਕਾਰਨ ਰਾਜੇ ਕੋਲ ਕਿਸੇ ਕੰਮ ਲਈ ਵੱਡੀ ਮੰਡਲੀ ਲੈ ਕੇ ਜਾਂਦਾ ਹੈ। ਇੱਥੇ, ਉਸ ਦਾ ਵੱਡੀ ਮੰਡਲੀ ਦਾ ਲੈ ਕੇ ਜਾਣਾ ਵੀ ਆਪਣਾ ਕੰਮ ਕਢਵਾਉਣ ਲਈ ਹੀ ਹੈ। ਮਹਾਰਾਜ ! ਉਸੇ ਤਰ੍ਹਾਂ ਹੀ ਜੋ ਆਪਣੇ ਪੂਰਵ-ਜਨਮਾਂ ਦੀਆਂ ਚੰਗੀਆਂ ਵਾਸਨਾਵਾਂ ਤੋਂ ਸ਼ੁੱਧ ਹੋ ਚੁਕੇ ਹਨ ਉਹ ਜਲਦੀ ਹੀ, ਉਸ ਸਿਆਣਾ ਆਦਮੀ ਦੀ ਤਰ੍ਹਾਂ, ਸਾਰੇ ਪ੍ਰਪੰਚਾਂ ਤੋਂ ਛੁਟ ਜਾਂਦੇ ਹਨ ਅਤੇ ਜਿਨ੍ਹਾਂ ਭਿੱਖੂਆਂ ਵਿੱਚ ਅਜੇ ਮੋਹ ਹੈ ਉਹ ਇਹਨਾਂ ਉਪਾਆਂ ਦੁਆਰਾ ਹੌਲੀ-ਹੌਲੀ ਉਸ ਧਨਵਾਨ ਆਦਮੀ ਦੀ ਤਰ੍ਹਾਂ ਅਡੰਬਰ ਤੋਂ ਛੁਟ ਸਕਦੇ ਹਨ।"

"ਮਹਾਰਾਜ ! ਧਰਮ ਗ੍ਰੰਥਾਂ ਦਾ ਪਾਠ ਬਹੁਤ ਚੰਗਾ ਹੈ, ਧਰਮ ਚਰਚਾ ਵੀ ਬਹੁਤ ਚੰਗੀ ਹੈ, ਨਵੇਂ ਵਿਹਾਰ ਬਣਾਉਣਾ ਵੀ ਬਹੁਤ ਚੰਗਾ ਹੈ ਅਤੇ ਦਾਨ ਪੂਜਾ ਵੀ ਬਹੁਤ ਚੰਗੀ ਹੈ। ਇਸ ਨਾਲ ਬਹੁਤ ਲਾਭ ਹੁੰਦਾ ਹੈ। ਮਹਾਰਾਜ ! ਰਾਜਾ ਦੇ ਬਹੁਤ ਸਾਰੇ ਨੌਕਰ ਹੁੰਦੇ ਹਨ ਜਿਵੇਂ - ਅਧਿਕਾਰੀ, ਸਿਪਾਹੀ, ਦੂਤ, ਚੌਕੀਦਾਰ, ਅੰਗ ਰੱਖਿਅਕ ਅਤੇ ਸਭਾ-ਮੈਂਬਰ। ਰਾਜੇ ਦਾ ਕੁਝ ਕੰਮ ਪੈਣ ਤੇ ਸਾਰੇ ਕੁਝ ਨਾ ਕੁਝ ਉਪਕਾਰ ਕਰਦੇ ਹਨ। ਮਹਾਰਾਜ! ਉਸੇ ਤਰ੍ਹਾਂ ਹੀ, ਧਰਮ-ਗ੍ਰੰਥਾਂ ਦਾ ਪਾਠ, ਧਰਮ-ਚਰਚਾ, ਨਵੇਂ ਵਿਹਾਰ ਬਣਵਾਉਣਾ ਅਤੇ ਦਾਨ ਪੂਜਾ ਆਦਿ ਸਾਰੇ ਬਹੁਤ ਉਪਕਾਰੀ ਹਨ।" "ਭੰਤੇ ! ਜੇਕਰ ਸਾਰੇ ਲੋਕ ਆਪ ਹੀ ਸ਼ੁੱਧ ਹੋਣ ਤਾਂ ਉਪਦੇਸ਼ ਦੀ ਲੋੜ ਹੀ ਨਾ ਪਵੇ।"

"ਮਹਾਰਾਜ ! ਪਰੰਤੂ ਅਜਿਹੀ ਗਲ ਨਹੀਂ ਹੈ। ਸ਼ਿਸ਼ ਬਣਨ ਦੀ ਅਤਿਅੰਤ ਜ਼ਰੂਰਤ ਹੈ। ਸਥੱਵਿਰ ਸਾਰਿ ਪੁੱਤਰ ਨੇ ਅਨੰਤ ਕਲਪਾਂ ਤੱਕ ਬਹੁਤ ਪੁੰਨ ਕਮਾਇਆ ਸੀ ਅਤੇ ਗਿਆਨ ਪਾ ਲਿਆ ਸੀ। ਪਰੰਤੂ ਅਰਹੱਤ ਪਦ ਪ੍ਰਾਪਤ ਕਰਨ ਲਈ ਉਸ ਨੂੰ ਵੀ ਗੁਰੂ ਬਣਾਉਣਾ ਪਿਆ ਸੀ। ਮਹਾਰਾਜ ! ਇਸ ਤਰ੍ਹਾਂ, ਸ਼ਿਸ਼ ਬਣਨ ਵਿੱਚ ਬਹੁਤ ਲਾਭ ਹੈ, ਧਰਮ-ਗ੍ਰੰਥਾਂ ਦਾ ਸ੍ਰਵਣ, ਉਹਨਾਂ ਦਾ ਪਾਠ ਅਤੇ ਉਹਨਾਂ ਦੇ ਵਿਸ਼ੇ ਵਿੱਚ ਚਰਚਾ - ਸਾਰਿਆਂ ਨਾਲ ਬਹੁਤ ਲਾਭ ਹੁੰਦਾ ਹੈ। ਇਸ ਲਈ, ਜੋ ਭਿੱਖੂ ਇਹਨਾਂ ਵਿੱਚ ਲੱਗੇ ਰਹਿੰਦੇ ਹਨ ਉਹ ਹੌਲੀ-ਹੌਲੀ ਅਡੰਬਰ ਤੋਂ ਛੁੱਟ ਜਾਂਦੇ ਹਨ।"

"ਠੀਕ ਹੈ ਭੰਤੇ ਨਾਗਸੇਨ ! ਮੈਂ ਤੁਹਾਡਾ ਕਥਨ ਸਵੀਕਾਰ ਕਰਦਾ ਹਾਂ।"

**2. ਗ੍ਰਹਿਸਥ ਦਾ ਅਰਹਤਵ**

3. "ਭੰਤੇ ਨਾਗਸੇਨ ! ਤੁਸੀਂ ਲੋਕ ਕਹਿੰਦੇ ਹੋ - 'ਜੋ ਗ੍ਰਹਿਸਥ ਰਹਿੰਦੇ ਹੋਏ ਅਰਹੱਤ ਪਦ ਪਾ ਲੈਂਦਾ ਹੈ ਉਸ ਲਈ ਦੋ ਗੱਲਾਂ ਹੋ ਸਕਦੀਆਂ ਹਨ, ਤੀਜੀ ਨਹੀਂ। ਜਾਂ ਤਾਂ ਉਹ ਉਸੇ ਦਿਨ ਪ੍ਰਵਰਜਿਤ ਹੋ ਜਾਵੇ ਜਾਂ ਪਰਿਨਿਰਵਾਨ ਪਾ ਲਵੇ। (ਅਜਿਹਾ ਕੀਤੇ ਬਿਨਾਂ) ਉਸ ਦਿਨ ਨੂੰ ਉਹ ਬਿਤਾ ਨਹੀਂ ਸਕਦਾ।"

"ਭੰਤੇ ! ਜੇਕਰ ਉਸ ਦਿਨ ਉਸ ਨੂੰ ਅਚਾਰੀਆ, ਉਪਾਧਿਆਇ, ਪਾਤਰ ਅਤੇ ਚੀਵਰ ਨਾ ਮਿਲਣ ਤਾਂ ਉਹ ਕੀ ਕਰੇਗਾ? ਕੀ ਉਹ ਅਰਹੱਤ ਹੋ ਕੇ ਬਿਨਾਂ ਉਪਾਧਿਆਇ ਦੇ ਆਪਣੇ ਆਪ ਨੂੰ ਪ੍ਰਵਰਜਿਤ ਕਰ ਲਵੇਗਾ? ਜਾਂ, ਇੱਕ ਦਿਨ ਤੱਕ ਠਹਿਰ ਜਾਵੇਗਾ? ਜਾਂ ਕੋਈ ਦੂਜਾ ਰਿੱਧੀਮਾਨ ਅਰਹੱਤ ਆ ਕੇ ਉਸ ਨੂੰ ਪ੍ਰਵਰਜਿਤ ਕਰ ਦੇਵੇਗਾ? ਜਾਂ ਪਰਿਨਿਰਵਾਣ ਪਾ ਲਵੇਗਾ?"

"ਮਹਾਰਾਜ ! ਉਹ ਅਰਹੱਤ ਹੋ ਬਿਨਾਂ ਉਪਾਧਿਆਇ ਦੇ ਆਪਣੇ ਆਪ ਨੂੰ ਪ੍ਰਵਰਜਿਤ ਨਹੀਂ ਕਰ ਸਕੇਗਾ। ਆਪ ਪ੍ਰਵਰਜਿਤ ਕਰ ਲੈਣ ਨਾਲ ਉਸ ਨੂੰ ਚੋਰੀ ਦਾ ਦੋਸ਼ ਲੱਗੇਗਾ। (ਕਿਉਂਕਿ ਉਹ ਬਿਨਾਂ ਅਧਿਕਾਰ ਪ੍ਰਾਪਤ ਕੀਤੇ ਹੀ ਭਿੱਖੂ-ਵੇਸ ਧਾਰਣ ਕਰਦਾ ਹੈ।) ਉਹ ਇੱਕ ਦਿਨ ਠਹਿਰ ਵੀ ਨਹੀਂ ਸਕਦਾ। ਦੂਜੇ ਅਰਹੱਤ ਆਉਣ ਜਾਂ ਨਾ ਉਹ ਉਸੇ ਦਿਨ ਪਰਿਨਿਰਵਾਣ ਪਾ ਲਵੇਗਾ।"

"ਭੰਤੇ ਨਾਗਸੇਨ ! ਫੇਰ ਤਾਂ ਅਰਹੱਤ ਦਾ ਸ਼ਾਂਤ ਭਾਵ ਨਹੀਂ ਰਹਿੰਦਾ; ਕਿਉਂਕਿ ਉਸ ਵਿੱਚ ਜੀਵਨ ਦਾ ਹਰਣ ਕੀਤਾ ਜਾਂਦਾ ਹੈ।"

"ਮਹਾਰਾਜ ! ਗ੍ਰਹਿਸਥੀ ਰਹਿਣਾ ਅਰਹੱਤ ਦੇ ਅਨੁਕੂਲ ਨਹੀਂ। ਇਸ ਕਰਕੇ ਗ੍ਰਹਿਸਥ ਅਰਹੱਤ ਹੁੰਦੇ ਹੀ ਜਾਂ ਤਾਂ ਪ੍ਰਵਰਜਿਤ ਹੋ ਜਾਂਦਾ ਹੈ ਜਾਂ ਪਰਿਨਿਰਵਾਣ ਪਾ ਲੈਂਦਾ ਹੈ। ਅਰਹੱਤ ਦੇ ਸ਼ਾਂਤ ਭਾਵ ਵਿੱਚ ਕੋਈ ਦੋਸ਼ ਨਹੀਂ ਹੈ। ਗ੍ਰਹਿਸਥ ਰਹਿਣ ਦੇ ਅਨੁਕੂਲ ਨਾ ਹੋਣਾ ਹੀ ਇੱਥੇ ਕਾਰਨ ਹੈ। ਗ੍ਰਹਿਸਥੀ ਦੇ ਵੇਸ ਵਿੱਚ ਇੰਨਾ ਬਲ ਨਹੀਂ ਕਿ ਅਰਹਤਵ ਨੂੰ ਸੰਭਾਲ ਸਕੇ।"

"ਮਹਾਰਾਜ ! ਜਿਵੇਂ ਭੋਜਨ ਸਾਰੇ ਜੀਵਾਂ ਦਾ ਪਾਲਨ ਕਰਦਾ ਹੈ; ਸਾਰੇ ਜੀਵਾਂ ਦੀ ਪ੍ਰਾਣ ਰੱਖਿਆ ਕਰਦਾ ਹੈ। ਪਰੰਤੂ ਉਹੀ ਭੋਜਨ, ਪੇਟ ਵਿੱਚ ਰੋਗ ਹੋ ਜਾਣ ਜਾਂ ਅਗਨੀ ਦੇ ਮੰਦ ਪੈ ਜਾਣ ਤੇ, ਪ੍ਰਾਣ ਹੀ ਲੈ ਲੈਂਦਾ ਹੈ। ਮਹਾਰਾਜ ! ਇਸ ਵਿੱਚ ਭੋਜਨ ਦਾ ਦੋਸ਼ ਨਹੀਂ, ਬਲਕਿ ਪੇਟ ਦੀ ਕਮਜ਼ੋਰੀ ਅਤੇ ਅਗਨੀ ਦੇ ਮੰਦ ਪੈ ਜਾਣ ਦਾ ਦੋਸ਼ ਹੈ। ਮਹਾਰਾਜ ! ਉਸੇ ਤਰ੍ਹਾਂ ਗ੍ਰਹਿਸਥੀ ਰਹਿਣਾ ਅਰਹੱਤ ਦੇ ਅਨੁਕੂਲ ਨਹੀਂ। ਇਸੇ ਕਰਕੇ ਗ੍ਰਹਿਸਥੀ ਅਰਹੱਤ ਹੁੰਦੇ ਹੀ ਜਾਂ ਤਾਂ ਪ੍ਰਵਰਜਿਤ ਹੋ ਜਾਂਦਾ ਹੈ ਜਾਂ ਪਰਿਨਿਰਵਾਣ ਪਾ ਲੈਂਦਾ ਹੈ। ਅਰਹੱਤ ਦੇ ਸ਼ਾਂਤਭਾਵ ਵਿੱਚ ਕੋਈ ਦੋਸ਼ ਨਹੀਂ ਹੈ। ਗ੍ਰਹਿਸਥ ਰਹਿਣ ਦੇ ਅਨੁਕੂਲ ਨਾ ਹੋਣਾ ਹੀ ਇੱਥੇ ਕਾਰਨ ਹੈ। ਗ੍ਰਹਿਸਥ ਦੇ ਵੇਸ ਵਿੱਚ ਇੰਨਾ ਬਲ ਨਹੀਂ ਕਿ ਅਰਹਤਵ ਨੂੰ ਸੰਭਾਲ ਸਕੇ।"

4. "ਮਹਾਰਾਜ ! ਜੇਕਰ ਇੱਕ ਛੋਟੇ ਜਿਹੇ ਤਿਨਕੇ ਉੱਤੇ ਇੱਕ ਭਾਰੀ ਪੱਥਰ ਰੱਖ ਦਿੱਤਾ ਜਾਵੇ ਤਾਂ ਉਹ ਕਮਜ਼ੋਰ ਹੋਣ ਕਰਕੇ ਟੁੱਟ ਜਾਵੇਗਾ ਅਤੇ ਕੁਚਲਿਆ ਜਾਵੇਗਾ। ਮਹਾਰਾਜ ਉਸੇ ਤਰ੍ਹਾਂ, ਗ੍ਰਹਿਸਥੀ ਦਾ ਵੇਸ ਅਰਹਤਵ ਨੂੰ ਨਹੀਂ ਸੰਭਾਲ ਸਕਦਾ। ਗ੍ਰਹਿਸਥੀ ਅਰਹਤਵ ਹੁੰਦੇ ਹੀ ਜਾਂ ਤਾਂ ਪ੍ਰਵਰਜਿਤ ਹੋ ਜਾਂਦਾ ਹੈ ਜਾਂ ਪਰਿਨਿਰਵਾਣ ਪ੍ਰਾਪਤ ਕਰ ਲੈਂਦਾ ਹੈ।"

"ਮਹਾਰਾਜ ! ਜਿਵੇਂ ਜੇਕਰ ਛੋਟੀ ਜਾਤ ਦੇ ਕਿਸੇ ਗਰੀਬ ਅਤੇ ਬੇਵਕੂਫ ਆਦਮੀ ਨੂੰ ਵਿਸ਼ਾਲ ਰਾਜ ਦੀ ਗੱਦੀ ਤੇ ਬਿਠਾ ਦਿੱਤਾ ਜਾਵੇ ਤਾਂ ਕੀ ਉਹ ਉਸ ਨੂੰ ਸੰਭਾਲ ਸਕੇਗਾ ਮਹਾਰਾਜ ! ਉਸੇ ਤਰ੍ਹਾਂ, ਗ੍ਰਹਿਸਥ ਦਾ ਵੇਸ ਅਰਹਤਵ ਨੂੰ ਨਹੀਂ ਸੰਭਾਲ ਸਕਦਾ। ਗ੍ਰਹਿਸਥੀ ਅਰਹੱਤ ਹੁੰਦੇ ਹੀ ਜਾਂ ਤਾਂ ਉਹ ਪ੍ਰਵਰਜਿਤ ਹੋ ਜਾਂਦਾ ਹੈ ਜਾਂ ਪਰਿਨਿਰਵਾਣ ਪਾ ਲੈਂਦਾ ਹੈ।"

"ਠੀਕ ਹੈ ਭੰਤੇ ਨਾਗਸੇਨ ! ਤੁਸੀ ਜੋ ਕਹਿੰਦੇ ਹੋ ਉਸ ਨੂੰ ਮੈਂ ਮੰਨ ਲੈਂਦਾ ਹਾਂ।"

**3. ਖੀਣਾਸ੍ਰਵ ਦਾ ਸਿਮਰਤੀ ਭੰਗ**

5. “ਭੰਤੇ ਨਾਗਸੇਨ ! ਕੀ ਅਰਹੱਤ ਕਦੇ ਆਪਣੀ ਸਿਮਰਤੀ ਤੋਂ ਡਿਗ ਜਾਂਦਾ ਹੈ?” “ਮਹਾਰਾਜ ! ਅਰਹੱਤ ਕਦੇ ਵੀ ਆਪਣੀ ਸਿਮਰਤੀ ਤੋਂ ਨਹੀਂ ਡਿਗਦਾ। ਉਸ ਦਾ ਚਿੱਤ ਕਦੇ ਵੀ ਅਸਾਵਧਾਨ ਨਹੀਂ ਹੁੰਦਾ।” “ਭੰਤੇ ! ਕੀ ਅਰਹੱਤ ਕਦੇ ਕੋਈ ਆਲਸ ਕਰ ਸਕਦਾ ਹੈ?” “ਹਾਂ ਮਹਾਰਾਜ ! ਕਰ ਸਕਦਾ ਹੈ।” “ਭੰਤੇ ! ਉਹ ਕਿਸ ਤਰ੍ਹਾਂ?” “ਕੁਟੀਆ ਬਣਵਾਉਣ ਵਿੱਚ, ਸੱਚੀ ਚਰਿੱਤਰਤਾ ਵਿੱਚ, ਵਿਕਾਲ ਨੂੰ ਉਚਿਤ ਕਾਲ ਸਮਝ ਲੈਣ ਵਿੱਚ, ਪ੍ਰਵਾਰਿਤ (ਸੰਤੁਸ਼ਟ) ਨੂੰ ਅਪ੍ਰਵਾਰਿਤ (ਅਸੰਤੁਸ਼ਟ) ਸਮਝ ਲੈਣ ਵਿੱਚ, ਜੋ ਵਾਧੂ ਨਹੀਂ ਹੈ ਉਸ ਨੂੰ ਵਾਧੂ ਸਮਝ ਲੈਣ ਵਿੱਚ।”

“ਭੰਤੇ ! ਤੁਸੀ ਲੋਕ ਕਹਿੰਦੇ ਹੋ - ਆਲਸ ਕਰਨ ਦੇ ਦੋ ਹੀ ਕਾਰਨ ਹੋ ਸਕਦੇ ਹਨ - 1. ਗੈਰ-ਸਾਵਧਾਨੀ, ਜਾਂ 2. ਅਗਿਆਨ ! ਕੀ ਗੈਰ-ਸਾਵਧਾਨੀਵਸ ਅਰਹੱਤ ਦੋਸ਼ ਕਰਦਾ ਹੈ?” “ਨਹੀਂ ਮਹਾਰਾਜ !” “ਤਾਂ ਜਰੂਰ ਹੀ ਆਪਣੀ ਸਿਮਰਤੀ ਦੇ ਭ੍ਰਸ਼ਟ ਹੋ ਜਾਣ ਕਰਕੇ ਹੀ ਉਹ ਦੋਸ਼ ਕਰਦਾ ਹੋਵੇਗਾ?” “ਨਹੀਂ ਮਹਾਰਾਜ ! ਜੇਕਰ ਉਹ ਦੋਸ਼ ਕਰਦਾ ਹੈ ਤਾਂ ਵੀ ਆਪਣੀ ਸਿਮਰਤੀ ਤੋਂ ਭ੍ਰਸ਼ਟ ਨਹੀਂ ਹੁੰਦਾ।” “ਭੰਤੇ ! ਇਹ ਕਿਵੇਂ ਹੋ ਸਕਦਾ ਹੈ? ਕਿਰਪਾ ਕਰਕੇ ਕਾਰਨ ਦੱਸਦੇ ਹੋਇਆਂ ਮੈਨੂੰ ਸਮਝਾਵੋ।”

6. “ਮਹਾਰਾਜ ! ਦੋਸ਼ ਦੋ ਪ੍ਰਕਾਰ ਦੇ ਹੁੰਦੇ ਹਨ - 1. ਨਿੰਦਾਯੋਗ ਕੰਮ ਕਰਨਾ ਅਤੇ 2. ਭਿੱਖੂ ਨਿਯਮ ਦੇ ਵਿਰੁੱਧ ਆਚਰਨ।” “ਨਿੰਦਾਯੋਗ ਕੰਮ ਕੀ ਹੈ?” “ਇਹ ਦਸ ਪ੍ਰਕਾਰ ਦੇ ਪਾਪ - 1. ਜੀਵ ਹਿੰਸਾ, 2. ਚੋਰੀ, 3. ਵਿਭਚਾਰ, 4. ਝੂਠ, 5. ਚੁਗਲੀ , 6. ਕਠੋਰਬਾਣੀ, 7. ਗੱਪ , 8. ਲੋਭ, 9. ਦ੍ਵੈਖ ਅਤੇ 10. ਮਿਥਿਆ ਦਿਸ਼ਟੀ (ਝੂਠੀ ਧਾਰਨਾ) - ਨਿੰਦਤ ਕਰਮ ਹਨ।” 2. ਭਿੱਖੂ ਨਿਯਮ (ਪ੍ਰਗਿਅਪਤੀ) ਦੇ ਵਿਰੁੱਧ ਆਚਰਨ ਕਰਨਾ ਕੀ ਹੈ?” “ਜੋ ਭਿੱਖੂ ਲਈ ਗਲਤ ਸਮਝਿਆ ਜਾਂਦਾ ਹੋਵੇ ਪਰੰਤੂ ਸਧਾਰਨ ਲੋਕਾਂ ਵਾਸਤੇ ਨਹੀਂ - ਉਹ ਨਿਯਮ ਜਿਨ੍ਹਾਂ ਨੂੰ ਭਗਵਾਨ ਨੇ ਭਿੱਖੂਆਂ ਨੂੰ ਜ਼ਿੰਦਗੀ ਭਰ ਪਾਲਨ ਕਰਨ ਲਈ ਕਿਹਾ ਹੈ। ਮਹਾਰਾਜ ! ਜਿਵੇਂ ਗ੍ਰਹਿਸਥਾਂ ਲਈ ਦੁਪਹਿਰ ਤੋਂ ਬਾਅਦ ਭੋਜਨ ਕਰਨ ਵਿੱਚ ਕੋਈ ਦੋਸ਼ ਨਹੀਂ, ਪਰੰਤੂ ਭਿੱਖੂ ਅਜਿਹਾ ਨਹੀਂ ਕਰ ਸਕਦੇ। ਫੁੱਲ-ਪੱਤਿਆਂ ਨੂੰ ਤੋੜਨ ਵਿੱਚ ਗ੍ਰਹਿਸਥਾਂ ਨੂੰ ਕੋਈ ਦੋਸ਼ ਨਹੀਂ ਪਰੰਤੂ ਭਿੱਖੂ ਅਜਿਹਾ ਨਹੀਂ ਕਰ ਸਕਦੇ। ਤੈਰਨਾ ਗ੍ਰਹਿਸਥੀਆਂ ਲਈ ਕੋਈ ਦੋਸ਼ ਨਹੀਂ, ਪਰੰਤੂ ਭਿੱਖੂ ਅਜਿਹਾ ਨਹੀਂ ਕਰ ਸਕਦੇ। ਇਸੇ ਤਰ੍ਹਾਂ, ਹੋਰ ਵੀ ਕਿੰਨੀਆਂ ਗੱਲਾਂ ਹਨ ਜਿਨ੍ਹਾਂ ਦੇ ਕਰਨ ਵਿੱਚ ਗ੍ਰਹਿਸਥੀਆਂ ਨੂੰ ਤਾਂ ਕੋਈ ਦੋਸ਼ ਨਹੀਂ ਹੁੰਦਾ ਪਰੰਤੂ ਭਿੱਖੂ ਨਹੀਂ ਕਰ ਸਕਦੇ। ਮਹਾਰਾਜ ! ਇਹਨਾਂ ਨੂੰ ਹੀ ਭਿੱਖੂ ਨਿਯਮ ਦੇ ਵਿਰੁੱਧ ਆਚਰਨ ਕਰਨਾ ਕਹਿੰਦੇ ਹਨ।”

“ਮਹਾਰਾਜ ! ਜੋ ਲੋਕ ਨਿੰਦਤ ਬੁਰੇ ਕੰਮ ਹਨ ਉਹਨਾਂ ਦੋਸ਼ਾਂ ਨੂੰ ਅਰਹੱਤ ਕਦੇ ਨਹੀਂ ਕਰ ਸਕਦਾ, ਪਰੰਤੂ ਹਾਂ, ਕਦੇ-ਕਦੇ ਅਨਜਾਣੇ ਭਿੱਖੂ ਨਿਯਮਾਂ ਦੇ ਵਿਰੁੱਧ ਕਰ ਸਕਦਾ ਹੈ। ਸਾਰੇ ਅਰਹੱਤ ਸਾਰੀਆਂ ਗੱਲਾਂ ਨੂੰ ਨਹੀਂ ਜਾਣਦੇ। ਉਹਨਾਂ ਦਾ ਅਜਿਹਾ ਬਲ ਨਹੀਂ ਕਿ ਸਭ ਕੁਝ ਜਾਣ ਲੈਣ। ਇਸਤਰੀ-ਪੁਰਖਾਂ ਦੇ ਨਾਮ ਅਤੇ ਗੋਤਰ ਨੂੰ ਵੀ ਅਰਹੱਤ ਨਹੀਂ ਜਾਣ ਸਕਦਾ ਹੈ। ਕਿਸੇ ਵਿਸ਼ੇਸ਼ ਮਾਰਗ ਦਾ ਵੀ ਉਸ ਨੂੰ ਭਾਵੇਂ ਪਤਾ ਨਾ ਹੋਵੇ, ਪਰੰਤੂ ਅਰਹੱਤ ਮੁਕਤੀ ਨੂੰ ਜਰੂਰ ਜਾਣਦਾ ਹੈ। ਛੇ ਅਭਿਗਿਆਵਾਂ ਦੀਆਂ ਸਾਰੀਆਂ ਗੱਲਾਂ ਨੂੰ ਅਰਹੱਤ ਜਰੂਰ ਜਾਣਦਾ ਹੈ। ਮਹਾਰਾਜ ! ਸਰਬੱਗ ਬੁੱਧ ਹੀ ਸਭ ਕੁਝ ਜਾਣਦੇ ਹਨ।”

“ਠੀਕ ਹੈ ਭੰਤੇ ਨਾਗਸੇਨ ! ਤੁਸੀ ਜੋ ਕਹਿੰਦੇ ਹੋ ਉਸ ਨੂੰ ਮੈਂ ਮੰਨ ਲੈਂਦਾ ਹਾਂ।”

**4. ਨਾਸਤੀ-ਭਾਵ ਵਿਸ਼ੇ ਸੰਬੰਧੀ ਪ੍ਰਸ਼ਨ**

7. ਭੰਤੇ ਨਾਗਸੇਨ ! ਸੰਸਾਰ ਵਿੱਚ ਬੁੱਧ, ਪ੍ਰਤੇਕ ਬੁੱਧ, ਬੁੱਧ ਦੇ ਸ੍ਰਾਵਕ, ਚਕਰਵਰਤੀਰਾਜਾ, ਛੋਟੇ-ਵੱਡੇ ਰਾਜਾ, ਦੇਵਤਾ, ਮਨੁੱਖ, ਧਨੀ, ਗਰੀਬ, ਸਤਿਕਰਮ ਕਰਨ ਵਾਲੇ, ਦੁਸ਼ਕਰਮ ਕਰਨ ਵਾਲੇ, ਪੁਰਸ਼ ਨੂੰ ਇਸਤਰੀ ਚਿੰਨ ਉਤਪੰਨ ਹੁੰਦੇ, ਇਸਤਰੀ ਨੂੰ ਪੁਰਸ਼ ਚਿੰਨ੍ਹ ਉਤਪੰਨ ਹੁੰਦੇ, ਚੰਗੇ ਕੰਮ ਨੂੰ ਵਿਗਾੜਦੇ, ਪਾਪ ਅਤੇ ਪੁੰਨ ਦੇ ਫਲ ਭੋਗਦੇ ਹੋਏ ਲੋਕ ਵੇਖੇ ਜਾਂਦੇ ਹਨ; ਸੰਸਾਰ ਵਿੱਚ ਕਿੰਨੇ ਜੀਵ ਅੰਡਜ ਹਨ, ਕਿੰਨੇ ਜੇਰਜ, ਕਿੰਨੇ ਸੇਤਜ ਅਤੇ ਕਿੰਨੇ ਹੀ ਉਪਪਾਤਿਕ; ਕਿੰਨੇ ਜੀਵ ਬਿਨਾ ਪੈਰ ਵਾਲੇ, ਕਿੰਨੇ ਦੋ ਪੈਰ ਵਾਲੇ, ਕਿੰਨੇ ਚਾਰ ਪੈਰ ਵਾਲੇ, ਕਿੰਨੇ ਅਨੇਕ ਪੈਰ ਵਾਲੇ ਹਨ; ਸੰਸਾਰ ਵਿੱਚ ਜੱਖ, ਰਾਖਸ਼, ਕੁੰਭਾਂਡ, ਅਸੁਰ, ਦਾਨਵ, ਗੰਧਰਵ, ਪ੍ਰੇਤ, ਪਿਸ਼ਾਚ, ਕਿੰਨਰ, ਵੱਡੇ-ਵੱਡੇ ਸੱਪ, ਨਾਗ, ਗਰੁੜ, ਸਿੱਧ, ਵਿੱਦਿਆਧਰ ਵੀ ਹਨ; ਹਾਥੀ, ਘੋੜੇ, ਗਾਂਵਾਂ, ਮੱਝਾਂ, ਊਠ, ਗਧੇ, ਬਕਰੇ, ਭੇਡਾਂ, ਹਿਰਨ, ਸੂਰ, ਸ਼ੇਰ, ਬਾਘ, ਚੀਤੇ, ਭਾਲੂ, ਭੇੜੀਏ, ਲੂੰਬੜ, ਕੁੱਤੇ, ਗਿੱਦੜ ਵੀ ਹਨ; ਅਨੇਕ ਪ੍ਰਕਾਰ ਦੇ ਪੰਛੀ ਵੀ ਹਨ; ਸੋਨਾ, ਚਾਂਦੀ ਮੋਤੀ, ਮਣੀ, ਸੰਖ ਮੈਨਸਿਲ ਮੂੰਗਾ, ਲਾਲ ਮਣੀ, ਮਸਾਰਗਲ (ਮਣੀਰਤਨ), ਵੈਦੂਰਯ (ਹੀਰਾ), ਵਜ੍ਰ, ਸਫਟਿਕ, ਲੋਹਾ, ਤਾਂਬਾ, ਪਿੱਤਲ ਕਾਂਸੀ ਵੀ ਹਨ; ਖੋਮ (ਰੇਸ਼ਮੀ) ਬਸਤਰ, ਕਾਸ਼ਾਯ (ਭਗਵੇ) ਬਸਤਰ, ਸੂਤੀ ਕੱਪੜੇ, ਟਾਟ, ਸਣ ਦੇ ਕੱਪੜੇ, ਕੰਬਲ ਵੀ ਹਨ; ਸ਼ਾਲੀ, ਝੋਨਾ, ਜੌਂ, ਬਾਜ਼ਰਾ, ਕੋਦੋ (ਇੱਕ ਪ੍ਰਕਾਰ ਦਾ ਅੰਨ), ਵਰਕਾ (ਇੱਕ ਪ੍ਰਕਾਰ ਦਾ ਅੰਨ), ਕਣਕ, ਮੂੰਗੀ, ਉੜਦ, ਤਿਲ, ਕੁਲੱਥਸ ਵੀ ਹਨ; ਮੂਲ ਦੀ ਗੰਧ, ਗੁੱਦੇ ਦੀ ਗੰਧ, ਪਪੜੀ ਦੀ ਗੰਧ, ਛਿਲਕੇ ਦੀ ਗੰਧ, ਪਤੇ ਦੀ ਗੰਧ, ਫੁੱਲਾਂ ਦੀ ਗੰਧ, ਫਲਾਂ ਦੀ ਗੰਧ ਵੀ ਹਨ ਅਤੇ ਹੋਰ ਵੀ ਤਰ੍ਹਾਂ-ਤਰ੍ਹਾਂ ਦੇ ਗੰਧ ਦ੍ਰਵ ਹਨ; ਘਾਹ, ਵੇਲ, ਬੂਟੇ, ਰੁੱਖ, ਔਖਧ, ਵਨਸਪਤੀ ਵੀ ਹੈ; ਨਦੀ, ਪਰਬਤ, ਸਮੁੰਦਰ ਵੀ ਹਨ, ਮੱਛੀਆਂ ਅਤੇ ਕਛੂਏ ਵੀ ਹਨ - ਸੰਸਾਰ ਵਿੱਚ ਸਭ ਕੁਝ ਹੈ। ਭੰਤੇ ! ਜੋ ਸੰਸਾਰ ਵਿੱਚ ਨਹੀਂ ਹੈ ਉਸ ਨੂੰ ਕਿਰਪਾ ਕਰਕੇ ਦੱਸੋ?”

8. “ਮਹਾਰਾਜ ! ਸੰਸਾਰ ਵਿੱਚ ਤਿੰਨ ਚੀਜ਼ਾਂ ਨਹੀਂ ਹਨ।” “ਕਿਹੜੀਆਂ ਤਿੰਨ?” “ਮਹਾਰਾਜ ! 1. ਸੰਸਾਰ ਵਿੱਚ ਅਜਰ, ਅਮਰ, ਸਚੇਤਨ ਜਾਂ ਅਚੇਤਨ ਕੋਈ ਵੀ ਨਹੀਂ ਹੈ, 2. ਸੰਸਕਾਰਾਂ ਦੀ ਨਿਤੱਤਾ ਨਹੀਂ ਹੈ ਅਤੇ 3. ਪਰਮਾਰਥ ਲਈ ਕੋਈ ਜੀਵ ਜਾਂ ਆਤਮਾ (ਵਾਲੀ ਵਸਤੂ) ਨਹੀਂ ਹੈ। ਮਹਾਰਾਜ ! ਸੰਸਾਰ ਵਿੱਚ ਇਹ ਤਿੰਨ ਚੀਜ਼ਾਂ ਨਹੀਂ ਹਨ।”

“ਠੀਕ ਹੈ ਭੰਤੇ ਨਾਗਸੇਨ ! ਤੁਸੀ ਜੋ ਕਹਿੰਦੇ ਹੋ ਉਸ ਨੂੰ ਮੈਂ ਮੰਨ ਲੈਂਦਾ ਹਾਂ।”

**5. ਕਰਮ ਕੀਤੇ ਬਗੈਰ ਜਨਮ ਲੈਣ ਸੰਬੰਧੀ ਪ੍ਰਸ਼ਨ**

9. “ਭੰਤੇ ਨਾਗਸੇਨ ! ਸੰਸਾਰ ਵਿੱਚ ਕੁਝ ਤਾਂ ਕਰਮ ਦੇ ਕਾਰਨ ਪੈਦਾ ਹੁੰਦੇ ਦੇਖੇ ਜਾਂਦੇ ਹਨ, ਕੁਝ ਹੇਤੂ (ਆਧਾਰ) ਦੇ ਕਾਰਨ ਅਤੇ ਕੁਝ ਰੁੱਤ ਦੇ ਕਾਰਣ। ਭੰਤੇ ! ਜੋ ਇਸ ਸੰਸਾਰ ਵਿੱਚ ਨਾ ਕਰਮ ਦੇ ਕਾਰਣ, ਨਾ ਹੇਤੂ ਦੇ ਕਾਰਨ ਅਤੇ ਨਾ ਰੁੱਤ ਦੇ ਕਾਰਨ ਪੈਦਾ ਹੁੰਦਾ ਹੋਵੇ ਕਿਰਪਾ ਕਰਕੇ ਉਸ ਨੂੰ ਦੱਸੋ?”

10. "ਮਹਾਰਾਜ ! ਸੰਸਾਰ ਵਿੱਚ ਅਜਿਹੀਆਂ ਦੋ ਹੀ ਚੀਜ਼ਾਂ ਹਨ ਜੋ ਨਾ ਕਰਮ ਕਰਕੇ, ਨਾ ਹੇਤੂ ਕਰਕੇ ਅਤੇ ਨਾ ਰੁੱਤ ਕਰਕੇ ਪੈਦਾ ਹੁੰਦੀਆਂ ਹਨ।" "ਕਿਹੜੀਆਂ ਦੋ?" "ਮਹਾਰਾਜ ! 1. ਅਕਾਸ਼, ਜੋ ਨਾ ਕਰਮ ਕਰਕੇ, ਨਾ ਹੇਤੂ ਕਰਕੇ ਅਤੇ ਨਾ ਰੁੱਤ ਕਰਕੇ ਪੈਦਾ ਹੁੰਦਾ ਹੈ ਅਤੇ 2. ਨਿਰਵਾਣ, ਜੋ ਨਾ ਕਰਮ ਕਰਕੇ ਨਾ ਹੇਤੂ ਕਰਕੇ ਅਤੇ ਨਾ ਰੁੱਤ ਕਰਕੇ ਉਤਪੰਨ ਹੁੰਦਾ ਹੈ। ਮਹਾਰਾਜ ! ਇਹ ਦੋ ਚੀਜ਼ਾਂ ਜੋ ਨਾ ਕਰਮ ਕਰਕੇ, ਨਾ ਹੇਤੂ ਕਰਕੇ ਅਤੇ ਨਾ ਰੁੱਤ ਕਰਕੇ ਪੈਦਾ ਹੁੰਦੀਆਂ ਹਨ।"

"ਭੰਤੇ ਨਾਗਸੇਨ ! ਬੁੱਧ ਦੀਆਂ ਗੱਲਾਂ ਨੂੰ ਨਾ ਪਲਟੋ। ਬਿਨਾਂ ਸਮਝੇ ਉੱਤਰ ਨਾ ਦਿਉ।" "ਮਹਾਰਾਜ ! ਮੈਂ ਅਜਿਹਾ ਕੀ ਕਿਹਾ ਕਿ ਤੁਸੀ ਇਹ ਉਲਾਂਭਾ ਦੇ ਰਹੇ ਹੋ ਕਿ ਭੰਤੇ ਨਾਗਸੇਨ ! ਬੁੱਧ ਦੀਆਂ ਗੱਲਾਂ ਨੂੰ ਨਾ ਪਲਟੋ। ਬਿਨਾਂ ਸਮਝੇ ਉੱਤਰ ਨਾ ਦਿਉ।" "ਭੰਤੇ ਨਾਗਸੇਨ ! ਇਹ ਕਹਿਣਾ ਠੀਕ ਹੋ ਸਕਦਾ ਹੈ ਕਿ ਅਕਾਸ਼ ਨਾ ਕਰਮ ਕਰਕੇ, ਨਾ ਹੇਤੂ ਕਰਕੇ ਅਤੇ ਨਾ ਰੁੱਤ ਕਾਰਨ ਪੈਦਾ ਹੁੰਦਾ ਹੈ। ਪਰੰਤੂ ਭੰਤੇ ! ਸੈਕੜੇ ਪ੍ਰਕਾਰ ਭਗਵਾਨ ਨੇ ਆਪਣੇ ਸ੍ਰਾਵਕਾਂ ਨੂੰ ਨਿਰਵਾਣ ਸਾਖਿਆਤ ਕਰਨ ਦਾ ਮਾਰਗ ਦੱਸਿਆ ਹੈ। ਇਸ ਤੇ ਵੀ ਤੁਸੀਂ ਕਿਵੇਂ ਕਹਿ ਸਕਦੇ ਹੋ ਕਿ ਨਿਰਵਾਣ ਬਿਨਾਂ ਹੇਤੂ ਹੁੰਦਾ ਹੈ?"

"ਮਹਾਰਾਜ ! ਇਹ ਸੱਚ ਹੈ ਕਿ ਭਗਵਾਨ ਨੇ ਸੈਂਕੜੇ ਤਰੀਕਿਆਂ ਨਾਲ ਆਪਣੇ ਸ੍ਰਾਵਕਾ ਨੂੰ ਨਿਰਵਾਣ ਸਾਖਿਆਤ ਕਰਨ ਦਾ ਮਾਰਗ ਦੱਸਿਆ ਹੈ ! ਪਰੰਤੂ, ਉਹਨਾਂ ਨੇ ਨਿਰਵਾਣ ਪੈਦਾ ਕਰਨ ਵਾਲੇ ਕਿਸੇ ਹੇਤੂ ਬਾਰੇ ਨਹੀਂ ਕਿਹਾ।"

"ਭੰਤੇ ਨਾਗਸੇਨ ! ਇਹ ਤਾਂ ਹੋਰ ਵੀ ਗੜਬੜ ਹੋ ਗਈ। ਪ੍ਰਸ਼ਨ ਹੋਰ ਵੀ ਜਟਿਲ ਹੋ ਗਿਆ। ਜੇਕਰ ਨਿਰਵਾਣ-ਸਾਖਿਆਤ ਕਰਨ ਦਾ ਹੇਤੂ ਹੈ ਤਾਂ ਇਹ ਕਿਵੇਂ ਹੋ ਸਕਦਾ ਹੈ ਕਿ ਉਸ ਦੇ ਪੈਦਾ ਕਰਨ ਦਾ ਕੋਈ ਹੇਤੂ ਨਾ ਹੋਵੇ। ਜੇਕਰ ਨਿਰਵਾਣ ਦੇ ਸਾਖਿਆਤ ਕਰਨ ਦਾ ਹੇਤੂ ਹੈ ਤਾਂ ਉਸ ਦੇ ਪੈਦਾ ਕਰਨ ਦਾ ਵੀ ਹੇਤੂ ਹੋਣਾ ਚਾਹੀਦਾ ਹੈ।"

"ਭੰਤੇ ਨਾਗਸੇਨ ! ਜਿਵੇਂ ਪੁੱਤਰ ਦਾ ਪਿਤਾ ਹੈ; ਇਸ ਲਈ ਪਿਤਾ ਦਾ ਵੀ ਪਿਤਾ ਹੋਣਾ ਚਾਹੀਦਾ ਹੈ। ਸ਼ਿਸ਼ ਦਾ ਗੁਰੂ ਹੁੰਦਾ ਹੈ; ਇਸ ਲਈ ਉਸ ਦਾ ਵੀ ਗੁਰੂ ਹੋਣਾ ਚਾਹੀਦਾ ਹੈ। ਅੰਕੁਰ ਦਾ ਬੀਜ ਹੁੰਦਾ ਹੈ; ਇਸ ਲਈ ਉਸ ਬੀਜ ਦਾ ਵੀ ਕੋਈ ਬੀਜ ਹੋਣਾ ਚਾਹੀਦਾ ਹੈ। ਭੰਤੇ ਨਾਗਸੇਨ ! ਉਸੇ ਤਰ੍ਹਾਂ, ਜੇਕਰ ਨਿਰਵਾਣ ਦੇ ਸਾਖਿਆਤ ਕਰਨ ਦਾ ਹੇਤੂ ਹੈ ਤਾਂ ਉਸ ਦਾ ਕੋਈ ਉਤਪਾਦਕ ਹੇਤੂ ਵੀ ਹੋਣਾ ਚਾਹੀਦਾ ਹੈ।"

"ਭੰਤੇ ਨਾਗਸੇਨ ! ਦਰਖ਼ਤ ਜਾਂ ਵੇਲ ਦਾ ਜੇਕਰ ਮੁਢਲਾ ਭਾਗ ਹੁੰਦਾ ਹੈ ਤਾਂ ਉਸ ਦੇ ਮੱਧ ਭਾਗ ਅਤੇ ਮੂਲ ਵੀ ਹੁੰਦੇ ਹਨ। ਭੰਤੇ ! ਉਸੇ ਤਰ੍ਹਾਂ ਜੇਕਰ ਨਿਰਵਾਣ ਦੇ ਸਾਖਿਆਤ ਕਰਨ ਦਾ ਹੇਤੂ ਹੈ, ਤਾਂ ਉਸ ਦਾ ਕੋਈ ਉਤਪਾਦਕ ਹੇਤੂ ਵੀ ਹੋਣਾ ਚਾਹੀਦਾ ਹੈ?"

"ਮਹਾਰਾਜ ! ਨਿਰਵਾਣ ਉਤਪੰਨ ਨਹੀਂ ਕੀਤਾ ਜਾਂਦਾ; ਇਸੇ ਕਰਕੇ ਉਸ ਦਾ ਕੋਈ ਹੇਤੂ ਵੀ ਨਹੀਂ ਦੱਸਿਆ ਗਿਆ ਹੈ।"

11. ਚੰਗਾ, ਤਾਂ ਭੰਤੇ ਨਾਗਸੇਨ ! ਕਾਰਨ ਦੇ ਕੇ ਮੈਨੂੰ ਸਮਝਾਵੋ ਕਿ ਕਿਵੇਂ ਨਿਰਵਾਣ-ਸਾਖਿਆਤ ਕਰਨ ਦੇ ਹੇਤੂ ਹੋਇਆਂ ਵੀ ਉਸ ਦੇ ਪੈਦਾ ਕਰਨ ਦੇ ਹੇਤੂ ਨਹੀਂ ਹੁੰਦੇ।"

12. "ਬਹੁਤ ਚੰਗਾ ! ਸਾਵਧਾਨੀ ਨਾਲ ਧਿਆਨ ਲਗਾ ਕੇ ਸੁਣੋ, ਮੈਂ ਉਸ ਦਾ ਕਾਰਨ ਦਸ ਰਿਹਾ ਹਾਂ - ਮਹਾਰਾਜ ! ਕੋਈ ਆਦਮੀ ਆਪਣੀ ਪ੍ਰਾਕ੍ਰਿਤਕ ਸ਼ਕਤੀ ਨਾਲ ਇੱਥੋਂ ਪਰਬਤ-ਰਾਜ ਹਿਮਾਲਾ ਜਾ ਸਕਦਾ ਹੈ?" "ਹਾਂ ਭੰਤੇ ! ਜਾ ਸਕਦਾ ਹੈ।" "ਮਹਾਰਾਜ ! ਪਰੰਤੂ ਕੀ ਉਹ ਆਪਣੀ ਪ੍ਰਾਕ੍ਰਿਤਕ ਸ਼ਕਤੀ ਨਾਲ ਪਰਬਤਰਾਜ ਹਿਮਾਲਾ ਨੂੰ ਇੱਥੇ ਵੀ ਲਿਆ ਸਕਦਾ ਹੈ?" "ਨਹੀਂ ਭੰਤੇ ! ਨਹੀਂ ਲਿਆ ਸਕਦਾ।" "ਮਹਾਰਾਜ ! ਇਸੇ ਤਰ੍ਹਾਂ, ਨਿਰਵਾਣ-ਸਾਖਿਆਤ ਕਰਨ ਦਾ ਮਾਰਗ ਤਾਂ ਦੱਸਿਆ ਜਾ ਸਕਦਾ ਹੈ ਪਰੰਤੂ ਉਸ ਦਾ ਉਤਪਾਦਕ ਹੇਤੂ ਕੋਈ ਨਹੀਂ ਦਿਖਾ ਸਕਦਾ।"

"ਮਹਾਰਾਜ ! ਕੀ ਕੋਈ ਆਦਮੀ ਆਪਣੀ ਸਧਾਰਨ ਸ਼ਕਤੀ ਦੁਆਰਾ ਕਿਸ਼ਤੀ ਤੇ ਸਵਾਰ ਹੋ ਕੇ ਸਮੁੰਦਰ ਪਾਰ ਜਾ ਸਕਦਾ ਹੈ?" "ਹਾਂ ਭੰਤੇ ! ਪਾਰ ਜਾ ਸਕਦਾ ਹੈ।" "ਮਹਾਰਾਜ ! ਪਰੰਤੂ ਕੀ ਉਹ ਆਪਣੀ ਸਧਾਰਨ ਸ਼ਕਤੀ ਨਾਲ ਉਸ ਪਾਰ ਨੂੰ ਇਸ ਪਾਰ ਲਿਆ ਸਕਦਾ ਹੈ?" "ਨਹੀਂ ਭੰਤੇ !" ਬਸ, ਠੀਕ ਉਸੇ ਪ੍ਰਕਾਰ ਹੀ, ਨਿਰਵਾਣ-ਸਾਖਿਆਤ ਕਰਨ ਦਾ ਮਾਰਗ ਤਾਂ ਦੱਸਿਆ ਜਾ ਸਕਦਾ ਹੈ, ਪਰੰਤੂ ਉਸ ਦਾ ਉਤਪਾਦਕ ਹੇਤੂ ਕੋਈ ਨਹੀਂ ਦਿਖਾ ਸਕਦਾ।" "ਕਿਉਂ ਨਹੀਂ ?" "ਕਿਉਂਕਿ ਨਿਰਵਾਣ ਨਿਰਗੁਣ (ਅਸੰਸਕ੍ਰਿਤ) ਹੈ।" "ਭੰਤੇ ! ਨਿਰਵਾਣ ਨਿਰਗੁਣ ਹੈ?" "ਹਾਂ ਮਹਾਰਾਜ ! ਨਿਰਵਾਣ ਨਿਰਗੁਣ ਹੈ, ਕਿਸੇ ਨੇ ਇਸ ਨੂੰ ਬਣਾਇਆ ਨਹੀਂ। ਨਿਰਵਾਣ ਦੇ ਨਾਲ ਪੈਦਾ ਹੋਣ ਅਤੇ ਨਾ ਪੈਦਾ ਹੋਣ ਦਾ ਪ੍ਰਸ਼ਨ ਹੀ ਨਹੀਂ ਉੱਠਦਾ। ਉਹ ਪੈਦਾ ਕੀਤਾ ਜਾ ਸਕਦਾ ਹੈ ਜਾਂ ਨਹੀਂ, ਇਹ ਪ੍ਰਸ਼ਨ ਵੀ ਨਹੀਂ। ਨਿਰਵਾਣ ਵਰਤਮਾਨ ਭੂਤ ਅਤੇ ਭਵਿੱਖ ਤਿੰਨਾਂ ਕਾਲਾਂ ਤੋਂ ਪਰੇ ਹੈ। ਨਿਰਵਾਣ ਨਾ ਅੱਖ ਦੁਆਰਾ ਵੇਖਿਆ ਜਾ ਸਕਦਾ ਹੈ, ਨਾ ਕੰਨ ਨਾਲ ਸੁਣਿਆ ਜਾ ਸਕਦਾ ਹੈ, ਨਾ ਨੱਕ ਦੁਆਰਾ ਸੁੰਘਿਆ ਜਾ ਸਕਦਾ ਹੈ, ਨਾ ਜੀਭ ਦੁਆਰਾ ਚਖਿਆ ਜਾ ਸਕਦਾ ਹੈ ਅਤੇ ਨਾ ਸਰੀਰ ਦੁਆਰਾ ਛੋਹਿਆ ਜਾ ਸਕਦਾ ਹੈ।" ਭੰਤੇ ! ਇਸ ਤਰ੍ਹਾਂ ਤੁਸੀ ਤਾਂ ਇਹੀ ਦਸ ਰਹੇ ਹੋ ਕਿ ਨਿਰਵਾਣ ਕੀ ਨਹੀਂ ਹੈ। ਅਸਲ ਵਿੱਚ ਨਿਰਵਾਣ ਕੁਝ ਹੈ ਹੀ ਨਹੀਂ? "ਮਹਾਰਾਜ ! ਨਿਰਵਾਣ ਹੈ, ਨਿਰਵਾਣ ਮਨ ਦੁਆਰਾ ਜਾਣਿਆ ਜਾ ਸਕਦਾ ਹੈ ! ਅਰਹਤਪਦ ਨੂੰ ਪਾ ਕੇ ਭਿੱਖੂ ਵਿਸ਼ੁੱਧ, ਰਿਜੂ (ਸਰਲ) ਅਤੇ ਪਰਦਿਆਂ ਅਤੇ ਸੰਸਾਰਿਕ ਕਾਮਨਾਵਾਂ ਤੋਂ ਰਹਿਤ ਮਨ ਨਾਲ ਨਿਰਵਾਣ ਨੂੰ ਦੇਖਦਾ ਹੈ।"

"ਭੰਤੇ ! ਉਹ ਨਿਰਵਾਣ ਕਿਹੋ ਜਿਹਾ ਹੈ? ਉਪਮਾ ਅਤੇ ਕਾਰਨ ਦੇ ਕੇ ਸਮਝਾਉ।" "ਮਹਾਰਾਜ ! ਹਵਾ ਨਾਂ ਦੀ ਕੋਈ ਵਸਤੂ ਹੈ?" "ਹਾਂ ਭੰਤੇ ! ਹੈ।" "ਮਹਾਰਾਜ ! ਕਿਰਪਾ ਕਰਕੇ ਉਹ ਮੈਨੂੰ ਦਿਖਾ ਦਿਉ। ਉਸ ਦਾ ਰੰਗ ਅਤੇ ਅਕਾਸ਼ ਕਿਹੋ ਜਿਹਾ ਹੈ? ਕੀ ਪਤਲੀ ਹੈ ਜਾਂ ਮੋਟੀ? ਕੀ ਛੋਟੀ ਹੈ ਜਾਂ ਵੱਡੀ?" "ਭੰਤੇ ਨਾਗਸੇਨ ! ਹਵਾ ਨੂੰ ਇਸ ਤਰ੍ਹਾਂ ਨਹੀਂ ਦਿਖਾਇਆ ਜਾ ਸਕਦਾ। ਉਹ ਅਜਿਹੀ ਚੀਜ਼ ਨਹੀਂ ਹੈ ਕਿ ਹੱਥ ਵਿੱਚ ਦਿਖਾਈ ਜਾ ਸਕੇ। ਤਾਂ ਵੀ ਉਹ ਹੁੰਦੀ ਜਰੂਰ ਹੈ।" "ਮਹਾਰਾਜ ! ਜੇਕਰ ਤੁਸੀ ਹਵਾ ਨੂੰ ਉਸ ਤਰ੍ਹਾਂ ਨਹੀਂ ਦਿਖਾ ਸਕਦੇ ਤਾਂ ਉਹੋ ਜਿਹੀ ਕੋਈ ਚੀਜ਼ ਨਹੀਂ ਹੈ?" "ਭੰਤੇ ਨਾਗਸੇਨ ! ਮੈਂ ਜਾਣਦਾ ਹਾਂ, ਹਵਾ ਕੋਈ ਵਸਤੂ ਹੈ। ਮੈਨੂੰ ਪੂਰਾ ਵਿਸ਼ਵਾਸ ਹੈ ਕਿ ਹਵਾ ਨਾਮ ਦੀ ਕੋਈ ਵਸਤੂ ਹੈ, ਪਰੰਤੂ ਰੰਗ ਜਾਂ ਰੂਪ ਤੋਂ ਦਿਖਾਇਆ ਨਹੀਂ ਜਾ ਸਕਦਾ।"

"ਠੀਕ ਹੈ ਭੰਤੇ ਨਾਗਸੇਨ ! ਮੈਂ ਸਮਝ ਗਿਆ।"

**6. ਉਤਪਤੀ ਕਾਰਨ ਵਿਸ਼ੇ ਸੰਬੰਧੀ ਪ੍ਰਸ਼ਨ**

13. "ਭੰਤੇ ਨਾਗਸੇਨ ! ਇਸ ਲੋਕ ਵਿੱਚ ਕੌਣ ਕਰਮ ਦੇ ਕਾਰਨ ਉਤਪੰਨ ਹੁੰਦੇ ਹਨ, ਕੌਣ ਹੇਤੂ ਦੇ ਕਾਰਨ ਅਤੇ ਕੌਣ ਰੁੱਤ ਦੇ ਕਾਰਣ? ਕੌਣ ਨਾ ਕਰਮ ਦੇ ਕਾਰਨ ਉਤਪੰਨ ਹੁੰਦੇ ਹਨ, ਨਾ ਹੇਤੂ ਦੇ ਕਾਰਨ ਅਤੇ ਨਾ ਰੁੱਤ ਦੇ ਕਾਰਣ?"

14. "ਮਹਾਰਾਜ ! ਜਿੰਨੇ ਵੀ ਸਚੇਤਨ ਜੀਵ ਹਨ, ਸਾਰੇ ਕਰਮਾਂ ਕਰਕੇ ਹੀ ਉਤਪੰਨ ਹੁੰਦੇ ਹਨ। ਅੱਗ ਅਤੇ ਬੀਜ ਤੋਂ ਉਗਣ ਵਾਲੇ ਹੇਤੂ ਦੇ ਕਾਰਨ ਹੁੰਦੇ ਹਨ।" ਪ੍ਰਿਥਵੀ, ਪਰਬਤ, ਜਲ, ਵਾਯੂ ਆਦਿ ਰੁੱਤ ਦੇ ਕਾਰਨ ਉਤਪੰਨ ਹੁੰਦੇ ਹਨ। ਅਕਾਸ਼ ਅਤੇ ਨਿਰਵਾਣ ਨਾ ਕਰਮ ਦੇ ਕਾਰਨ ਉਤਪੰਨ ਹੁੰਦੇ ਹਨ, ਨਾ ਹੇਤੂ ਦੇ ਕਾਰਨ ਅਤੇ ਨਾ ਰੁੱਤ ਦੇ ਕਾਰਨ ! ਮਹਾਰਾਜ ! ਇਹ ਨਹੀਂ ਕਿਹਾ ਜਾ ਸਕਦਾ ਕਿ ਨਿਰਵਾਣ ਕਰਮ ਤੋਂ ਉਤਪੰਨ ਹੁੰਦਾ ਹੈ, ਨਾ ਇਹ ਕਿ ਹੇਤੂ ਤੋਂ ਉਤਪੰਨ ਹੁੰਦਾ ਹੈ ਅਤੇ ਨਾ ਇਹ ਕਿ ਰੁੱਤ ਤੋਂ ਉਤਪੰਨ ਹੁੰਦਾ ਹੈ। ਨਾ ਇਹ ਕਿਹਾ ਜਾ ਸਕਦਾ ਹੈ ਕਿ ਨਿਰਵਾਣ ਉਤਪੰਨ ਹੁੰਦਾ ਹੈ, ਨਾ ਇਹ ਕਿ ਨਿਰਵਾਣ ਉਤਪੰਨ ਨਹੀਂ ਹੁੰਦਾ ਅਤੇ ਨਾ ਇਹ ਕਿ ਨਿਰਵਾਣ ਉਤਪੰਨ ਕੀਤਾ ਜਾ ਸਕਦਾ ਹੈ। ਨਾ ਇਹ ਕਿਹਾ ਜਾ ਸਕਦਾ ਹੈ ਕਿ ਨਿਰਵਾਣ ਭੂਤਕਾਲ ਵਿੱਚ ਸੀ, ਨਾ ਇਹ ਕਿ ਵਰਤਮਾਨ ਕਾਲ ਵਿੱਚ ਹੈ ਅਤੇ ਨਾ ਇਹ ਕਿ ਭਵਿੱਖਤ ਕਾਲ ਵਿੱਚ ਹੋਵੇਗਾ। ਨਿਰਵਾਣ ਨਾ ਅੱਖ ਨਾਲ ਦੇਖਿਆ ਜਾ ਸਕਦਾ ਹੈ, ਨਾ ਕੰਨ ਨਾਲ ਸੁਣਿਆ ਜਾ ਸਕਦਾ ਹੈ ਨਾ ਨੱਕ ਨਾਲ ਸੁੰਘਿਆ ਜਾ ਸਕਦਾ ਹੈ ਅਤੇ ਜੀਭ ਨਾਲ ਚਖਿਆ ਜਾ ਸਕਦਾ ਹੈ ਅਤੇ ਨਾ ਸਰੀਰ ਨਾਲ ਸਪਰਸ਼ ਕੀਤਾ ਜਾ ਸਕਦਾ ਹੈ। ਮਹਾਰਾਜ ! ਨਿਰਵਾਣ ਤਾਂ ਮਨ ਦੁਆਰਾ ਹੀ ਜਾਣਿਆ ਜਾ ਸਕਦਾ ਹੈ। ਅਰਹੱਤ ਪਦ ਪਾ ਕੇ ਆਰੀਆ ਸ਼੍ਰਾਵਕ ਵਿਸ਼ੁੱਧ ਗਿਆਨ ਦੁਆਰਾ ਨਿਰਵਾਣ-ਸਾਖਿਆਤ ਕਰਦਾ ਹੈ।"

"ਭੰਤੇ ! ਇਸ ਮਨੋਹਰ ਪ੍ਰਸ਼ਨ ਨੂੰ ਤੁਸੀ ਬੜੇ ਸੁਚੱਜੇ ਢੰਗ ਨਾਲ ਹੱਲ ਕਰ ਦਿੱਤਾ। ਸ਼ੰਕੇ ਨੂੰ ਹਟਾ ਗੱਲ ਨੂੰ ਸਪਸ਼ਟ ਕਰ ਦਿੱਤਾ। ਤੁਹਾਡੇ ਵਰਗੇ ਗਣਅਚਾਰੀਆ ਸ੍ਰੇਸ਼ਠ ਕੋਲ ਆ ਕੇ ਮੇਰੀ ਸ਼ੰਕਾ ਮਿਟ ਗਈ।"

**7. ਯਕਸ਼ ਵਿਸ਼ੇ ਸੰਬੰਧੀ ਪ੍ਰਸ਼ਨ**

15. "ਭੰਤੇ ! ਕੀ ਸਚਮੁੱਚ ਯਕਸ਼ (ਜੱਖ) ਹੁੰਦੇ ਹਨ?" "ਹਾਂ ਮਹਾਰਾਜ ! ਯਕਸ਼ ਹੁੰਦੇ ਹਨ।" "ਭੰਤੇ ! ਯਕਸ਼ ਲੋਕ ਕੀ ਉਸ ਜੂਨੀ ਤੋਂ ਮਰ ਵੀ ਜਾਂਦੇ ਹਨ?" "ਹਾਂ ਮਹਾਰਾਜ ! ਯਕਸ਼ ਲੋਕ ਉਸ ਜੂਨੀ ਤੋਂ ਮਰ ਵੀ ਜਾਂਦੇ ਹਨ।" "ਭੰਤੇ ਨਾਗਸੇਨ ! ਤਾਂ ਉਹਨਾਂ ਦੀਆਂ ਲਾਸ਼ਾਂ ਕਿਉਂ ਨਹੀਂ ਦਿਖਾਈ ਦਿੰਦੀਆਂ? ਉਹਨਾਂ ਦੇ ਮ੍ਰਿਤਕ ਸਰੀਰ ਦੀ ਦੁਰਗੰਧ ਵੀ ਕਦੇ ਕਿਉਂ ਨਹੀਂ ਆਉਂਦੀ।"

16. "ਮਹਾਰਾਜ ! ਮਰੇ ਹੋਏ ਯਕਸ਼ ਦੇ ਮੁਰਦੇ ਦਿਸਣ ਵਿੱਚ ਆਉਂਦੇ ਹਨ। ਉਹਨਾਂ ਦੀ ਦੁਰਗੰਧ ਵੀ ਆਉਂਦੀ ਹੈ। ਮਰੇ ਯਕਸ਼ ਦੇ ਸਰੀਰ ਕੀੜਿਆਂ ਦੇ ਰੂਪ ਵਿੱਚ, ਕੀੜੀਆਂ ਦੇ ਰੂਪ ਵਿੱਚ, ਪਤੰਗਿਆਂ ਦੇ ਰੂਪ ਵਿੱਚ, ਸੱਪ ਦੇ ਰੂਪ ਵਿੱਚ, ਬਿੱਛੂ ਦੇ ਰੂਪ ਵਿੱਚ, ਕਨਖਜੂਰੇ ਦੇ ਰੂਪ ਵਿੱਚ, ਚਿੜੀਆਂ ਦੇ ਰੂਪ ਵਿੱਚ ਅਤੇ ਜੰਗਲੀ ਜਾਨਵਰਾਂ ਦੇ ਰੂਪ ਵਿੱਚ ਦੇਖੇ ਜਾਂਦੇ ਹਨ।"

"ਭੰਤੇ ! ਤੁਹਾਡੇ ਵਰਗੇ ਬੁੱਧੀਮਾਨ ਤੋਂ ਛੁੱਟ ਭਲਾ ਹੋਰ ਕੌਣ ਦੂਜਾ ਇਸ ਪ੍ਰਸ਼ਨ ਦਾ ਉੱਤਰ ਦੇ ਸਕਦਾ ਹੈ।"

**8. ਸਮੁੱਚੇ ਸਿੱਖਿਆਪਦ ਵਿਸ਼ੇ ਸੰਬੰਧੀ ਪ੍ਰਸ਼ਨ**

17. "ਭੰਤੇ ! ਵੈਦਕ-ਸ਼ਾਸਤਰ ਦੇ ਜੋ ਪੁਰਾਣੇ ਅਚਾਰੀਆ ਹੋਏ ਹਨ - ਨਾਰਦ, ਧੰਨਵੰਤਰੀ, ਅੰਗੀਰਸ, ਕਪਿਲ, ਕੰਡਰਾਗਲੀ, ਸਾਮ, ਅਤੁਲ ਅਤੇ ਪੁਰਵਕਾਤਆਇਨ - ਸਭ ਨੇ ਆਪ ਅਨੁਭਵ ਕਰਕੇ ਸ਼ਾਸਤਰ ਲਿਖੇ ਹਨ, ਕਿਉਂਕਿ ਉਹ ਸਰਬੱਗ ਸਨ। ਭੰਤੇ ! ਪਰੰਤੂ ਬੁੱਧ ਵੀ ਤਾਂ ਸਰਬੱਗ ਸਨ। ਆਪਣੀ ਸਰਵਗੱਤਾ ਕਰਕੇ ਉਹ ਅਗਲੀਆਂ-ਪਿਛਲੀਆਂ ਗੱਲਾਂ ਨੂੰ ਠੀਕ-ਠੀਕ ਜਾਣ ਲੈਂਦੇ ਸਨ। ਸੋ ਉਹਨਾਂ ਨੇ ਪਹਿਲਾਂ ਹੀ ਇੱਕ ਵਾਰ ਵਿੱਚ ਵਿਨਯ ਦੇ ਸਾਰੇ ਨਿਯਮਾਂ ਨੂੰ ਕਿਉਂ ਨਹੀਂ ਦਸ ਦਿੱਤਾ ਜੋ ਅੱਗੇ ਚੱਲ ਕੇ ਉਚਿਤ ਥਾਂ ਤੇ ਲਾਗੂ ਕੀਤੇ ਜਾਂਦੇ? ਰਹਿ-ਰਹਿ ਕੇ ਜਦੋਂ-ਜਦੋਂ ਪ੍ਰਸੰਗ ਆਉਂਦਾ ਹੈ ਉਦੋਂ ਹੀ ਕਿਉਂ ਨਿਯਮ ਬਣਾਏ ਗਏ? ਭਿੱਖੂਆਂ ਵਿੱਚ ਪਾਪ ਫੈਲਣ ਦਾ ਇੰਤਜਾਰ ਕਿਉਂ ਕੀਤਾ ਗਿਆ? ਲੋਕਾਂ ਨੂੰ ਸ਼ੰਕਿਤ ਹੋਣ ਅਤੇ ਝਿਜਕਣ ਦਾ ਕਿਉਂ ਮੌਕਾ ਦਿੱਤਾ ਗਿਆ?"

18. "ਮਹਾਰਾਜ ! ਭਗਵਾਨ ਨੂੰ ਪਤਾ ਸੀ - ਜਿਵੇਂ-ਜਿਵੇਂ ਸਮਾਂ ਆਵੇਗਾ ਮੈਨੂੰ ਢਾਈ ਸੋ ਵਿਨਯ ਦੇ ਨਿਯਮ (ਜੋ ਕਿ ਵਰਤਮਾਨ ਵਿੱਚ ਸਥੱਵਿਰਵਾਦ ਦੇ ਅਨੁਸਾਰ 227 ਹੀ ਹਨ) ਬਣਾਉਣੇ ਪੈਣਗੇ। ਉਹਨਾਂ ਨੇ ਦੇਖਿਆ ਕਿ ਜੇਕਰ ਪਹਿਲੇ ਹੀ ਇੱਕ ਵਾਰੀ ਸਾਰੇ ਨਿਯਮ ਲਾਗੂ ਕਰ ਦੇਵਾਂ ਤਾਂ ਲੋਕ ਦੇਖਕੇ ਘਬਰਾ ਜਾਣਗੇ। ਜੋ ਭਿੱਖੂ ਬਣਨਾ ਚਾਹੁੰਦੇ ਹਨ ਉਹ ਵੀ ਝਿਜਕ ਜਾਣਗੇ ਅਤੇ ਕਹਿਣਗੇ - ਔਹ ! ਇੰਨੇ ਨਿਯਮਾਂ ਦਾ ਪਾਲਨ ਕਰਨਾ ਪਵੇਗਾ !! ਸ਼੍ਰਮਣ ਗੌਤਮ ਦੇ ਸ਼ਾਸਨ ਵਿੱਚ ਭਿੱਖੂ ਬਣਨਾ ਕਿੰਨਾ ਔਖਾ ਹੈ ! ! ਉਹਨਾਂ ਦਾ ਦਿਲ ਨਹੀਂ ਮੰਨੇਗਾ ਅਤੇ ਉਹ ਧਰਮ ਗ੍ਰਹਿਣ ਨਾ ਕਰ ਵਾਰ-ਵਾਰ ਜਨਮ ਲੈ ਕੇ ਦੁੱਖ ਭੋਗਣਗੇ। ਇਸ ਲਈ, ਜਿਵੇਂ ਜਿਵੇਂ ਸਮਾਂ ਆਵੇਗਾ, ਦੋਸ਼ ਪ੍ਰਗਟ ਹੋਣ ਤੇ ਹੀ ਧਰਮ ਦਾ ਉਪਦੇਸ਼ ਕਰਦਿਆਂ ਨਿਯਮ ਬਣਾਵਾਂਗਾ।"

"ਭੰਤੇ ! ਅਸਚਰਜ ਹੈ ! ਅਦਭੁੱਤ ਹੈ ! ! ! ਭਗਵਾਨ ਦੀਆਂ ਗੱਲਾਂ ਅਜਿਹੀਆਂ ਹੀ ਹਨ। ਉਹਨਾਂ ਦੀ ਸਰਬਗਤਾ ਕਿੰਨੀ ਉੱਚੀ ਹੈ। ਭੰਤੇ ਨਾਗਸੇਨ ਅਜਿਹੀ ਹੀ ਗਲ ਹੈ। ਗਲ ਸਮਝ ਵਿੱਚ ਆ ਗਈ। ਇਹ ਠੀਕ ਹੈ ਕਿ ਪਹਿਲੇ ਹੀ ਸਾਰੇ ਨਿਯਮਾਂ ਨੂੰ ਸੁਣ ਕੇ ਲੋਕ ਡਰ ਜਾਂਦੇ। ਕੋਈ ਭਿੱਖੂ ਬਣਨ ਵਿੱਚ ਉਤਸ਼ਾਹਿਤ ਨਾ ਹੁੰਦਾ। ਮੈਂ ਇਸ ਨੂੰ ਮੰਨ ਲੈਂਦਾ ਹਾਂ।"

**9. ਸੂਰਜਤਾਪ ਵਿਸ਼ੇ ਸੰਬੰਧੀ ਪ੍ਰਸ਼ਨ**

19. "ਭੰਤੇ ਨਾਗਸੇਨ ! ਕੀ ਸੂਰਜ ਸਦਾ ਤਪਦਾ ਰਹਿੰਦਾ ਹੈ ਜਾਂ ਕਦੇ ਮੰਦ ਵੀ ਪੈਂਦਾ ਹੈ?" "ਮਹਾਰਾਜ ! ਸੂਰਜ ਸਦਾ ਤਪਦਾ ਰਹਿੰਦਾ ਹੈ, ਕਦੇ ਮੰਦ ਨਹੀਂ ਪੈਂਦਾ।" "ਜੇਕਰ ਸੂਰਜ ਹਮੇਸ਼ਾਂ ਤਪਦਾ ਰਹਿੰਦਾ ਤਾਂ ਇਹ ਕਿਹੋ ਜਿਹੀ ਗਲ ਹੈ ਕਿ ਕਦੇ ਉਸ ਦੀ ਗਰਮੀ ਵੱਧ ਜਾਂਦੀ ਹੈ ਅਤੇ ਕਦੇ ਘੱਟ ਜਾਂਦੀ ਹੈ?"

20. "ਮਹਾਰਾਜ ! ਸੂਰਜ ਵਿੱਚ ਚਾਰ ਦੋਸ਼ (ਅੰਤਰਾਇ) ਹੁੰਦੇ ਹਨ। ਇਹਨਾਂ ਵਿੱਚੋਂ ਕਿਸੇ ਇੱਕ ਦੇ ਆ ਜਾਣ ਕਰਕੇ ਇਸ ਦੀ ਗਰਮੀ ਘੱਟ ਹੋ ਜਾਂਦੀ ਹੈ।" "ਉਹ ਚਾਰ ਦੋਸ਼ ਕਿਹੜੇ ਹਨ?" "ਮਹਾਰਾਜ ! 1. ਪਹਿਲਾ ਦੋਸ਼ ਬਦਲ ਦਾ ਛਾ ਜਾਣਾ, ਜਿਸ ਦੇ ਹੋਣ ਨਾਲ ਸੂਰਜ ਦੀ ਗਰਮੀ ਘੱਟ ਜਾਂਦੀ ਹੈ, 2. ਦੂਜਾ ਦੋਸ਼ ਕੋਹਰੇ ਦਾ ਛਾ ਜਾਣਾ ਜਿਸ ਦੇ ਹੋਣ ਨਾਲ ਸੂਰਜ ਦੀ ਗਰਮੀ ਘੱਟ ਹੋ ਜਾਂਦੀ ਹੈ, 3. ਤੀਜਾ ਦੋਸ਼ ਧੂੜ ਜਾਂ ਧੂੰਏ ਦਾ ਛਾ ਜਾਣਾ, ਜਿਸ ਦੇ ਹੋਣ ਕਰਕੇ ਸੂਰਜ ਦੀ ਗਰਮੀ ਘੱਟ ਹੋ ਜਾਂਦੀ ਹੈ, 4. ਚੌਥਾ ਦੋਸ਼ ਰਾਹੂ ਦਾ ਲੱਗ ਜਾਣਾ, ਜਿਸ ਦੇ ਹੋਣ ਕਰਕੇ ਸੂਰਜ ਦੀ ਗਰਮੀ ਘੱਟ ਹੋ ਜਾਂਦੀ ਹੈ। ਮਹਾਰਾਜ ! ਸੂਰਜ ਵਿੱਚ ਇਹੀ ਚਾਰ ਦੋਸ਼ ਹੁੰਦੇ ਹਨ। ਇਹਨਾਂ ਵਿੱਚੋਂ ਕਿਸੇ ਇੱਕ ਦੇ ਹੋਣ ਕਰਕੇ ਇਸ ਦੀ ਗਰਮੀ ਘੱਟ ਹੋ ਜਾਂਦੀ ਹੈ।"

"ਭੰਤੇ ਨਾਗਸੇਨ ! ਅਸਚਰਜ ਹੈ ! ਅਦਭੁਤ ! ! ਸੂਰਜ ਵਰਗੇ ਤੇਜਸਵੀ ਵਿੱਚ ਵੀ ਦੋਸ਼ ਆ ਜਾਂਦੇ ਹਨ ! ਤਾਂ ਦੂਜੇ ਜੀਵਾਂ ਦੀ ਗਲ ਹੀ ਕੀ? ਭੰਤੇ ! ਤੁਹਾਡੇ ਵਰਗੇ ਬੁੱਧੀਮਾਨ ਤੋਂ ਛੁੱਟ ਕੋਈ ਹੋਰ ਨਾ ਸਮਝਾ ਸਕਦਾ।"

**10. ਕਠਿਨ ਸੂਰਜ ਤਾਪ ਵਿਸ਼ੇ ਸੰਬੰਧੀ ਪ੍ਰਸ਼ਨ**

21. ‘‘ਭੰਤੇ ਨਾਗਸੇਨ ! ਗਰਮੀ ਵਿੱਚ ਸੂਰਜ ਦੀ ਚਮਕ ਅਜਿਹੀ ਕਿਉਂ ਨਹੀਂ ਹੁੰਦੀ ਜਿਵੇਂ ਹੇਮੰਤ (ਪਤਝੜ) ਵਿੱਚ ਹੁੰਦੀ ਹੈ?’’

22. ‘‘ਮਹਾਰਾਜ ! ਗਰਮੀ ਵਿੱਚ ਅਕਾਸ਼ ਧੂੜ (ਗਰਦ) ਨਾਲ ਭਰਿਆ ਰਹਿੰਦਾ ਹੈ, ਹਨੇਰੀ ਨਾਲ ਪ੍ਰਿਥਵੀ, ਅਕਾਸ਼ ਇੱਕ ਹੋ ਜਾਂਦੇ ਹਨ, ਅਕਾਸ਼ ਵਿੱਚ ਬੱਦਲ ਛਾਏ ਰਹਿੰਦੇ ਹਨ, ਦਿਨ ਰਾਤ ਹਵਾ ਚਲਦੀ ਰਹਿੰਦੀ ਹੈ। ਇਹ ਸਾਰੇ ਮਿਲ ਕੇ ਸੂਰਜ ਦੀਆਂ ਕਿਰਨਾ ਨੂੰ ਰੋਕੀ ਰੱਖਦੇ ਹਨ। ਮਹਾਰਾਜ ! ਇਸੇ ਕਰਕੇ ਗਰਮੀ ਵਿੱਚ ਸੂਰਜ ਦੀ ਚਮਕ ਘੱਟ ਹੋ ਜਾਂਦੀ ਹੈ। ਮਹਾਰਾਜ ! ਅਤੇ ਹੇਮੰਤ ਕਾਲ ਵਿੱਚ ਪ੍ਰਿਥਵੀ ਸ਼ਾਂਤ ਰਹਿੰਦੀ ਹੈ। ਅਕਾਸ਼ ਦੇ ਬੱਦਲ ਵੀ ਲੋਪ ਰਹਿੰਦੇ ਹਨ। ਧੂੜ ਅਤੇ ਗਰਦ ਦਾ ਪਤਾ ਨਹੀਂ ਚਲਦਾ। ਧੂੜ ਅਕਾਸ਼ ਵਿੱਚ ਹੌਲੀ-ਹੌਲੀ ਉਡਦੀ ਰਹਿੰਦੀ ਹੈ। ਅਕਾਸ਼ ਸਾਫ ਰਹਿੰਦਾ ਹੈ। ਹਵਾ ਮੰਦ-ਮੰਦ ਚਲਦੀ ਹੈ। ਮਹਾਰਾਜ ! ਇਹਨਾਂ ਗੱਲਾਂ ਕਰਕੇ ਸੂਰਜ ਦੀਆਂ ਕਿਰਨਾਂ ਸਭ ਤੋਂ ਵੱਧ ਚਮਕਦੀਆਂ ਹਨ ਅਤੇ ਗਰਮ ਵੀ ਹੁੰਦੀਆਂ ਹਨ। ਮਹਾਰਾਜ ! ਇਹੀ ਕਾਰਨ ਹੈ ਕਿ ਗਰਮੀ ਵਿੱਚ ਸੂਰਜ ਦੀ ਚਮਕ ਉਹ ਜਿਹੀ ਨਹੀਂ ਹੁੰਦੀ ਜਿਵੇਂ ਹੇਮੰਤ ਵਿੱਚ ਹੁੰਦੀ ਹੈ।’’

‘‘ਠੀਕ ਹੈ ਭੰਤੇ ਨਾਗਸੇਨ ! ਸਾਰੀਆਂ ਰੁਕਾਵਟਾਂ ਤੋਂ ਰਹਿਤ ਹੋਣ ਕਾਰਨ ਹੇਮੰਤ ਵਿੱਚ ਸੂਰਜ ਦੀ ਚਮਕ ਜ਼ਿਆਦਾ ਹੁੰਦੀ ਹੈ; ਅਤੇ ਧੂੜ, ਬੱਦਲ ਆਦਿ ਨਾਲ ਅਕਾਸ਼ ਭਰਿਆ ਰਹਿਣ ਕਰਕੇ ਗਰਮੀ ਵਿੱਚ ਚਮਕ ਘੱਟ ਹੋ ਜਾਂਦੀ ਹੈ।’’

(ਇਸ ਵਰਗ ਵਿੱਚ ਦਸ ਪ੍ਰਸ਼ਨ ਹਨ) ਦੂਜਾ ਨਿਸ਼ਪ੍ਰਪੰਚਵਰਗ ਸਮਾਪਤ।।

### 3. ਵੇਸੰਤਰ ਵਰਗ

#### 1. ਵੇਸੰਤਰ ਪ੍ਰਸ਼ਨ

1. ਭੰਤੇ ਨਾਗਸੇਨ ! ਕੀ ਸਾਰੇ ਬੋਧੀਸਤਵ ਆਪਣੀ ਇਸਤਰੀ ਅਤੇ ਬੱਚਿਆਂ ਨੂੰ ਦਾਨ ਕਰ ਦਿੰਦੇ ਹਨ ਜਾਂ ਕੇਵਲ ਵੇਸੰਤਰ ਰਾਜਾ ਨੇ ਹੀ ਕੀਤਾ ਸੀ?’’ ‘‘ਮਹਾਰਾਜ ! ਸਾਰੇ ਬੋਧੀਸਤਵ ਆਪਣੀ ਇਸਤਰੀ ਅਤੇ ਬੱਚਿਆਂ ਨੂੰ ਦਾਨ ਕਰ ਦਿੰਦੇ ਹਨ। ਸਿਰਫ਼ ਰਾਜਾ ਵੇਸੰਤਰ ਨੇ ਹੀ ਅਜਿਹਾ ਨਹੀਂ ਕੀਤਾ ਸੀ।’’ ‘‘ਭੰਤੇ ! ਕੀ ਉਹਨਾਂ (ਇਸਤਰੀ ਅਤੇ ਬੱਚੇ) ਦੀ ਸਹਿਮਤੀ ਲੈ ਕੇ ਉਹਨਾਂ ਨੂੰ ਦਾਨ ਕਰਦੇ ਹਨ, ਜਾਂ ਬਿਨਾਂ ਸਹਿਮਤੀ ਦੇ ਹੀ?’’ ‘‘ਮਹਾਰਾਜ ! ਉਹਨਾਂ ਦੀ ਇਸਤਰੀ ਤਾਂ ਸਹਿਮਤ ਹੋ ਗਈ ਸੀ, ਪਰੰਤੂ ਬੱਚੇ ਅਬੋਧ ਹੋਣ ਕਰਕੇ ਰੋਣ ਲੱਗੇ ਸਨ। ਜੇਕਰ ਉਹਨਾਂ ਨੂੰ ਸਮਝ ਹੁੰਦੀ ਤਾਂ ਉਹ ਵੀ ਸਹਿਮਤ ਹੋ ਜਾਂਦੇ।’’

‘‘ਭੰਤੇ ਨਾਗਸੇਨ ! ਬੋਧੀਸਤਵ ਨੇ ਬੜਾ ਔਖਾ ਕੰਮ ਕੀਤਾ ਜੋ ਆਪਣੇ ਪੈਦਾ ਕੀਤੇ ਪਿਆਰੇ ਬੱਚਿਆਂ ਨੂੰ ਬ੍ਰਾਹਮਣਾਂ ਦਾ ਅਨੁਚਰ ਬਣਨ ਲਈ ਛੱਡ ਦਿੱਤਾ।’’

‘‘ਇਸ ਤੋਂ ਵੀ ਵੱਧ ਕੇ ਦੂਜਾ ਕਠਿਨ ਕੰਮ ਤਾਂ ਉਹਨਾਂ ਨੇ ਇਹ ਕੀਤਾ ਸੀ ਕਿ ਆਪਣੇ ਪੈਦਾ ਕੀਤੇ ਹੋਏ ਉਹਨਾਂ ਕੋਮਲ ਛੋਟੇ ਬੱਚਿਆਂ ਨੂੰ ਜੰਗਲ ਦੀ ਵੇਲ ਨਾਲ ਬੰਨ੍ਹ ਕੇ ਬ੍ਰਾਹਮਣ ਨੂੰ ਦੇ ਦਿੱਤਾ; ਅਤੇ ਵੇਲ ਦਾ ਸਿਰਾ ਪਕੜ ਕੇ ਬ੍ਰਾਹਮਣ ਦੁਆਰਾ ਬੱਚਿਆਂ ਨੂੰ ਖਿੱਚੇ ਜਾਂਦੇ ਦੇਖ ਕੇ ਵੀ ਮਨ ਵਿੱਚ ਕੋਈ ਵਿਕਾਰ ਨਾ ਆਉਣ ਦਿੱਤਾ।’’

‘‘ਇਸ ਤੋਂ ਵਧ ਕੇ ਤੀਜਾ ਕਠਿਨ ਕੰਮ ਉਹਨਾਂ ਨੇ ਇਹ ਕੀਤਾ ਕਿ ਜਦੋਂ ਆਪਣੇ ਬਲ ਦੁਆਰਾ ਬੰਧਨ ਤੋੜ ਕੇ ਬੱਚੇ ਭੱਜ ਗਏ ਤਾਂ ਫੇਰ ਬੰਨ੍ਹ ਕੇ ਵਾਪਸ ਕਰ ਦਿੱਤਾ।’’

‘‘ਇਸ ਤੋਂ ਵੀ ਵਧ ਕੇ ਚੌਥਾ ਕਠਿਨ ਕੰਮ ਉਹਨਾਂ ਨੇ ਇਹ ਕੀਤਾ ਕਿ ‘ਪਿਤਾ ਜੀ ! ਇਹ ਯਕਸ਼ ਸਾਨੂੰ ਖਾਣ ਵਾਸਤੇ ਲੈ ਜਾ ਰਿਹਾ ਹੈ; ਕਹਿ ਕੇ ਰੋਂਦੇ ਹੋਏ ਉਹਨਾਂ ਬੱਚਿਆਂ ਨੂੰ ਇੰਨਾ ਹੌਸਲਾ ਵੀ ਨਾ ਦਿੱਤਾ ਕਿ ‘ਡਰੋ ਨਾ’!’’

‘‘ਇਸ ਤੋਂ ਵੀ ਵਧ ਕੇ ਪੰਜਵਾਂ ਕਠਿਨ ਕੰਮ ਉਹਨਾਂ ਨੇ ਇਹ ਕੀਤਾ ਕਿ ਪੈਰਾਂ ਤੇ ਰੋਂਦੇ ਹੋਇਆਂ ਫਿਰ ਡਿਗ ਕੇ ‘ਜਾਲਿ’ ਕੁਮਾਰ (ਬਾਲਕ) ਦੀ ਇਸ ਬੇਨਤੀ ਨੂੰ ਵੀ, ਪਿਤਾ ਜੀ ! ਮੈਂ ਇਸ ਯਕਸ਼ ਦੇ ਨਾਲ ਜਾਂਦਾ ਹਾਂ; ਮੈਨੂੰ ਇਹ ਭਾਵੇਂ ਹੀ ਖਾ ਲਵੇ, ਪਰੰਤੂ ਕ੍ਰਿਸ਼ਨਾ ਜਿਨਾ (ਮੇਰੀ ਛੋਟੀ ਭੈਣ) ਨੂੰ ਛੱਡ ਦੇਵੇ - ਨਹੀਂ ਮੰਨਿਆ।’’

‘‘ਇਸ ਤੋਂ ਵੀ ਵੱਧ ਛੇਵਾਂ ਕਠਿਨ ਕੰਮ ਉਹਨਾਂ ਨੇ ਇਹ ਕੀਤਾ ਕਿ ਜਦੋਂ ਜਾਲਿ ਕੁਮਾਰ ਰੋ-ਰੋ ਕੇ ਕਹਿ ਰਿਹਾ ਸੀ - ਪਿਤਾ ਜੀ ! ਕੀ ਤੁਹਾਡਾ ਹਿਰਦਾ ਪੱਥਰ ਦਾ ਹੈ ਕਿ ਸਾਨੂੰ ਇਸ ਯਕਸ਼ ਦੁਆਰਾ ਘੋਰ ਜੰਗਲ ਵਿੱਚ ਲੈ ਜਾਂਦੇ ਦੇਖ ਕੇ ਵੀ ਤੁਸੀਂ ਨਹੀਂ ਬਚਾ ਰਹੇ, ਤਾਂ ਵੀ ਆਪਣੇ ਮਨ ਵਿੱਚ ਕੋਈ ਮੋਹ ਨਾ ਆਉਣ ਦਿੱਤਾ।’’

‘‘ਅਤੇ ਸਤਵਾਂ ਸਭ ਤੋਂ ਵੱਧ ਕੇ ਕਠਿਨ ਕੰਮ ਉਹਨਾਂ ਨੇ ਇਹ ਕੀਤਾ ਕਿ ਉਸ ਬ੍ਰਾਹਮਣ ਨੇ ਨਿਰਦਈ ਤਰੀਕੇ ਨਾਲ ਬੱਚਿਆਂ ਨੂੰ ਘਸੀਟਦੇ ਹੋਇਆਂ ਅੱਖਾਂ ਤੋਂ ਦੂਰ ਲੈ ਜਾਂਦੇ ਦੇਖ ਕੇ ਵੀ ਉਹਨਾਂ ਦਾ ਹਿਰਦਾ ਹਜ਼ਾਰ ਟੁਕੜਿਆਂ ਵਿੱਚ ਟੁੱਟ ਨਹੀਂ ਗਿਆ।’’ ‘‘ਭੰਤੇ ਕੀ ਇਸ ਤਰ੍ਹਾਂ, ਆਪਣੇ ਪੁੰਨ ਕਮਾਉਣ ਵਾਸਤੇ ਦੂਜਿਆਂ ਨੂੰ ਸਤਾਉਣਾ ਚੰਗਾ ਹੈ? ਇਸ ਤੋਂ ਤਾਂ ਚੰਗਾ ਸੀ ਕਿ ਉਹ ਆਪਣੇ ਆਪ ਨੂੰ ਹੀ ਦੇ ਦਿੰਦੇ?’’

2. ‘‘ਮਹਾਰਾਜ ! ਬੋਧੀਸਤਵ ਦੇ ਇਸ ਕਠਿਨ ਕੰਮ ਕਰਨ ਕਰਕੇ ਉਹਨਾਂ ਦਾ ਜਸ ਦਸ ਹਜਾਰ ਲੋਕਾਂ ਦੇ ਦੇਵਤਿਆਂ ਅਤੇ ਮਨੁੱਖਾਂ ਵਿੱਚ ਫੈਲ ਗਿਆ ਸੀ। ਦੇਵਤਾ ਦੇਵ ਲੋਕ ਵਿੱਚ ਉਹਨਾਂ ਦੀ ਪ੍ਰਸ਼ੰਸਾ ਕਰਨ ਲੱਗੇ; ਅਸੁਰ ਅਸੁਰ ਲੋਕ ਵਿੱਚ ਉਹਨਾਂ ਦੀ ਪ੍ਰਸ਼ੰਸਾ ਕਰਨ ਲਗੇ; ਗਰੁੜ ਗਰੁੜ ਲੋਕ ਵਿੱਚ ਉਹਨਾਂ ਦੀ ਪ੍ਰਸ਼ੰਸਾ ਕਰਨ ਲੱਗੇ। ਨਾਗ ਨਾਗੱਲੋਕ ਵਿੱਚ ਉਹਨਾਂ ਦੀ ਪ੍ਰਸ਼ੰਸਾ ਕਰਨ ਲੱਗੇ; ਯਕਸ਼ ਯਕਸ਼ਲੋਕ ਵਿੱਚ ਉਹਨਾਂ ਦੀ ਪ੍ਰਸ਼ੰਸਾ ਕਰਨ ਲੱਗੇ। ਇਸੇ ਪਰੰਪਰਾ ਵਿੱਚ ਉਹਨਾਂ ਦਾ ਜਸ ਅੱਜ ਸਾਡੇ ਲੋਕਾਂ ਤਕ ਪਹੁੰਚਿਆ ਹੈ ਜਿਸਤੋਂ ਇਸ ਗਲ ਦੀ ਚਰਚਾ ਹੋ ਰਹੀ ਹੈ ਕਿ ਉਹਨਾਂ ਦਾ ਇਹ ਦਾਨ ਉਚਿਤ ਸੀ ਜਾਂ ਨਹੀਂ।’’ ‘‘ਮਹਾਰਾਜ ! ਇਸ ਜਸ ਨਾਲ ਉਹਨਾਂ ਨਿਪੁੰਨ, ਵਿਦਵਾਨ ਅਤੇ ਸ਼ਾਂਤ ਚਿੱਤ ਵਾਲੇ ਬੋਧੀਸਤਵਾਂ ਦੇ ਦਸ ਗੁਣ ਜਾਣੇ ਜਾਂਦੇ ਹਨ।’’ ‘‘ਕਿਹੜੇ ਦਸ ਗੁਣ?’’ ‘‘ਮਹਾਰਾਜ ! 1. ਨਿਰਲੋਭ, 2. ਸੰਸਾਰਿਕ ਵਸਤੂਆਂ ਦੇ ਪ੍ਰੇਮ ਵਿੱਚ ਨਾ ਪੈਣਾ, 3. ਤਿਆਗ, 4. ਵੈਰਾਗ, 5. ਸੰਕਲਪ ਤੋਂ ਨਾ ਡਿਗਣਾ, 6. ਸੂਖਮਤਾ, 7. ਮਹੱਤਤਾ, 8. ਦੁਰ-ਅਨੁਬੋਧਤਾ, 9. ਦੁਰਲੱਭਤਾ ਅਤੇ 10. ਬੁੱਧ ਧਰਮ ਦੀ ਵਿਲੱਖਣਤਾ। ਇਸ ਕੀਰਤੀ ਕਰਕੇ ਉਹਨਾਂ ਨਿਪੁੰਨ, ਵਿਦਵਾਨ ਅਤੇ ਸ਼ਾਂਤ ਚਿੱਤ ਵਾਲੇ ਬੋਧੀਸਤਵਾਂ ਦੇ ਇਹ ਦਸ ਗੁਣ ਜਾਣੇ ਜਾਂਦੇ ਹਨ।’’

‘‘ਭੰਤੇ ਨਾਗਸੇਨ ! ਜੋ ਦੂਜਿਆਂ ਨੂੰ ਸਤਾ ਕੇ ਦਾਨ ਦਿੱਤਾ ਜਾਂਦਾ ਹੈ ਕੀ ਉਸ ਦਾ ਫਲ ਚੰਗਾ ਹੁੰਦਾ ਹੈ, ਕੀ ਉਸ ਨਾਲ ਸਵਰਗ ਮਿਲਦਾ ਹੈ?’’

"ਹਾਂ ਮਹਾਰਾਜ ! ਇਸ ਵਿੱਚ ਕਹਿਣਾ ਕੀ ਹੈ ! !" "ਭੰਤੇ ਨਾਗਸੇਨ ! ਕਿਰਪਾ ਕਰਕੇ ਇਸ ਨੂੰ ਸਮਝਾਵੋ ।" "ਮਹਾਰਾਜ ! ਜਿਵੇਂ ਕੋਈ ਧਰਮਾਤਮਾ ਸ੍ਰਮਣ ਜਾਂ ਬ੍ਰਾਹਮਣ ਬੜਾ ਸ਼ੀਲਵਾਨ (ਸਦਾਚਾਰੀ) ਹੋਵੇ । ਉਸ ਨੂੰ ਲਕਵਾ ਮਾਰ ਜਾਵੇ, ਉਹ ਅਪੰਗ ਹੋ ਜਾਵੇ; ਜਾਂ ਇਸੇ ਤਰ੍ਹਾਂ ਦਾ ਕੋਈ ਹੋਰ ਰੋਗ ਉਸ ਨੂੰ ਹੋ ਜਾਵੇ । ਉਸ ਨੂੰ ਕੋਈ ਹੋਰ ਪੁੰਨਵਾਨ ਪੁਰਖ ਆਪਣੀ ਗੱਡੀ ਤੇ ਚੜ੍ਹਾ ਕੇ, ਜਿੱਥੇ ਉਹ ਜਾਣਾ ਚਾਹਵੇ, ਉੱਥੇ ਲੈ ਜਾਵੇ । ਮਹਾਰਾਜ ਤਾਂ ਕੀ ਉਸ ਪੁਰਸ਼ ਨੂੰ ਸਵਰਗ ਦੇਣ ਵਾਲਾ ਚੰਗਾ ਫਲ ਮਿਲੇਗਾ?" ਹਾਂ ਭੰਤੇ ! ਇਸ ਵਿੱਚ ਕਹਿਣਾ ਕੀ ਹੈ ! ਇਸ ਪੁੰਨ ਦੇ ਫਲ ਨਾਲ ਉਸ ਨੂੰ ਸਵਾਰੀ ਵਾਸਤੇ ਹਾਥੀ ਵੀ ਮਿਲ ਸਕਦਾ ਹੈ, ਘੋੜਾ ਵੀ ਮਿਲ ਸਕਦਾ ਹੈ, ਰੱਥ ਵੀ ਮਿਲ ਸਕਦਾ ਹੈ, ਪ੍ਰਿਥਵੀ ਤੇ ਚੱਲਣ ਵਾਸਤੇ, ਪ੍ਰਿਥਵੀ ਤੇ ਚੱਲਨ ਵਾਲੀਆਂ ਸਾਰੀਆਂ ਸਵਾਰੀਆਂ ਮਿਲ ਸਕਦੀਆਂ ਹਨ; ਪਾਣੀ ਤੇ ਚੱਲਣ ਲਈ ਕਿਸ਼ਤੀ, ਜਹਾਜ਼ ਸਭ ਕੁਝ ਮਿਲ ਸਕਦਾ ਹੈ; ਦੇਵਤਿਆਂ ਦੇ ਦੇਵਯਾਨ ਵੀ ਮਿਲ ਸਕਦੇ ਹਨ ਅਤੇ ਮਨੁਖਾਂ ਦੇ ਮਨੁਖੀ-ਯਾਨ (ਜਹਾਜ਼) ਵੀ ਮਿਲ ਸਕਦੇ ਹਨ । ਜਨਮ-ਜਨਮ ਵਿੱਚ ਉਸ ਦਾ ਕਲਿਆਨ ਹੋਵੇਗਾ ਬੜਾ ਸੁੱਖ ਮਿਲੇਗਾ । ਉਸ ਦੀ ਬੜੀ ਚੰਗੀ ਗਤੀ ਹੋਵੇਗੀ । ਉਸ ਕਰਮ ਦੇ ਫਲ ਕਾਰਨ ਰਿੱਧੀ ਯਾਨ ਤੇ ਚੜ੍ਹ ਕੇ ਸਭ ਦੇ ਪਿਆਰੇ ਨਿਰਵਾਨ ਨਗਰ ਤਕ ਪਹੁੰਚ ਜਾਵੇਗਾ ।

"ਮਹਾਰਾਜ ! ਇਸ ਤੋਂ ਪਤਾ ਚਲਦਾ ਹੈ ਕਿ ਦੂਜਿਆਂ ਨੂੰ ਦੁੱਖ ਦੇ ਕੇ ਜੋ ਦਾਨ ਕੀਤਾ ਜਾਂਦਾ ਹੈ, ਉਸ ਨਾਲ ਵੀ ਸਵਰਗ ਦੇਣ ਵਾਲਾ ਚੰਗਾ ਫਲ ਮਿਲਦਾ ਹੈ । ਉਹ ਮਨੁੱਖ ਗੱਡੇ ਦੇ ਬੈਲਾਂ ਨੂੰ ਦੁੱਖ ਦੇ ਕੇ ਹੀ ਤਾਂ ਪੁੰਨ ਕਮਾਉਂਦਾ ਅਤੇ ਸੁੱਖ ਪਾਉਂਦਾ ਹੈ ।"

"ਮਹਾਰਾਜ ! ਇੱਕ ਹੋਰ ਕਾਰਨ ਸੁਣੋ ਕਿ ਕਿਵੇਂ ਦੂਜਿਆਂ ਨੂੰ ਦੁੱਖ ਦੇ ਕੇ ਜੋ ਦਾਨ ਦਿੱਤਾ ਜਾਂਦਾ ਹੈ ਉਸ ਦਾ ਵੀ ਸਵਰਗ ਦੇਣ ਵਾਲਾ ਚੰਗਾ ਫਲ ਮਿਲਦਾ ਹੈ ।" "ਮਹਾਰਾਜ ! ਜਿਵੇਂ ਕੋਈ ਰਾਜਾ ਉਚਿਤ ਤਰੀਕੇ ਨਾਲ ਕਰ (ਟੈਕਸ) ਲਵੇ ਅਤੇ ਬਾਅਦ ਵਿੱਚ ਲੋਕਾਂ ਨੂੰ ਦਾਨ ਕਰੇ । ਮਹਾਰਾਜ ! ਤਾਂ ਕੀ ਉਸ ਨੂੰ ਇਸ ਨਾਲ ਚੰਗਾ ਫਲ ਮਿਲੇਗਾ? ਇਸ ਦਾਨ ਦੇਣ ਨਾਲ ਉਸ ਨੂੰ ਕੀ ਸਵਰਗ ਮਿਲੇਗਾ?" "ਹਾਂ ਭੰਤੇ ! ਇਸ ਵਿੱਚ ਕਹਿਣਾ ਕੀ ਹੈ ! ਉਸ ਦੇ ਪੁੰਨ ਨਾਲ ਰਾਜਾ ਨੂੰ ਉਸ ਦਾ ਸੋ ਅਤੇ ਹਜ਼ਾਰ ਗੁਣਾਂ ਜ਼ਿਆਦਾ ਫਲ ਮਿਲੇਗਾ । ਰਾਜਿਆਂ ਵਿੱਚ ਮਹਾਰਾਜ ਹੋ ਜਾਵੇਗਾ; ਦੇਵਤਿਆਂ ਵਿੱਚ ਮਹਾਦੇਵ ਹੋ ਜਾਵੇਗਾ; ਬਾਹਮਣਾਂ ਵਿੱਚ ਮਹਾਬ੍ਰਹਮਾ ਹੋ ਜਾਵੇਗਾ; ਸ੍ਰਮਣਾ ਵਿੱਚ ਸ੍ਰੇਸ਼ਠ ਸ੍ਰਮਣ ਹੋ ਜਾਵੇਗਾ, ਬ੍ਰਾਹਮਣਾ ਵਿੱਚ ਸ੍ਰੇਸ਼ਠ ਬ੍ਰਾਹਮਣ ਹੋ ਜਾਵੇਗਾ; ਅਰਹਤਾਂ ਵਿੱਚ ਸ੍ਰੇਸ਼ਠ ਅਰਹੱਤ ਹੋ ਜਾਵੇਗਾ ।" "ਮਹਾਰਾਜ ! ਇਸ ਤੋਂ ਤਾਂ ਇਹੀ ਪਤਾ ਚਲਦਾ ਹੈ ਕਿ ਦੂਜਿਆਂ ਨੂੰ ਦੁੱਖ ਦੇ ਕੇ ਜੋ ਦਾਨ ਕੀਤਾ ਜਾਂਦਾ ਹੈ ਉਸ ਨਾਲ ਵੀ ਸਵਰਗ ਦੇਣ ਵਾਲਾ ਚੰਗਾ ਫਲ ਮਿਲਦਾ ਹੈ । ਰਾਜਾ ਆਪਣੀ ਪਰਜਾ ਤੋਂ ਟੈਕਸ ਲੈ ਕੇ ਹੀ ਤਾਂ ਇਸ ਪ੍ਰਕਾਰ ਦਾ ਜਸ ਅਤੇ ਸੁੱਖ ਪਾਉਂਦਾ ਹੈ ।"

"ਭੰਤੇ ਨਾਗਸੇਨ ! ਵੇਸੰਤਰ ਰਾਜਾ ਨੇ ਦਾਨ ਦੇਣ ਵਿੱਚ ਅਤਿ ਹੀ ਕਰ ਦਿੱਤੀ ਸੀ । ਇੱਥੋਂ ਤੱਕ ਕਿ ਆਪਣੀ ਇਸਤਰੀ ਨੂੰ ਦੂਜੇ ਦੀ ਇਸਤਰੀ ਬਣ ਜਾਣ ਲਈ ਦੇ ਦਿੱਤਾ । ਆਪਣੇ ਉਤਰਾਧਿਕਾਰੀ ਪੁਤਰਾਂ ਤੱਕ ਨੂੰ ਬ੍ਰਾਹਮਣ ਦਾ ਦਾਸ ਬਣਨ ਲਈ ਦਾਨ ਕਰ ਦਿੱਤਾ । ਭੰਤੇ ਨਾਗਸੇਨ ! ਦਾਨ ਵਿੱਚ ਅਤਿ ਕਰ ਦੇਣ ਦੀ ਵੀ ਬੁੱਧੀਮਾਨ ਲੋਕ ਨਿੰਦਾ ਕਰਦੇ ਹਨ । ਭੰਤੇ ਨਾਗਸੇਨ ! ਜਿਵੇਂ ਜ਼ਿਆਦਾ ਭਾਰ ਲੱਦਣ ਕਰਕੇ ਗੱਡੀ ਦਾ ਧੁਰਾ ਟੁੱਟ ਜਾਂਦਾ ਹੈ; ਜ਼ਿਆਦਾ ਭਾਰ ਲਦਣ ਕਰਕੇ ਕਿਸ਼ਤੀ ਡੁੱਬ ਜਾਂਦੀ ਹੈ, ਜ਼ਿਆਦਾ ਖਾਣ ਕਰਕੇ ਪਚਣ ਵਿੱਚ ਕਮੀ ਰਹਿ ਜਾਂਦੀ ਹੈ; ਜ਼ਿਆਦਾ ਵਰਖਾ ਹੋਣ ਕਰਕੇ ਝੋਨਾ ਗਲ ਜਾਂਦਾ ਹੈ, ਜ਼ਿਆਦਾ ਦਾਨ ਦੇਣ ਨਾਲ ਦਰਿਦ੍ਰ ਬਣ ਜਾਂਦਾ ਹੈ; ਜ਼ਿਆਦਾ ਪਾਪਾਂ ਕਰਕੇ ਪ੍ਰਿਥਵੀ ਜਲ ਉੱਠਦੀ ਹੈ; ਜਿਆਦਾ ਪ੍ਰੇਮ ਹੋਣ ਨਾਲ ਪਾਗਲ ਹੋ ਜਾਂਦਾ ਹੈ; ਜ਼ਿਆਦਾ ਦ੍ਵੈਖ ਨਾਲ ਵੱਡਾ ਅਪਰਾਧੀ ਹੋ ਜਾਂਦਾ ਹੈ; ਜਿਆਦਾ ਮੋਹ ਹੋਣ ਕਰਕੇ ਬੁਰੀ ਅਵਸਥਾ ਨੂੰ ਪ੍ਰਾਪਤ ਹੁੰਦਾ ਹੈ; ਜ਼ਿਆਦਾ ਲਾਲਚੀ ਹੋਣ ਤੇ ਚੋਰਾਂ ਦੁਆਰਾ ਫੜਿਆ ਜਾਂਦਾ ਹੈ; ਜ਼ਿਆਦਾ ਭੈਅ ਕਰਕੇ ਘਬਰਾ ਜਾਂਦਾ ਹੈ; ਜ਼ਿਆਦਾ ਪਾਣੀ ਆਉਣ ਕਰਕੇ ਨਦੀ ਵਿੱਚ ਹੜ੍ਹ ਆ ਜਾਂਦਾ ਹੈ; ਜ਼ਿਆਦਾ ਹਵਾ ਚੱਲਣ ਨਾਲ ਬਿਜਲੀ ਡਿਗਦੀ ਹੈ; ਜਿਆਦਾ ਅੱਗ ਤੇ ਖਿਚੜੀ ਉਬਲ ਜਾਂਦੀ ਹੈ; ਜ਼ਿਆਦਾ ਨਠ ਭੱਜ ਕਰਨ ਤੇ ਆਯੂ ਘਟਦੀ ਹੈ; ਭੰਤੇ ਨਾਗਸੇਨ ! ਇਸੇ ਤਰ੍ਹਾਂ, ਦਾਨ ਵਿੱਚ ਵੀ ਅਤਿ ਕਰ ਦੇਣ ਦੀ ਬੁੱਧੀਮਾਨ ਲੋਕ ਨਿੰਦਾ ਕਰਦੇ ਹਨ । ਭੰਤੇ ! ਵੇਸੰਤਰ ਰਾਜਾ ਨੇ ਵੀ ਦਾਨ ਦੇਣ ਵਿੱਚ ਅਤਿ ਕਰ ਦਿੱਤੀ ਸੀ । ਉਸ ਦਾ ਕੋਈ ਚੰਗਾ ਫਲ ਨਹੀਂ ਹੋ ਸਕਦਾ ।"

"ਮਹਾਰਾਜ ! ਬੁੱਧੀਮਾਨ ਲੋਕ ਜ਼ਿਆਦਾ ਦਾਨ ਦੀ ਤਾਂ ਪ੍ਰਸ਼ੰਸਾ ਕਰਦੇ ਹਨ, ਵਡਿਆਈ ਕਰਦੇ ਹਨ ਅਤੇ ਉਸ ਨੂੰ ਚੰਗਾ ਦੱਸਦੇ ਹਨ । ਜੋ ਜਿਸ ਕਿਸੇ ਵੀ ਤਰ੍ਹਾਂ ਦਾ ਦਾਨ ਦੇ ਸਕਦਾ ਹੈ, ਉਸ ਦਾਨ ਦੇਣ ਵਾਲੇ ਦੀ ਸੰਸਾਰ ਵਿੱਚ ਕੀਰਤੀ ਫੈਲਦੀ ਹੈ । ਮਹਾਰਾਜ ! ਜਿਵੇਂ ਦਿਬ ਸ਼ਕਤੀ ਵਾਲੀ ਜੰਗਲ ਦੀ ਬੂਟੀ ਨੂੰ ਹੱਥ ਵਿੱਚ ਕਸ ਕੇ ਫੜੀ ਰੱਖਣ ਵਾਲਾ ਵਿਅਕਤੀ ਆਪਣੇ ਕੋਲ ਬੈਠੇ ਹੋਏ ਵਿਅਕਤੀ ਨੂੰ ਵੀ ਦਿਖਾਈ ਨਹੀਂ ਦਿੰਦਾ; ਜ਼ਿਆਦਾ ਸ਼ਕਤੀ ਵਾਲੀ ਜੜੀ-ਬੂਟੀ ਦਰਦ ਨੂੰ ਸ਼ਾਂਤ ਕਰਦੀ ਹੈ ਅਤੇ ਰੋਗ ਨੂੰ ਦੂਰ ਕਰ ਦਿੰਦੀ ਹੈ । ਜ਼ਿਆਦਾ ਗਰਮ ਹੋਣ ਕਾਰਨ ਅੱਗ ਬਲਦੀ ਹੈ;ਅਤੇ ਜ਼ਿਆਦਾ ਠੰਡਾ ਹੋਣ ਦੇ ਕਾਰਨ ਜਲ ਅੱਗ ਨੂੰ ਬੁਝਾ ਸਕਦਾ ਹੈ । ਪਦਮਾਰਾਗ (ਫਟਕੜੀ) ਅਤਿਸ਼ੁੱਧਤਾ ਦੇ ਕਾਰਨ ਜਲ ਦੀ ਮੈਲ ਸਾਫ ਕਰ ਦਿੰਦੀ ਹੈ । ਮਣੀ ਜ਼ਿਆਦਾ ਗੁਣਾਂ ਵਾਲੀ ਹੋਣ ਤੇ ਮੂੰਹ ਮੰਗਿਆ ਵਰ ਦਿੰਦੀ ਹੈ । ਵਜ੍ਰ ਜ਼ਿਆਦਾ ਤੇਜ਼ ਹੋਣ ਕਰਕੇ ਹੀਰਾ, ਮੋਤੀ ਅਤੇ ਪੱਥਰ ਨੂੰ ਕੱਟ ਸਕਦਾ ਹੈ । ਪ੍ਰਿਥਵੀ ਜ਼ਿਆਦਾ ਵਿਸ਼ਾਲ ਹੋਣ ਕਰਕੇ ਮਨੁੱਖ, ਸੱਪ, ਹਿਰਨ, ਪੰਛੀ, ਜਲ, ਚਟਾਨ, ਪਰਬਤ, ਰੁੱਖ ਸਾਰਿਆਂ ਨੂੰ ਧਾਰਨ ਕਰਦੀ ਹੈ । ਬਹੁਤ ਵੱਡਾ ਹੋਣ ਕਰਕੇ ਸਮੁੰਦਰ ਕਦੇ ਨਹੀਂ ਭਰਦਾ । ਸੁਮੇਰੂ ਪਰਬਤ ਜ਼ਿਆਦਾ ਭਾਰੀ ਹੋਣ ਕਰਕੇ ਅਚਲ ਹੈ । ਅਕਾਸ਼ ਜ਼ਿਆਦਾ ਫੈਲੇ ਹੋਣ ਕਰਕੇ ਅਨੰਤ ਹੈ । ਸੂਰਜ ਜ਼ਿਆਦਾ ਚਮਕਣ ਕਰਕੇ ਅੰਧਕਾਰ ਦੂਰ ਕਰਦਾ ਹੈ । ਸ਼ੇਰ ਉੱਚ ਜਾਤੀ ਦਾ ਹੋਣ ਕਰਕੇ ਨਿਰਭੈ ਰਹਿੰਦਾ ਹੈ । ਪਹਿਲਵਾਨ ਜ਼ਿਆਦਾ ਬਲ ਕਾਰਨ ਦੂਜੇ ਪਹਿਲਵਾਨ ਨੂੰ ਪਟਕ ਦਿੰਦਾ ਹੈ । ਰਾਜਾ ਆਪਣੇ ਜ਼ਿਆਦਾ ਪੁੰਨਾ ਕਰਕੇ ਸਾਰਿਆਂ ਦਾ ਮਾਲਕ ਹੋ ਕੇ ਰਹਿੰਦਾ ਹੈ । ਭਿੱਖੂ ਜ਼ਿਆਦਾ ਸ਼ੀਲਵਾਨ ਹੋਣ ਕਰਕੇ ਨਾਗ, ਯਕਸ਼, ਮਨੁੱਖ ਅਤੇ ਮਾਰ ਸਾਰਿਆਂ ਦੇ ਨਮਸਕਾਰ ਦਾ ਪਾਤਰ ਹੁੰਦਾ ਹੈ । ਬੁੱਧ ਜ਼ਿਆਦਾ ਸ੍ਰੇਸ਼ਠ ਹੋਣ ਕਰਕੇ ਅਨੂਪ ਹੁੰਦੇ ਹਨ । ਮਹਾਰਾਜ ਇਸੇ ਤਰ੍ਹਾਂ ਬੁੱਧੀਮਾਨ ਲੋਕ ਜ਼ਿਆਦਾ ਦਾਨ ਦੀ ਪ੍ਰਸ਼ੰਸਾ ਕਰਦੇ ਹਨ, ਵਡਿਆਈ ਕਰਦੇ ਹਨ ਅਤੇ ਉਸ ਨੂੰ ਚੰਗਾ ਦੱਸਦੇ ਹਨ । ਜੋ ਕਿਸੇ ਵੀ ਤਰ੍ਹਾਂ ਦਾ ਦਾਨ ਦੇ ਸਕਦਾ ਹੈ, ਉਹ ਦਾਨੀ ਸੰਸਾਰ ਵਿੱਚ ਸ਼ੋਭਾ ਪਾਉਂਦਾ ਹੈ । ਮਹਾਰਾਜ ! ਜ਼ਿਆਦਾ ਦਾਨ ਦੇਣ ਕਰਕੇ ਵੇਸੰਤਰ ਰਾਜਾ ਦੀ ਦਸ ਹਜ਼ਾਰ ਲੋਕਾਂ ਵਿੱਚ ਪ੍ਰਸੰਸ਼ਾ ਹੋਈ, ਉਹਨਾਂ ਦੀ ਬਹੁਤ ਸ਼ੋਭਾ ਹੋਈ । ਉਸੇ ਜ਼ਿਆਦਾ ਦਾਨ ਨੂੰ ਦੇ ਕੇ ਵੇਸੰਤਰ ਰਾਜਾ ਅੱਜ ਬੁੱਧ ਅਖਵਾਏ; ਅਤੇ ਦੇਵਤਿਆਂ, ਮਨੁੱਖਾਂ ਦੇ ਨਾਲ ਇਸ ਲੋਕ ਵਿੱਚ ਸਭ ਤੋਂ ਅੱਗੇ ਹੋ ਗਏ ।"

"ਮਹਾਰਾਜ ! ਸੰਸਾਰ ਵਿੱਚ ਕੀ ਕੋਈ ਅਜਿਹੀ ਵੀ ਚੀਜ਼ ਹੈ ਜਿਸ ਨੂੰ, ਦਾਨ ਪਾਉਣ ਦਾ ਅਧਿਕਾਰੀ ਹੁੰਦੇ ਹੋਇਆਂ ਵੀ ਨਹੀਂ ਦੇਣਾ ਚਾਹੀਦਾ?"

"ਹਾਂ ਭੰਤੇ ! ਅਜਿਹੀਆਂ ਦਸ ਚੀਜ਼ਾਂ ਹਨ ਜਿਹਨਾਂ ਨੂੰ ਕਦੇ ਵੀ ਦਾਨ ਨਹੀਂ ਕਰਨਾ ਚਾਹੀਦਾ । ਜੋ ਇਹਨਾਂ ਦਾ ਦਾਨ ਕਰਦਾ ਹੈ ਨਰਕ ਵਿੱਚ ਜਾਂਦਾ ਹੈ ।" "ਕਿਹੜੀਆਂ ਦਸ ਚੀਜ਼ਾਂ ਹਨ?" "ਭੰਤੇ ! ਸ਼ਰਾਬ, ਤਾੜੀ ਦਾ ਦਾਨ, *2.* ਭੰਤੇ ! ਨਾਚ-ਗਾਣੇ ਵਿੱਚ ਦਾਨ, *3.* ਭੰਤੇ ! ਇਸਤਰੀ ਦਾ ਦਾਨ, *4.* ਭੰਤੇ ! ਬੈਲ ਦਾ ਦਾਨ, *5.* ਚਿਤਰਕਰਮ ਦਾ ਦਾਨ, *6.* ਸਸ਼ਤ੍ਰ ਦਾ ਦਾਨ, *7.* ਜ਼ਹਿਰ ਦਾ ਦਾਨ, *8.* ਜੰਜ਼ੀਰ ਦਾ ਦਾਨ, *9.* ਮੁਰਗੀ ਅਤੇ ਸੂਰ ਦਾ ਦਾਨ, *10.* ਜਾਲੀ ਤਰਾਜ਼ੂ

(ਤਕੜੀ) ਜਾਂ ਵਟਿਆਂ ਦਾ ਦਾਨ ਨਹੀਂ ਕਰਨਾ ਚਾਹੀਦਾ, ਜੋ ਦਾਨ ਕਰਦਾ ਹੈ ਉਹ ਨਰਕ ਜਾਂਦਾ ਹੈ। ਭੰਤੇ ਨਾਗਸੇਨ ! ਇਹਨਾਂ ਦਸ ਚੀਜ਼ਾਂ ਦਾ ਦਾਨ ਕਦੇ ਨਹੀਂ ਕਰਨਾ ਚਾਹੀਦਾ, ਜੋ ਦਾਨ ਕਰਦਾ ਹੈ ਉਹ ਨਰਕਗਾਮੀ ਹੁੰਦਾ ਹੈ।"

"ਮਹਾਰਾਜ ! ਮੈਂ ਇਹ ਨਹੀਂ ਪੁੱਛਦਾ ਕਿ ਕਿਹੜਾ ਦਾਨ ਨਹੀਂ ਕਰਨਾ ਚਾਹੀਦਾ। ਮੇਰਾ ਪੁੱਛਣਾ ਇਹ ਹੈ ਕਿ ਮਹਾਰਾਜ ! ਕੀ ਸੰਸਾਰ ਵਿੱਚ ਕੋਈ ਅਜਿਹੀ ਚੀਜ਼ ਹੈ ਜਿਸ ਨੂੰ ਦਾਨ ਪਾਉਣ ਦਾ ਅਧਿਕਾਰੀ ਮਿਲਣ ਤੇ ਵੀ ਨਾ ਦੇ ਕੇ ਰੋਕੀ ਰੱਖਣਾ ਚਾਹੀਦਾ ਹੈ?" "ਨਹੀਂ ਭੰਤੇ ! ਸੰਸਾਰ ਵਿੱਚ ਕੋਈ ਵੀ ਅਜਿਹੀ ਚੀਜ਼ ਨਹੀਂ ਹੈ ਜਿਸ ਨੂੰ ਦਾਨ ਪਾਉਣ ਦਾ ਅਧਿਕਾਰੀ ਹੋਣ ਤੇ ਵੀ ਨਾ ਦੇ ਕੇ ਰੋਕੀ ਰੱਖਣਾ ਚਾਹੀਦਾ ਹੈ। ਪ੍ਰਸੰਨ ਹੋ ਕੇ ਕਈ ਦਾਨ ਪਾਉਣ ਦੇ ਅਧਿਕਾਰੀ ਨੂੰ ਭੋਜਨ ਦਿੰਦੇ ਹਨ, ਕਈ ਕੱਪੜਾ ਦਿੰਦੇ ਹਨ, ਕੋਈ ਮੰਜਾ ਦਿੰਦੇ ਹਨ, ਕਈ ਘਰ-ਬਾਰ ਦਿੰਦੇ ਹਨ, ਕਈ ਬਿਸਤਰਾ ਦਿੰਦੇ ਹਨ, ਕਈ ਦਾਸ-ਦਾਸੀ ਦਿੰਦੇ ਹਨ, ਕਈ ਜ਼ਮੀਨ-ਜਾਇਦਾਦ ਦਿੰਦੇ ਹਨ, ਕਈ ਦੋ ਪਦੇ (ਪੰਛੀ), ਕਈ ਚੌਪਦੇ (ਚੌਪਾਏ ਜਾਨਵਰ) ਦਿੰਦੇ ਹਨ; ਕਈ ਸੌ ਹਜ਼ਾਰ ਜਾਂ ਲੱਖ ਰੁਪੈ ਦਿੰਦੇ ਹਨ, ਕਈ ਰਾਜ-ਪਾਟ ਦੇ ਦਿੰਦੇ ਹਨ, ਇੱਥੋਂ ਤੱਕ ਕਿ ਕਈ ਤਾਂ ਪ੍ਰਾਣ ਵੀ ਦੇ ਦਿੰਦੇ ਹਨ।" "ਮਹਾਰਾਜ ! ਜੇਕਰ ਕਈ ਆਪਣਾ ਜੀਵਨ ਤਕ ਦੇ ਦਿੰਦੇ ਹਨ ਤਾਂ ਤੁਸੀ ਦਾਨਪਤੀ ਵੇਸੰਤਰ ਰਾਜਾ ਦੇ ਆਪਣੀ ਇਸਤਰੀ ਅਤੇ ਬੱਚਿਆਂ ਦੇ ਦਾਨ ਕਰ ਦੇਣ ਤੇ ਕਿਉਂ ਇਲਜਾਮ ਲਗਾ ਰਹੇ ਹੋ?"

"ਮਹਾਰਾਜ ! ਕੀ ਸੰਸਾਰ ਵਿੱਚ ਵਧੇਰੇ ਕਰਕੇ ਅਜਿਹਾ ਨਹੀਂ ਦੇਖਿਆ ਜਾਂਦਾ ਕਿ ਪਿਤਾ ਆਪਣਾ ਕਰਜ਼ਾ ਚੁਕਾਉਣ ਲਈ ਜਾਂ ਜੀਵਿਕਾ ਦੇ ਲਈ ਆਪਣੇ ਪੁੱਤਰ ਨੂੰ ਗਿਰਵੀ ਰੱਖ ਦਿੰਦਾ ਹੈ ਜਾਂ ਵੇਚ ਦਿੰਦਾ ਹੈ?" "ਹਾਂ ਭੰਤੇ! ਠੀਕ ਗਲ ਹੈ।" "ਬਸ, ਉਸੇ ਤਰ੍ਹਾਂ ਹੀ ਵੇਸੰਤਰ ਰਾਜਾ ਵੀ ਸਰਬੱਗਤਾ ਨਾ ਪਾਉਣ ਕਾਰਨ ਚਿੰਤਤ ਅਤੇ ਦੁੱਖੀ ਸਨ; ਸੋ ਉਹਨਾ ਨੇ ਧਰਮ ਕਮਾਉਣ ਲਈ ਆਪਣੀ ਇਸਤਰੀ ਅਤੇ ਬੱਚਿਆਂ ਨੂੰ ਦੇ ਦਿੱਤਾ। ਮਹਾਰਾਜ ! ਇਸ ਤਰ੍ਹਾਂ ਵੇਸੰਤਰ ਰਾਜਾ ਨੇ ਉਹੀ ਦਿੱਤਾ ਜੋ ਲੋਕ ਦਿੰਦੇ ਹਨ; ਉਹੀ ਕੀਤਾ ਜੋ ਦੂਜੇ ਕਰਦੇ।' ਮਹਾਰਾਜ ! ਫਿਰ ਤੁਸੀ ਉਹਨਾਂ ਦਾਨਪਤੀ ਵੇਸੰਤਰ ਰਾਜਾ ਤੇ ਕਿਉਂ ਇਲਜ਼ਾਮ ਲਗਾ ਰਹੇ ਹੋ?"

"ਨਹੀਂ ਭੰਤੇ ! ਮੈਂ ਉਹਨਾਂ ਨੂੰ ਦੋਸ਼ ਨਹੀਂ ਦੇ ਰਿਹਾ ਹਾਂ, ਪਰੰਤੂ ਆਪਣੀ ਇਸਤਰੀ ਅਤੇ ਬੱਚਿਆਂ ਨੂੰ ਦੇਣ ਬਦਲੇ ਉਹਨਾਂ ਨੂੰ ਆਪਣੇ ਆਪ ਨੂੰ ਹੀ ਦੇ ਦੇਣਾ ਚਾਹੀਦਾ ਸੀ।" "ਮਹਾਰਾਜ ! ਇਸਤਰੀ ਅਤੇ ਬੱਚਿਆਂ ਦੇ ਮੰਗੇ ਜਾਣ ਤੇ ਆਪਣੇ ਆਪ ਨੂੰ ਦੇ ਦੇਣਾ ਤਾਂ ਉਚਿਤ ਨਾ ਹੁੰਦਾ। ਜੋ ਜਿਸ ਵਸਤੂ ਨੂੰ ਮੰਗਦਾ ਹੈ ਉਸ ਨੂੰ ਉਹੀ ਵਸਤੂ ਦਿੱਤੀ ਜਾਣੀ ਚਾਹੀਦੀ ਹੈ। ਚੰਗੇ ਲੋਕ ਅਜਿਹਾ ਹੀ ਕਰਦੇ ਹਨ। ਮਹਾਰਾਜ ਜਿਵੇਂ ਕੋਈ ਆਦਮੀ ਕਿਸੇ ਤੋਂ ਜਲ ਮੰਗੇ ਅਤੇ ਉਹ ਭੋਜਨ ਪਰੋਸ ਦੇਵੇ ਤਾਂ ਕੀ ਉਹ ਉਸ ਦੀ ਇੱਛਾ ਪੂਰੀ ਕਰਦਾ ਹੈ?" "ਨਹੀਂ ਭੰਤੇ ! ਜੋ ਉਹ ਮੰਗਦਾ ਹੈ ਉਹ ਦੇਣ ਨਾਲ ਉਸ ਦੀ ਇੱਛਾ ਪੂਰੀ ਕਰ ਸਕਦਾ ਹੈ?" "ਮਹਾਰਾਜ ! ਇਸ ਲਈ ਜਦੋਂ ਬ੍ਰਾਹਮਣ ਨੇ ਇਸਤਰੀ ਅਤੇ ਬੱਚਿਆਂ ਨੂੰ ਮੰਗਿਆ ਸੀ ਤਾਂ ਵੇਸੰਤਰ ਰਾਜਾ ਨੇ ਉਹਨਾਂ ਨੂੰ ਦੇ ਦਿੱਤਾ। ਮਹਾਰਾਜ ! ਜੇਕਰ ਬ੍ਰਾਹਮਣ ਉਹਨਾਂ ਦੇ ਸਰੀਰ ਨੂੰ ਮੰਗ ਬੈਠਦਾ ਤਾਂ ਉਹ ਆਪਣੇ ਆਪ ਨੂੰ ਕਦੇ ਰੋਕੀ ਨਾ ਰੱਖਦੇ, ਨਾ ਕੰਬਦੇ ਅਤੇ ਨਾ ਮੋਹ ਕਰਦੇ; ਉਹ ਆਪਣੇ ਆਪ ਨੂੰ ਕਦੇ ਰੋਕੀ ਨਾ ਰਖਦੇ, ਜੇਕਰ ਕੋਈ ਵੇਸੰਤਰ ਰਾਜਾ ਤੋਂ ਉਹਨਾਂ ਦੀ ਆਜ਼ਾਦੀ ਮੰਗਦਾ ਤਾਂ ਉਹ ਵੀ ਬੇਝਿਜਕ ਦੇਣ ਲਈ ਤਿਆਰ ਸਨ। ਮਹਾਰਾਜ ! ਵੇਸੰਤਰ ਰਾਜਾ ਨੇ ਵਾਸਤਵ ਵਿੱਚ ਆਪਣਾ ਸਰੀਰ ਲੋਕਾਂ ਵਿੱਚ ਵੰਡ ਦਿੱਤਾ ਸੀ।"

"ਜਦੋਂ ਘਰ ਵਿੱਚ ਭੋਜਨ ਤਿਆਰ ਹੁੰਦਾ ਹੈ ਤਾਂ ਸਾਰੇ ਵੰਡ ਕੇ ਖਾਂਦੇ ਹਨ। ਜਦੋਂ ਰੁੱਖ ਫਲਾਂ ਨਾਲ ਲਦ ਜਾਂਦਾ ਹੈ ਤਾਂ ਪੰਛੀ ਉਸ ਨੂੰ ਵੰਡ ਕੇ ਖਾਂਦੇ ਹਨ। ਮਹਾਰਾਜ ! ਉਸੇ ਤਰ੍ਹਾਂ ਵੇਸੰਤਰ ਰਾਜਾ ਨੂੰ ਆਪਣੇ ਸਰੀਰ ਨਾਲ ਮਮਤਾ ਨਹੀਂ ਸੀ, ਮੰਨੋ ਉਹਨਾਂ ਨੇ ਆਪਣਾ ਸਰੀਰ ਲੋਕਾਂ ਵਿੱਚ ਵੰਡ ਦਿੱਤਾ ਸੀ। ਸਾਰਿਆਂ ਨੂੰ ਆਰਾਮ ਦੇਣ ਵਾਸਤੇ ਉਹ ਤਿਆਰ ਰਹਿੰਦੇ ਸਨ।" "ਅਜਿਹਾ ਕਿਉਂ?" "ਇਸ ਵਿਚਾਰ ਨਾਲ ਕਿ ਮੈਂ ਇਸ ਪ੍ਰਕਾਰ ਉਦਾਰ ਹੋ ਕੇ ਬੁੱਧਤਵ ਪ੍ਰਾਪਤ ਕਰ ਸਕਾਂਗਾ।"

"ਮਹਾਰਾਜ ! ਜਿਵੇਂ ਗਰੀਬ ਮਨੁਖ ਧਨ ਕਮਾਉਣ ਲਈ ਧਨ ਦੀ ਖੋਜ ਵਿੱਚ ਕਿੱਥੇ-ਕਿੱਥੇ ਨਹੀਂ ਦੌੜ ਲਗਾਉਂਦੇ, ਉਹ ਵੱਡੇ-ਵੱਡੇ ਜੰਗਲੀ ਰਸਤਿਆਂ ਨੂੰ ਲੰਘ ਜਾਂਦੇ ਹਨ, ਜਲ ਅਤੇ ਥਲ ਤੇ ਵਪਾਰ ਕਰਦੇ ਹਨ। ਸਰੀਰ, ਵਚਨ ਅਤੇ ਮਨ ਤਿੰਨਾਂ ਨਾਲ ਹੀ ਧਨ ਦੀ ਖੋਜ ਵਿੱਚ ਰਹਿੰਦੇ ਹਨ; ਮਹਾਰਾਜ ! ਇਸੇ ਤਰ੍ਹਾਂ ਦਾਨਪਤੀ ਵੇਸੰਤਰ ਨੇ ਬੁੱਧਧਨ ਤੋਂ ਨਿਰਧਨ ਹੋ ਕੇ ਸਰਬੱਗਤਾ-ਰਤਨ ਦੀ ਪ੍ਰਾਪਤੀ ਲਈ ਜਾਚਕਾਂ ਨੂੰ ਧਨ-ਸੰਪਤੀ, ਦਾਸ-ਦਾਸੀ, ਗੱਡੀ-ਸਵਾਰੀ, ਆਪਣੀ ਸਾਰੀ ਸੰਪਤੀ, ਆਪਣੀ ਇਸਤਰੀ ਅਤੇ ਬੱਚੇ ਇੱਥੋਂ ਤੱਕ ਕਿ ਆਪਣਾ ਸਰੀਰ ਵੀ ਦੇ ਦਿੱਤਾ। ਬੁੱਧਤਵ ਪ੍ਰਾਪਤ ਕਰਨ ਲਈ ਹੀ ਉਹਨਾਂ ਨੇ ਅਜਿਹਾ ਕੀਤਾ ਸੀ।"

"ਜਿਵੇਂ ਮਹਾਰਾਜ ! ਅਧਿਕਾਰੀ ਤਰੱਕੀ ਪਾਉਣ ਖਾਤਰ ਆਪਣੇ ਕੋਲ ਜੋ ਕੁਝ ਵੀ ਧਨ-ਦੌਲਤ ਹੋਵੇ ਸਭ ਕੁਝ ਦੇ ਸਕਦਾ ਹੈ, ਉੱਚੇ ਅਹੁਦੇ ਪਾਉਣ ਦੀ ਜੀ-ਜਾਨ ਨਾਲ ਕੋਸ਼ਿਸ਼ ਕਰਦਾ ਹੈ; ਮਹਾਰਾਜ ! ਇਸੇ ਤਰ੍ਹਾਂ, ਵੇਸੰਤਰ ਰਾਜਾ ਆਪਣੇ ਬਾਹਰੀ ਅਤੇ ਅੰਦਰੂਨੀ ਸਾਰੇ ਧਨ ਦਾ ਦਾਨ ਦੇ, ਆਪਣੇ ਆਪ ਨੂੰ ਵੀ ਦਾਨ ਕਰਕੇ ਬੁੱਧਤਵ ਦੀ ਖੋਜ ਕਰ ਰਹੇ ਸਨ।"

"ਮਹਾਰਾਜ ! ਇਸ ਤੋਂ ਇਲਾਵਾ, ਦਾਨਪਤੀ ਰਾਜਾ ਵੇਸੰਤਰ ਦੇ ਮਨ ਵਿੱਚ ਅਜਿਹਾ ਹੋਇਆ - 'ਇਹ ਬ੍ਰਾਹਮਣ ਜੋ ਮੰਗਦਾ ਹੈ ਉਸੇ ਨੂੰ ਦੇ ਕੇ ਮੈਂ ਉਸ ਦੀ ਇੱਛਾ ਪੂਰੀ ਕਰ ਸਕਾਂਗਾ।' ਇਹ ਵਿਚਾਰ ਕਰਕੇ ਉਹਨਾਂ ਨੇ ਉਸ ਨੂੰ ਆਪਣੀ ਇਸਤਰੀ ਅਤੇ ਬੱਚਿਆਂ ਨੂੰ ਵੀ ਦੇ ਦਿੱਤਾ। ਮਹਾਰਾਜ ! ਉਹਨਾਂ ਨੂੰ ਉਹਨਾਂ ਨਾਲ ਈਰਖਾ ਰੱਖਣ ਕਾਰਨ ਨਹੀਂ ਦੇ ਦਿੱਤਾ ਸੀ, ਨਾ ਉਹਨਾਂ ਨੂੰ ਨਾ ਦੇਖੇ ਜਾ ਸਕਣ ਕਰਕੇ, ਨਾ ਉਹਨਾਂ ਨੂੰ ਭਾਰ ਸਮਝਣ ਕਰਕੇ ਅਤੇ ਨਾ ਉਹਨਾ ਨੂੰ ਅਪ੍ਰਿਯ ਸਮਝ ਕੇ ਉਹਨਾਂ ਤੋਂ ਛੁਟਕਾਰਾ ਪਾਉਣ ਲਈ, ਪਰੰਤੂ ਸਰਬੱਗਤਾ-ਰਤਨ ਪ੍ਰਾਪਤ ਕਰ ਬੁੱਧ ਬਣ ਜਾਣ ਦੀ ਇੱਛਾ ਕਰਕੇ ਹੀ ਵੇਸੰਤਰ ਰਾਜਾ ਨੇ ਆਪਣੇ ਉਹਨਾਂ ਅਤੁੱਲ, ਅਲੌਕਿਕ, ਪਿਆਰੇ, ਮਨਭਾਉਂਦੇ ਅਤੇ ਪ੍ਰਾਣਾਂ ਤੋਂ ਪਿਆਰੇ ਬੱਚਿਆਂ ਤੱਕ ਨੂੰ ਦਾਨ ਕਰ ਦਿੱਤਾ। ਮਹਾਰਾਜ ! ਚਰਿਆਪੀਟਕ ਵਿੱਚ ਦੇਵਾਂ ਦੇ ਦੇਵ ਭਗਵਾਨ ਨੇ ਵੀ ਕਿਹਾ ਹੈ -

"ਆਪਣੇ ਦੋਵੇਂ ਬੱਚਿਆਂ ਨਾਲ ਜਾਂ ਰਾਣੀ ਮਾਦ੍ਰੀ ਨਾਲ ਮੈਨੂੰ ਈਰਖਾ ਨਹੀਂ ਸੀ। ਸਰਬੱਗਤਾ ਪ੍ਰਾਪਤ ਕਰਨ ਦਾ ਮਾਰਗ ਮੈਨੂੰ ਪਿਆਰਾ ਸੀ, ਇਸ ਲਈ ਮੈਂ ਉਹਨਾਂ ਨੂੰ ਦਾਨ ਕਰ ਦਿੱਤਾ।"

"ਇਸ ਲਈ ਮਹਾਰਾਜ ! ਵੇਸੰਤਰ ਰਾਜਾ ਇਸ ਦਾਨ ਦੇ ਬਾਦ ਪਰਣਸ਼ਾਲਾ (ਪੱਤਿਆਂ ਦੀ ਬਣੀ ਝੌਂਪੜੀ) ਵਿੱਚ ਜਾ ਕੇ ਬੈਠ ਗਏ ਇੱਕ ਵਾਰ ਉਹ ਉਹਨਾਂ ਦੇ ਪ੍ਰੇਮ ਦੀ ਯਾਦ ਕਰਕੇ ਵਿਹਬਲ ਹੋ ਉੱਠੇ, ਉਹਨਾਂ ਦਾ ਕਲੇਜਾ ਸੁੱਕ ਗਿਆ, ਗਰਮ ਸਾਹ ਚੱਲਣ ਲੱਗੇ, ਅੱਖਾਂ ਵਿੱਚੋਂ ਖੂਨ ਦੇ ਹੰਝੂ ਵਹਿਣ ਲੱਗੇ। ਮਹਾਰਾਜ ! ਆਪਣੇ ਦਾਨ ਤੇ ਡਟੇ ਰਹਿਣ ਲਈ ਉਹਨਾਂ ਨੇ ਇਹ ਦੁੱਖ ਸਹਿ ਕੇ ਵੀ ਉਹਨਾਂ ਦਾ ਦਾਨ ਕਰ ਦਿੱਤਾ।"

"ਮਹਾਰਾਜ ! ਹੋਰ ਵੀ ਦੋ ਗੱਲਾਂ ਤੇ ਵਿਚਾਰ ਕਰਕੇ ਉਹਨਾਂ ਨੇ ਆਪਣੇ ਦੋ ਬੱਚਿਆਂ ਨੂੰ ਦਾਨ ਕਰ ਦਿੱਤਾ।" "ਕਿਹੜੀਆਂ ਦੋ ਗੱਲਾਂ ਦਾ ਵਿਚਾਰ ਕਰਕੇ?" "1. ਮੇਰਾ ਦਾਨ-ਵਰਤ ਨਾ ਟੁੱਟੇ ਅਤੇ 2. ਜੰਗਲ ਦੇ ਫਲ-ਫੁੱਲ ਹੀ ਖਾ ਕੇ ਰਹਿਣ ਨਾਲ ਮੇਰੇ ਪੁੱਤਰਾਂ ਨੂੰ ਜੋ ਦੁੱਖ ਹੈ ਉਸਤੋਂ ਉਹ ਛੁੱਟ ਜਾਣ। ਮਹਾਰਾਜ ! ਵੇਸੰਤਰ ਰਾਜਾ ਨੂੰ ਇਹ ਪਤਾ ਸੀ ਕਿ ਮੇਰੇ ਪੁਤਰਾਂ ਨੂੰ ਕੋਈ ਦਾਸ ਬਣਾ ਕੇ ਨਹੀਂ ਰੱਖ ਸਕਦਾ। ਉਹਨਾਂ ਦਾ ਦਾਦਾ ਉਹਨਾਂ ਨੂੰ ਛੁਡਾ ਲਵੇਗਾ ਅਤੇ ਫੇਰ ਉਹ ਮੇਰੇ ਹੀ ਕੋਲ ਆ ਜਾਣਗੇ। ਮਹਾਰਾਜ ! ਇਹਨਾਂ ਹੀ ਦੋ ਗੱਲਾਂ ਦੇ ਵਿਚਾਰ ਕਰਕੇ ਉਹਨਾਂ ਨੇ ਆਪਣੇ ਦੋ ਬੱਚਿਆਂ ਨੂੰ ਦਾਨ ਕਰ ਦਿੱਤਾ ਸੀ।"

"ਮਹਾਰਾਜ ! ਵੇਸੰਤਰ ਰਾਜਾ ਨੂੰ ਇਹ ਵੀ ਪਤਾ ਸੀ ਕਿ ਇਹ ਬ੍ਰਾਹਮਣ ਬੜਾ ਬੁੱਢਾ ਅਤੇ ਕਮਜ਼ੋਰ ਹੋ ਗਿਆ ਹੈ; ਇਸ ਦੀ ਨਸ-ਨਸ ਢਿੱਲੀ ਪੈ ਗਈ ਹੈ, ਸੋਟੀ ਦੇ ਸਹਾਰੇ ਬੜੀ ਮੁਸ਼ਕਿਲ ਨਾਲ ਚੱਲਦਾ-ਫਿਰਦਾ ਹੈ। ਇਸ ਦਾ ਪੁੰਨ ਬਹੁਤ ਥੋੜਾ ਹੈ ਅਤੇ ਇਸ ਦੀ ਉਮਰ ਪੂਰੀ ਹੋ ਚੁੱਕੀ ਹੈ, ਇਹ ਇਹਨਾਂ ਬੱਚਿਆਂ ਨੂੰ ਜ਼ਿਆਦਾ ਦਿਨ ਦਾਸ ਬਣਾ ਕੇ ਨਹੀਂ ਰੱਖ ਸਕਦਾ। ਮਹਾਰਾਜ ! ਇੰਨੇ ਤੇਜਸਵੀ ਅਤੇ ਪ੍ਰਤਾਪੀ ਚੰਨ ਅਤੇ ਸੂਰਜ ਨੂੰ ਕੋਈ ਪਕੜ, ਬਕਸੇ ਵਿੱਚ ਬੰਦ ਕਰਕੇ, ਉਹਨਾਂ ਦੀ ਸਾਰੀ ਚਮਕ ਹਟਾ ਕੀ ਥਾਲੀ ਦੀ ਤਰ੍ਹਾਂ ਉਹਨਾਂ ਨੂੰ ਕੰਮ ਵਿੱਚ ਲਿਆ ਸਕਦਾ ਹੈ?" "ਨਹੀਂ ਭੰਤੇ !" "ਮਹਾਰਾਜ ! ਇਸੇ ਤਰ੍ਹਾਂ, ਸੂਰਜ ਅਤੇ ਚੰਨ ਤੋਂ ਪ੍ਰਤਾਪੀ ਵੇਸੰਤਰ ਰਾਜਾ ਦੇ ਬੱਚਿਆਂ ਨੂੰ ਵੀ ਕੋਈ ਦਾਸ ਨਹੀਂ ਬਣਾ ਸਕਦਾ।"

"ਮਹਾਰਾਜ ! ਇੱਕ ਹੋਰ ਵੀ ਕਾਰਨ ਸੁਣੋ, ਜਿਸ ਨਾਲ ਵੇਸੰਤਰ ਰਾਜਾ ਦੇ ਬੱਚਿਆਂ ਨੂੰ ਕੋਈ ਦਾਸ ਬਣਾ ਕੇ ਨਹੀਂ ਰੱਖ ਸਕਦਾ ਸੀ। ਮਹਾਰਾਜ ! ਜਿਵੇਂ ਚਕਰਵਰਤੀਰਾਜਾ ਦਾ ਮਣੀ-ਰਤਨ ਜੋ ਉਜਲਾ (ਸਫੇਦ) , ਚੰਗੀ ਨਸਲ ਵਾਲਾ, ਅੱਠ-ਪਹਿਲੂ, ਚੰਗੀ ਤਰ੍ਹਾਂ ਤਰਾਸ਼ਿਆ, ਚਾਰ ਹੱਥ ਦੇ ਘੇਰੇ ਵਾਲਾ ਅਤੇ ਗੱਡੀ ਦੀ ਨਾਭੀ ਦੇ ਬਰਾਬਰ ਹੋਵੇ; ਉਸ ਨੂੰ ਕੋਈ ਸ਼ਸਤ੍ਰ ਤੇਜ ਕਰਨ ਵਾਸਤੇ ਚਿਥੜਿਆਂ ਨਾਲ ਲਪੇਟ ਕੇ ਨਹੀਂ ਰੱਖ ਸਕਦਾ; ਮਹਾਰਾਜ ! ਉਸੇ ਤਰ੍ਹਾਂ, ਚਕਰਵਰਤੀਰਾਜਾ ਦੇ ਮਣੀ-ਰਤਨ ਦੇ ਸਮਾਨ ਤੇਜਸਵੀ ਵੇਸੰਤਰ ਰਾਜਾ ਦੇ ਬੱਚਿਆਂ ਨੂੰ ਕੋਈ ਦਾਸ ਬਣਾ ਕੇ ਨਹੀਂ ਰੱਖ ਸਕਦਾ।"

"ਮਹਾਰਾਜ ! ਇੱਕ ਹੋਰ ਵੀ ਕਾਰਨ ਸੁਣੋ, ਜਿਸ ਨਾਲ ਵੇਸੰਤਰ ਰਾਜਾ ਦੇ ਬੱਚਿਆਂ ਨੂੰ ਕੋਈ ਦਾਸ ਬਣਾ ਕੇ ਨਹੀਂ ਰੱਖ ਸਕਦਾ ਸੀ। ਮਹਾਰਾਜ ! ਜਿਵੇਂ ਨਾਮੀ ਹਾਥੀ ਜੋ ਬਿਲਕੁਲ ਸਫੈਦ, ਤਿੰਨੋ ਥਾਵਾਂ ਤੋਂ ਹੋਲੀ ਚੱਲਣ ਵਾਲੇ, ਸੱਤ ਪ੍ਰਕਾਰ ਨਾਲ ਪ੍ਰਤਿਸ਼ਠਿਤ, ਅੱਠ ਹੱਥ ਉੱਚੇ, ਨੌ ਹੱਥ ਲੰਬੇ, ਸੁੰਦਰ ਅਤੇ ਦਰਸ਼ਨੀ ਹੁੰਦੇ ਹਨ; ਉਹਨਾਂ ਨੂੰ ਕੋਈ ਛੱਜ ਜਾਂ ਕੜਛੀ ਨਾਲ ਢੱਕ ਕੇ ਨਹੀਂ ਰੱਖ ਸਕਦਾ, ਜਾਂ ਉਹਨਾਂ ਨੂੰ ਕਿਸੇ ਗਾਂ ਦੇ ਵੱਛਿਆ ਦੇ ਨਾਲ ਹੱਕ ਕੇ ਨਹੀਂ ਲੈ ਜਾ ਸਕਦਾ; ਮਹਾਰਾਜ ! ਉਸੇ ਤਰ੍ਹਾਂ, ਨਾਮੀ ਹਾਥੀ ਦੇ ਸਮਾਨ ਵੇਸੰਤਰ ਰਾਜਾ ਦੇ ਬੱਚਿਆਂ ਨੂੰ ਵੀ ਕੋਈ ਦਾਸ ਬਣਾ ਕੇ ਨਹੀਂ ਰੱਖ ਸਕਦਾ।"

"ਮਹਾਰਾਜ ! ਇੱਕ ਹੋਰ ਵੀ ਕਾਰਨ ਸੁਣੋ ਜਿਸ ਨਾਲ ਵੇਸੰਵਰ ਰਾਜਾ ਦੇ ਬੱਚਿਆਂ ਨੂੰ ਕੋਈ ਦਾਸ ਬਣਾ ਕੇ ਨਹੀਂ ਰੱਖ ਸਕਦਾ। ਮਹਾਰਾਜ ! ਜਿਵੇਂ ਸਮੁੰਦਰ ਬੜਾ ਲੰਮਾ-ਚੌੜਾ ਫੈਲਿਆ ਹੋਇਆ ਹੈ, ਅਤਿਅੰਤ ਗੰਭੀਰ ਹੈ, ਅਨੰਤ ਹੈ, ਅਪਾਰ ਹੈ, ਅਥਾਹ ਹੈ ਅਤੇ ਖੁੱਲ੍ਹਾ ਹੈ। ਕੋਈ ਉਸ ਨੂੰ ਚਾਰੇ ਪਾਸਿਉਂ ਬੰਨ੍ਹ ਕੇ ਇੱਕ ਹੀ ਘਾਟ ਤੋਂ ਕੰਮ ਲਏ ਜਾਣ ਨਾਇਕ ਨਹੀਂ ਬਣਾ ਸਕਦਾ। ਮਹਾਰਾਜ ! ਉਸੇ ਤਰ੍ਹਾਂ, ਮਹਾਸਮੁੰਦਰ ਦੇ ਸਮਾਨ ਗੌਰਵਸ਼ੀਲ ਵੇਸੰਤਰ ਰਾਜਾ ਦੇ ਬੱਚਿਆਂ ਨੂੰ ਕੋਈ ਦਾਸ ਬਣਾ ਕੇ ਨਹੀਂ ਰੱਖ ਸਕਦਾ।"

"ਮਹਾਰਾਜ ! ਇੱਕ ਹੋਰ ਵੀ ਕਾਰਨ ਸੁਣੋ, ਜਿਸ ਨਾਲ ਵੇਸੰਤਰ ਰਾਜਾ ਦੇ ਬੱਚਿਆਂ ਨੂੰ ਕੋਈ ਦਾਸ ਬਣਾ ਕੇ ਨਹੀਂ ਰੱਖ ਸਕਦਾ। ਮਹਾਰਾਜ ! ਜਿਵੇਂ ਪਰਬਤ-ਰਾਜ ਹਿਮਾਲਾ ਪੰਜ ਸੌ ਯੋਜਨ ਉੱਚਾ ਅਕਾਸ਼ ਵਿੱਚ ਉਠਿਆ ਹੋਇਆ ਹੈ, ਤਿੰਨ ਹਜਾਰ ਯੋਜਨ ਦੇ ਘੇਰੇ ਵਿੱਚ ਫੈਲਿਆ ਹੈ, ਚੁਰਾਸੀ ਹਜ਼ਾਰ ਚੋਟੀਆਂ ਨਾਲ ਸਜਿਆ ਹੋਇਆ ਹੈ, ਇਸ ਤੋਂ ਪੰਜ ਸੌ ਵੱਡੀਆਂ-ਵੱਡੀਆਂ ਨਦੀਆਂ ਨਿਕਲਦੀਆਂ ਹਨ, ਵੱਡੇ-ਵੱਡੇ ਜੀਵਾਂ ਦਾ ਇਹ ਘਰ ਹੈ। ਇਹ ਅਨੇਕ ਪ੍ਰਕਾਰ ਦੀਆਂ ਗੰਧਾਂ ਵਾਲੀਆਂ ਸੈਂਕੜੇ ਦਿਬ ਦਵਾਈਆਂ ਨਾਲ ਭਰਿਆ ਹੈ ਅਤੇ ਇਹ ਅਕਾਸ਼ ਵਿੱਚ ਉੱਠੇ ਹੋਏ ਮੇਘ ਦੀ ਤਰ੍ਹਾਂ ਦਿਖਾਈ ਦਿੰਦਾ ਹੈ; ਮਹਾਰਾਜ ! ਉਸੇ ਤਰ੍ਹਾਂ, ਹਿਮਾਲਾ ਪਰਬਤ ਰਾਜ ਦੇ ਸਮਾਨ ਗੌਰਵਸ਼ਾਲੀ ਵੇਸੰਤਰ ਰਾਜਾ ਦੇ ਬੱਚਿਆਂ ਨੂੰ ਕੋਈ ਦਾਸ ਬਣਾ ਕੇ ਨਹੀਂ ਰੱਖ ਸਕਦਾ।"

"ਮਹਾਰਾਜ ! ਇੱਕ ਹੋਰ ਵੀ ਕਾਰਨ ਸੁਣੋ... ! ਮਹਾਰਾਜ ! ਜਿਵੇਂ ਰਾਤ ਦੇ ਹਨੇਰੇ ਵਿੱਚ ਪਹਾੜ ਉੱਪਰ ਬਲਦੀ ਹੋਈ ਅੱਗ ਦਾ ਪੁੰਜ ਬਹੁਤ ਦੂਰੋਂ ਹੀ ਦੇਖਿਆ ਜਾ ਸਕਦਾ ਹੈ; ਉਸੇ ਤਰ੍ਹਾਂ, ਵੇਸੰਤਰ ਰਾਜਾ ਦੀ ਕੀਰਤੀ ਦੂਰ-ਦੂਰ ਤਕ ਫੈਲੀ ਹੋਈ ਸੀ। ਉਹਨਾਂ ਦੇ ਬੱਚਿਆਂ ਨੂੰ ਕੋਈ ਦਾਸ ਬਣਾ ਕੇ ਨਹੀਂ ਰੱਖ ਸਕਦਾ ਸੀ।"

"ਮਹਾਰਾਜ ! ਇੱਕ ਹੋਰ ਵੀ ਕਾਰਨ ਸੁਣੋ ...। ਮਹਾਰਾਜ ! ਜਿਵੇਂ ਹਿਮਾਲਾ ਪਰਬਤ ਤੇ ਜਦੋਂ ਨਾਗ-ਪੁਸ਼ਪ ਖਿੜਦਾ ਹੈ ਤਾਂ ਮੰਦ-ਮੰਦ ਹਵਾ ਦੇ ਚੱਲਣ ਤੇ ਵੀ ਦਸ ਬਾਰਾਂ ਯੋਜਨ ਤੱਕ ਸੁਗੰਧਿਤ ਕਰ ਦਿੰਦਾ ਹੈ। ਮਹਾਰਾਜ ! ਉਸੇ ਤਰ੍ਹਾਂ ਰਾਜਾ ਦੀ ਕੀਰਤੀ ਹਜ਼ਾਰਾਂ ਯੋਜਨ ਤਕ ਫੈਲ, ਵਿਚਕਾਰ ਦੇ ਅਸੁਰ ਲੋਕ, ਗਰੁੜ ਲੋਕ, ਗੰਧਰਵ ਲੋਕ, ਯਕਸ਼-ਲੋਕ, ਸਰਪ ਲੋਕ, ਕਿੰਨਰ ਲੋਕ ਅਤੇ ਇੰਦਰ ਲੋਕ ਪਾਰ ਕਰਕੇ ਅਕਨਿਸ਼ਟ (ਅੰਤਰ ਦੇਵ ਲੋਕ) ਲੋਕ ਤੱਕ ਪਹੁੰਚ ਗਈ ਸੀ, ਇਹ ਸਾਰੇ ਲੋਕ ਉਹਨਾਂ ਦੇ ਸ਼ੀਲ ਦੀ ਗੰਧ ਨਾਲ ਸੁਗੰਧਿਤ ਹੋ ਗਏ ਸਨ। ਤਾਂ ਭਲਾ ਉਹਨਾਂ ਦੇ ਬੱਚਿਆਂ ਨੂੰ ਕੌਣ ਦਾਸ ਬਣਾ ਕੇ ਰੱਖ ਸਕਦਾ ਸੀ।"

"ਮਹਾਰਾਜ ! ਵੇਸੰਤਰ ਰਾਜਾ ਨੇ ਆਪਣੇ ਪੁੱਤਰ ਜਾਲਿ ਕੁਮਾਰ ਨੂੰ [B. 203] ਦਸ ਦਿੱਤਾ ਸੀ - ਤਾਤ (ਪੁੱਤਰ) : ਤੇਰੇ ਦਾਦਾ ਜੇਕਰ ਬ੍ਰਾਹਮਣ ਨੂੰ ਧਨ ਦੇ ਕੇ ਛੁਡਾਉਣਾ ਚਾਹੁਣ ਤਾਂ ਤੇਰੇ ਲਈ ਇੱਕ ਸਹਸ੍ਰ (ਹਜ਼ਾਰ) ਨਿਸ਼ਕ (ਸਿੱਕੇ) ਅਤੇ ਤੇਰੀ ਭੈਣ ਕਿਸ਼ਣਾਜਿਨਾ ਲਈ ਸੌ ਦਾਸ-ਦਾਸੀਆਂ, ਸੌ ਹਾਥੀ, ਸੌ ਘੋੜੇ, ਸੌ ਗਊਆਂ, ਸੌ ਮੱਝਾਂ ਅਤੇ ਸੌ ਨਿਸ਼ਕ (ਸਿੱਕੇ) ਦੇ ਕੇ ਛੁਡਾਉਣ, ਤਾਤ ! ਜੇਕਰ ਤੇਰੇ ਦਾਦਾ ਜਬਰਦਸਤੀ ਬਿਨਾਂ ਕੁਝ ਦਿੱਤੇ ਆਪਣਾ ਸ਼ਾਸਨ ਚਲਾ ਕੇ ਬ੍ਰਾਹਮਣ ਦੇ ਹਥੋਂ ਤੈਨੂੰ ਛੁਡਾਉਣਾ ਚਾਹੁਣ ਤਾਂ ਉਹਨਾਂ ਦੀ ਗਲ ਨਾ ਮੰਨਣਾ, ਬ੍ਰਾਹਮਣ ਦੇ ਕੋਲ ਹੀ ਰਹਿਣਾ। ਅਜਿਹਾ ਕਹਿ ਕੇ ਵੇਸੰਤਰ ਰਾਜਾ ਨੇ ਉਹਨਾਂ ਨੂੰ ਭੇਜਿਆ ਸੀ। ਫੇਰ, ਜਾਲਿਕੁਮਾਰ ਨੇ ਉੱਥੇ ਜਾ ਕੇ ਆਪਣੇ ਦਾਦੇ ਨੂੰ ਪੁੱਛੇ ਜਾਣ ਤੇ ਕਿਹਾ ਸੀ :

"ਤਾਤ ! ਹਜ਼ਾਰ ਰੁਪੈ ਮੁੱਲ ਲਗਾ ਕੇ ਮੇਰੇ ਪਿਤਾ ਨੇ ਮੈਨੂੰ ਇਸ ਬ੍ਰਾਹਮਣ ਨੂੰ ਦਿੱਤਾ ਸੀ ਅਤੇ ਸੌ ਹਾਥੀਆਂ ਦਾ ਮੁੱਲ ਲਗਾ ਕੇ ਭੈਣ ਕਿਸ਼ਣਾਜਿਨਾ ਨੂੰ।। "

"ਭੰਤੇ ਨਾਗਸੇਨ ! ਤੁਸੀ ਠੀਕ ਸਮਝਾਇਆ। ਝੂਠੇ ਪੱਖ ਦਾ ਖੰਡਨ ਕਰ ਦਿੱਤਾ। ਵਿਪੱਖ ਦਾ ਵਾਦ ਮੁਢੋਂ ਹੀ ਦਬਾ ਦਿੱਤਾ। ਆਪਣੀ ਗਲ ਨੂੰ ਸਪਸ਼ਟ ਕਰ ਦਿੱਤਾ। ਉਦਾਹਰਣ ਦੇ ਕੇ ਸੱਚਾਈ ਨੂੰ ਦੱਸ ਦਿੱਤਾ। ਪ੍ਰਸ਼ਨ ਦਾ ਬੜਾ ਸੁੰਦਰ ਵਿਸ਼ਲੇਸ਼ਣ ਕਰ ਦਿਖਾਇਆ। ਤੁਸੀ ਜੋ ਸਮਝਾਇਆ ਮੈਂ ਉਸ ਨੂੰ ਸਵੀਕਾਰ ਕਰਦਾ ਹਾਂ।"

**2. ਕਠਿਨ ਚਰਿਆ ਵਿਸ਼ੇ ਸੰਬੰਧੀ ਪ੍ਰਸ਼ਨ**

3. "ਭੰਤੇ ! ਕੀ ਸਾਰੇ ਬੋਧੀਸਤਵ ਕਠਿਨ ਕੰਮ ਕਰਦੇ ਹਨ ਜਾਂ ਕੇਵਲ ਗੌਤਮ ਨੇ ਕੀਤੀ ਸੀ?" "ਮਹਾਰਾਜ ! ਸਾਰੇ ਬੋਧੀਸਤਵ ਕਠਿਨ ਚਰਿਆ ਨਹੀਂ ਕਰਦੇ ਕੇਵਲ ਗੌਤਮ ਬੋਧੀਸਤਵ ਨੇ ਕੀਤੀ ਸੀ।"

"ਭੰਤੇ ! ਜੇਕਰ ਅਜਿਹੀ ਗਲ ਹੈ ਤਾਂ ਇੱਕ ਬੋਧੀਸਤਵ ਦਾ ਦੂਜੇ ਤੋਂ ਭਿੰਨ ਹੋਣਾ ਉਚਿਤ ਨਹੀਂ?" "ਮਹਾਰਾਜ ! ਚਾਰ ਥਾਵਾਂ (ਗੱਲਾਂ) ਵਿੱਚ ਬੋਧੀਸਤਵ ਦੂਜੇ ਤੋਂ ਵੱਖ ਹੁੰਦਾ ਹੈ।" "ਕਿਹੜੀਆਂ ਚਾਰ ਥਾਵਾਂ ਵਿੱਚ?" "ਮਹਾਰਾਜ ! 1. ਕੁਲ ਵਿੱਚ, 2. ਸਥਾਨ ਅਤੇ ਸਮੇਂ ਵਿੱਚ, 3. ਉਮਰ ਵਿੱਚ ਅਤੇ 4. ਸਰੀਰ ਦੀ ਉਚਾਈ ਵਿੱਚ - ਇਹਨਾਂ ਚਾਰ ਥਾਵਾਂ ਵਿੱਚ ਇੱਕ ਬੋਧੀਸਤਵ ਦੂਜੇ ਤੋਂ ਵੱਖ ਹੁੰਦਾ ਹੈ। ਮਹਾਰਾਜ ! ਪਰੰਤੂ ਸਾਰੇ ਬੋਧੀਸਤਵ ਰੂਪ, ਸ਼ੀਲ, ਸਮਾਧੀ, ਪ੍ਰਗਿਆ, ਵਿਮੁਕਤੀ, ਵਿਮੁਕਤੀ ਗਿਆਨ ਦੇ ਸਾਖਿਆਤਕਾਰ, ਚਾਰ ਵਿਸ਼ਾਰਦ[1], ਦਸ ਬੁੱਧ-ਬਲ[2], ਛੇ ਅਸਾਧਾਰਣ ਗਿਆਨ… ਚੌਦਾਂ ਬੁੱਧ ਗਿਆਨ, ਅਠਾਰਾਂ ਬੁੱਧ-ਧਰਮ ਅਤੇ ਬੁੱਧ ਦੀਆਂ ਹੋਰਨਾ ਗੱਲਾਂ ਵਿੱਚ ਸਮਾਨ ਹੀ ਹੁੰਦੇ ਹਨ। ਸਾਰੇ ਬੁੱਧ ਬੁੱਧ-ਗੁਣਾਂ ਵਿੱਚ ਬਰਾਬਰ ਹੁੰਦੇ ਹਨ।"

"ਭੰਤੇ ! ਜੇਕਰ ਸਾਰੇ ਬੁੱਧ ਆਪਣੇ ਗੁਣਾਂ ਵਿੱਚ ਸਮਾਨ ਹੁੰਦੇ ਹਨ; ਤਾਂ ਬੋਧੀਸਤਵ ਗੌਤਮ ਨੇ ਇਕੱਲੇ ਕਠਿਨ ਚਰਿਆ ਕਿਉਂ ਕੀਤੀ?" "ਮਹਾਰਾਜ ! ਬੋਧੀਸਤਵ ਗੌਤਮ (ਚਾਰ ਆਰੀਆ ਸਤਿਆਂ ਦੇ) ਗਿਆਨ ਅਤੇ ਪ੍ਰਗਿਆ ਪਾਉਣ ਤੋਂ ਪਹਿਲਾਂ ਹੀ ਘਰ ਛੱਡ ਕੇ ਨਿਕਲ ਗਏ ਸਨ। ਆਪਣੇ ਕੱਚੇ ਗਿਆਨ ਨੂੰ ਪੂਰਾ ਕਰਨ ਦੀ ਧੁਨ ਵਿੱਚ ਹੀ ਉਹਨਾਂ ਨੇ ਕਠਿਨ ਚਰਿਆ ਕੀਤੀ ਸੀ।"

"ਭੰਤੇ ! ਗਿਆਨ ਤੋਂ ਬਿਨਾਂ ਪੱਕੇ ਹੋਏ ਬੋਧੀਸਤਵ ਗੌਤਮ ਘਰ ਛੱਡ ਕੇ ਕਿਉਂ ਨਿਕਲ ਗਏ?" ਆਪਣਾ ਗਿਆਨ ਪੱਕੇ ਹੋਣ ਤੇ ਹੀ ਘਰ ਤੋਂ ਕਿਉਂ ਨਹੀਂ ਨਿਕਲੇ?"

4. "ਮਹਾਰਾਜ ! ਨੱਚਣ[3] ਵਾਲੀਆਂ ਇਸਤਰੀਆਂ ਦੀ ਭੜਕਾਉਣ ਵਾਲੀ ਅਵਸਥਾ ਦੇਖਕੇ ਉਹਨਾਂ ਦਾ ਮਨ ਫਿਰ ਗਿਆ ਸੀ। ਮਨ ਦੇ ਫਿਰ ਜਾਣ ਕਰਕੇ ਉਹਨਾਂ ਨੂੰ ਵੈਰਾਗ ਹੋ ਗਿਆ ਸੀ। ਉਹਨਾਂ ਦਾ ਚਿੱਤ ਵੈਰਾਗ ਯੁਕਤ ਦੇਖ ਕੇ ਕਿਸੇ ਮਾਰਕਾਇੱਕ (ਸ਼ੈਤਾਨ ਦਾ ਸਰੀਰ ਧਾਰੀ) ਦੇਵ ਪੁੱਤਰ ਨੇ ਇਹ ਸੋਚਿਆ, 'ਠੀਕ ਇਹੀ ਸਮਾਂ ਹੈ ਕਿ ਮੈਂ ਉਹਨਾਂ ਦੇ ਵੈਰਾਗ ਨੂੰ ਤੋੜ ਦਵਾਂ।' ਅਕਾਸ਼ ਵਿੱਚ ਪ੍ਰਗਟ ਹੋ ਕੇ ਉਸ ਨੇ ਕਿਹਾ - 'ਮਾਰਸ਼ ! ਮਾਰਸ਼ !! ਤੁਸੀ ਇਸ ਤਰ੍ਹਾਂ ਨਾ ਘਬਰਾਵੋ। ਅੱਜ ਤੋਂ ਸਤਵੇਂ ਦਿਨ ਤੁਹਾਨੂੰ ਦਿਬ ਚੱਕਰ-ਰਤਨ[4], ਹਜਾਰਾਂ ਗਜਾਂ ਵਾਲਾ, ਚੰਗੀ ਧੁਰੀ ਦੇ ਨਾਲ ਅਤੇ ਸਾਰੇ ਗੁਣਾਂ ਨਾਲ ਭਰਪੂਰ ਪ੍ਰਗਟ ਹੋਵੇਗਾ। ਪ੍ਰਿਥਵੀ ਅਤੇ ਅਕਾਸ਼ ਦੇ ਸਾਰੇ ਰਤਨ ਖੁਦ ਹੀ ਤੁਹਾਡੇ ਕੋਲ ਚਲੇ ਆਉਣਗੇ। ਦੋ ਹਜਾਰ ਛੋਟੇ ਦੀਪਾਂ ਦੇ ਨਾਲ ਚਾਰ ਮਹਾਦੀਪਾਂ ਵਿੱਚ ਤੁਹਾਡੀ ਹੀ ਇੱਕ ਮਾਤਰ ਆਗਿਆ ਚੱਲੇਗੀ। ਤੁਹਾਡੇ ਹਜ਼ਾਰਾਂ, ਸੂਰਬੀਰ, ਸ਼ਕਤੀਸ਼ਾਲੀ ਅਤੇ ਦੁਸ਼ਮਣਾਂ ਦੀ ਸੈਨਾ ਨੂੰ ਤਹਿਸ-ਨਹਿਸ ਕਰ ਦੇਣ ਵਾਲੇ, ਪੁੱਤਰ ਹੋਣਗੇ। ਉਹਨਾਂ ਪੁੱਤਰਾਂ ਨਾਲ ਸੱਤ ਰਤਨਾਂ ਨਾਲ ਯੁਕਤ ਹੋ ਕੇ ਚਾਰੇ ਦੀਪਾਂ ਤੇ ਤੁਸੀ ਸ਼ਾਸਨ ਕਰੋਗੇ।"

"ਮਹਾਰਾਜ ! ਜਿਵੇਂ ਸਾਰਾ ਦਿਨ ਬਲਦੀ ਹੋਈ ਅੱਗ ਵਿੱਚ ਲਾਲ ਕੀਤੀ ਹੋਈ ਲੋਹੇ ਦੀ ਛੜ ਨੂੰ ਕੋਈ ਕੰਨ ਵਿੱਚ ਪਾ ਦੇਵੇ; ਉਸੇ ਪ੍ਰਕਾਰ ਬੋਧੀਸਤਵ ਨੂੰ ਇਹ ਵਚਨ ਲਗੇ। ਇੱਕ ਤਾਂ ਖੁੱਦ ਹੀ ਬੋਧੀਸਤਵ ਨੂੰ ਵੈਰਾਗ ਹੋ ਰਿਹਾ ਸੀ; ਦੂਜੇ ਮਾਰ ਦਾ ਇਹ ਵਚਨ ਸੁਣ ਕੇ ਉਹਨਾਂ ਦਾ ਮਨ ਹੋਰ ਗਤੀਮਾਨ ਹੋ ਗਿਆ।"

"ਮਹਾਰਾਜ ! ਜਿਵੇਂ ਕੋਈ ਬਲਦੀ ਹੋਈ ਅੱਗ ਦੇ ਵੱਡੇ ਪੁੰਜ ਨੂੰ ਲੱਕੜ ਨਾਲ ਢੱਕ ਦਿੱਤੇ ਜਾਣ ਤਾਂ ਉਹ ਹੋਰ ਵੀ ਭੜਕ ਉੱਠਦੀ ਹੈ, ਉਸੇ ਪ੍ਰਕਾਰ ਹੀ ਇੱਕ ਤਾਂ ਖੁਦ ਹੀ ਬੋਧੀਸਤਵ ਨੂੰ ਵੈਰਾਗ ਹੋ ਰਿਹਾ ਸੀ; ਦੂਜਾ ਮਾਰ ਦੇ ਇਸ ਵਚਨ ਨੂੰ ਸੁਣ ਕੇ ਉਹਨਾਂ ਦਾ ਮਨ ਹੋਰ ਵੀ ਵੈਰਾਗ ਨਾਲ ਭਰ ਗਿਆ।"

"ਮਹਾਰਾਜ ! ਜਿਵੇਂ ਕੋਈ ਆਪਣੇ ਆਪ ਹੀ ਘਾਹ-ਫੂਸ ਨਾਲ ਭਰੀ, ਚਿੱਕੜ ਹੋਈ ਦਲਦਲ ਜ਼ਮੀਨ ਢੇਰ ਸਾਰਾ ਪਾਣੀ ਵਰ੍ਹਣ ਤੋਂ ਬਾਅਦ ਹੋਰ ਵੀ ਚਿੱਕੜ ਨਾਲ ਭਰ ਜਾਂਦੀ ਹੈ : ਉਸੇ ਤਰ੍ਹਾਂ ਹੀ ਇੱਕ ਤਾਂ ਖੁਦ ਹੀ ਬੋਧੀਸਤਵ ਨੂੰ ਵੈਰਾਗ ਹੋ ਰਿਹਾ ਸੀ, ਦੂਜੇ ਮਾਰ ਦੇ ਇਸ ਵਚਨ ਨੂੰ ਸੁਣ ਕੇ ਉਹਨਾਂ ਦਾ ਮਨ ਹੋਰ ਵੀ ਚਿੰਤਤ ਹੋ ਗਿਆ।"

"ਭੰਤੇ ਨਾਗਸੇਨ ! ਜੇਕਰ ਸਤਵੇਂ ਦਿਨ ਸੱਚਮੁੱਚ ਦਿਬ ਚੱਕਰ ਰਤਨ ਉਹਨਾਂ ਦੇ ਸਾਹਮਣੇ ਪ੍ਰਗਟ ਹੋ ਜਾਂਦਾ ਹੈ ਤਾਂ ਕੀ ਉਹ ਉਸ ਨੂੰ ਮੋੜ ਦਿੰਦੇ? "ਨਹੀਂ ਮਹਾਰਾਜ ! ਸੱਤਵੇਂ ਦਿਨ ਬੋਧੀਸਤਵ ਦੇ ਸਾਹਮਣੇ ਦਿਬ ਚੱਕਰ ਰਤਨ ਪ੍ਰਗਟ ਹੋਣ ਦੀ ਕੋਈ ਉਮੀਦ ਨਹੀਂ ਸੀ; ਉਸ ਦੇਵਤਾ ਨੇ ਕੇਵਲ ਉਹਨਾਂ ਨੂੰ ਲੁਭਾਉਣ ਵਾਸਤੇ ਅਜਿਹਾ ਝੂਠ ਹੀ ਕਹਿ ਦਿੱਤਾ ਸੀ ਅਤੇ ਮਹਾਰਾਜ ! ਜੇਕਰ ਸੱਤਵੇਂ ਦਿਨ ਸਚਮੁੱਚ ਬੋਧੀਸਤਵ ਦੇ ਸਾਹਮਣੇ ਦਿਬ ਚੱਕਰ ਰਤਨ ਪ੍ਰਗਟ ਵੀ ਹੋ ਜਾਂਦਾ; ਤਾਂ ਵੀ ਉਹ ਪਰਤ ਨਹੀਂ ਸਕਦੇ ਸਨ।"

"ਸੋ ਕਿਉਂ ?" ਮਹਾਰਾਜ ! ਕਿਉਂਕਿ ਸੰਸਾਰ ਦੀ ਅਨਿੱਤਤਾ ਅਤੇ ਉਸ ਦਾ ਦੁੱਖਮਈ ਹੋਣਾ ਅਤੇ ਸੰਸਾਰ ਵਿੱਚ ਕੋਈ ਸਾਰ (ਆਤਮਾ) ਨਹੀਂ ਹੈ - ਇਹ ਗਲ ਉਹਨਾਂ ਦੇ ਹਿਰਦੇ ਵਿੱਚ ਡੂੰਘੀ ਜਮ ਗਈ ਸੀ। ਇਸ ਪ੍ਰਕਾਰ, ਸੰਸਾਰ ਦੇ ਪ੍ਰਤਿ ਉਹਨਾਂ ਦੀ ਸਾਰੀ ਲਾਲਸਾ ਨਸ਼ਟ ਹੋ ਗਈ ਸੀ।"

"ਮਹਾਰਾਜ ! ਜਿਵੇਂ ਅਨੋਤਤ ਦਹ (ਵੱਡੇ ਨਾਲੇ) ਦਾ ਪਾਣੀ ਗੰਗਾ ਨਦੀ ਵਿੱਚ ਗਿਰਦਾ ਹੈ, ਗੰਗਾ ਨਦੀ ਵਿੱਚ ਡਿਗ ਕੇ ਸਮੁੰਦਰ ਵਿੱਚ ਡਿਗਦਾ ਹੈ ਅਤੇ ਸਮੁੰਦਰ ਤੋਂ ਪਤਾਲ ਵਿੱਚ ਚਲਾ ਜਾਂਦਾ ਹੈ। ਮਹਾਰਾਜ ! ਤਾਂ ਕੀ ਉਹੀ ਪਾਣੀ ਪਤਾਲ ਤੋਂ ਸਮੁੰਦਰ ਵਿੱਚ, ਸਮੁੰਦਰ ਤੋਂ ਗੰਗਾ ਨਦੀ ਵਿੱਚ ਅਤੇ ਗੰਗਾ ਨਦੀ ਤੋਂ ਵੱਡੇ ਨਾਲੇ ਵਿੱਚ ਮੁੜ ਆ ਸਕਦਾ ਹੈ?" "ਨਹੀਂ ਭੰਤੇ !"

"ਮਹਾਰਾਜ ! ਇਸੇ ਪ੍ਰਕਾਰ, ਇਸ ਅੰਤਮ ਜਨਮ ਤੱਕ ਪਹੁੰਚਣ ਲਈ ਹੀ ਬੋਧੀਸਤਵ ਚਾਰ ਅਸੰਖ ਇੱਕ ਲੱਖ ਕਲਪਾਂ ਤੋਂ ਪੁੰਨ ਇਕੱਠਾ ਕਰ ਰਹੇ ਸਨ, ਸੋ ਉਹ ਉੱਥੇ ਪਹੁੰਚ ਗਏ। ਪਰਮ ਗਿਆਨ ਚਰਮ ਸੀਮਾ ਤੱਕ ਪਹੁੰਚ ਗਿਆ। ਛੇ ਸਾਲਾਂ ਵਿੱਚ ਉਹ ਬੁੱਧ, ਸਰਬੱਗ ਅਤੇ ਮਹਾਪੁਰਸ਼ ਹੋਣ ਹੀ ਵਾਲੇ ਸਨ। ਤਾਂ ਕੀ ਉਹ ਚੱਕਰ ਰਤਨ ਲਈ ਪਰਤ ਜਾਂਦੇ?" "ਨਹੀਂ ਭੰਤੇ !" "ਮਹਾਰਾਜ ! ਇਹ ਮਹਾ ਪ੍ਰਿਥਵੀ ਵੱਡੇ-ਵੱਡੇ ਜੰਗਲ ਅਤੇ ਉੱਚੇ ਉੱਚੇ ਪਰਬਤਾਂ ਸਹਿਤ ਭਾਵੇਂ ਹੀ ਉਲਟ ਜਾਂਦੀ, ਗੰਗਾ ਨਦੀ ਵੀ ਉਲਟੇ ਪਾਸੇ ਵਹਿਣ ਲਗਦੀ, ਗੋਪਦ (ਗਊ ਦਾ ਪੈਰ) ਪੈਣ ਨਾਲ ਜ਼ਮੀਨ ਤੇ ਬਣੇ ਖੱਡੇ ਦੇ ਜਲ ਦੇ ਸਮਾਨ ਇਹ ਅਥਾਹ ਅਤੇ ਅਗਾਧ ਸਮੁੰਦਰ ਭਾਵੇਂ ਸੁੱਕ ਜਾਂਦਾ, ਸੁਮੇਰੂ ਪਰਬਤ ਰਾਜ ਸੈਂਕੜੇ ਅਤੇ ਹਜ਼ਾਰਾਂ ਟੁਕੜਿਆਂ ਵਿੱਚ ਭਾਵੇਂ ਟੁੱਟ ਜਾਂਦਾ ਸੂਰਜ, ਚੰਦ੍ਰਮਾ ਅਤੇ ਸਾਰੇ ਤਾਰੇ ਰੋੜੇ ਦੀ ਤਰ੍ਹਾਂ ਧਰਤੀ ਤੇ ਭਾਵੇਂ ਡਿਗ ਪੈਂਦੇ ਅਤੇ ਚਟਾਈ ਦੀ ਤਰ੍ਹਾਂ ਪੂਰੇ ਅਕਾਸ਼ ਨੂੰ ਭਾਵੇਂ ਹੀ ਲਪੇਟ ਲੈਂਦੇ, ਪਰੰਤੂ ਬੋਧੀਸਤਵ ਬਿਨਾ ਸੰਮਿਅਕ ਸੰਬੋਧਿ ਪਾਏ ਕਦੇ ਨਹੀਂ ਪਰਤ ਸਕਦੇ ਸਨ।" "ਉਹ ਕਿਉਂ?" "ਕਿਉਂਕਿ ਸੰਸਾਰ ਦੇ ਸਾਰੇ ਬੰਧਨਾ ਨੂੰ ਉਹਨਾਂ ਨੇ ਤੋੜ ਦਿੱਤਾ ਸੀ।"

“ਭੰਤੇ ਨਾਗਸੇਨ ! ਸੰਸਾਰ ਦੇ ਕਿੰਨੇ ਬੰਧਨ ਹਨ।” “ਮਹਾਰਾਜ ! ਸੰਸਾਰ ਦੇ ਦਸ ਬੰਧਨ ਹਨ ਜਿਨ੍ਹਾਂ ਵਿੱਚ ਪੈ ਕੇ ਜੀਵ ਨਿਕਲ ਨਹੀਂ ਪਾਉਂਦਾ ਜਾਂ ਨਿਕਲ ਕੇ ਵੀ ਫੇਰ ਬੰਨ੍ਹਿਆ ਜਾਂਦਾ ਹੈ।” “ਉਹ ਦਸ ਬੰਧਨ ਕਿਹੜੇ ਹਨ?” “ਮਹਾਰਾਜ ! ਲੋਕ ਵਿੱਚ 1. ਮਾਤਾ, 2. ਪਿਤਾ, 3. ਇਸਤ੍ਰੀ, 4. ਪੁੱਤਰ, 5. ਰਿਸ਼ਤੇਦਾਰ, 6. ਮਿੱਤਰ, 7. ਧਨ, 8. ਲਾਭ-ਸਤਿਕਾਰ, 9. ਪ੍ਰਭੁਤਾ, 10. ਪੰਜ ਕਾਮ ਗੁਣ (ਪੰਜਾਂ ਇੰਦ੍ਰੀਆਂ ਦੇ ਭੋਗ)। ਮਹਾਰਾਜ ! ਇਹੀ ਦਸ ਸੰਸਾਰ ਦੇ ਬੰਧਨ ਹਨ ਜਿਨ੍ਹਾਂ ਵਿੱਚ ਪੈ ਕੇ ਬੋਧੀਸਤਵ ਨੇ ਉਹਨਾਂ ਸਾਰੇ ਦਸ ਬੰਧਨਾ ਨੂੰ ਕੱਟ ਦਿੱਤਾ ਸੀ, ਹਮੇਸ਼ਾਂ ਲਈ ਨਸ਼ਟ ਕਰ ਦਿੱਤਾ ਸੀ; ਮਹਾਰਾਜ ! ਇਸੇ ਕਰਕੇ ਬੋਧੀਸਤਵ ਮੁੜ ਨਹੀਂ ਪਰਤ ਸਕਦੇ ਸਨ।”

“ਭੰਤੇ ਨਾਗਸੇਨ ! ਗਿਆਨ ਦੇ ਪੂਰਾ-ਪੂਰਾ ਨਾ ਪੱਕਣ ਤੇ ਵੀ ਜੇਕਰ ਬੋਧੀਸਤਵ ਦੇ ਹਿਰਦੇ ਵਿੱਚ ਦੇਵਤਾ ਦਾ ਵਚਨ ਸੁਣ ਕੇ ਵੈਰਾਗ ਉਤਪੰਨ ਹੋ ਗਿਆ ਸੀ ਜਿਸ ਕਰਕੇ ਉਹ ਘਰ ਛੱਡ ਕੇ ਨਿਕਲ ਗਏ ਸਨ, ਤਾਂ ਕਠਿਨ ਚਰਿਆ ਤੋਂ ਉਹਨਾਂ ਦਾ ਕੀ ਭਾਵ ਸੀ? ਉਹਨਾਂ ਨੂੰ ਤਾਂ ਆਨੰਦ ਨਾਲ ਖਾਂਦੇ-ਪੀਂਦੇ ਆਪਣੇ ਗਿਆਨ ਦੇ ਪਰਿਪਕਵ (ਪੱਕੇ) ਹੋਣ ਦਾ ਇੰਤਜ਼ਾਰ ਕਰਨਾ ਚਾਹੀਦਾ ਸੀ?”

“ਮਹਾਰਾਜ ! ਸੰਸਾਰ ਵਿੱਚ ਅਜਿਹੇ ਦਸ ਲੋਕ ਹਨ ਜੋ ਅਪਮਾਨਿਤ ਹੁੰਦੇ ਹਨ, ਨਿੰਦਤ ਹੁੰਦੇ ਹਨ, ਨੀਚ ਸਮਝੇ ਜਾਂਦੇ ਹਨ, ਬੁਰੇ ਮੰਨੇ ਜਾਂਦੇ ਹਨ, ਅਪ੍ਰਤਿਸ਼ਠਿਤ ਹੁੰਦੇ ਹਨ, ਹਰ ਥਾਂ ਦਬਾਏ ਜਾਂਦੇ ਹਨ ਅਤੇ ਜਿਨ੍ਹਾਂ ਦੀ ਕੋਈ ਵੀ ਸਾਰ ਨਹੀਂ ਲੈਂਦਾ।” “ਕਿਹੜੇ ਦਸ?” “ਮਹਾਰਾਜ 1. ਵਿਧਵਾ ਇਸਤ੍ਰੀ, 2. ਕਮਜ਼ੋਰ ਆਦਮੀ, 3. ਜਿਸ ਦੇ ਕੋਈ ਮਿੱਤਰ ਜਾਂ ਰਿਸ਼ਤੇਦਾਰ ਨਾ ਹੋਣ, 4. ਪੇਟੂ ਆਦਮੀ, 5. ਨੀਚ ਕੁਲ ਦਾ, 6. ਬੁਰੇ ਲੋਕਾਂ ਦੀ ਸੰਗਤ ਕਰਨ ਵਾਲਾ, 7. ਗਰੀਬ, 8. ਸਮਾਜਿਕ ਨਿਯਮ ਨਾ ਜਾਨਣ ਵਾਲਾ, 9. ਆਲਸੀ ਅਤੇ 10. ਅਯੋਗ ਆਦਮੀ। ਮਹਾਰਾਜ ! ਇਹ ਦਸ ਤਰ੍ਹਾਂ ਦੇ ਲੋਕ ਅਪਮਾਨਿਤ ਹੁੰਦੇ ਹਨ, ਨਿੰਦਤ ਹੁੰਦੇ ਹਨ, ਨੀਚ ਸਮਝੇ ਜਾਂਦੇ ਹਨ, ਬੁਰੇ ਮੰਨੇ ਜਾਂਦੇ ਹਨ, ਅਪ੍ਰਤਿਸ਼ਠਿਤ ਕੀਤੇ ਜਾਂਦੇ ਹਨ, ਹਰ ਥਾਂ ਦਬਾਏ ਜਾਂਦੇ ਹਨ ਅਤੇ ਜਿਨ੍ਹਾਂ ਵੱਲ ਕੋਈ ਧਿਆਨ ਨਹੀਂ ਦਿੰਦਾ। ਮਹਾਰਾਜ ! ਇਹਨਾਂ ਦਸ ਗੱਲਾਂ ਨੂੰ ਯਾਦ ਕਰਕੇ ਬੋਧੀਸਤਵ ਨੇ ਅਜਿਹਾ ਵਿਚਾਰਿਆ “ਦੇਵਤਿਆਂ ਅਤੇ ਮਨੁੱਖਾਂ ਵਿੱਚ ਮੈਂ ਵੀ ਕਿਤੇ ਆਲਸੀ ਅਤੇ ਅਯੋਗ ਸਮਝ ਕੇ ਨਿੰਦਤ ਨਾ ਹੋ ਜਾਵਾਂ। ਇਸ ਲਈ ਕਰਮ ਦੇ ਪ੍ਰਤਿ ਜਾਗਰੂਕ ਅਤੇ ਕਰਮਸ਼ੀਲ ਹੋਣਾ ਚਾਹੀਦਾ ਹੈ। ਮੈਨੂੰ ਕਦੇ ਵੀ ਅਸਾਵਧਾਨ ਨਹੀਂ ਰਹਿਣਾ ਚਾਹੀਦਾ।” “ਮਹਾਰਾਜ ! ਇਸੇ ਕਰਕੇ ਬੋਧੀਸਤਵ ਨੇ ਆਪਣਾ ਗਿਆਨ ਪੂਰਨ ਕਰਦਿਆਂ ਕਠਿਨ ਚਰਿਆ ਦਾ ਅਭਿਆਸ ਕੀਤਾ ਸੀ।”

“ਭੰਤੇ ਨਾਗਸੇਨ ! ਬੋਧੀਸਤਵ ਨੇ ਕਠਿਨ ਚਰਿਆ ਦਾ ਅਭਿਆਸ ਕਰਦਿਆਂ ਕਿਹਾ ਸੀ - ਇਸ ਕਠੋਰ ਕਠਿਨ ਚਰਿਆ ਨਾਲ ਮੈਂ ਉਸ ਅਲੌਕਿਕ ਪਰਮ ਗਿਆਨ ਦਾ ਸਾਖਿਆਤ ਨਹੀਂ ਕਰ ਸਕਾਂਗਾ। ਬੁੱਧਤਵ ਪ੍ਰਾਪਤ ਕਰਨ ਦਾ ਕੀ ਕੋਈ ਹੋਰ ਮਾਰਗ ਹੋਵੇਗਾ? ਤਾਂ ਕੀ ਉਸ ਸਮੇਂ ਮਾਰਗ ਨਿਸ਼ਚਿਤ ਕਰਨ ਵਿੱਚ ਬੋਧੀਸਤਵ ਉਲਝਣ ਵਿੱਚ ਪੈ ਗਏ ਸਨ।?”

“ਮਹਾਰਾਜ ! ਚਿੱਤ ਨੂੰ ਕਮਜ਼ੋਰ ਕਰਨ ਵਾਲੀਆਂ ਪੱਚੀ ਗੱਲਾਂ ਹਨ, ਜਿਹਨਾਂ ਦੇ ਕਾਰਨ ਆਸ੍ਰਵਾਂ ਦਾ ਨਾਸ਼ ਕਰਨ ਵਿੱਚ ਚਿੱਤ ਸਥਿਰ ਨਹੀਂ ਹੋ ਪਾਉਂਦਾ।”

“ਕਿਹੜੀਆਂ ਪੱਚੀ ਗਾਲਾਂ?” “ਮਹਾਰਾਜ ! 1. ਕ੍ਰੋਧ, 2. ਸਾੜਾ, 3. ਸ਼ੇਖੀ ਮਾਰਨੀ, 4. ਘਮੰਡ, 5. ਈਰਖਾ 6. ਲਾਲਚ, 7. ਝੂਠੀ ਸ਼ਾਨ, 8. ਜਿੱਦ 9. ਅੜੀਅਲ 10. ਕਲੇਸ਼ ਪ੍ਰਿਯਤਾ, 11-12. ਆਪਣੇ ਆਪ ਨੂੰ ਸਭ ਤੋਂ ਵੱਡਾ ਸਮਝਣਾ, 13. ਮਦ, 14. ਪ੍ਰਮਾਦ (ਆਲਸ), 15. ਸਤਿਆਨ 16. ਵਿਲਾਸਤਾ 17. ਆਲਸ 18. ਦੁਰਜਨ-ਮਿੱਤਰਤਾ 19. ਰੂਪ 20. ਸ਼ਬਦ, 21. ਗੰਧ, 22. ਸਪਰਸ਼, 23. ਭੁੱਖ 24. ਪਿਆਸ 25. ਅਸੰਤੋਖ - ਮਹਾਰਾਜ ! ਚਿੱਤ ਨੂੰ ਕਮਜ਼ੋਰ ਬਣਾਉਣ ਵਾਲੀਆਂ ਇਹ ਪੱਚੀ ਗੱਲਾਂ ਹਨ; ਜਿਹਨਾਂ ਕਰਕੇ ਆਸ੍ਰਵਾਂ ਦਾ ਨਾਸ਼ ਕਰਨ ਵਿੱਚ ਚਿੱਤ ਸਥਿਰ ਨਹੀਂ ਹੋ ਪਾਉਂਦਾ।”

“ਮਹਾਰਾਜ ! ਉਸ ਸਮੇਂ ਭੁੱਖ ਅਤੇ ਪਿਆਸ ਬੋਧੀਸਤਵ ਦੇ ਸਰੀਰ ਨੂੰ ਦਬਾਏ ਹੋਏ ਸਨ। ਭੁੱਖ ਅਤੇ ਪਿਆਸ ਨਾਲ ਸਰੀਰ ਦੇ ਇਸ ਪ੍ਰਕਾਰ ਦਬੇ ਰਹਿਣ ਦੇ ਕਾਰਨ ਆਸ੍ਰਵਾਂ ਦਾ ਨਾਸ਼ ਕਰਨ ਵਿੱਚ ਉਹਨਾਂ ਦਾ ਚਿੱਤ ਸਥਿਰ ਨਹੀਂ ਹੋ ਪਾ ਰਿਹਾ ਸੀ। ਮਹਾਰਾਜ ! ਚਾਰ ਅਸੰਖ ਇੱਕ ਲੱਖ ਕਲਪਾਂ ਤੋਂ ਬੋਧੀਸਤਵ ਜਨਮ-ਜਨਮ ਵਿੱਚ ਚਾਰ ਆਰੀਆ ਸਚਾਈਆਂ ਨੂੰ ਸਾਖਿਆਤਕਾਰ ਕਰਨ ਵਿੱਚ ਯਤਨਸ਼ੀਲ ਸਨ। ਤਾਂ ਕੀ ਅੰਤਮ ਜਨਮ ਵਿੱਚ ਆ ਕੇ ਜਦੋਂ ਉਹਨਾਂ ਨੂੰ ਆਰੀਆ-ਸਤਿਆਂ ਦਾ ਸਾਖਿਆਤਕਾਰ ਹੋਣ ਵਾਲਾ ਸੀ; ਉਹ ਆਪਣੇ ਮਾਰਗ ਤੋਂ ਵਿਚਲਿਤ ਹੋ ਜਾਂਦੇ। ਮਹਾਰਾਜ ! ਬਲਕਿ ਬੋਧੀਸਤਵ ਨੂੰ ਇਹ ਸੰਕੇਤ ਮਿਲ ਗਿਆ ਸੀ ਕਿ ਜ਼ਰੂਰ ਕੋਈ ਨਾ ਕੋਈ ਹੋਰ ਮਾਰਗ ਵੀ ਹੋਵੇਗਾ। ਮਹਾਰਾਜ ! ਪਹਿਲਾਂ ਹੀ, ਜਦੋਂ ਬੋਧੀਸਤਵ ਕੇਵਲ ਇੱਕ ਮਹੀਨੇ ਦੇ ਸਨ ਆਪਣੇ ਪਿਤਾ ਸ਼ਾਕਯ ਸ਼ੁਧੋਦਨ ਦੇ ਕੰਮ ਵਿੱਚ ਫੱਸੇ ਰਹਿਣ ਕਰਕੇ ਜੰਬੂ (ਜਾਮਣ) ਰੁੱਖ ਦੀ ਠੰਡੀ ਛਾਂ ਵਿੱਚ ਸੁੰਦਰ ਪੰਘੂੜੇ ਤੇ ਪਦਮਾਸਨ ਲਗਾ ਕੇ ਬੈਠ, ਕਾਮ ਅਤੇ ਅਕੁਸ਼ਲ ਧਰਮਾਂ ਤੋਂ ਰਹਿਤ ਹੋ, ਵਿਤਰਕ ਅਤੇ ਵਿਚਾਰ ਨਾਲ, ਵਿਵੇਕ ਤੋਂ ਉਤਪੰਨ, ਪ੍ਰੀਤਿਸੁੱਖਵਾਲੇ ਉਸ ਪ੍ਰਥਮ ਧਿਆਨ ਤੱਕ ਪੁੱਜ ਗਏ ਸਨ। ਉਸੇ ਤਰ੍ਹਾਂ, ਉਹਨਾਂ ਨੇ ਦੂਜਾ, ਤੀਜਾ ਅਤੇ ਚੌਥਾ ਧਿਆਨ ਵੀ ਪਾ ਲਿਆ ਸੀ।”

“ਠੀਕ ਹੈ ਭੰਤੇ ਨਾਗਸੇਨ ! ਅਜਿਹੀ ਹੀ ਗਲ ਹੈ ! ਮੈਂ ਤੁਹਾਡਾ ਆਖਿਆ ਮੰਨ ਲੈਂਦਾ ਹਾਂ। ਆਪਣੇ ਗਿਆਨ ਨੂੰ ਪੂਰਨ ਕਰਦਿਆਂ ਬੋਧੀਸਤਵ ਨੇ ਕਠਿਨ ਚਰਿਆ ਦਾ ਅਭਿਆਸ ਕੀਤਾ ਸੀ।”

### 3. ਪਾਪ-ਪੁੰਨ ਬਲ ਵਿਸ਼ੇ ਸੰਬੰਧੀ ਪ੍ਰਸ਼ਨ

5. “ਭੰਤੇ ਨਾਗਸੇਨ ! ਜ਼ਿਆਦਾ ਬਲਵਾਨ ਕੌਣ ਹੁੰਦਾ ਹੈ, ਪਾਪ ਜਾਂ ਪੁੰਨ?” “ਮਹਾਰਾਜ ! ਪੁੰਨ ਹੀ ਜ਼ਿਆਦਾ ਬਲਵਾਨ ਹੁੰਦਾ ਹੈ; ਪਾਪ ਨਹੀਂ ਹੁੰਦਾ।” “ਭੰਤੇ ਨਾਗਸੇਨ ! ਕਿੰਨੇ ਲੋਕ ਹਨ ਜੋ ਹੱਤਿਆ ਕਰ ਦਿੰਦੇ ਹਨ, ਚੋਰੀ, ਵਿਭਚਾਰ, ਝੂਠ, ਸਾਰੇ ਪਿੰਡ ਵਿੱਚ ਲੁਟ-ਖੋਹ, ਰਾਹਜਨੀ, ਠੱਗੀ, ਜਾਂ ਛੱਲ ਕਰਦੇ ਹਨ। ਉੰਨੇ ਹੀ ਪਾਪ ਕਾਰਨ ਉਹਨਾਂ ਦਾ ਹੱਥ ਕੱਟ ਦਿੱਤਾ ਜਾਂਦਾ ਹੈ, ਪੈਰ ਕੱਟ ਦਿੱਤਾ ਜਾਂਦਾ ਹੈ, ਹੱਥ ਅਤੇ ਪੈਰ ਦੋਵੇਂ ਕੱਟ ਦਿੱਤੇ ਜਾਂਦੇ ਹਨ, ਕੰਨ ਕਟ ਦਿੱਤਾ ਜਾਂਦਾ ਹੈ, ਨੱਕ ਕੱਟ ਦਿੱਤਾ ਜਾਂਦਾ ਹੈ, ਕੰਨ ਅਤੇ ਨੱਕ ਦੋਵੇਂ ਕੱਟ ਦਿੰਦੇ ਜਾਂਦੇ ਹਨ ਅਤੇ ਉਹਨਾਂ ਨੂੰ ਬਿਲੰਗਥਾਲਿਕ[1] ਆਦਿ 17 ਕਠੋਰ ਦੰਡ ਦਿੱਤੇ ਜਾਂਦੇ ਹਨ। ਕਿੰਨੇ ਲੋਕ ਜਿਸ ਰਾਤ ਪਾਪ ਕਰਦੇ ਹਨ ਉਸੇ ਰਾਤ ਨੂੰ ਉਸ ਦਾ ਫਲ ਵੀ ਭੋਗ ਲੈਂਦੇ ਹਨ, ਕਿੰਨੇ ਲੋਕ ਜਿਸ ਰਾਤ ਨੂੰ ਪਾਪ ਕਰਦੇ ਹਨ ਉਸ ਤੋਂ ਅਗਲੇ ਦਿਨ ਹੀ ਫਲ ਪਾਉਂਦੇ ਹਨ। ਕਿੰਨੇ ਲੋਕ ਜਿਸ ਦਿਨ ਜਾਂ ਰਾਤ ਨੂੰ ਪਾਪ ਕਰਕੇ ਹਨ ਉਸੇ ਦਿਨ ਉਸ ਦਾ ਫਲ ਪਾ ਲੈਂਦੇ ਹਨ, ਕਿੰਨੇ ਲੋਕ ਅੱਜ ਪਾਪ ਕਰਕੇ ਦੋ ਤਿੰਨ ਦਿਨ ਬਾਅਦ ਉਸ ਦਾ ਫਲ ਪਾਉਂਦੇ ਹਨ। ਉਹ ਸਾਰੇ ਦੇਖਦੇ-ਦੇਖਦੇ ਇਸੇ ਜਨਮ ਵਿੱਚ ਆਪਣੀ ਕਰਨੀ ਦਾ ਫਲ ਪਾ ਲੈਂਦੇ ਹਨ। ਭੰਤੇ ਨਾਗਸੇਨ ! ਪਰੰਤੂ ਅਜਿਹਾ ਵੀ ਕੋਈ ਹੈ ਜਿਸ ਨੇ

ਪਰਿਸ਼ਕਾਰ (ਦੈਨਿਕ ਲੋੜਾਂ) ਦੇ ਨਾਲ ਇੱਕ ਜਾਂ ਦੋ ਜਾਂ ਤਿੰਨ, ਜਾਂ ਚਾਰ ਜਾਂ ਪੰਜ, ਜਾਂ ਦਸ, ਜਾਂ ਸੌ, ਜਾਂ ਹਜ਼ਾਰ, ਜਾਂ ਲੱਖ ਭਿੱਖੂਆਂ ਨੂੰ ਦਾਨ ਦੇ ਕੇ, ਅਥਵਾ ਸ਼ੀਲ ਪਾਲਨ ਕਰਕੇ ਜਾਂ ਉਪੋਸਥ ਵਰਤ ਰੱਖ ਕੇ ਆਪਣੇ ਦੇਖਦੇ ਹੀ ਦੇਖਦੇ ਇਸੇ ਜਨਮ ਵਿੱਚ ਸੰਪਤੀ, ਜਸ ਜਾਂ ਸੁੱਖ ਪਾ ਲਿਆ ਹੋਵੇ?"

6. "ਹਾਂ ਮਹਾਰਾਜ ! ਅਜਿਹੇ ਚਾਰ ਪੁਰਸ਼ ਹਨ ਜੋ ਦਾਨ ਦੇ ਕੇ, ਸ਼ੀਲ ਦਾ ਪਾਲਨ ਕਰਕੇ ਅਤੇ ਉਪੋਸਥ ਵਰਤ ਰੱਖ ਕੇ, ਆਪਣੇ ਦੇਖਦੇ ਹੀ ਦੇਖਦੇ ਇਸੇ ਸਰੀਰ ਨਾਲ ਦੇਵ ਲੋਕ ਵਿੱਚ ਵੀ ਪ੍ਰਤਿਸ਼ਠਿਤ ਹੋਏ ਹਨ।" "ਭੰਤੇ ! ਉਹ ਕੌਣ-ਕੌਣ ਹਨ?" "ਮਹਾਰਾਜ ! ਰਾਜਾ ਮਾਨਧਾਤਾ, 2. ਰਾਜਾ ਨਿਮਿ, 3. ਰਾਜਾ ਸਵਾਧੀਨ ਅਤੇ ਗੁਤਿੱਲ ਗੰਧਰਵ।"

"ਭੰਤੇ ! ਇਹ ਰਾਜੇ ਸਾਡੇ ਤੋਂ ਕਈ ਹਜ਼ਾਰ ਸਾਲ ਪਹਿਲਾਂ ਦੇ ਹਨ। ਨਾ ਉਹਨਾਂ ਨੂੰ ਤੁਸੀ ਦੇਖਿਆ ਹੈ ਅਤੇ ਨਾ ਮੈਂ। ਕੀ ਭਗਵਾਨ ਦੇ ਸਮੇਂ ਦੀ ਅਸੀਂ ਕੋਈ ਅਜਿਹੀ ਗਲ ਕਹਿ ਸਕਦੇ ਹਾਂ?" "ਮਹਾਰਾਜ ! ਇਸ ਯੁਗ ਵਿੱਚ ਵੀ 1. ਪੁੱਣਕ ਨਾਮ ਦਾ ਦਾਸ ਸਥੱਵਿਰ ਸਾਰਿਪੁੱਤਰ ਨੂੰ ਭੋਜਨ ਦੇ ਕੇ ਉਸੇ ਦਿਨ ਸੇਠ ਹੋ ਗਿਆ ਸੀ। ਉਹ ਅੱਜ ਵੀ ਪੁੱਣਕ ਸੇਠ ਦੇ ਨਾਮ ਨਾਲ ਜਾਣਿਆ ਜਾਂਦਾ ਹੈ। 2. ਰਾਣੀ ਗੋਪਾਲਮਾਤਾ ਆਪਣੇ ਸਿਰ ਦੇ ਕੇਸਾਂ ਨੂੰ ਅੱਠ ਕਾਹਾਪਣ (ਉਸ ਸਮੇਂ ਦਾ ਸਿੱਕਾ) ਵਿੱਚ ਵੇਚ ਮਹਾਕਾਤਿਆਇਨ ਅਤੇ ਉਹਨਾਂ ਦੇ ਸਤ ਸਾਥੀਆਂ ਨੂੰ ਪਿੰਡਪਾਤ (ਭਿੱਖਿਆ) ਦੇ ਕੇ ਉਸੇ ਦਿਨ ਚੰਡਪ੍ਰਦਯੋਤ ਰਾਜਾ ਦੀ ਪਟਰਾਣੀ ਹੋ ਗਈ। 3. ਸੁਪ੍ਰਿਆ ਨਾਮ ਦੀ ਉਪਾਸਿਕਾ ਕਿਸੇ ਰੋਗੀ ਭਿੱਖੂ ਨੂੰ ਆਪਣੇ ਪੱਟ ਦਾ ਮਾਸ ਦਾ ਟੁਕੜਾ ਦੇ ਕੇ ਦੂਜੇ ਹੀ ਦਿਨ ਭਲੀ ਚੰਗੀ ਹੋ ਗਈ ਸੀ ਅਤੇ ਉਸ ਦਾ ਜਖਮ ਭਰ ਗਿਆ ਸੀ। 4. ਮੱਲਿਕਾ ਦੇਵੀ ਭਗਵਾਨ ਨੂੰ ਬਾਸੀ ਮੱਠਾ ਦੇ ਕੇ ਉਸੇ ਦਿਨ ਕੋਸ਼ਲਰਾਜ ਦੀ ਪਟਰਾਣੀ ਹੋ ਗਈ ਸੀ। 5. ਸ਼ਮਨ ਨਾਮ ਦਾ ਮਾਲੀ ਅੱਠ ਮੁੱਠੀ ਫੁੱਲਾਂ ਨਾਲ ਭਗਵਾਨ ਦੀ ਪੂਜਾ ਕਰ ਉਸੇ ਦਿਨ ਮਹਾਸੰਪਤੀਸ਼ਾਲੀ ਹੋ ਗਿਆ ਸੀ। 6. ਏਕਸਾਟਕ ਨਾਮਕ ਬ੍ਰਾਹਮਣ ਭਗਵਾਨ ਦੀ ਉਤਰਸਾਟਕ (ਚੀਵਰ) ਨਾਲ ਪੂਜਾ ਕਰਕੇ ਉਸੇ ਦਿਨ ਸਰਬ ਅਰਥ ਸੰਪੰਨ ਹੋ ਗਿਆ। ਮਹਾਰਾਜ ! ਇਹ ਸਾਰੇ ਆਪਣੇ ਦੇਖਦੇ ਹੀ ਦੇਖਦੇ ਇਸੇ ਜਨਮ ਵਿੱਚ ਭੋਗ ਅਤੇ ਜਸ ਪ੍ਰਾਪਤ ਕਰ ਗਏ।"

"ਭੰਤੇ ਨਾਗਸੇਨ ! ਬੜੀ ਖੋਜ ਕਰਕੇ ਤੁਸੀਂ ਇਹਨਾਂ ਛੇ ਲੋਕਾਂ ਨੂੰ ਦਿਖਾਇਆ" "ਭੰਤੇ ਨਾਗਸੇਨ ! ਇਸ ਤੋਂ ਤਾਂ ਇਹ ਪਤਾ ਚਲਦਾ ਹੈ ਕਿ ਪੁੰਨ ਤੋਂ ਪਾਪ ਹੀ ਜ਼ਿਆਦਾ ਬਲਵਾਨ ਹੈ, ਪਾਪ ਤੋਂ ਪੁੰਨ ਨਹੀਂ। ਭੰਤੇ ਨਾਗਸੇਨ! ਮੈਂ ਤਾਂ ਕੇਵਲ ਇਹ ਹੀ ਦਿਨ ਦਸ, ਵੀਹ, ਤੀਹ, ਚਾਲੀ, ਪੰਜਾਹ, ਸੋ ਅਤੇ ਹਜ਼ਾਰ ਪੁਰਸ਼ਾਂ ਨੂੰ ਵੀ ਆਪਣੇ ਪਾਪ ਦੇ ਕਾਰਨ ਹੀ ਸੂਲੀ ਤੇ ਚੜ੍ਹਦੇ ਦੇਖਦਾ ਹਾਂ। ਭੰਤੇ ਨਾਗਸੇਨ ! ਨੰਦ ਵੰਸ਼ ਦੇ ਸੈਨਾਪਤੀ ਨੂੰ ਭੱਦਰਸ਼ਾਲ ਨਾਮਕ ਇੱਕ ਪੁੱਤਰ ਸੀ। ਉਸ ਦੀ ਰਾਜਾ ਚੰਦਰਗੁਪਤ ਦੇ ਨਾਲ ਲੜਾਈ ਛਿੜ ਗਈ। ਉਸ ਲੜਾਈ ਵਿੱਚ ਦੋਹਾਂ ਸੈਨਾਵਾਂ ਦੇ ਪਾਸਿਓ ਅੱਸੀ ਧੜ ਸਨ। ਇੱਕ ਸਿਰ ਕਟੇ ਧੜ ਦੇ ਗਿਰ ਜਾਣ ਤੇ ਦੂਜਾ ਸੀਸਕਬੰਧ ਉੱਠ ਖੜਾ ਹੁੰਦਾ ਸੀ। ਇਹ ਸਾਰੇ ਆਪਣੇ ਪਾਪ ਦੇ ਕਾਰਨ ਹੀ ਇਸ ਘੋਰ ਦੁੱਖ ਨੂੰ ਝੱਲ ਰਹੇ ਸਨ। ਭੰਤੇ ਨਾਗਸੇਨ ! ਇਸ ਲਈ ਮੈਂ ਕਹਿੰਦਾ ਹਾਂ ਕਿ ਪੁੰਨ ਤੋਂ ਪਾਪ ਹੀ ਜ਼ਿਆਦਾ ਬਲਵਾਨ ਹੈ, ਪਾਪ ਤੋਂ ਪੁੰਨ ਨਹੀਂ।"

"ਭੰਤੇ ਨਾਗਸੇਨ ! ਬੁੱਧ ਧਰਮ ਵਿੱਚ ਸੁਣਿਆ ਜਾਂਦਾ ਹੈ ਕਿ ਕੋਸ਼ਲਰਾਜ ਨੇ ਅਨੋਖਾ ਦਾਨ ਦਿੱਤਾ ਸੀ?" "ਹਾਂ ਮਹਾਰਾਜ ! ਸੁਣਿਆ ਤਾਂ ਹੈ।" "ਭੰਤੇ ਨਾਗਸੇਨ ! ਕੀ ਕੋਸ਼ਲਰਾਜ ਨੇ ਉਹ ਅਨੋਖਾ ਦਾਨ ਕਰਨ ਉਪਰੰਤ ਉਸ ਦੇ ਕਾਰਨ ਦੇਖਦੇ ਹੀ ਦੇਖਦੇ ਇਸੇ ਜਨਮ ਵਿੱਚ ਕੁਝ ਭੋਗ, ਜਸ ਜਾਂ ਸੁੱਖ ਪਾਇਆ ਸੀ?" "ਨਹੀਂ ਮਹਾਰਾਜ !" "ਜੇਕਰ ਕੋਸ਼ਲਰਾਜ ਨੂੰ ਅਜਿਹਾ ਅਲੌਕਿਕ ਦਾਨ ਕਰਨ ਤੇ ਵੀ ਦੇਖਦੇ ਹੀ ਦੇਖਦੇ ਇਸੇ ਜਨਮ ਵਿੱਚ ਕੋਈ ਭੋਗ, ਜਸ ਜਾਂ ਸੁੱਖ ਨਹੀਂ ਮਿਲਿਆ, ਤਾਂ ਇਸ ਤੋਂ ਪਤਾ ਚਲਦਾ ਹੈ ਕਿ ਪੁੰਨ ਤੋਂ ਪਾਪ ਹੀ ਜ਼ਿਆਦਾ ਬਲਵਾਨ ਹੈ, ਪਾਪ ਤੋਂ ਪੁੰਨ ਨਹੀਂ।"

"ਮਹਾਰਾਜ ! ਥੋੜ੍ਹਾ ਹੋਣ ਦੇ ਕਾਰਨ ਪਾਪ ਜਲਦੀ ਹੀ ਆਪਣਾ ਫਲ ਦਿਖਾ ਦਿੰਦਾ ਹੈ; ਵੱਡਾ ਹੋਣ ਦੇ ਕਾਰਨ ਪੁੰਨ ਦਾ ਫਲ ਦੇਰ ਨਾਲ ਮਿਲਦਾ ਹੈ। ਮਹਾਰਾਜ ! ਉਪਮਾ ਦੇ ਕੇ ਵੀ ਇਹ ਸਮਝਾਇਆ ਜਾ ਸਕਦਾ ਹੈ- ਮਹਾਰਾਜ ! ਜਿਵੇਂ ਅਪਰਾਂਤ ਦੇਸ਼ ਵਿੱਚ ਕੁਮੁਦਭੰਡਿਕਾ ਨਾਮਕ ਜਾਤ ਦਾ ਇੱਕ ਝੋਨਾ (ਫਸਲ) ਹੈ, ਜੋ ਇੱਕ ਹੀ ਮਹੀਨੇ ਵਿੱਚ ਕੱਟ ਕੇ ਘਰ ਲਿਆਇਆ ਜਾਂਦਾ ਹੈ। ਸ਼ਾਲਿ (ਝੋਨਾ) ਪੰਜ-ਛੇ ਮਹੀਨਿਆਂ ਵਿੱਚ ਪਕਦਾ ਹੈ। ਮਹਾਰਾਜ! ਤਾਂ ਇੱਥੇ ਕੁਮੁਦਭੰਡਿਕਾ ਅਤੇ ਸ਼ਾਲਿ (ਝੋਨੇ) ਵਿੱਚ ਕੀ ਅੰਤਰ ਹੈ, ਕੀ ਭੇਦ ਹੈ?" "ਭੰਤੇ ! ਕੁਮੁਦਭੰਡਿਕਾ ਦਾ ਛੋਟਾ ਹੋਣਾ ਅਤੇ ਸ਼ਾਲਿ ਝੋਨੇ ਦਾ ਵੱਡਾ ਹੋਣਾ। ਇਸੇ ਕਰਕੇ ਇੱਕ ਬਹੁਤ ਜਲਦੀ ਤਿਆਰ ਹੋ ਜਾਂਦਾ ਹੈ ਅਤੇ ਦੂਜਾ ਦੇਰ ਨਾਲ। ਭੰਤੇ ! ਸ਼ਾਲਿ ਚਾਵਲ ਤਾਂ ਰਾਜਭੋਗ ਹੁੰਦਾ ਹੈ, ਉਸ ਨੂੰ ਰਾਜਾ ਲੋਕ ਖਾਂਦੇ ਹਨ ਅਤੇ ਕੁਮੁਦਭੰਡਿਕਾ ਚਾਵਲ ਨੂੰ ਦਾਸ-ਦਾਸੀਆਂ ਖਾਂਦੇ ਹਨ, ਮਹਾਰਾਜ ! ਇਸੇ ਤਰ੍ਹਾਂ, ਛੋਟਾ ਹੋਣ ਦੇ ਕਾਰਨ ਪਾਪ ਜਲਦੀ ਹੀ ਆਪਣਾ ਫਲ ਦਿਖਾ ਦਿੰਦਾ ਹੈ; ਵੱਡਾ ਹੋਣ ਕਰਕੇ ਪੁੰਨ ਦਾ ਫਲ ਦੇਰ ਨਾਲ ਮਿਲਦਾ ਹੈ।"

"ਭੰਤੇ ਨਾਗਸੇਨ ! ਠੀਕ ਹੈ ! ਤਾਂ ਵੀ ਜਿਸ ਦਾ ਫਲ ਜਲਦੀ ਮਿਲ ਜਾਂਦਾ ਹੈ ਉਹੀ ਸੰਸਾਰ ਵਿੱਚ ਜ਼ਿਆਦਾ ਬਲਵਾਨ ਸਮਝਿਆ ਜਾਂਦਾ ਹੈ। ਇਸ ਲਈ ਪੁੰਨ ਤੋਂ ਪਾਪ ਹੀ ਜ਼ਿਆਦਾ ਬਲਵਾਨ ਹੈ, ਪਾਪ ਤੋਂ ਪੁੰਨ ਨਹੀਂ। ਭੰਤੇ ਨਾਗਸੇਨ ! ਜੋ ਸਿਪਾਹੀ ਘਮਾਸਾਨ ਯੁੱਧ ਵਿੱਚ ਵੜ ਕੇ ਦੁਸ਼ਮਣ ਨੂੰ ਬਾਂਹ ਤੋਂ ਪਕੜ ਕੇ ਜਲਦੀ ਹੀ ਆਪਣੇ ਸੁਆਮੀ ਕੋਲ ਘਸੀਟ ਲਿਆਉਂਦਾ ਹੈ, ਉਹੀ ਵੀਰ ਅਤੇ ਬਹਾਦਰ ਕਿਹਾ ਜਾਂਦਾ ਹੈ। ਜੋ ਵੈਦ ਫੁਰਤੀ ਨਾਲ ਨਸ਼ਤਰ ਲਗਾ ਕੇ ਰੋਗੀ ਨੂੰ ਠੀਕ ਕਰ ਦਿੰਦਾ ਹੈ, ਉਹੀ ਪੈਦ ਸਿਆਣਾ ਸਮਝਿਆ ਜਾਂਦਾ ਹੈ। - ਜੋ ਮੁਨੀਮ ਫੁਰਤੀ ਨਾਲ ਹਿਸਾਬ ਲਗਾ ਕੇ ਖਾਤਾ ਮਿਲਾ ਦਿੰਦਾ ਹੈ, ਉਹੀ ਯੋਗ ਸਮਝਿਆ ਜਾਂਦਾ ਹੈ। ਜੋ ਪਹਿਲਵਾਨ ਆਪਣੇ ਵਿਰੋਧੀ ਨੂੰ ਜਲਦੀ ਪਟਕ ਕੇ ਚਿਤ ਕਰ ਦਿੰਦਾ ਹੈ, ਉਹੀ ਚੰਗਾ ਸਮਝਿਆ ਜਾਂਦਾ ਹੈ; ਭੰਤੇ ਨਾਗਸੇਨ ! ਉਸੇ ਤਰ੍ਹਾਂ ਹੀ, ਪਾਪ ਜਾਂ ਪੁੰਨ ਜੋ ਆਪਣਾ ਫਲ ਜਲਦੀ ਦਿਖਾ ਦਿੰਦਾ ਹੈ, ਉਹੀ ਜ਼ਿਆਦਾ ਬਲਵਾਨ ਹੈ।"

"ਮਹਾਰਾਜ ! ਦੋਵੇਂ ਕੰਮਾਂ ਦਾ ਫਲ ਦੂਜੇ ਜਨਮ ਵਿੱਚ ਮਿਲੇਗਾ; ਪਰੰਤੂ ਪਾਪ ਬੁਰਾ ਹੋਣਾ ਕਰਕੇ ਇੱਥੇ ਵੀ ਅਸ਼ੁੱਭ ਫਲ ਲਿਆਉਂਦਾ ਹੈ। ਮਹਾਰਾਜ ! ਪੂਰਬ ਕਾਲ ਦੇ ਰਾਜਿਆਂ ਨੇ ਇਹ ਨਿਯਮ ਬਣਾ ਦਿੱਤਾ ਸੀ ਕਿ ਜੋ ਹੱਤਿਆ ਕਰੇਗਾ ਉਸ ਨੂੰ ਦੰਡ ਦਿੱਤਾ ਜਾਵੇਗਾ, ਜੋ ਚੋਰੀ ਕਰੇਗਾ, ਜੋ ਝੂਠ ਬੋਲੇਗਾ, ਜੋ ਪਿੰਡ ਵਿੱਚ ਲੁੱਟ-ਖਸੁੱਟ ਮਚਾਵੇਗਾ, ਜੋ ਖੋਹ ਕਰੇਗਾ, ਜੋ ਠੱਗੀ ਕਰੇਗਾ ਅਤੇ ਜੋ ਛਲ ਕਰੇਗਾ; ਉਸ ਨੂੰ ਦੰਡ ਦਿੱਤਾ ਜਾਵੇਗਾ, ਉਸ ਨੂੰ ਫਾਂਸੀ ਦੇ ਦਿੱਤੀ ਜਾਵੇਗੀ, ਉਸ ਦੇ ਅੰਗ ਕੱਟ ਲਏ ਜਾਣਗੇ ਅਤੇ ਉਸ ਨੂੰ ਕੋੜੇ ਲਗਾਏ ਜਾਣਗੇ। ਉਸੇ ਦੇ ਅਨੁਸਾਰ ਉਹ ਸੋਚ-ਵਿਚਾਰ ਕੇ ਦੰਡ ਦਿੰਦੇ ਸਨ। ਮਹਾਰਾਜ ! ਕੀ ਅਜਿਹਾ ਵੀ ਨਿਯਮ ਕਿਸੇ ਨੇ ਬਣਾਇਆ ਹੈ ਕਿ ਜੋ ਦਾਨ ਕਰੇਗਾ, ਸ਼ੀਲ ਦਾ ਪਾਲਨ ਕਰੇਗਾ, ਜਾਂ ਉਪੋਸਥ ਵਰਤ ਰੱਖੇਗਾ, ਉਸ ਨੂੰ ਇਨਾਮ ਅਤੇ ਸਨਮਾਨ ਦਿੱਤਾ ਜਾਵੇਗਾ। ਕੀ ਕੋਈ ਪੁੰਨ ਕਰਨ ਵਾਲੇ ਨੂੰ ਇਨਾਮ ਦਿੰਦਾ ਹੈ, ਜਿਵੇਂ ਚੋਰਾਂ ਨੂੰ ਦੰਡ?" "ਨਹੀਂ ਭੰਤੇ !" "ਮਹਾਰਾਜ ! ਜੇਕਰ ਪੁੰਨ ਕਰਨ ਵਾਲਿਆਂ ਨੂੰ ਇਨਾਮ ਦੇਣ ਦਾ ਨਿਯਮ ਬਣਾ ਦਿੱਤਾ ਜਾਵੇ ਤਾਂ ਪੁੰਨ ਵੀ (ਪਾਪ ਦੀ ਤਰ੍ਹਾਂ) ਇਸੇ ਜਨਮ ਵਿੱਚ ਫਲ ਦੇਣ ਵਾਲਾ ਹੋ ਜਾਵੇਗਾ। ਮਹਾਰਾਜ ! ਕਿਉਂਕਿ ਪੁੰਨ ਕਰਨ ਵਾਲੇ ਨੂੰ ਇਨਾਮ ਦੇਣ ਦੇ ਨਿਯਮ ਨਹੀਂ

ਹਨ, ਇਸ ਲਈ, ਪੁੰਨ ਇਸੇ ਜਨਮ ਵਿੱਚ ਫਲਦਾਇੱਕ ਨਹੀਂ ਹੁੰਦਾ, ਮਹਾਰਾਜ ! ਇਸੇ ਕਾਰਨ ਪਾਪ ਇਸ ਜਨਮ ਵਿੱਚ ਹੀ ਫਲ ਦਿੰਦਾ ਹੈ (ਪਰੰਤੂ ਪੁੰਨ ਨਹੀਂ) ਪੁੰਨ ਤਾਂ ਦੂਜੇ ਜਨਮ ਵਿੱਚ ਅਤਿਅੰਤ ਪ੍ਰਭਾਵਸ਼ਾਲੀ ਫਲ ਦਿਖਾਉਂਦਾ ਹੈ ।"

"ਠੀਕ ਹੈ ਭੰਤੇ ਨਾਗਸੇਨ ! ਤੁਹਾਡੇ ਵਰਗੇ ਬੁਧੀਮਾਨ ਤੋਂ ਇਲਾਵਾ ਕੋਈ ਹੋਰ ਇਸ ਪ੍ਰਸ਼ਨ ਦਾ ਇੰਨਾ ਸਪਸ਼ਟ ਉੱਤਰ ਨਹੀਂ ਦੇ ਸਕਦਾ ਸੀ । ਭੰਤੇ ਜਿਸ ਪ੍ਰਸ਼ਨ ਨੂੰ ਮੈਂ ਲੌਕਿਕ ਦ੍ਰਿਸ਼ਟੀ ਤੋਂ ਪੁੱਛਿਆ ਸੀ ਉਸ ਨੂੰ ਤੁਸੀਂ ਲੋਕ ਪਰਲੋਕ ਵਿਚਾਰ ਨਾਲ ਸਮਝਾ ਦਿੱਤਾ ।"

**4. ਪ੍ਰੇਤ ਨਿਮਿੱਤਦਾਨ**

7. "ਭੰਤੇ ਨਾਗਸੇਨ ! ਕਿੰਨੇ ਲੋਕ ਦਾਨ ਦੇ ਕੇ ਉਸ ਦਾ ਪੁੰਨ ਮਰੇ ਹੋਏ ਪੂਰਵਜਾਂ ਨੂੰ ਦਿੰਦੇ ਹਨ । ਉਸ ਨਾਲ ਉਹਨਾਂ ਨੂੰ ਕੁਝ ਫਲ ਮਿਲਦਾ ਹੈ?" "ਮਹਾਰਾਜ ! ਕੁਝ ਨੂੰ ਮਿਲਦਾ ਹੈ ਅਤੇ ਕੁਝ ਨੂੰ ਨਹੀਂ ।" "ਭੰਤੇ! ਕਿਸ ਨੂੰ ਮਿਲਦਾ ਹੈ ਅਤੇ ਕਿਸ ਨੂੰ ਨਹੀਂ?" "ਮਹਾਰਾਜ ! ਜੋ ਨਰਕ ਜਾਂ ਸਵਰਗ ਪਹੁੰਚ ਗਏ ਹਨ, ਪਸ਼ੂ ਜਾਂ ਪੰਛੀ ਆਦਿ ਨੀਚ ਜੂਨੀ ਵਿੱਚ ਜਿਹਨਾਂ ਦਾ ਜਨਮ ਹੋ ਗਿਆ ਹੈ ਜਾਂ ਪ੍ਰੇਤ ਜੂਨੀ ਵਿੱਚ ਆਏ ਤਿੰਨ ਪ੍ਰਕਾਰ ਦੇ ਪੂਰਵਜਾਂ ਨੂੰ ਨਹੀਂ ਮਿਲਦਾ - 1. ਵੰਤਾਸਿਕ (ਉਲਟੀ ਕਰਨ ਵਾਲੇ), 2. ਖੁੱਪੀਪਾਸੀ (ਜੋ ਭੁੱਖ ਅਤੇ ਪਿਆਸ ਤੋਂ ਬੇਚੈਨ ਰਹਿੰਦੇ ਹਨ) ਅਤੇ 3. ਨਿੱਝਾਮਤਣਹਿਦ (ਪਿਆਸ ਨਾਲ ਤੜਪਦੇ ਹੋਏ) ਪਰੰਤੂ ਜੋ ਪਰਦੱਤੋਪਜੀਵੀ(ਦੂਜੇ ਦੇ ਦਾਨ ਤੇ ਜੀਉਣ ਵਾਲਾ)" ਪ੍ਰੇਤ ਹਨ ਉਹਨਾਂ ਨੂੰ ਜਰੂਰ ਮਿਲਦਾ ਹੈ । ਉਹਨਾਂ ਨੂੰ ਵੀ ਯਾਦ ਰੱਖਣ ਨਾਲ ਹੀ ਮਿਲਦਾ ਹੈ ।"

"ਭੰਤੇ ਨਾਗਸੇਨ ! ਫੇਰ ਤਾਂ ਉਹਨਾਂ ਦਾ ਦਾਨ ਬੇਅਰਥ ਹੁੰਦਾ ਹੈ, ਜਿਸ ਦਾ ਕੋਈ ਫਲ ਹੀ ਨਹੀਂ । ਜਿਸ ਦੇ ਨਾਂ ਤੇ ਦਾਨ ਦਿੱਤਾ ਜਾਂਦਾ ਹੈ ਉਸ ਨੂੰ ਕੋਈ ਪੁੰਨ ਨਾ ਮਿਲਣ ਕਰਕੇ ਉਹ ਦਾਨ ਤਾਂ ਬੇਕਾਰ ਹੀ ਹੋਇਆ?" "ਨਹੀਂ ਮਹਾਰਾਜ ! ਉਹ ਦਾਨ ਬਿਨਾਂ ਕਿਸੇ ਫਲ ਵਾਲਾ ਅਤੇ ਬੇਕਾਰ ਨਹੀਂ ਹੁੰਦਾ । ਦੇਣ ਵਾਲੇ ਨੂੰ ਹੀ ਉਸ ਦਾ ਫਲ ਮਿਲਦਾ ਹੈ ।" "ਭੰਤੇ ! ਕਿਰਪਾ ਕਰਕੇ ਇਸ ਨੂੰ ਕਾਰਨ ਦੇ ਕੇ ਸਮਝਾਉ ।" "ਮਹਾਰਾਜ ! ਜਿਵੇਂ ਕੋਈ ਮਾਸ, ਮੱਛੀ, ਸ਼ਰਾਬ, ਚਾਵਲ ਜਾਂ ਕੋਈ ਭੋਜਨ ਤਿਆਰ ਕਰਕੇ ਆਪਣੇ ਸ਼ਰੀਕਾ ਕੋਲ ਲੈ ਜਾਵੇ । ਜੇਕਰ ਉਸ ਦੇ ਸੰਬੰਧੀ ਉਸ ਦੀ ਭੇਟ ਨੂੰ ਸਵੀਕਾਰ ਨਾ ਕਰਨ ਤਾਂ ਕੀ ਉਹ ਸਭ ਕੁਝ ਨਸ਼ਟ ਹੋ ਜਾਵੇਗਾ?" "ਨਹੀਂ ਭੰਤੇ ! ਉਹ ਜਿਸ ਦਾ ਸੀ ਉਸੇ ਦਾ ਰਹੇਗਾ ।" "ਮਹਾਰਾਜ ! ਇਸ ਤਰ੍ਹਾਂ, ਦੇਣ ਵਾਲੇ ਨੂੰ ਹੀ ਉਸ ਦਾ ਫਲ ਮਿਲਦਾ ਹੈ ।"

"ਜਾਂ ਫੇਰ ਮਹਾਰਾਜ ! ਜਿਵੇਂ ਕੋਈ ਆਦਮੀ ਕਿਸੇ ਕੋਠੜੀ ਵਿੱਚ ਜਾਵੇ ਜਿਸ ਤੋਂ ਨਿਕਲਣ ਦਾ ਕੋਈ ਹੋਰ ਦਰਵਾਜ਼ਾ ਨਾ ਹੋਵੇ, ਤਾਂ ਉਹ ਕਿਸ ਰਸਤੇ ਤੋਂ ਨਿਕਲੇਗਾ?" "ਭੰਤੇ ! ਉਸੇ ਰਸਤੇ ਤੋਂ ਜਿਥੋਂ ਗਿਆ ਸੀ ।" "ਮਹਾਰਾਜ ! ਇਸੇ ਤਰ੍ਹਾਂ, ਦੇਣ ਵਾਲੇ ਨੂੰ ਹੀ ਉਸ ਦਾ ਫਲ ਮਿਲਦਾ ਹੈ ।" "ਭੰਤੇ ! ਚੰਗਾ ਇਹੀ ਸਹੀ ! ਮੈਂ ਮੰਨ ਲੈਂਦਾ ਹਾਂ ਕਿ ਉਸ ਦਾ ਫਲ ਦੇਣ ਵਾਲੇ ਨੂੰ ਹੀ ਮਿਲਦਾ ਹੈ । ਇਸ ਗਲ ਨੂੰ ਮੈਂ ਹੋਰ ਨਹੀਂ ਕੱਟਦਾ ।"

"ਭੰਤੇ ! ਜੇਕਰ ਦਿੱਤੇ ਹੋਏ ਦਾਨ ਦਾ ਪੁੰਨ ਪੂਰਵਜਾਂ (ਪਿੱਤਰਾਂ) ਤੱਕ ਪੁੱਜ ਜਾਂਦਾ ਹੈ ਅਤੇ ਉਹ ਇਸਦਾ ਫਲ ਪਾ ਲੈਂਦੇ ਹਨ ਤਾਂ ਜੇਕਰ ਕੋਈ ਹੱਤਿਆਰਾ, ਖ਼ੂਨੀ ਨੀਚ ਵਿਚਾਰ ਨਾਲ ਮਨੁੱਖਾਂ ਨੂੰ ਮਾਰ ਘੋਰ ਪਾਪ ਕਰਕੇ ਉਸ ਕਰਮ ਨੂੰ ਪੂਰਵਜਾਂ ਦੇ ਨਾਮ ਦੇ ਦੇਵੇ - ਇਸਦਾ ਫਲ ਪੂਰਵਜਾਂ ਨੂੰ ਮਿਲੇ - ਤਾਂ ਕੀ ਸੱਚਮੁੱਚ ਉਸ ਦਾ ਫਲ ਪੂਰਵਜਾਂ ਨੂੰ ਮਿਲੇਗਾ?" "ਨਹੀਂ ਮਹਾਰਾਜ !"

"ਭੰਤੇ ਨਾਗਸੇਨ ! ਇਸਦਾ ਕੀ ਕਾਰਨ ਹੈ ਕਿ ਪੁੰਨ ਕਰਮੀ ਦੇ ਫਲ ਤਾਂ ਪੂਰਵਜਾਂ ਤੱਕ ਪਹੁੰਚਾਏ ਜਾ ਸਕਦੇ ਹਨ ਪਰੰਤੂ ਪਾਪ ਕਰਮਾਂ ਦੇ ਨਹੀਂ?" "ਮਹਾਰਾਜ ! ਇਹ ਪ੍ਰਸ਼ਨ ਪੁੱਛਣ ਨਾਇਕ ਨਹੀਂ ਹੈ । ਮਹਾਰਾਜ ! ਇਹ ਸਮਝ ਕੇ ਕਿ ਕੁਝ ਨਾ ਕੁਝ ਉੱਤਰ ਮਿਲੇਗਾ ਹੀ ਤੁਸੀ ਬੇ ਸਿਰ ਪੈਰ ਦੇ ਪ੍ਰਸ਼ਨ ਨਾ ਪੁੱਛੋ । ਇਸ ਤੋਂ ਬਾਅਦ ਸ਼ਾਇਦ ਤੁਸੀ ਇਹ ਪੁੱਛੋ - ਅਕਾਸ਼ ਬਿਨਾ ਸਹਾਰੇ ਤੋਂ ਕਿਉਂ ਹੈ? ਗੰਗਾ ਉਲਟੀ ਕਿਉਂ ਨਹੀਂ ਵਹਿੰਦੀ? ਮਨੁੱਖ ਅਤੇ ਪੰਛੀ ਦੋ ਹੀ ਪੈਰਾਂ ਵਾਲੇ ਕਿਉਂ ਹੁੰਦੇ ਹਨ? ਹਿਰਨ ਚਾਰ ਪੈਰਾਂ ਵਾਲੇ ਕਿਉਂ ਹੁੰਦੇ ਹਨ?" "ਭੰਤੇ ਨਾਗਸੇਨ ! ਮੈਂ ਤੁਹਾਡਾ ਮਖੌਲ ਉਡਾਉਣ ਲਈ ਨਹੀਂ ਪਰੰਤੂ ਆਪਣੀ ਸ਼ੰਕਾ ਦੂਰ ਕਰਨ ਲਈ ਪੁੱਛ ਰਿਹਾ ਹਾਂ । ਸੰਸਾਰ ਵਿੱਚ ਕਿੰਨੇ ਹੀ ਲੋਕ ਬੜੇ ਟੇਢੇ ਅਤੇ ਪੁੱਠੀ ਮੱਤ ਵਾਲੇ ਹੁੰਦੇ ਹਨ, ਆਪਣੇ ਆਪ ਨੂੰ ਉਹ ਕਿਉਂ ਨਾ ਸੁਧਾਰ ਲੈਣ । ਇਸੇ ਵਿਚਾਰ ਤੋਂ ਮੈਂ ਪੁੱਛਦਾ ਹਾਂ?"

8. "ਮਹਾਰਾਜ ! ਪਾਪ ਦਾ ਫਲ ਉਸ ਨੂੰ ਨਹੀਂ ਲਗ ਸਕਦਾ ਜਿਸ ਨੇ ਨਾ ਤਾਂ ਉਸ ਨੂੰ ਕੀਤਾ ਹੋਵੇ ਅਤੇ ਨਾ ਉਸ ਲਈ ਆਪਣੀ ਸਹਿਮਤੀ ਦਿੱਤੀ ਹੋਵੇ । ਮਹਾਰਾਜ ! ਜਿਵੇਂ ਖੂਹ ਤੋਂ ਪਾਣੀ ਲੋਕ ਦੂਰ-ਦੂਰ ਤੱਕ ਲੈ ਜਾਂਦੇ ਹਨ; ਕੀ ਉਸੇ ਪ੍ਰਕਾਰ ਉਹ ਠੋਸ ਪੱਥਰ ਦਾ ਪਹਾੜ ਵੀ ਲਿਜਾ ਸਕਦੇ ਹਨ?" "ਨਹੀਂ ਭੰਤੇ !" "ਮਹਾਰਾਜ ! ਉਸੇ ਪ੍ਰਕਾਰ, ਪੁੰਨ ਕਰਮ ਦੇ ਫਲ ਤਾਂ ਪੂਰਵਜਾਂ ਨੂੰ ਦਿੱਤੇ ਜਾ ਸਕਦੇ ਹਨ ਪਰੰਤੂ ਪਾਪ ਕਰਮ ਦੇ ਨਹੀਂ ।"

"ਮਹਾਰਾਜ ! ਜਿਵੇਂ ਤੇਲ ਨਾਲ ਦੀਵਾ ਤਾਂ ਜਲਾਇਆ ਹੀ ਜਾਂਦਾ ਹੈ, ਕੀ ਪਾਣੀ ਨਾਲ ਵੀ ਜਲਾਇਆ ਜਾ ਸਕਦਾ ਹੈ?" "ਨਹੀਂ ਭੰਤੇ !" "ਮਹਾਰਾਜ ! ਉਸੇ ਤਰ੍ਹਾਂ, ਪੁੰਨ ਕਰਮ ਦੇ ਫਲ ਤਾਂ ਪੂਰਵਜਾਂ ਨੂੰ ਦਿੱਤੇ ਜਾ ਸਕਦੇ ਹਨ ਪਰੰਤੂ ਪਾਪ ਕਰਮ ਦੇ ਨਹੀਂ ।" "ਮਹਾਰਾਜ ! ਕਿਸਾਨ ਤਲਾਅ ਤੋਂ ਪਾਣੀ ਲਿਆ ਕੇ ਝੋਨੇ ਨੂੰ ਸਿੰਜਦੇ ਹਨ, ਕੀ ਸਮੁੰਦਰ ਤੋਂ ਲਿਆ ਕੇ ਵੀ ਸਿੰਜ ਸਕਦੇ ਹਨ?" "ਨਹੀਂ ਭੰਤੇ !" "ਮਹਾਰਾਜ ! ਉਸੇ ਤਰ੍ਹਾਂ, ਪੁੰਨ ਕਰਮ ਦੇ ਫਲ ਤਾਂ ਪੂਰਵਜਾਂ ਨੂੰ ਦਿੱਤੇ ਜਾ ਸਕਦੇ ਹਨ ਪਰੰਤੂ ਪਾਪ ਕਰਮ ਦੇ ਨਹੀਂ ।"

"ਭੰਤੇ ਨਾਗਸੇਨ ! ਪਰੰਤੂ ਅਜਿਹੀ ਗਲ ਕਿਉਂ ਹੈ? ਕਿਰਪਾ ਕਰਕੇ ਕਾਰਨ ਦੇ ਕੇ ਸਮਝਾਉ । ਮੈਂ ਅੰਨ੍ਹਾ ਅਤੇ ਨਾਸਮਝ ਨਹੀਂ ਹਾਂ । ਪੱਕੇ ਪ੍ਰਮਾਣ ਨੂੰ ਸੁਣ ਕੇ ਹੀ ਸਮਝਾਂਗਾ?" "ਮਹਾਰਾਜ ! ਪਾਪ ਛੋਟਾ ਹੈ, ਪੁੰਨ ਮਹਾਨ ਹੈ 1. ਪਾਪ ਛੋਟਾ ਹੋਣ ਕਰਕੇ, ਕਰਤਾ ਨੂੰ ਹੀ ਫਲ ਦੇ ਸਕਦਾ ਹੈ । ਪੁੰਨ ਮਹਾਨ ਹੋਣ ਕਰਕੇ ਦੇਵਤਿਆਂ ਅਤੇ ਮਨੁੱਖਾਂ ਦੇ ਨਾਲ ਸਾਰੇ ਸੰਸਾਰ ਨੂੰ ਢੱਕ ਲੈਂਦਾ ਹੈ ।"

"ਕਿਰਪਾ ਕਰਕੇ ਉਪਮਾ ਦੇ ਕੇ ਸਮਝਾਉ ।"

"ਮਹਾਰਾਜ ! ਜਿਵੇਂ ਧਰਤੀ ਤੇ ਇੱਕ ਬੂੰਦ ਪਾਣੀ ਡਿਗ ਪਵੇ, ਤਾਂ ਕੀ ਉਹ ਦਸ-ਬਾਰਾਂ ਯੋਜਨ ਤੱਕ ਫੈਲ ਸਕਦੀ ਹੈ?" "ਨਹੀਂ ਭੰਤੇ ! ਇੱਕ ਬੂੰਦ ਪਾਣੀ ਤਾਂ ਜਿੱਥੇ ਡਿੱਗੇਗਾ ਉੱਥੇ ਹੀ ਸੁੱਕ ਜਾਵੇਗਾ ।" "ਮਹਾਰਾਜ ! ਅਜਿਹਾ ਕਿਉਂ ਹੁੰਦਾ ਹੈ? "ਭੰਤੇ ! ਕਿਉਂਕਿ ਬੂੰਦ ਬਹੁਤ ਛੋਟੀ ਹੈ ।" "ਮਹਾਰਾਜ ! ਇਸੇ ਤਰ੍ਹਾਂ, ਪਾਪ ਬਹੁਤ ਹੀ ਛੋਟਾ ਹੈ । ਛੋਟੇ ਹੋਣ ਕਰਕੇ ਕਰਤਾ ਨੂੰ ਹੀ ਫਲ ਦੇ ਸਕਦਾ ਹੈ, ਦੂਜਿਆਂ ਵਿੱਚ ਵੰਡਿਆ ਨਹੀਂ ਜਾ ਸਕਦਾ ।"

"ਮਹਾਰਾਜ ! ਜਿੱਥੇ ਕਦੇ ਬਹੁਤ ਹੀ ਮੁਸਲਾਧਾਰ ਮੀਂਹ ਵਰ੍ਹੇ, ਤਾਂ ਕੀ ਉਹ ਸਾਰੇ ਪਾਸੇ ਫੈਲ ਜਾਵੇਗਾ?" "ਜਰੂਰ !" "ਦਸ-ਬਾਰਾਂ ਯੋਜਨ ਤੱਕ ਦੇ ਟੋਏ ਟਿੱਬੇ, ਨਦੀਆਂ, ਤਲਾਅ, ਛੋਟੀ ਝੀਲ, ਨਹਿਰ ਅਤੇ ਬਉਲੀ ਸਾਰੇ ਲਬਾਲਬ ਭਰ ਜਾਣਗੇ ।"

"ਮਹਾਰਾਜ ! ਅਜਿਹਾ ਕਿਉਂ ਹੁੰਦਾ ਹੈ?" "ਭੰਤੇ ! ਕਿਉਂਕਿ ਬੱਦਲ ਬਹੁਤ ਵੱਡਾ ਹੈ।" "ਮਹਾਰਾਜ ! ਇਸੇ ਤਰ੍ਹਾਂ ਪੁੰਨ ਵੱਡਾ ਹੈ। ਵੱਡਾ ਹੋਣ ਕਰਕੇ ਦੇਵਤਿਆਂ ਅਤੇ ਮਨੁੱਖ ਵਿੱਚ ਵੀ ਵੰਡਿਆ ਜਾ ਸਕਦਾ ਹੈ।"

"ਭੰਤੇ ਨਾਗਸੇਨ ! ਪਾਪ ਛੋਟਾ ਅਤੇ ਪੁੰਨ ਵੱਡਾ ਕਿਉਂ ਹੈ?" "ਮਹਾਰਾਜ ! ਜੋ ਕੋਈ ਦਾਨ ਦਿੰਦਾ ਹੈ, ਸ਼ੀਲ ਦਾ ਪਾਲਨ ਕਰਦਾ ਹੈ, ਉਪੋਸਥ ਵਰਤ ਰੱਖਦਾ ਹੈ, ਉਹ ਅਤਿਅੰਤ ਅਨੰਦਿਤ, ਪ੍ਰਸੰਨ ਅਤੇ ਖੇੜੇ ਵਿੱਚ ਰਹਿੰਦਾ ਹੈ। ਉਸ ਨੂੰ ਵੱਧ ਤੋਂ ਵੱਧ ਪ੍ਰੀਤਿ ਹੁੰਦੀ ਹੈ ਉਸ ਦਾ ਮਨ ਪ੍ਰੇਮ ਨਾਲ ਭਰ ਕੇ ਹੋਰ ਵੀ ਪੁੰਨ ਵੱਲ ਲੱਗਦਾ ਹੈ।"

"ਮਹਾਰਾਜ ! ਜਿਵੇਂ ਬਹੁਤ ਪਾਣੀ ਵਾਲਾ ਕੋਈ ਖੂਹ ਹੋਵੇ। ਉਸ ਵਿੱਚ ਇੱਕ ਪਾਸਿਓਂ ਪਾਣੀ ਆਵੇ ਅਤੇ ਦੂਜੇ ਪਾਸਿਓਂ ਨਿਕਲ ਜਾਵੇ। ਨਿਕਲਣ ਤੇ ਵੀ ਵੱਧ ਤੋਂ ਵੱਧ ਪਾਣੀ ਆਉਂਦਾ-ਜਾਂਦਾ ਰਹੇ, ਘਟੇ ਨਾ; ਮਹਾਰਾਜ ! ਇਸੇ ਤਰ੍ਹਾਂ, ਪੁੰਨ ਵੱਧ ਤੋਂ ਵੱਧ ਵਧਦਾ ਹੀ ਜਾਂਦਾ ਹੈ। ਸੌ ਸਾਲਾਂ ਤੱਕ ਕੋਈ ਪੁੰਨ ਵੰਡਦਾ ਰਹੇ ਤਾਂ ਵੀ ਵੱਧ ਤੋਂ ਵੱਧ ਵਧਦਾ ਹੀ ਜਾਵੇਗਾ। ਉਹ ਜਿੰਨਿਆਂ ਨੂੰ ਚਾਹਵੇ ਉਹਨਾਂ ਨੂੰ ਪੁੰਨ ਦੇ ਸਕਦਾ ਹੈ। ਮਹਾਰਾਜ ! ਇਹੀ ਕਾਰਨ ਹੈ ਕਿ ਦੋਹਾਂ ਵਿੱਚ ਪੁੰਨ ਇੰਨਾ ਮਹਾਨ ਹੈ।"

"ਮਹਾਰਾਜ ! ਪਾਪ ਕਰਨ ਤੋਂ ਬਾਅਦ ਪਛਤਾਵਾ ਹੁੰਦਾ ਹੈ। ਪਛਤਾਵਾ ਹੋਣ ਨਾਲ ਮਨ ਡਿਗ ਜਾਂਦਾ ਹੈ, ਪਾਪ ਵੱਲ ਹੀ ਵਾਰ-ਵਾਰ ਦੌੜਦਾ ਹੈ, ਸ਼ਾਂਤੀ ਨਹੀਂ ਮਿਲਦੀ, ਦੁਖੀ ਹੁੰਦਾ ਹੈ, ਅਨੁਤਾਪ ਕਰਦਾਹੈ, ਨਸ਼ਟ-ਭ੍ਰਸ਼ਟ ਹੁੰਦਾ ਹੈ ਅਤੇ ਉੱਤੇ ਨਹੀਂ ਉੱਠ ਸਕਦਾ, ਉੱਥੇ ਦਾ ਉੱਥੇ ਬਣਿਆ ਰਹਿੰਦਾ ਹੈ। ਮਹਾਰਾਜ ! ਜਿਵੇਂ ਕੋਈ ਸੁੱਕੀ ਹੋਈ ਰੇਤ ਦੀ ਨਦੀ ਬੜੀ ਉੱਚੀ ਨੀਵੀਂ ਅਤੇ ਟੇਢੀ-ਮੇਢੀ ਹੋਵੇ, ਜੇਕਰ ਉਸ ਉੱਤੇ ਥੋੜਾ ਪਾਣੀ ਵਰ੍ਹੇ ਤਾਂ ਉੱਥੇ ਹੀ ਸੁੱਕ ਕੇ ਸਮਾਪਤ ਹੋ ਜਾਵੇਗਾ; ਮਹਾਰਾਜ ! ਇਸੇ ਤਰ੍ਹਾਂ, ਪਾਪ ਕਰਨ ਵਾਲੇ ਦਾ ਚਿੱਤ ਡਿਗ ਜਾਂਦਾ ਹੈ... । ਮਹਾਰਾਜ ! ਇਹੀ ਕਾਰਨ ਹੈ ਕਿ ਜਿਸ ਕਰਕੇ ਪਾਪ ਬਹੁਤ ਛੋਟਾ ਹੁੰਦਾ ਹੈ।"

"ਠੀਕ ਹੈ ਭੰਤੇ ਨਾਗਸੇਨ ! ਤੁਸੀਂ ਜੋ ਸਮਝਾਇਆ ਉਸ ਨੂੰ ਮੈਂ ਮੰਨ ਲੈਂਦਾ ਹਾਂ।"

**5. ਸੁਫਨੇ ਸੰਬੰਧੀ ਪ੍ਰਸ਼ਨ**

*9.* "ਭੰਤੇ ਨਾਗਸੇਨ ! ਇਸ ਸੰਸਾਰ ਵਿੱਚ ਸਾਰੇ ਇਸਤਰੀ-ਪੁਰਸ਼ ਸੁਫਨੇ ਦੇਖਦੇ ਹਨ - ਚੰਗੇ ਵੀ ਅਤੇ ਮਾੜੇ ਵੀ। ਪਹਿਲਾਂ ਦਾ ਦੇਖਿਆ ਹੋਇਆ ਵੀ ਅਤੇ ਅਣਦੇਖਿਆ ਵੀ, ਪਹਿਲੇ ਦਾ ਕੀਤਾ ਹੋਇਆ ਵੀ ਅਤੇ ਨਾ ਕੀਤਾ ਹੋਇਆ ਵੀ, ਸ਼ਾਂਤੀ ਦੇਣ ਵਾਲਾ ਵੀ ਅਤੇ ਘਬਰਾ ਦੇਣ ਵਾਲਾ ਵੀ, ਦੂਰ ਦਾ ਵੀ ਅਤੇ ਨੇੜੇ ਦਾ ਵੀ, ਆਦਿਕ ਅਨੇਕ ਪ੍ਰਕਾਰ ਦੇ ਹਜ਼ਾਰਾਂ ਤਰ੍ਹਾਂ ਦੇ। ਇਹ ਸੁਫਨਾ ਹੈ ਕੀ ਚੀਜ਼? ਕੌਣ ਇਸ ਨੂੰ ਦੇਖਦਾ ਹੈ?"

*10.* "ਮਹਾਰਾਜ ! ਸੁਫਨਾ ਚਿੱਤ ਸਾਹਮਣੇ ਆਉਣ ਵਾਲਾ ਦਰਪਣ ਮਾਤਰ ਹੈ। ਮਹਾਰਾਜ ! ਛੇ ਤਰ੍ਹਾਂ ਦੇ ਸੁਫਨੇ ਆਉਂਦੇ ਹਨ : *1.* ਹਵਾ ਭਰ ਜਾਣ ਨਾਲ, *2.* ਪਿੱਤ ਦੇ ਪ੍ਰਕੋਪ ਨਾਲ, *3.* ਕਫ ਦੇ ਵੱਧ ਜਾਣ ਕਰਕੇ, *4.* ਦੇਵਤਿਆਂ ਦੇ ਪ੍ਰਭਾਵ ਨਾਲ *5.* ਵਾਰ-ਵਾਰ ਕੋਈ ਕਾਰਜ ਕਰਦੇ ਰਹਿਣ ਕਰਕੇ *6.* ਭਵਿੱਖ ਵਿੱਚ ਵਾਪਰਨ ਵਾਲੀਆਂ ਗੱਲਾਂ ਦਾ ਵੀ ਕਦੇ-ਕਦੇ ਸੁਫਨਾ ਆਉਂਦਾ ਹੈ। ਮਹਾਰਾਜ ! ਇਹਨਾਂ ਛੇ ਵਿੱਚੋਂ ਅੰਤਮ ਸਮੇਂ ਹੋਣ ਵਾਲੀਆਂ ਗੱਲਾਂ ਦਾ ਸੁਫਨਾ ਹੀ ਸੱਚ ਹੁੰਦਾ ਹੈ ਬਾਕੀ ਸਭ ਮਿਥਿਆ।"

"ਭੰਤੇ ਨਾਗਸੇਨ ! ਭਵਿੱਖ ਵਿੱਚ ਵਾਪਰਨ ਵਾਲੀਆਂ ਗੱਲਾਂ ਦਾ ਭਲਾ ਕਿਵੇਂ ਸੁਫਨਾ ਆਉਂਦਾ ਹੈ? ਕੀ ਉਸ ਦਾ ਚਿੱਤ ਬਾਹਰ ਜਾ ਕੇ ਭਵਿੱਖ ਵਿੱਚ ਹੋਣ ਵਾਲੀਆਂ ਘਟਨਾਵਾਂ ਦੀ ਸੂਚਨਾ ਲੈ ਆਉਂਦਾ ਹੈ? ਜਾਂ ਭਵਿੱਖ ਵਿੱਚ ਹੋਣ ਵਾਲੀਆਂ ਗੱਲਾਂ ਆਪ ਹੀ ਉਸ ਦੇ ਚਿੱਤ ਵਿੱਚ ਚਲੀਆਂ ਆਉਂਦੀਆਂ ਹਨ? ਜਾਂ ਕੋਈ ਹੋਰ ਆ ਕੇ ਉਸ ਨੂੰ ਦੱਸਦਾ ਹੈ?" "ਮਹਾਰਾਜ ! ਨਾ ਤਾਂ ਉਸ ਦਾ ਚਿੱਤ ਬਾਹਰ ਜਾ ਕੇ ਭਵਿੱਖ ਵਿੱਚ ਹੋਣ ਵਾਲੀਆਂ ਘਟਨਾਵਾਂ ਦੀ ਸੂਚਨਾ ਲਿਆਉਂਦਾ ਹੈ ਅਤੇ ਨਾ ਕੋਈ ਆ ਕੇ ਉਸ ਨੂੰ ਦੱਸਦਾ ਹੈ। ਭਵਿੱਖ ਵਿੱਚ ਵਾਪਰਨ ਵਾਲੀਆਂ ਗੱਲਾਂ ਆਪ ਹੀ ਉਸ ਦੇ ਚਿੱਤ ਵਿੱਚ ਚਲੀਆਂ ਆਉਂਦੀਆਂ ਹਨ। ਮਹਾਰਾਜ ! ਦਰਪਣ (ਸ਼ੀਸ਼ਾ) ਆਪ ਬਾਹਰ ਦੇ ਬਿੰਬ ਨੂੰ ਖੋਜ ਕੇ ਆਪਣੇ ਵਿੱਚ ਨਹੀਂ ਲਿਆਉਂਦਾ ਅਤੇ ਨਾ ਕੋਈ ਹੋਰ ਦਰਪਣ ਵਿੱਚ ਬਿੰਬ ਪਾਉਂਦਾ ਹੈ। ਪਰੰਤੂ, ਬਾਹਰਲੀਆਂ ਚੀਜ਼ਾਂ ਦੀ ਛਾਇਆ ਆਪ ਜਾ ਕੇ ਦਰਪਣ ਵਿੱਚ ਪ੍ਰਤਿਬਿੰਬ ਬਣਾਉਂਦੀਆਂ ਹਨ; ਮਹਾਰਾਜ ! ਇਸੇ ਤਰ੍ਹਾਂ ਨਾ ਤਾਂ ਉਸ ਦਾ ਚਿੱਤ ਬਾਹਰ ਜਾ ਕੇ ਭਵਿੱਖ ਵਿੱਚ ਹੋਣ ਵਾਲੀਆਂ ਘਟਨਾਵਾਂ ਦੀ ਸੂਚਨਾ ਲਿਆਉਂਦਾ ਹੈ ਅਤੇ ਨਾ ਕੋਈ ਦੂਜਾ ਆ ਕੇ ਉਸ ਨੂੰ ਦੱਸਦਾ ਹੈ। ਬਲਕਿ ਗੱਲਾਂ ਆਪ ਹੀ ਜਿੱਥੋਂ-ਕਿੱਥੋਂ ਆ ਕੇ ਉਸ ਦੇ ਚਿੱਤ ਵਿੱਚ ਪ੍ਰਤਿਬਿੰਬਤ ਹੋ ਜਾਂਦੀਆਂ ਹਨ।"

"ਭੰਤੇ ਨਾਗਸੇਨ ! ਜੋ ਚਿੱਤ ਸੁਫਨੇ ਦੇਖਦਾ ਹੈ, ਕੀ ਉਹ ਜਾਣਦਾ ਹੈ ਕਿ ਇਸਦਾ ਫਲ ਕੈਸਾ ਹੋਵੇਗਾ - ਸੁਖਾਲਾ ਜਾਂ ਡਰਾਉਣਾ?" "ਮਹਾਰਾਜ ! ਉਹ ਨਹੀਂ ਜਾਣਦਾ ਕਿ ਇਸਦਾ ਫਲ ਕੈਸਾ ਹੋਵੇਗਾ - ਸੁਖਾਲਾ ਜਾਂ ਡਰਾਉਣਾ। ਕੁਝ ਅਜਿਹਾ ਸੁਫਨਾ ਦੇਖ ਕੇ ਉਹ ਦੂਜਿਆਂ ਨੂੰ ਦੱਸਦਾ ਹੈ, ਉਹ ਉਸ ਦਾ ਅਰਥ ਲਗਾਉਂਦੇ ਹਨ।"

"ਭੰਤੇ ਨਾਗਸੇਨ ! ਬਹੁਤ ਅੱਛਾ। ਪਰੰਤੂ ਕਿਰਪਾ ਕਰਕੇ ਉਦਾਹਰਣ ਦੇ ਕੇ ਸਮਝਾਉ ਤਾਂ ਸਹੀ।" "ਮਹਾਰਾਜ ! ਜਿਵੇਂ ਮਨੁੱਖ ਦੇ ਸਰੀਰ ਵਿੱਚ ਮਹੁਕਾ, ਜਖ਼ਮ ਜਾਂ ਦੱਦ ਹੋ ਜਾਂਦੀ ਹੈ - ਉਸ ਦੇ ਲਾਭ ਜਾਂ ਹਾਨੀ, ਜਸ ਜਾਂ ਅਪਜਸ, ਪ੍ਰਸੰਸਾ ਜਾਂ ਨਿੰਦਾ, ਸੁੱਖ ਜਾਂ ਦੁੱਖ ਲਈ ਹੁੰਦੀ ਹੈ। ਮਹਾਰਾਜ ! ਤਾਂ ਕੀ ਉਹ ਦੱਦ, ਜਖ਼ਮ ਜਾਂ ਮਹੁਕਾ ਜਾਣ ਕੇ ਉੱਠਦੇ ਹਨ ਕਿ ਮੈਂ ਅਜਿਹਾ ਫਲ ਕਢਾਂਗਾ?" "ਨਹੀਂ ਭੰਤੇ ! ਪਰੰਤੂ ਜੋਤਸ਼ੀ ਜਾਂ ਵੈਦ ਹੀ ਤਿਲ ਜਾਂ ਜਖ਼ਮ ਉੱਠਣ ਦੀ ਥਾਂ ਦੇ ਅਨੁਸਾਰ ਦੇਖ ਕੇ ਦੱਸਦੇ ਹਨ - ਇਸਦਾ ਅਜਿਹਾ ਫਲ ਹੋਵੇਗਾ।" "ਮਹਾਰਾਜ ਇਸੇ ਤਰ੍ਹਾਂ, ਜੋ ਚਿੱਤ ਸੁਫਨਾ ਦੇਖਦਾ ਹੈ ਉਹ ਨਹੀਂ ਜਾਣਦਾ ਕਿ ... ।"

"ਭੰਤੇ ਨਾਗਸੇਨ ! ਜੋ ਸੁਫਨਾ ਵੇਖਦਾ ਹੈ, ਉਹ ਸੌਂਦੇ ਹੋਇਆਂ ਵੇਖਦਾ ਹੈ ਜਾਂ ਜਾਗਦਿਆਂ?" "ਮਹਾਰਾਜ ! ਜੋ ਸੁਫਨਾ ਵੇਖਦਾ ਹੈ ਉਹ ਨਾ ਤਾਂ ਸੌਂਦਿਆਂ ਵੇਖਦਾ ਹੈ ਅਤੇ ਨਾ ਹੀ ਜਾਗਦਿਆਂ। ਪਰੰਤੂ ਗੂੜ੍ਹੀ ਨੀਂਦ ਦੇ ਹਲਕਾ ਹੋਣ ਤੇ ਜੋ ਖੁਮਾਰੀ ਵਰਗੀ ਅਵਸਥਾ ਹੁੰਦੀ ਹੈ ਉਸੇ ਵਿੱਚ ਸੁਫਨੇ ਆਉਂਦੇ ਹਨ। ਮਹਾਰਾਜ ! ਗੂੜੀ ਨੀਂਦ ਵਿੱਚ ਚਿੱਤ ਖੋ ਜਾਂਦਾ ਹੈ, ਅਚੇਤ ਮਨ ਕੰਮ ਨਹੀਂ ਕਰਦਾ ਅਤੇ ਤਦ ਉਸ ਨੂੰ ਚਿੱਤ ਸੁਖ-ਦੁੱਖ ਦਾ ਵੀ ਪਤਾ ਨਹੀਂ ਚੱਲਦਾ। ਜਦੋਂ ਚਿੱਤ ਕੁਝ ਨਹੀਂ ਜਾਣਦਾ ਤਾਂ ਉਸ ਨੂੰ ਸੁਫਨੇ ਵੀ ਨਹੀਂ ਆਉਂਦੇ। ਚਿੱਤ ਦੇ ਕੰਮ ਕਰਨ ਤੇ ਹੀ ਸੁਫਨੇ ਆਉਂਦੇ ਹਨ।"

"ਮਹਾਰਾਜ ! ਜਿਵੇਂ ਘੋਰ ਅੰਧਕਾਰ ਵਿੱਚ ਸਾਫ ਦਰਪਣ ਤੇ ਵੀ ਪਰਛਾਈ ਨਹੀਂ ਪੈਂਦੀ, ਮਹਾਰਾਜ ! ਉਸੇ ਤਰ੍ਹਾਂ ਹੀ, ਗੂੜ੍ਹੀ ਨੀਂਦ ਵਿੱਚ ਚਿੱਤ ਦੇ ਅਚੇਤ ਹੋ ਜਾਣ ਤੇ ਸਰੀਰ ਬਣੇ ਰਹਿਣ ਤੇ ਵੀ ਚਿੱਤ ਕੰਮ ਨਹੀਂ ਕਰਦਾ; ਜਦੋਂ ਚਿੱਤ ਹੀ ਕੰਮ ਨਹੀਂ ਕਰਦਾ ਤਾਂ ਸੁਫਨੇ ਵੀ ਨਹੀਂ ਆਉਂਦੇ। ਮਹਾਰਾਜ ! ਜਿਵੇਂ ਦਰਪਣ ਹੈ ਉਸੇ

ਤਰ੍ਹਾਂ ਸਰੀਰ ਨੂੰ ਸਮਝਣਾ ਚਾਹੀਦਾ ਹੈ; ਜਿਵੇਂ ਹਨੇਰਾ ਹੈ ਉਸੇ ਤਰ੍ਹਾਂ ਹੀ ਗੂੜ੍ਹੀ ਨੀਂਦ ਨੂੰ ਸਮਝਣਾ ਚਾਹੀਦਾ ਹੈ; ਜਿਵੇਂ ਪ੍ਰਕਾਸ਼ ਹੈ ਉਵੇਂ ਚਿੱਤ ਨੂੰ ਸਮਝਣਾ ਚਾਹੀਦਾ ਹੈ।

"ਮਹਾਰਾਜ ! ਜਿਵੇਂ ਗਹਿਰਾ ਕੋਹਰਾ ਛਾ ਜਾਣ ਤੇ ਸੂਰਜ ਦੀ ਚਮਕ ਕੋਈ ਕੰਮ ਨਹੀਂ ਕਰਦੀ, ਸੂਰਜ ਦੀਆਂ ਕਿਰਨਾਂ ਹੋਣ ਤੇ ਵੀ ਦੱਬ ਜਾਂਦੀਆਂ ਹਨ, ਸੂਰਜ ਦੀਆਂ ਕਿਰਨਾਂ ਦੇ ਦੱਬ ਜਾਣ ਕਰਕੇ ਪ੍ਰਕਾਸ਼ ਨਹੀਂ ਹੁੰਦਾ। ਮਹਾਰਾਜ ! ਇਸੇ ਤਰ੍ਹਾਂ ਗੂੜੀ ਨੀਂਦ ਵਿੱਚ ਚਿੱਤ ਅਚੇਤ ਹੋ ਜਾਂਦਾ ਹੈ, ਚਿੱਤ ਅਚੇਤ ਹੋ ਜਾਣ ਤੇ ਕੰਮ ਨਹੀਂ ਕਰਦਾ, ਚਿੱਤ ਦੇ ਕੰਮ ਨਾ ਕਰਨ ਤੇ ਸੁਫਨੇ ਵੀ ਨਹੀਂ ਆਉਂਦੇ। ਮਹਾਰਾਜ ! ਜਿਵੇਂ ਸੂਰਜ ਹੈ ਉਸੇ ਤਰ੍ਹਾਂ ਸਰੀਰ ਨੂੰ ਸਮਝਣਾ ਚਾਹੀਦਾ ਹੈ; ਜਿਵੇਂ ਕੋਹਰਾ ਹੈ ਉਸੇ ਤਰ੍ਹਾਂ ਗੂੜ੍ਹੀ ਨੀਂਦ ਨੂੰ ਸਮਝਣਾ ਚਾਹੀਦਾ ਹੈ; ਜਿਵੇਂ ਸੂਰਜ ਦੀਆਂ ਕਿਰਨਾਂ ਹਨ ਉਸੇ ਤਰ੍ਹਾਂ ਚਿੱਤ ਨੂੰ ਸਮਝਣਾ ਚਾਹੀਦਾ ਹੈ।"

"ਮਹਾਰਾਜ ! ਦੋ ਅਵਸਥਾਵਾਂ ਵਿੱਚ ਸਰੀਰ ਦੇ ਬਣੇ ਰਹਿਣ ਤੇ ਵੀ ਚਿੱਤ ਰੁੱਕ ਜਾਂਦਾ ਹੈ। ਗੂੜੀ ਨੀਂਦ ਵਿੱਚ ਚਿੱਤ ਦੇ ਕੰਮ ਨਾ ਕਰਨ ਨਾਲ ਸਰੀਰ ਦੇ ਬਣੇ ਰਹਿਣ ਤੇ ਵੀ ਚਿੱਤ ਬੰਦ ਹੋ ਜਾਂਦਾ ਹੈ। 2. ਨਿਰੋਧ-ਅਵਸਥਾ ਵਿੱਚ ਸਰੀਰ ਦੇ ਬਣੇ ਰਹਿਣ ਤੇ ਵੀ ਚਿੱਤ ਬੰਦ ਹੋ ਜਾਂਦਾ ਹੈ।" ਮਹਾਰਾਜ ! ਜਾਗ੍ਰਤ ਅਵਸਥਾ ਵਿੱਚ ਚਿੱਤ ਚੰਚਲ, ਖੁੱਲ੍ਹਾ, ਪ੍ਰਗਟ ਅਤੇ ਆਜ਼ਾਦ ਹੁੰਦਾ ਹੈ, ਇਸ ਅਵਸਥਾ ਵਿੱਚ ਕੋਈ ਨਿਮਿੱਤ ਨਹੀਂ ਆਉਂਦਾ। ਮਹਾਰਾਜ ! ਜਿਵੇਂ ਆਪਣੇ ਆਪ ਨੂੰ ਛੁਪਾ ਕੇ ਰੱਖਣ ਦੀ ਇੱਛਾ ਕਰਨ ਵਾਲਾ ਪੁਰਸ਼ ਕਿਸੇ ਖੁੱਲ੍ਹੇ ਸਥਾਨ ਤੇ ਸਾਰਿਆਂ ਦੇ ਸਾਹਮਣੇ ਚੁਪਚਾਪ ਬਹਿ ਦੂਜੇ ਪੁਰਸ਼ ਤੋਂ ਨਜ਼ਰ ਬਚਾ ਕੇ ਰਹਿਣਾ ਚਾਹੁੰਦਾ ਹੈ; ਮਹਾਰਾਜ ! ਇਸੇ ਤਰ੍ਹਾਂ, ਜਾਗਦੇ ਹੋਏ ਚਿੱਤ ਵਿੱਚ ਦਿਬ ਅਰਥ ਨਹੀਂ ਆਉਂਦੇ। ਇਸ ਲਈ ਜਾਗਦਾ ਪੁਰਸ਼ ਸੁਫਨੇ ਨਹੀਂ ਦੇਖਦਾ। ਮਹਾਰਾਜ ! ਇਸ ਪ੍ਰਕਾਰ ਮਿਥਿਆ ਜੀਵਿਕਾ ਵਾਲੇ, ਦੁਰਾਚਾਰੀ, ਪਾਪੀ, ਸ਼ੀਲਭ੍ਰਸ਼ਟ, ਕਾਇਰ ਅਤੇ ਉਤਸ਼ਾਹ ਰਹਿਤ ਭਿੱਖੂ ਦੇ ਕੋਲ ਗਿਆਨੀ ਲੋਕਾਂ ਦੇ ਗੁਣ ਨਹੀਂ ਆਉਂਦੇ। ਉਸੇ ਪ੍ਰਕਾਰ ਜਾਗਦੇ ਬੰਦੇ ਕੋਲ ਦਿਬ ਅਰਥ ਨਹੀਂ ਆਉਂਦੇ। ਇਸ ਲਈ ਜਾਗਦਾ ਹੋਇਆ ਪੁਰਸ਼ ਸੁਫਨੇ ਨਹੀਂ ਦੇਖਦਾ।"

"ਭੰਤੇ ਨਾਗਸੇਨ ! ਕੀ ਗੂੜ੍ਹੀ ਨੀਂਦ ਦੇ ਆਦਿ, ਮੱਧ ਅਤੇ ਅੰਤ ਹੁੰਦੇ ਹਨ?" "ਹਾਂ ਮਹਾਰਾਜ !" ਗੂੜ੍ਹੀ ਨੀਂਦ ਦਾ ਆਦਿ, ਮੱਧ ਅਤੇ ਅੰਤ ਹੁੰਦਾ ਹੈ।" ਉਸ ਦਾ ਆਦਿ ਕੀ ਹੈ, ਮੱਧ ਕੀ ਹੈ ਅਤੇ ਅੰਤ ਕੀ ਹੈ?" "ਮਹਾਰਾਜ ! ਸਰੀਰ ਥੱਕਿਆ ਅਤੇ ਟੁੱਟਦਾ ਮਹਿਸੂਸ ਹੁੰਦਾ ਹੈ, ਕਮਜ਼ੋਰੀ ਹੋਣ ਲਗਦੀ ਹੈ, ਸਰੀਰ ਸੁਸਤ ਅਤੇ ਢਿੱਲਾ ਪੈ ਜਾਂਦਾ ਹੈ - ਇਹੀ ਇਸਦਾ ਆਦਿ ਹੈ। ਮਹਾਰਾਜ ! ਬਾਂਦਰ ਦੀ ਨੀਂਦ ਦੀ ਤਰ੍ਹਾਂ ਜਦੋਂ ਉਹ ਅੱਧਾ ਜਾਗਦਾ ਅਤੇ ਅੱਧਾ ਸੌਂਦਾ ਹੈ - ਇਹ ਉਸ ਦਾ ਮੱਧ ਹੁੰਦਾ ਹੈ। ਮਹਾਰਾਜ ! ਇਸ ਵਿੱਚ ਜੋ ਮੱਧ ਦੀ ਅਵਸਥਾ ਹੈ ਉਸੇ ਵਿੱਚ ਸੁਫਨੇ ਆਉਂਦੇ ਹਨ।"

"ਮਹਾਰਾਜ ! ਜਿਵੇਂ ਕੋਈ ਸੰਜਮੀ ਵਿਅਕਤੀ ਆਪਣੇ ਆਪ ਨੂੰ ਵੱਸ ਵਿੱਚ ਰੱਖਣ ਵਾਲਾ, ਸ਼ਾਂਤ ਚਿੱਤ, ਧਰਮਧੀਰ ਅਤੇ ਦ੍ਰਿੜ੍ਹ ਵਿੱਚਾਰਕ, ਲੋਕਾਂ ਦੇ ਸ਼ੋਰ-ਸ਼ਰਾਬੇ ਤੋਂ ਬਹੁਤ ਦੂਰ ਜੰਗਲ ਵਿੱਚ ਜਾ ਕੇ ਗੂੜ੍ਹ ਗੱਲਾਂ ਦਾ ਚਿੰਤਨ ਕਰੇ। ਉਹ ਉੱਥੇ ਸੌ ਨਾ ਜਾਵੇ, ਉਹ ਉੱਥੇ ਇੱਕ ਮਨ ਨਾਲ ਉਸੇ ਗੰਭੀਰ ਸਮੱਸਿਆ ਨੂੰ ਸੁਲਝਾਉਣ ਵਿੱਚ ਲੱਗਿਆ ਰਹੇ; ਮਹਾਰਾਜ ! ਇਸੇ ਤਰ੍ਹਾਂ ਸੌਣ ਅਤੇ ਜਾਗਣ ਦੇ ਵਿਚਕਾਰ ਦੀ ਅਵਸਥਾ ਵਿੱਚ ਪਿਆ ਬਾਂਦਰ ਦੀ ਨੀਂਦ ਸੌਂਦਾ ਹੋਇਆ ਪੁਰਸ਼ ਸੁਫਨਾ ਦੇਖਦਾ ਹੈ। ਮਹਾਰਾਜ ! ਜੋ ਲੋਕਾਂ ਦਾ ਸ਼ੋਰ-ਸ਼ਰਾਬਾ ਹੈ ਉਸ ਨੂੰ ਹੀ ਜਾਗ੍ਰਤ ਅਵਸਥਾ ਸਮਝੋ। ਜੋ ਇਕਾਂਤ ਜੰਗਲ ਹੈ ਉਸ ਨੂੰ ਹੀ ਬਾਂਦਰ ਦੀ ਨੀਂਦ ਸਮਝੋ। ਜੋ ਸ਼ੋਰ-ਸ਼ਰਾਬੇ ਤੋਂ ਹਟ, ਨੀਂਦ ਨੂੰ ਰੋਕ ਕੇ, ਵਿਚਕਾਰ ਦੀ ਅਵਸਥਾ ਵਿੱਚ ਰਹਿ ਕੇ ਗੰਭੀਰ ਗਲ ਦਾ ਮਨਨ ਕਰਨਾ ਹੈ, ਅਜਿਹੀ ਹੀ ਬਾਂਦਰ ਦੀ ਨੀਂਦ ਵਾਲੀ ਹਾਲਤ ਵਿੱਚ ਸੁਫਨੇ ਆਉਂਦੇ ਹਨ।

"ਠੀਕ ਹੈ ਭੰਤੇ ਨਾਗਸੇਨ ! ਗਲ ਇਸ ਤਰ੍ਹਾਂ ਹੀ ਹੈ, ਮੈਂ ਇਸ ਨੂੰ ਮੰਨ ਲੈਂਦਾ ਹਾਂ।"

**6. ਅਨਿਆਈ ਮੌਤ ਵਿਸ਼ੇ ਸੰਬੰਧੀ ਪ੍ਰਸ਼ਨ**

*11.* "ਭੰਤੇ ਨਾਗਸੇਨ ! ਜਿੰਨੇ ਜੀਵ ਮਰਦੇ ਹਨ, ਕਾਲ ਮੌਤ (ਜੀਵਨ ਪੂਰਾ ਹੋ ਜਾਣ) ਨਾਲ ਹੀ ਮਰਦੇ ਹਨ ਜਾਂ ਕੁਝ ਅਨਿਆਈ ਮੌਤ ਨਾਲ ਵੀ ?" "ਮਹਾਰਾਜ ਕੁਝ ਕਾਲ ਮੌਤ ਨਾਲ ਅਤੇ ਕੁਝ ਅਨਿਆਈ ਮੌਤ ਨਾਲ।"

"ਭੰਤੇ ਨਾਗਸੇਨ ! ਕੌਣ ਕਾਲ ਮੌਤ ਨਾਲ ਮਰਦੇ ਹਨ ਅਤੇ ਕੌਣ ਅਨਿਆਈ ਮੌਤ ਨਾਲ?" "ਮਹਾਰਾਜ ! ਕੀ ਤੁਸੀ ਦੇਖਿਆ ਹੈ ਕਿ ਅੰਬ, ਜਾਮਣ ਜਾਂ ਕਿਸੇ ਹੋਰ ਰੁੱਖ ਤੋਂ ਫਲ ਪਕ ਜਾਣ ਤੇ ਡਿਗਦੇ ਹਨ ਅਤੇ ਪੱਕਣ ਤੋਂ ਪਹਿਲਾਂ ਵੀ?" "ਹਾਂ ਭੰਤੇ ! ਦੇਖਿਆ ਹੈ।" "ਮਹਾਰਾਜ ! ਦਰੱਖਤ ਤੋਂ ਜੋ ਫਲ ਡਿਗਦੇ ਹਨ ਉਹ ਸਾਰੇ ਕਾਲ ਨਾਲ ਹੀ ਡਿਗਦੇ ਹਨ ਜਾਂ ਅਕਾਲ ਨਾਲ ਵੀ?" "ਭੰਤੇ ! ਜੋ ਫਲ ਪੱਕ ਕੇ ਅਤੇ ਵੱਡੇ ਹੋ ਕੇ ਡਿਗਦੇ ਹਨ ਉਹ ਕਾਲ ਨਾਲ ਡਿਗਦੇ ਹਨ ; ਪਰੰਤੂ ਜੋ ਕੀੜਾ ਖਾ ਜਾਣ, ਸੋਟੀ ਮਾਰੇ ਜਾਣ, ਹਨੇਰੀ ਮੀਂਹ ਜਾਂ ਅੰਦਰ ਹੀ ਅੰਦਰ ਸੜ ਜਾਣ ਕਰਕੇ ਡਿਗਦੇ ਹਨ ਉਹ ਅਨਿਆਈ ਮੌਤ ਕਰਕੇ ਡਿਗਦੇ ਹਨ।" "ਮਹਾਰਾਜ ! ਇਸੇ ਤਰ੍ਹਾਂ ਜੋ ਪੂਰੀ ਤਰ੍ਹਾਂ ਬਿਰਧ ਹੋ ਕੇ ਮਰਦੇ ਹਨ ਉਹ ਕਾਲ ਮੌਤ ਨਾਲ ਮਰਦੇ ਹਨ ਅਤੇ ਜੋ ਆਪਣੇ ਕਰਮ ਕਰਕੇ, ਬਹੁਤ ਚੱਲਣ–ਫਿਰਨ ਕਰਕੇ ਜਾਂ ਕੰਮ ਦੇ ਜ਼ਿਆਦਾ ਭਾਰ ਹੋਣ ਦੇ ਕਾਰਨ ਮਰਦੇ ਹਨ ਉਹਨਾਂ ਦੀ ਅਨਿਆਈ ਮੌਤ ਸਮਝੀ ਜਾਣੀ ਚਾਹੀਦੀ ਹੈ।"

"ਭੰਤੇ ! ਜੋ ਕਰਮ ਦੇ ਕਾਰਨ, ਬਹੁਤ ਚੱਲਣ-ਫਿਰਨ ਕਰਕੇ, ਕੰਮ ਦੇ ਜ਼ਿਆਦਾ ਭਾਰ ਹੋਣ ਕਰਕੇ ਜਾਂ ਪੂਰੀ ਤਰ੍ਹਾਂ ਬਿਰਧ ਹੋਣ ਕਰਕੇ ਮਰਦੇ ਹਨ ਸਾਰਿਆਂ ਦੀ ਕਾਲ ਮੌਤ ਹੀ ਹੋਈ। ਜੋ ਮਾਂ ਦੀ ਕੁੱਖ ਵਿੱਚ ਹੀ ਮਰ ਜਾਂਦਾ ਹੈ ਉਸ ਦਾ ਉਹੀ ਕਾਲ ਸਮਝਣਾ ਚਾਹੀਦਾ ਹੈ, ਇਸ ਤਰ੍ਹਾਂ ਉਸ ਦੀ ਵੀ ਕਾਲ ਮੌਤ ਹੀ ਹੋਈ। ਜੋ ਪ੍ਰਸੂਤ ਵਿੱਚ ਹੀ ਮਰ ਜਾਂਦਾ ਹੈ ਉਸ ਦਾ ਉਹੀ ਕਾਲ ਸਮਝਣਾ ਚਾਹੀਦਾ ਹੈ – ਇਸ ਤਰ੍ਹਾਂ ਉਸ ਦੀ ਵੀ ਕਾਲ ਮੌਤ ਹੀ ਹੋਈ। ਜੋ ਇੱਕ ਮਹੀਨੇ ਦਾ ਹੁੰਦੇ ਹੀ ਮਰ ਜਾਂਦਾ ਹੈ ਉਸ ਦਾ ਉਹੀ ਕਾਲ ਸਮਝਣਾ ਚਾਹੀਦਾ ਹੈ ; ਇਸ ਤਰ੍ਹਾਂ ਉਸ ਦੀ ਵੀ ਕਾਲ ਮੌਤ ਹੋਈ। ਜੋ ਸੌ ਸਾਲ ਦਾ ਬਿਰਧ ਹੋ ਕੇ ਮਰਦਾ ਹੈ ਉਸ ਦਾ ਉਹੀ ਕਾਲ ਸਮਝਣਾ ਚਾਹੀਦਾ ਹੈ; ਇਸ ਤਰ੍ਹਾਂ ਉਸ ਦੀ ਵੀ ਕਾਲ ਮੌਤ ਹੋਈ। ਭੰਤੇ ! ਨਾਗਸੇਨ ਇਸ ਤਰ੍ਹਾਂ ਤਾਂ ਅਕਾਲ ਮੌਤ ਕਦੇ ਹੁੰਦੀ ਹੀ ਨਹੀਂ। ਜੋ ਮਰਦੇ ਹਨ ਸਭ ਦੀ ਕਾਲ ਮੌਤ ਹੀ ਹੁੰਦੀ ਹੈ?"

*12.* "ਮਹਾਰਾਜ ! ਸੱਤ ਤਰ੍ਹਾਂ ਦੇ ਲੋਕ ਉਮਰ ਪੂਰੀ ਹੋਣ ਤੋਂ ਪਹਿਲਾਂ ਹੀ ਮਰ ਜਾਂਦੇ ਹਨ; ਉਹਨਾਂ ਦੀ ਅਨਿਆਈ ਮੌਤ ਹੁੰਦੀ ਹੈ।" "ਕਿਹੜੇ ਸੱਤ?" "ਮਹਾਰਾਜ! *1.* ਭੁੱਖਾ ਆਦਮੀ ਭੋਜਨ ਨਾ ਮਿਲਣ ਕਰਕੇ ਆਪਣੇ ਪੇਟ ਦੀ ਅੱਗ ਨਾਲ ਤਪ ਕੇ, *2.* ਪਿਆਸਾ ਆਦਮੀ ਪਾਣੀ ਨਾ ਮਿਲਣ ਕਰਕੇ ਹਿਰਦਾ ਸੁੱਕ ਜਾਣ ਤੇ, *3.* ਸੱਪ ਦਾ ਡੰਗਿਆ ਆਦਮੀ ਚੰਗਾ ਵਿਸ਼-ਵੈਦ ਨਾ ਮਿਲਣ ਕਰਕੇ, ਜ਼ਹਿਰ ਚੜ ਜਾਣ ਕਰਕੇ, *4.* ਜ਼ਹਿਰ ਦਿੱਤਾ ਗਿਆ ਆਦਮੀ ਉਚਿਤ ਦਵਾਈ ਨਾ ਮਿਲਣ ਕਰਕੇ, ਅੰਗ ਸੜ ਸੜ ਕੇ, *5.* ਜ਼ਹਿਰ ਦਿੱਤਾ ਹੋਇਆ ਆਦਮੀ ਕਿਸੇ ਦੇ ਨਾ ਬੁਝਾਏ ਜਾਣ ਕਰਕੇ, *6.* ਪਾਣੀ ਵਿੱਚ ਡੁੱਬਿਆ ਆਦਮੀ ਕੋਈ ਸਹਾਰਾ ਨਾ

ਮਿਲਣ ਕਰਕੇ ਘੁੱਟ ਘੁੱਟ ਕੇ ਅਤੇ 7. ਤੀਰ ਲੱਗਿਆ ਆਦਮੀ ਚੰਗੇ ਵੈਦ ਨਾ ਮਿਲਣ ਕਰਕੇ ਉਸੇ ਜ਼ਖ਼ਮ ਨਾਲ ਅਕਾਲ ਹੀ ਮਰ ਜਾਂਦਾ ਹੈ। ਮਹਾਰਾਜ ! ਇਹ ਸੱਤ ਪ੍ਰਕਾਰ ਦੇ ਲੋਕ ਉਮਰ ਪੂਰੀ ਹੋਣ ਤੋਂ ਪਹਿਲਾਂ ਹੀ ਮਰ ਜਾਂਦੇ ਹਨ; ਇਨ੍ਹਾਂ ਦੀ ਅਕਾਲ ਮੌਤ ਹੁੰਦੀ ਹੈ। ਇਨ੍ਹਾਂ ਸਾਰਿਆਂ ਨੂੰ ਮੈਂ ਇੱਕ ਹੀ ਸ਼੍ਰੇਣੀ ਵਿੱਚ ਗਿਣਦਾ ਹਾਂ। ''

''ਮਹਾਰਾਜ ! ਜੀਵ ਅੱਠ ਪ੍ਰਕਾਰ ਨਾਲ ਮਰਦੇ ਹਨ, 1. ਵਾਯੂ ਦੇ ਉੱਠਣ ਨਾਲ, 2. ਪਿੱਤ ਦੇ ਵਿਗੜਨ ਨਾਲ , 3. ਕਫ ਦੇ ਵਧਣ ਕਰਕੇ, 4. ਤਿੰਨਾਂ ਦੇ ਸੰਨਿਪਾਤ ਨਾਲ, 5. ਰੁੱਤ ਵਿਗੜ ਜਾਣ ਕਰਕੇ, 6. ਭੋਜਨ ਵਿੱਚ ਗੜਬੜ ਹੋ ਜਾਣ ਕਰਕੇ, 7. ਕਿਸੇ ਵੀ ਬਾਹਰੀ ਕਾਰਨ ਕਰਕੇ ਅਤੇ 8. ਕਰਮ ਫਲ ਦੇ ਆਉਣ ਤੇ। ਮਹਾਰਾਜ ! ਇਹਨਾਂ ਵਿੱਚੋਂ ਜੋ ਕਰਮ ਫਲ ਕਰਕੇ ਮੌਤ ਹੁੰਦੀ ਹੈ, ਉਹੀ ਆਪਣਾ ਸਮਾਂ ਆਉਣ ਤੇ ਮਰਨਾ ਹੈ ; ਉਹੀ ਕਾਲ ਮੌਤ ਹੈ। ਬਾਕੀ ਸਮੇਂ ਤੋਂ ਪਹਿਲਾਂ ਅਣਿਆਈ ਮੌਤ ਮਰਨਾ ਹੈ। ਕਿਹਾ ਵੀ ਗਿਆ ਹੈ –

''ਭੁੱਖ ਨਾਲ, ਪਿਆਸ ਨਾਲ, ਸੱਪ ਦੇ ਕੱਟਣ ਤੇ ਜਾਂ ਹੋਰ ਵਿਸ਼ ਨਾਲ, ਅੱਗ, ਪਾਣੀ ਅਤੇ ਤੀਰ ਨਾਲ ਅਕਾਲ ਵਿੱਚ ਹੀ ਮੌਤ ਹੋ ਜਾਂਦੀ ਹੈ। ਵਾਯੂ, ਪਿੱਤ ਅਤੇ ਕਫ ਨਾਲ ਸੰਨਿਪਾਤ ਅਤੇ ਰੁੱਤ ਦੇ ਕਾਰਣ, ਭੋਜਨ ਵਿੱਚ ਗੜਬੜੀ, ਬਾਹਰੀ ਕਾਰਨ ਅਤੇ ਕਰਮ ਫਲ ਕਰਕੇ ਅਣਿਆਈ ਮੌਤ ਹੋ ਜਾਂਦੀ ਹੈ।''

''ਮਹਾਰਾਜ ! ਕਿੰਨੇ ਲੋਕ ਆਪਣੇ ਪੂਰਬ ਜਨਮ ਵਿੱਚ ਕੀਤੇ ਗਏ ਵੱਖ-ਵੱਖ ਪਾਪਾਂ ਦੇ ਫਲ ਨਾਲ ਮਰ ਜਾਂਦੇ ਹਨ। ਮਹਾਰਾਜ ! ਜੋ ਇਸ ਜਨਮ ਵਿੱਚ ਦੂਜਿਆਂ ਨੂੰ ਭੁੱਖਾ ਰੱਖ ਕੇ ਮਾਰਦਾ ਹੈ, ਉਹ ਲੱਖਾਂ ਵਰ੍ਹਿਆਂ ਤਕ ਬੁਢਾਪੇ, ਜਵਾਨੀ ਅਤੇ ਲੜਕਪਨ ਵਿੱਚ ਭੁੱਖ ਨਾਲ ਤੜਫ-ਤੜਫ ਕੇ ਪੇਟ ਦੀ ਅੱਗ ਨਾਲ ਅੰਦਰ ਹੀ ਅੰਦਰ ਕਲੇਜੇ ਦੇ ਸੁੱਕ ਜਾਣ ਕਰਕੇ ਸੜ-ਸੜ ਕੇ ਮਰਦਾ ਹੈ। ਇਹ ਉਸ ਦੀ ਕਾਲ ਮੌਤ ਹੀ ਹੈ।''

''ਮਹਾਰਾਜ ! ਜੋ ਇਸ ਜਨਮ ਵਿੱਚ ਕਿਸੇ ਦੂਜੇ ਨੂੰ ਪਿਆਸਾ ਰੱਖ ਕੇ ਮਾਰ ਦਿੰਦਾ ਹੈ, ਉਹ ਲੱਖਾਂ ਸਾਲਾਂ ਤੱਕ ਪਿਆਸ ਨਾਲ ਵਿਆਕੁਲ ਹੋ ਕੇ ਪ੍ਰੇਤ ਬਣ ਕਮਜ਼ੋਰ, ਪਤਲਾ ਅਤੇ ਖੁਸ਼ਕ ਹਿਰਦੇ ਵਾਲਾ ਹੋ ਕੇ ਆਪਣੇ ਬੁਢੇਪੇ, ਜੁਆਨੀ ਜਾਂ ਲੜਕਪਨ ਵਿੱਚ ਪਿਆਸ ਨਾਲ ਹੀ ਮਰਦਾ ਹੈ। ਮਹਾਰਾਜ ! ਇਹ ਉਸ ਦੀ ਕਾਲ ਮੌਤ ਹੀ ਹੈ।''

''ਮਹਾਰਾਜ ! ਜੋ ਇਸ ਜਨਮ ਵਿੱਚ ਕਿਸੇ ਦੂਜੇ ਨੂੰ ਸੱਪ ਤੋਂ ਡੰਗਵਾ ਕੇ ਮਾਰ ਦਿੰਦਾ ਹੈ ; ਉਹ ਲੱਖਾਂ ਵਰ੍ਹਿਆਂ ਤੱਕ ਇੱਕ ਅਜਗਰ ਦੇ ਮੂੰਹ ਤੋਂ ਦੂਜੇ ਅਜਗਰ ਦੇ ਮੂੰਹ ਵਿੱਚ ਅਤੇ ਇੱਕ ਕਾਲੇ ਸੱਪ ਦੇ ਮੂੰਹ ਤੋਂ ਦੂਜੇ ਕਾਲੇ ਸੱਪ ਦੇ ਮੂੰਹ ਵਿੱਚ ਪੈ, ਉਹਨਾਂ ਦੁਆਰਾ ਡੰਗਿਆ ਜਾ ਕੇ ਆਪਣੇ ਬੁਢਾਪੇ, ਜਵਾਨੀ ਜਾਂ ਲੜਕਪਨ ਵਿੱਚ ਮਰਦਾ ਹੈ, ਮਹਾਰਾਜ ! ਇਹ ਉਸ ਦੀ ਕਾਲ ਮੌਤ ਹੀ ਹੈ।''

''ਮਹਾਰਾਜ ! ਜੋ ਇਸ ਜਨਮ ਵਿੱਚ ਕਿਸੇ ਦੂਜੇ ਨੂੰ ਜ਼ਹਿਰ ਦੇ ਕੇ ਮਾਰਦਾ ਹੈ, ਉਹ ਲੱਖਾਂ ਵਰ੍ਹਿਆਂ ਤੱਕ ਆਪਣੇ ਬੁਢਾਪੇ, ਜਵਾਨੀ ਜਾਂ ਲੜਕਪਨ ਵਿੱਚ ਅਜਿਹੇ ਜ਼ਹਿਰ ਨਾਲ ਮਰਦਾ ਹੈ ਜਿਸ ਨਾਲ ਉਸ ਦੇ ਅੰਗ ਸੜਨ ਲੱਗਦੇ ਹਨ, ਸਰੀਰ ਕਟ–ਕਟ ਕੇ ਡਿਗਣ ਲੱਗਦਾ ਹੈ ਅਤੇ ਮੁਰਦੇ ਵਰਗੀ ਦੁਰਗੰਧ ਆਉਂਦੀ ਹੈ। ਮਹਾਰਾਜ ! ਇਹ ਉਸ ਦੀ ਕਾਲ ਮੌਤ ਹੀ ਹੈ।''

''ਮਹਾਰਾਜ ! ਜੋ ਇਸ ਜਨਮ ਵਿੱਚ ਕਿਸੇ ਦੂਜੇ ਨੂੰ ਅੱਗ ਨਾਲ ਸਾੜ ਕੇ ਮਾਰਦਾ ਹੈ ; ਉਹ ਲੱਖਾਂ ਵਰ੍ਹਿਆਂ ਤੱਕ ਇੱਕ ਅੱਗ ਦੇ ਪਹਾੜ ਤੋਂ ਦੂਜੇ ਅੱਗ ਦੇ ਪਹਾੜ ਤੇ ਅਤੇ ਇੱਕ ਯਮਲੋਕ ਤੋਂ ਦੂਜੇ ਯਮਲੋਕ ਵਿੱਚ ਲਿਜਾ ਕੇ ਅੱਗ ਨਾਲ ਸਰੀਰ ਦੇ ਸਾੜ ਦਿਤੇ ਜਾਣ ਕਾਰਨ ਮਰਦਾ ਹੈ। ਮਹਾਰਾਜ ! ਇਹ ਉਸ ਦੀ ਕਾਲ ਮੌਤ ਹੀ ਹੈ।''

''ਮਹਾਰਾਜ ! ਜੋ ਇਸ ਜਨਮ ਵਿੱਚ ਕਿਸੇ ਦੂਜੇ ਨੂੰ ਪਾਣੀ ਵਿੱਚ ਡੋਬ ਕੇ ਮਾਰਦਾ ਹੈ ; ਉਹ ਲੱਖਾਂ ਵਰ੍ਹਿਆਂ ਤੱਕ ਦੁਬਲਾ, ਪਤਲਾ ਰੋਗੀ ਅਤੇ ਕਮਜ਼ੋਰ ਅਤੇ ਚਿੰਤਾਵਾਂ ਵਿੱਚ ਪਿਆ ਰਹਿਕੇ... ਪਾਣੀ ਵਿੱਚ ਹੀ ਡੁੱਬ ਕੇ ਮਰਦਾ ਹੈ। ਮਹਾਰਾਜ ! ਇਹ ਉਸ ਦੀ ਕਾਲ ਮੌਤ ਹੀ ਹੈ।''

''ਮਹਾਰਾਜ ! ਜੋ ਇਸ ਜਨਮ ਵਿੱਚ ਕਿਸੇ ਦੂਜੇ ਨੂੰ ਭਾਲਾ ਜਾਂ ਤੀਰ ਚਲਾ ਕੇ ਮਾਰਦਾ ਹੈ ; ਉਹ ਲੱਖਾਂ ਵਰ੍ਹਿਆਂ ਤੱਕ ਕਟਿਆ, ਮਾਰਿਆ ਅਤੇ ਕੁਟਿਆ ਜਾ ਕੇ ਭਾਲੇ ਜਾਂ ਤੀਰ ਦਾ ਸ਼ਿਕਾਰ ਹੋ ਕੇ ਹੀ ਮਰਦਾ ਹੈ। ਮਹਾਰਾਜ ! ਇਹ ਉਸ ਦੀ ਕਾਲ ਮੌਤ ਹੀ ਹੈ।''

''ਭੰਤੇ ! ਜੋ ਤੁਸੀ ਕਹਿੰਦੇ ਹੋ ਕਿ ਅਕਾਲ ਮੌਤ ਹੁੰਦੀ ਹੈ ; ਉਸ ਨੂੰ ਕਿਰਪਾ ਕਰਕੇ ਕਾਰਨ ਦੇ ਕੇ ਸਮਝਾਉ।'' ''ਮਹਾਰਾਜ ! ਜਿਵੇਂ ਘਾਹ, ਪੱਤੇ, ਝਾੜ, ਲੱਕੜੀ ਆਦਿ ਦੇ ਨਾਲ ਬਲਦੀ ਹੋਈ ਅੱਗ ਦੀ ਵਿਸ਼ਾਲ ਢੇਰੀ ਉਹਨਾਂ ਨੂੰ ਜਲਾ ਕੇ ਸਮਾਪਤ ਕਰ ਦੇਣ ਦੇ ਬਾਅਦ ਹੀ ਬੁਝਦੀ ਹੈ। ਲੋਕ ਕਹਿੰਦੇ ਹਨ ਕਿ ਉਹ ਅੱਗ ਬਿਨਾਂ ਕਿਸੇ ਵਿਘਨ ਦੇ ਆਪਣੇ ਪੂਰੇ ਸਮੇਂ ਬਲਣ ਤੋਂ ਬਾਅਦ ਹੀ ਬੁਝੀ ਸੀ ; ਮਹਾਰਾਜ ! ਇਸੇ ਤਰ੍ਹਾਂ ਜੋ ਹਜਾਰਾਂ ਦਿਨ ਤੱਕ ਜੀਵਿਤ ਰਹਿ, ਬਿਰਧ ਹੋਣ ਅਤੇ ਆਯੂ ਸਮਾਪਤ ਹੋ ਜਾਣ ਦੇ ਬਾਅਦ ਬਿਨਾਂ ਕਿਸੇ ਰੁਕਾਵਟ ਜਾਂ ਅਚਨਚੇਤ ਦੁਰਘਟਨਾ ਕਰਕੇ ਮਰਦਾ ਹੈ, ਤਾਂ ਉਸ ਦੀ ਮੌਤ ਸਮਾਂ ਪਾ ਕੇ ਹੋਈ ਕਹੀ ਜਾਂਦੀ ਹੈ।''

''ਮਹਾਰਾਜ ! ਜਿਵੇਂ ਘਾਹ, ਪੱਤੇ, ਝਾੜ, ਲੱਕੜੀ ਆਦਿ ਦੇ ਨਾਲ ਬਲਦੀ ਹੋਈ ਕੋਈ ਵਿਸ਼ਾਲ ਅੱਗ ਦਾ ਪੁੰਜ ਹੋਵੇ। ਉਸ ਦੇ ਸੜ ਕੇ ਸਮਾਪਤ ਹੋਣ ਤੋਂ ਪਹਿਲਾਂ ਹੀ ਬਹੁਤ ਮੀਂਹ ਵਰ੍ਹਨ ਲੱਗੇ ਜਿਸ ਕਰਕੇ, ਅੱਗ ਬੁਝ ਕੇ ਠੰਡੀ ਹੋ ਜਾਵੇ। ਮਹਾਰਾਜ ! ਤਾਂ ਕੀ ਤੁਸੀ ਕਹੋਗੇ ਕਿ ਉਹ ਅੱਗ ਆਪਣਾ ਸਮਾਂ ਪਾ ਕੇ ਬੁਝੀ?''

''ਨਹੀਂ ਭੰਤੇ ! '' ''ਮਹਾਰਾਜ ! ਸੋ ਕਿਉਂ ? ਪਹਿਲੀ ਅੱਗ ਬਾਅਦ ਵਾਲੀ ਅੱਗ ਦੇ ਬਰਾਬਰ ਕਿਉਂ ਨਹੀਂ ਕਹੀ ਜਾਂਦੀ?'' ''ਭੰਤੇ ! ਵਿਚਕਾਰ ਹੀ ਬੱਦਲ ਦੇ ਵਰ੍ਹਨ ਕਰਕੇ ਉਹ ਅੱਗ ਬਿਨਾਂ ਸਮਾਂ ਪਾਏ ਬੁਝ ਗਈ।'' ''ਮਹਾਰਾਜ ! ਇਸੇ ਤਰ੍ਹਾਂ ਜਿਸ ਦੀ ਅਕਾਲ ਮੌਤ ਹੁੰਦੀ ਹੈ ਉਹ ਜਾਂ ਤਾਂ ਅਚਾਨਕ ਵਾਯੂ ਵਿਗੜ ਜਾਣ ਕਰਕੇ, ਜਾਂ ਪਿੱਤ ਵਿਗੜ ਜਾਣ ਕਰਕੇ, ਜਾਂ ਭੋਜਨ ਵਿੱਚ ਕਫ ਵਧ ਜਾਣ ਕਰਕੇ, ਜਾਂ ਸੰਨਿਪਾਤ ਹੋ ਜਾਣ ਕਰਕੇ, ਜਾਂ ਰੁੱਤ ਵਿਗੜਨ ਕਰਕੇ, ਜਾਂ ਭੋਜਨ ਵਿੱਚ ਗੜਬੜੀ ਹੋ ਜਾਣ ਜਾਂ ਕਿਸੇ ਦੁਰਘਟਨਾ ਜਾਂ ਭੁੱਖ, ਜਾਂ ਪਿਆਸ, ਜਾਂ ਸੱਪ ਦੇ ਡੰਗਣ, ਜਾਂ ਜ਼ਹਿਰ ਦਿੱਤੇ ਜਾਣ, ਜਾਂ ਅੱਗ ਵਿੱਚ ਪੈ ਜਾਣ, ਜਾਂ ਪਾਣੀ ਵਿੱਚ ਡੁੱਬ ਜਾਣ, ਜਾਂ ਤੀਰ ਭਾਲਾ ਲੱਗ ਜਾਣ ਨਾਲ ਅਕਾਲ ਵਿੱਚ ਹੀ ਮਰ ਜਾਂਦਾ ਹੈ; ਮਹਾਰਾਜ ! ਇਸੇ ਤਰ੍ਹਾਂ ਅਕਾਲ ਮੌਤ ਹੁੰਦੀ ਹੈ।''

''ਮਹਾਰਾਜ ! ਜੇਕਰ ਕੋਈ ਭਾਰੀ ਬੱਦਲ ਉੱਠ ਕੇ ਜ਼ਮੀਨ ਅਤੇ ਟੋਇਆਂ ਨੂੰ ਭਰਦੇ ਹੋਇਆਂ ਘਨਘੋਰ ਮੀਂਹ ਵਰ੍ਹਾਵੇ, ਤਾਂ ਲੋਕ ਕਹਿੰਦੇ ਹਨ ਕਿ ਉਹ ਬੱਦਲ ਬਿਨਾਂ ਕਿਸੇ ਵਿਘਨ–ਰੁਕਾਵਟ ਦੇ ਬਹੁਤ ਵਰ੍ਹਿਆ ; ਮਹਾਰਾਜ ! ਇਸੇ ਤਰ੍ਹਾਂ ਜੋ ਪੂਰਨ ਬਿਰਧ ਹੋਣ ਅਤੇ ਉਮਰ ਸਮਾਪਤ ਹੋ ਜਾਣ ਦੇ ਬਾਅਦ ਬਿਨਾਂ ਕਿਸੇ ਰੁਕਾਵਟ ਜਾਂ ਅਚਨਚੇਤ ਦੁਰਘਟਨਾ ਕਰਕੇ ਮਰਦਾ ਹੈ, ਉਸ ਦੀ ਮੌਤ ਸਮਾਂ ਪਾ ਕੇ ਹੋਈ ਕਹੀ ਜਾਂਦੀ ਹੈ।''

“ ਮਹਾਰਾਜ ! ਜਿਵੇਂ ਅਕਾਸ਼ ਵਿੱਚ ਛਾਏ ਭਾਰੀ ਬੱਦਲ ਤੇਜ ਹਵਾ ਦੇ ਆ ਜਾਣ ਨਾਲ ਝਕੋਰੇ ਖਾ ਖਿੰਡ–ਪੁੰਡ ਜਾਣ। ਤਾਂ ਕੀ ਤੁਸੀ ਇਹ ਕਹੋਗੇ ਕਿ ਉਹ ਬੱਦਲ ਸਮਾਂ ਪਾ ਕੇ ਨਸ਼ਟ ਹੋਏ?” “ਨਹੀਂ ਭੰਤੇ !” “ਮਹਾਰਾਜ ! ਪਹਿਲਾ ਬੱਦਲ ਪਿਛਲੇ ਬੱਦਲ ਦੇ ਬਰਾਬਰ ਕਿਉਂ ਨਹੀਂ ਸਮਝਿਆ ਜਾਂਦਾ?” “ਭੰਤੇ ! ਅਚਾਨਕ ਹਵਾ ਦੇ ਚੱਲਣ ਕਾਰਨ ਉਹ ਬੱਦਲ ਬਿਨਾਂ ਸਮਾਂ ਪ੍ਰਾਪਤ ਕੀਤੇ ਹੀ ਉੱਡ ਗਿਆ।” “ਮਹਾਰਾਜ ! ਇਸੇ ਤਰ੍ਹਾਂ ਜਿਸ ਦੀ ਅਨਿਆਈ ਮੌਤ ਹੁੰਦੀ ਹੈ ਉਹ ਜਾਂ ਤਾਂ ਅਚਾਨਕ ਵਾਯੂ ਜਾਂ ਪਿੱਤ ਦੇ ਵਿਗੜ ਜਾਣ ਜਾਂ ਕਫ ਵੱਧ ਜਾਣ ਨਾਲ ਜਾਂ ਸੰਨੀਪਾਤ ਹੋ ਜਾਣ ਜਾਂ ਰੁੱਤ ਪਰਿਵਰਤਨ ਕਾਰਨ ਜਾਂ ਭੋਜਨ ਵਿੱਚ ਗੜਬੜ ਹੋ ਜਾਣ ਜਾਂ ਕਿਸੇ ਦੁਰਘਟਨਾ ਨਾਲ ਜਾਂ ਭੁੱਖ ਨਾਲ ਜਾਂ ਪਿਆਸ ਨਾਲ ਜਾਂ ਸੱਪ ਦੇ ਡੰਗਣ ਨਾਲ ਜਾਂ ਤੀਰ ਭਾਲਾ ਲੱਗ ਜਾਣ ਨਾਲ ਅਨਿਆਈ ਮੌਤ ਹੀ ਮਰ ਜਾਂਦਾ ਹੈ। ਮਹਾਰਾਜ ! ਇਸੇ ਤਰ੍ਹਾਂ ਅਨਿਆਈ ਮੌਤ ਹੁੰਦੀ ਹੈ।”

“ਮਹਾਰਾਜ ! ਜਿਵੇਂ ਕੋਈ ਜ਼ਹਿਰੀਲਾ ਸੱਪ ਕਿਸੇ ਆਦਮੀ ਨੂੰ ਡੰਗ ਲਵੇ। ਉਹ ਜ਼ਹਿਰ ਬਿਨਾਂ ਕਿਸੇ ਰੁਕਾਵਟ ਦੇ ਫੈਲ ਜਾਵੇ ਅਤੇ ਉਸ ਨੂੰ ਮਾਰ ਦੇਵੇ। ਤਾਂ ਲੋਕ ਕਹਿਣਗੇ ਕਿ ਉਸ ਜ਼ਹਿਰ ਨੇ ਬਿਨਾਂ ਕਿਸੇ ਰੁਕਾਵਟ ਦੇ ਆਪਣਾ ਕੰਮ ਕਰ ਹੀ ਦਿੱਤਾ; ਮਹਾਰਾਜ ! ਇਸੇ ਤਰ੍ਹਾਂ ਜੋ ਪੂਰਨ ਬਿਰਧ ਹੋਣ ਅਤੇ ਆਯੂ ਸਮਾਪਤ ਹੋ ਜਾਣ ਤੋਂ ਬਾਅਦ ਬਿਨਾਂ ਕਿਸੇ ਰੁਕਾਵਟ ਜਾਂ ਅਚਨਚੇਤ ਦੁਰਘਟਨਾ ਕਰਕੇ ਮਰਦਾ ਹੈ ਤਾਂ ਉਸ ਦੀ ਮੌਤ ਸਮਾਂ ਪਾ ਕੇ ਹੋਈ ਕਹੀ ਜਾਂਦੀ ਹੈ।”

“ਮਹਾਰਾਜ ! ਜਿਵੇਂ ਕੋਈ ਕ੍ਰੋਧੀ ਜ਼ਹਿਰੀਲਾ ਸੱਪ ਕਿਸੇ ਆਦਮੀ ਨੂੰ ਡੰਗ ਲਵੇ ਪਰੰਤੂ ਕੋਈ ਸਪੇਰਾ ਆ ਕੇ ਉਸ ਜ਼ਹਿਰ ਨੂੰ ਝਾੜ ਲਵੇ। ਮਹਾਰਾਜ ! ਤਾਂ ਕੀ ਤੁਸੀ ਕਹੋਗੇ ਕਿ ਜ਼ਹਿਰ ਆਪਣਾ ਕੰਮ ਕਰ ਕੇ ਹੀ ਹਟਿਆ?” “ਨਹੀਂ ਭੰਤੇ ! ” ਇਹ ਪਿਛਲਾ ਪਹਿਲੇ ਜ਼ਹਿਰ ਦੇ ਬਰਾਬਰ ਹੀ ਕਿਉਂ ਨਾ ਹੋਇਆ?” “ਭੰਤੇ ! ਇਹ ਜ਼ਹਿਰ ਤਾਂ ਚੜ੍ਹਨ ਤੋਂ ਪਹਿਲਾਂ ਹੀ ਆਏ ਹੋਏ ਸਪੇਰੇ ਦੁਆਰਾ ਝਾੜ ਦਿੱਤਾ ਗਿਆ।” “ਮਹਾਰਾਜ ! ਇਸੇ ਤਰ੍ਹਾਂ, ਜਿਸ ਦੀ ਅਨਿਆਈ ਮੌਤ ਹੁੰਦੀ ਹੈ ਉਹ ਜਾਂ ਤਾਂ ਅਚਾਨਕ ਵਾਯੂ ਜਾਂ ਪਿੱਤ ਦੇ ਵਿਗੜ ਜਾਣ ਕਰਕੇ... । ਮਹਾਰਾਜ ! ਇਸੇ ਤਰ੍ਹਾਂ ਅਨਿਆਈ ਮੌਤ ਹੁੰਦੀ ਹੈ।”

“ਮਹਾਰਾਜ ! ਜਿਵੇਂ ਕੋਈ ਤੀਰਅੰਦਾਜ਼ ਤੀਰ ਚਲਾਵੇ। ਜੇਕਰ ਉਹ ਤੀਰ ਠੀਕ ਨਿਸ਼ਾਨੇ ਤੇ ਜਾ ਲੱਗੇ ਤਾਂ ਲੋਕ ਕਹਿਣਗੇ ਕਿ ਉਹ ਬਿਨਾਂ ਕਿਸੇ ਰੁਕਾਵਟ ਦੇ ਆਪਣੇ ਟੀਚੇ ਤੇ ਪਹੁੰਚ ਗਿਆ ; ਮਹਾਰਾਜ ! ਇਸੇ ਤਰ੍ਹਾਂ ਜੋ ਪੂਰਨ ਬਿਰਧ ਹੋਣ ਅਤੇ ਆਯੂ ਸਮਾਪਤ ਹੋ ਜਾਣ ਉਪਰੰਤ ਬਿਨਾਂ ਕਿਸੇ ਰੁਕਾਵਟ ਜਾਂ ਅਚਨਚੇਤ ਦੁਰਘਟਨਾ ਦੇ ਕਾਰਨ ਮਰਦਾ ਹੈ ਤਾਂ ਉਸ ਦੀ ਮੌਤ ਸਮਾਂ ਪਾ ਕੇ ਹੋਈ ਕਹੀ ਜਾਂਦੀ ਹੈ।

“ਮਹਾਰਾਜ ! ਜਿਵੇਂ ਕੋਈ ਤੀਰ ਅੰਦਾਜ ਤੀਰ ਚਲਾਵੇ, ਪਰੰਤੂ ਵਿਚਕਾਰ ਹੀ ਕੋਈ ਉਸ ਨੂੰ ਰੋਕ ਕੇ ਗਿਰਾ ਦੇਵੇ; ਤਾਂ ਕੀ ਤੁਸੀ ਕਹੋਗੇ ਕਿ ਉਹ ਤੀਰ ਬਿਨਾਂ ਕਿਸੇ ਰੁਕਾਵਟ ਜਾਂ ਔਕੜ ਦੇ ਠੀਕ ਆਪਣੇ ਟੀਚੇ ਤੱਕ ਪਹੁੰਚ ਗਿਆ?” “ਨਹੀਂ ਭੰਤੇ ! ” “ਮਹਾਰਾਜ ! ਪਿਛਲਾ ਤੀਰ ਪਹਿਲੇ ਦੇ ਬਰਾਬਰ ਹੀ ਕਿਉਂ ਨਹੀਂ ਸਮਝਿਆ ਗਿਆ?” “ਭੰਤੇ ! ਉਸ ਨੂੰ ਤਾਂ ਕਿਸੇ ਨੇ ਰਾਹ ਵਿੱਚ ਹੀ ਰੋਕ ਦਿੱਤਾ।” “ਮਹਾਰਾਜ ! ਇਸੇ ਤਰ੍ਹਾਂ ਜਿਸ ਦੀ ਅਨਿਆਈ ਮੌਤ ਹੁੰਦੀ ਹੈ ਉਹ ਜਾਂ ਤਾਂ ਅਚਾਨਕ ਵਾਯੂ ਜਾਂ ਕਫ ਦੇ ਵਿਗੜ ਜਾਣ ਨਾਲ... । ਮਹਾਰਾਜ ! ਇਸੇ ਤਰ੍ਹਾਂ ਅਨਿਆਈ ਮੌਤ ਹੁੰਦੀ ਹੈ।”

“ਮਹਾਰਾਜ ! ਜਿਵੇਂ ਕੋਈ ਲੋਹੇ ਦੇ ਭਾਂਡੇ ਨੂੰ ਖੜਕਾਵੇ ਉਸ ਤੋਂ ਅਵਾਜ਼ ਨਿਕਲ ਕੇ ਪੂਰੀ ਦੂਰ ਤੱਕ ਜਾਵੇ ; ਤਾਂ ਲੋਕ ਕਹਿਣਗੇ ਕਿ ਉਸ ਦੀ ਆਵਾਜ਼ ਬਿਨਾਂ ਕਿਸੇ ਰੁਕਾਵਟ ਦੇ ਪੂਰੀ ਦੂਰ ਤੱਕ ਗਈ। ਮਹਾਰਾਜ ! ਇਸੇ ਤਰ੍ਹਾਂ, ਜੋ ਪੂਰਨ ਬਿਰਧ... ਸਮਾਂ ਪਾ ਕੇ ਹੋਈ ਕਹੀ ਜਾਂਦੀ ਹੈ।”

“ਮਹਾਰਾਜ ! ਜਿਵੇਂ ਕੋਈ ਲੋਹੇ ਦੇ ਭਾਂਡੇ ਨੂੰ ਖੜਕਾਵੇ ਪਰੰਤੂ ਉਸ ਦੀ ਅਵਾਜ਼ ਨਿਕਲਦੇ ਹੀ ਕੋਈ ਆ ਕੇ ਉਸ ਨੂੰ (ਭਾਂਡੇ ਨੂੰ) ਪਕੜ ਲਵੇ, ਜਿਸ ਨਾਲ ਅਵਾਜ਼ ਤੁਰੰਤ ਬੰਦ ਹੋ ਜਾਵੇ। ਤਾਂ ਕੀ ਤੁਸੀ ਕਹੋਗੇ ਕਿ ਉਸ ਦੀ ਅਵਾਜ਼ ਬਿਨਾਂ ਕਿਸੇ ਰੁਕਾਵਟ ਦੇ ਪੂਰੀ ਦੂਰ ਤੱਕ ਗਈ?” “ਨਹੀਂ ਭੰਤੇ !” “ਮਹਾਰਾਜ ! ਸੋ ਕਿਉਂ? ਪਿਛਲੀ ਅਵਾਜ ਪਹਿਲੀ ਅਵਾਜ ਦੇ ਬਰਾਬਰ ਕਿਉਂ ਨਹੀਂ ਕਹੀ ਜਾਂਦੀ?” “ਭੰਤੇ ! ਵਿਚਕਾਰ ਕਿਸੇ ਦੇ ਆ ਕੇ ਭਾਂਡੇ ਨੂੰ ਪਕੜ ਲੈਣ ਕਰਕੇ ਅਵਾਜ਼ ਬੰਦ ਹੋ ਗਈ।” “ਮਹਾਰਾਜ ! ਇਸੇ ਤਰ੍ਹਾਂ ਜਿਸ ਦੀ ਅਕਾਲ ਮੌਤ ਹੁੰਦੀ ਹੈ ਉਹ ਜਾਂ ਤਾਂ ਅਚਾਨਕ ਵਾਯੂ ਜਾਂ ਪਿੱਤ ਵਿਗੜ ਜਾਣ ਕਰਕੇ... । ਮਹਾਰਾਜ ! ਇਸੇ ਤਰ੍ਹਾਂ ਅਕਾਲ ਮੌਤ ਹੁੰਦੀ ਹੈ।”

“ਮਹਾਰਾਜ ! ਜਿਵੇਂ ਖੇਤ ਵਿੱਚ ਚੰਗੀ ਤਰ੍ਹਾਂ ਬੀਜਿਆ ਝੋਨਾ ਸਮੇਂ ਤੇ ਮੀਂਹ ਪੈਣ ਨਾਲ ਫੈਲ ਕੇ ਭਰੀਆਂ ਹੋਈਆਂ ਬੱਲੀਆਂ ਨਾਲ ਲੱਦ ਜਾਂਦਾ ਹੈ ਅਤੇ ਕਟਾਈ ਦੇ ਸਮੇਂ ਤੱਕ ਪੂਰੀ ਤਰ੍ਹਾਂ ਤਿਆਰ ਹੋ ਜਾਂਦਾ ਹੈ। ਉਦੋਂ ਲੋਕ ਕਹਿੰਦੇ ਹਨ ਕਿ ਇਹ ਫਸਲ ਬਿਨਾਂ ਕਿਸੇ ਰੁਕਾਵਟ ਦੇ ਚੰਗੀ ਹੋਈ ; ਮਹਾਰਾਜ ਇਸੇ ਤਰ੍ਹਾਂ ਜੋ ਪੂਰਨ ਬਿਰਧ ... ਉਸ ਦੀ ਮੌਤ ਸਮਾਂ ਪਾ ਕੇ ਹੋਈ ਕਹੀ ਜਾਂਦੀ ਹੈ।”

“ਮਹਾਰਾਜ ਜੇਕਰ ਖੇਤ ਵਿੱਚ ਚੰਗੀ ਤਰ੍ਹਾਂ ਬੀਜਿਆ ਝੋਨਾ ਬਿਨਾਂ ਪਾਣੀ ਦੇ ਸੁੱਕ ਕੇ ਮਰ ਜਾਵੇ ਤਾਂ ਕੀ ਤੁਸੀ ਕਹਿ ਸਕੋਗੇ ਕਿ ਫ਼ਸਲ ਚੰਗੀ ਹੋਈ ਹੈ?” “ਨਹੀਂ ਭੰਤੇ !” “ਮਹਾਰਾਜ ! ਸੋ ਕਿਉਂ? ਪਿਛਲੀ ਫ਼ਸਲ ਪਹਿਲੀ ਫ਼ਸਲ ਦੇ ਬਰਾਬਰ ਕਿਉਂ ਨਹੀਂ ਕਹੀ ਜਾਂਦੀ?” “ਭੰਤੇ ! ਉਹ ਤਾਂ ਵਿਚਕਾਰ ਹੀ ਗਰਮੀ ਕਾਰਨ ਸੁੱਕ ਗਈ।” “ਮਹਾਰਾਜ ! ਇਸੇ ਤਰ੍ਹਾਂ ਜਿਸ ਦੀ ਅਨਿਆਈ ਮੌਤ ਹੁੰਦੀ ਹੈ ਉਹ ਅਚਾਨਕ ਜਾਂ ਤਾਂ ਵਾਯੂ ਜਾਂ ਪਿੱਤ ਦੇ ਵਿਗੜ ਜਾਣ ਕਰਕੇ... ਅਨਿਆਈ ਮੌਤ ਹੀ ਮਰ ਜਾਂਦਾ ਹੈ।”

“ਮਹਾਰਾਜ ! ਕੀ ਤੁਸੀ ਸੁਣਿਆ ਹੈ ਕਿ ਹਰਾ-ਭਰਾ ਝੋਨਾ ਕੀੜਾ ਲੱਗ ਜਾਣ ਨਾਲ ਪੂਰੀ ਤਰ੍ਹਾਂ ਨਸ਼ਟ ਹੋ ਜਾਂਦਾ ਹੈ?” “ਹਾਂ ਭੰਤੇ ! ਸੁਣਿਆ ਵੀ ਹੈ ਅਤੇ ਦੇਖਿਆ ਵੀ ਹੈ।” “ਮਹਾਰਾਜ ! ਤਾਂ ਉਹ ਝੋਨਾ ਕਾਲ ਵਿੱਚ ਮਰਿਆ ਜਾਂ ਅਨਿਆਈ ਮੌਤ ਵਿੱਚ?” “ ਭੰਤੇ ! ਅਨਿਆਈ ਮੌਤ ਵਿੱਚ ਮਰਿਆ, ਜੇਕਰ ਉਸ ਵਿੱਚ ਕੀੜਾ ਨਾ ਲੱਗਦਾ ਤਾਂ ਵਾਢੀ ਤੱਕ ਚੰਗਾ ਤਿਆਰ ਹੋ ਜਾਂਦਾ।” “ਮਹਾਰਾਜ ! ਇਸ ਤੋਂ ਤਾਂ ਇਹੀ ਸਿੱਟਾ ਨਾ ਨਿਕਲਦਾ ਕਿ ਕਿਸੇ ਰੁਕਾਵਟ ਦੇ ਆਏ ਬਿਨਾਂ ਖੇਤੀ ਚੰਗੀ ਹੁੰਦੀ ਹੈ ਅਤੇ ਵਿਚਕਾਰ ਕੋਈ ਦੁਰਘਟਨਾ ਹੋ ਜਾਣ ਕਰਕੇ ਉਹ ਨਸ਼ਟ ਹੋ ਜਾਂਦੀ ਹੈ।” “ਹਾਂ ਭੰਤੇ ! ” “ਮਹਾਰਾਜ ! ਇਸੇ ਤਰ੍ਹਾਂ ਜਿਸ ਦੀ ਅਨਿਆਈ ਮੌਤ ਹੁੰਦੀ ਹੈ ਉਹ ਜਾਂ ਤਾਂ ਅਚਾਨਕ ਵਾਯੂ ਜਾਂ ਪਿੱਤ ਦੇ ਵਿਗੜ ਜਾਣ ਕਰਕੇ... ਮਹਾਰਾਜ ! ਇਸੇ ਤਰ੍ਹਾਂ ਅਨਿਆਈ ਮੌਤ ਹੁੰਦੀ ਹੈ।”

“ਮਹਾਰਾਜ ! ਕੀ ਤੁਸੀ ਸੁਣਿਆ ਹੈ ਕਿ ਖੇਤੀ ਪੱਕ ਹੋ ਜਾਣ ਅਤੇ ਬੱਲੀਆਂ ਦੇ ਬੋਝ ਨਾਲ ਝੁਕ ਜਾਣ ਤੇ ਵੀ ਔਲੇ ਪੈਣ ਕਰਕੇ ਨਸ਼ਟ ਹੋ ਜਾਂਦੀ ਹੈ?” “ਹਾਂ ਭੰਤੇ ! ਸੁਣਿਆ ਵੀ ਹੈ ਅਤੇ ਦੇਖਿਆ ਵੀ ਹੈ।” “ਮਹਾਰਾਜ ! ਤਾਂ ਕੀ ਝੋਨਾ ਕਾਲ ਵਿੱਚ ਮਰਿਆ ਜਾਂ ਅਨਿਆਈ ਮੌਤ ਵਿੱਚ ?” “ਭੰਤੇ ਅਨਿਆਈ ਮੌਤ ਵਿੱਚ ਮਰਿਆ, ਜੇਕਰ ਔਲਿਆਂ ਦੀ ਵਰਖਾ ਨਾ ਹੁੰਦੀ ਤਾਂ ਵਾਢੀ ਤੱਕ ਖੇਤੀ ਚੰਗੀ ਤਿਆਰ ਹੋ ਜਾਂਦੀ।” “ਮਹਾਰਾਜ ! ਇਸ ਤੋਂ ਤਾਂ ਇਹੀ ਨਤੀਜਾ ਨਾ ਨਿਕਲਦਾ ਹੈ, ਕਿ ਬਿਨਾਂ ਕਿਸੇ ਵਿਘਨ ਰੁਕਾਵਟ ਦੇ ਆਏ ਫ਼ਸਲ ਚੰਗੀ ਹੁੰਦੀ ਹੈ ਅਤੇ ਵਿਚਕਾਰ ਕੁਝ ਦੁਰਘਟਨਾ ਹੋ ਜਾਣ ਤੇ ਉਹ ਨਸ਼ਟ ਹੋ ਜਾਂਦੀ ਹੈ?”

"ਹਾਂ ਭੰਤੇ ! " "ਮਹਾਰਾਜ ! ਇਸੇ ਤਰ੍ਹਾਂ ਜਿਸ ਦੀ ਅਨਿਆਈ ਮੌਤ ਹੁੰਦੀ ਹੈ ਉਹ ਜਾਂ ਤਾਂ ਅਚਾਨਕ ਕਫ ਜਾਂ ਪਿੱਤ ਦੇ ਵਿਗੜ ਜਾਣ ਨਾਲ... ਅਨਿਆਈ ਮੌਤ ਹੀ ਮਰ ਜਾਂਦਾ ਹੈ । ਜੇਕਰ ਇਹ ਗੱਲਾਂ ਵਿੱਚ ਨਾ ਆਉਣ ਤਾਂ ਸਮਾਂ ਪਾ ਕੇ ਹੀ ਮੌਤ ਹੋਵੇਗੀ ।"

"ਭੰਤੇ ਨਾਗਸੇਨ ! ਅਸਚਰਜ ਹੈ । ਅਦਭੁੱਤ ਹੈ । ਤੁਸੀ ਕਾਰਣਾਂ ਨੂੰ ਚੰਗਾ ਸਮਝਾਇਆ । ਅਨਿਆਈ ਮੌਤ ਹੁੰਦੀ ਹੈ – ਇਸ ਨੂੰ ਸਿੱਧ ਕਰਨ ਵਾਸਤੇ ਕਿੰਨੀਆਂ ਉਪਮਾਵਾਂ ਦੇ ਕੇ ਅਨਿਆਈ ਮੌਤ ਹੁੰਦੀ ਹੈ, ਇਸ ਨੂੰ ਸਪਸ਼ਟ ਕਰ ਦਿੱਤਾ, ਪ੍ਰਗਟ ਕਰ ਦਿੱਤਾ ਅਤੇ ਦ੍ਰਿੜ ਕਰ ਦਿੱਤਾ । ਭੰਤੇ ਨਾਗਸੇਨ ! ਕੋਈ ਨਾਸਮਝ ਜਾਂ ਮੰਦ ਬੁੱਧੀ ਵੀ ਤੁਹਾਡੀ ਇੱਕ ਹੀ ਉਪਮਾ ਨਾਂਲ ਮੰਨ ਲਵੇਗਾ ਕਿ ਅਕਾਲ ਮੌਤ ਹੁੰਦੀ ਹੈ । ਬੁੱਧੀਮਾਨਾਂ ਦੀ ਤਾਂ ਗਲ ਹੀ ਕੀ ਹੈ । ਤੁਹਾਡੀ ਪਹਿਲੀ ਹੀ ਉਪਮਾ ਨੂੰ ਸੁਣ ਕੇ ਮੈਂ ਸਮਝ ਲਿਆ ਸੀ ਕਿ ਅਕਾਲ ਮੌਤ ਹੁੰਦੀ ਹੈ ਤਾਂ ਵੀ ਤੁਹਾਡੀਆਂ ਹੋਰ ਹੋਰ ਗੱਲਾਂ ਨੂੰ ਸੁਣਨ ਲਈ ਮੈਂ ਜਿਗਿਆਸੂ ਸੀ, ਉਸੇ ਕਰਕੇ ਨਹੀਂ ਰੁਕਿਆ ।"

**7. ਚੈਤਯ–ਅਲੌਕਿਕਤਾ ਵਿਸ਼ੇ ਸੰਬੰਧੀ ਪ੍ਰਸ਼ਨ**

13. "ਭੰਤੇ ਨਾਗਸੇਨ ! ਸਾਰੇ ਨਿਰਵਾਣ ਪ੍ਰਾਪਤ ਕੀਤੇ ਸੰਤਾਂ ਦੇ ਚੈਤਯ[1] ਵਿੱਚ ਹੀ ਅਲੌਕਿਕ ਗੱਲਾਂ ਹੁੰਦੀਆਂ ਹਨ ਜਾਂ ਕੁਝ ਹੀ ਚੈਤਯਾਂ ਵਿੱਚ?"

14. "ਮਹਾਰਾਜ ਕਿਸੇ ਦੇ ਚੈਤਯ ਵਿੱਚ ਹੁੰਦੀ ਹੈ ਅਤੇ ਕਿਸੇ ਦੇ ਚੈਤਯ ਵਿੱਚ ਨਹੀਂ ।" "ਭੰਤੇ ! ਕਿਨ੍ਹਾਂ ਦੇ ਚੈਤਯਾਂ ਵਿੱਚ ਹੁੰਦੀ ਹੈ ਅਤੇ ਕਿਨ੍ਹਾਂ ਦੇ ਨਹੀਂ?" "ਮਹਾਰਾਜ ! ਤਿੰਨਾਂ ਵਿੱਚੋਂ ਕਿਸੇ ਇੱਕ ਹੀ ਸਾਧਨ ਕਰਨ ਨਾਲ ਨਿਰਵਾਣ ਪ੍ਰਾਪਤ ਕੀਤੇ ਸੰਤ ਦੇ ਚੈਤਯ ਵਿੱਚ ਅਲੌਕਿਕ ਗੱਲਾਂ ਹੁੰਦੀਆਂ ਹਨ ।" "ਕਿਹੜੇ ਤਿੰਨਾਂ ਵਿੱਚ ਇੱਕ ਹੀ ਸਾਧਨਾਂ ਕਰਨ ਨਾਲ?" "ਮਹਾਰਾਜ ! ਕੋਈ ਅਰਹੱਤ ਆਪਣੇ ਜੀਉਂਦੇ ਜੀਅ ਦੇਵਤਿਆਂ ਅਤੇ ਮਨੁਖਾਂ ਤੇ ਕਿਰਪਾ ਕਰਕੇ ਇਹ ਪੂਜਾ–ਸਾਧਨਾ ਕਰ ਦੇਵੇ ਕਿ ਮੇਰੇ ਇਸ ਚੈਤਯ ਵਿੱਚ ਅਲੌਕਿਕ ਗੱਲਾਂ ਹੋਣ ਅਜਿਹਾ ਪੂਜਾ ਕਰਨ ਨਾਲ ਉਸ ਦੇ ਚੈਤਯ ਵਿੱਚ ਅਲੌਕਿਕ ਗੱਲਾਂ ਹੁੰਦੀਆਂ ਹਨ । ਇਸ ਤਰ੍ਹਾਂ ਅਰਹੱਤ ਦੇ ਪੂਜਾ ਕਰਨ ਨਾਲ ਨਿਰਵਾਣ ਪ੍ਰਾਪਤ ਕੀਤੇ ਸਾਧੂ ਦੇ ਚੈਤਯ ਵਿੱਚ ਅਲੌਕਿਕ ਗੱਲਾਂ ਹੁੰਦੀਆਂ ਹਨ ।"(1)

"ਮਹਾਰਾਜ ਦੇਵਤੇ ਮਨੁੱਖਾਂ ਤੇ ਕਿਰਪਾ ਕਰਕੇ ਨਿਰਵਾਣ ਪ੍ਰਾਪਤ ਕੀਤੇ ਸੰਤ ਦੇ ਚੈਤਯ ਵਿੱਚ ਅਲੌਕਿਕ ਗੱਲਾਂ ਦਿਖਾਉਂਦੇ ਹਨ ਜਿਸ ਨਾਲ ਕਿ ਉਹਨਾਂ ਚਮਤਕਾਰਾਂ ਨੂੰ ਦੇਖ ਕੇ ਲੋਕਾਂ ਵਿੱਚ ਧਰਮ ਦੇ ਪ੍ਰਤਿ ਸ਼ਰਧਾ ਬਣੀ ਰਹੇ ; ਉਸ ਤਰ੍ਹਾਂ ਮਨੁੱਖ ਸ਼ਰਧਾਲੂ ਹੋ ਕੇ ਵੱਧ ਤੋਂ ਵੱਧ ਪੁੰਨ ਕਰੇ ; ਇਸ ਤਰ੍ਹਾਂ ਦੇਵਤਿਆਂ ਦੀ ਪੂਜਾ ਨਾਲ ਨਿਰਵਾਣ ਪ੍ਰਾਪਤ ਕੀਤੇ ਸੰਤ ਦੇ ਚੈਤਯ ਵਿੱਚ ਅਲੌਕਿਕ ਗੱਲਾਂ ਹੁੰਦੀਆਂ ਹਨ ।"(2)

"ਮਹਾਰਾਜ ! ਕੋਈ ਸ਼ਰਧਾਲੂ ਭਗਤ, ਪੰਡਤ, ਸਮਝਦਾਰ ਅਤੇ ਬੁੱਧੀਮਾਨ ਇਸਤਰੀ ਜਾਂ ਪੁਰਖ ਨੂੰ ਸੱਚੇ ਭਾਵ ਨਾਲ ਗੰਧ, ਮਾਲਾ, ਕੱਪੜੇ ਜਾਂ ਕੋਈ ਹੋਰ ਚੀਜ਼ ਚੜ੍ਹਾ ਕੇ ਅਜਿਹਾ ਹੋਵੇ ਕਹੇ ਇਹ ਪੂਜਾ ਕਰਨ ਨਾਲ ਠੀਕ ਅਜਿਹਾ ਹੀ ਹੋ ਜਾਂਦਾ ਹੈ, ਇਸ ਤਰ੍ਹਾਂ ਮਨੁੱਖਾਂ ਦੇ ਪੂਜਾ ਕਰਨ ਨਾਲ ਵੀ ਨਿਰਵਾਣ ਪ੍ਰਾਪਤ ਸੰਤ ਦੇ ਚੈਤਯ ਵਿੱਚ ਅਲੌਕਿਕ ਗੱਲਾਂ ਹੁੰਦੀਆਂ ਹਨ ।" (3)

"ਮਹਾਰਾਜ ! ਇਹਨਾਂ ਤਿੰਨਾਂ ਵਿੱਚੋਂ ਕਿਸੇ ਇੱਕ ਦੀ ਪੂਜਾ ਕਰਨ ਨਾਲ ਵੀ ਨਿਰਵਾਣ ਪ੍ਰਾਪਤ ਸੰਤ ਦੇ ਚੈਤਯ ਵਿੱਚ ਅਲੌਕਿਕਤਾ ਹੁੰਦੀ ਹੈ ।"

"ਮਹਾਰਾਜ ! ਜੇਕਰ ਉਹਨਾਂ ਦੀ ਪੂਜਾ ਨਾ ਹੋਵੇ ਤਾਂ ਖੀਣਾਸ੍ਰਵ, ਛੇ ਅਭਿਗਿਆਵਾਂ ਨੂੰ ਪਾਉਣ ਵਾਲੇ ਅਤੇ ਚਿੱਤ ਨੂੰ ਪੂਰੀ ਤਰ੍ਹਾਂ ਵਸ ਵਿੱਚ ਕਰਨ ਵਾਲੇ ਸੰਤ ਦੇ ਵੀ ਚੈਤਯ ਵਿੱਚ ਅਲੌਕਿਕ ਗੱਲਾਂ ਨਹੀਂ ਹੁੰਦੀਆਂ । ਮਹਾਰਾਜ ! ਜੇਕਰ ਕੋਈ ਅਲੌਕਿਕ ਗਲ ਨਾ ਹੋਵੇ ਤਾਂ ਵੀ, ਉਹਨਾਂ ਦਾ ਪਵਿੱਤਰ ਜੀਵਨ ਦ੍ਰਿਸ਼ਟੀ ਵਿੱਚ ਰੱਖ ਕੇ, ਉਸ ਚੈਤਯ ਦੇ ਨੇੜੇ ਜਾਣਾ ਚਾਹੀਦਾ ਹੈ ਅਤੇ ਇਸ ਗਲ ਨੂੰ ਮਾਣ ਨਾਲ ਮਨ ਵਿੱਚ ਲਿਆਉਣਾ ਚਾਹੀਦਾ ਹੈ ਕਿ ਇਹ ਬੁੱਧਪੁੱਤਰ ਨਿਰਵਾਣ ਪਾ ਚੁੱਕਿਆ ਹੈ ।"

"ਠੀਕ ਹੈ ਭੰਤੇ ਨਾਗਸੇਨ ! ਅਜਿਹੀ ਹੀ ਗਲ ਹੈ । ਮੈਂ ਇਸ ਨੂੰ ਸਵੀਕਾਰ ਕਰਦਾ ਹਾਂ ।"

**8. ਧਰਮਾਭਿਸਮਯ ਪ੍ਰਸ਼ਨ (ਗਿਆਨ ਦਾ ਸਾਖਿਆਤਕਾਰ)**

15. "ਭੰਤੇ ਨਾਗਸੇਨ ! ਕੀ ਸਦਮਾਰਗ ਤੇ ਚੱਲਣ ਵਾਲੇ ਸਾਰਿਆਂ ਨੂੰ ਗਿਆਨ ਦਾ ਸਾਖਿਆਤਕਾਰ (ਧਰਮਾਭਿਸਮਯ) ਹੋ ਜਾਂਦਾ ਹੈ ਜਾਂ ਕਿਸੇ ਨੂੰ ਨਹੀਂ ਵੀ ਹੁੰਦਾ?" "ਮਹਾਰਾਜ ! ਕਿਸੇ ਨੂੰ ਹੁੰਦਾ ਹੈ ਅਤੇ ਕਿਸੇ ਨੂੰ ਨਹੀਂ ।" "ਭੰਤੇ ! ਕਿਸ ਨੂੰ ਹੁੰਦਾ ਹੈ ਅਤੇ ਕਿਸ ਨੂੰ ਨਹੀਂ?"

16. "ਮਹਾਰਾਜ ! 1. ਪਸ਼ੂ ਆਦਿ ਨੀਚ ਜੂਨੀ ਵਿੱਚ ਪੈਦਾ ਹੋਏ ਨੂੰ ਚੰਗੀ ਰਾਹ ਤੇ ਚੱਲਣ ਨਾਲ ਵੀ ਗਿਆਨ ਦਾ ਸਾਖਿਆਤਕਾਰ ਨਹੀਂ ਹੁੰਦਾ ਹੈ । 2. ਪ੍ਰੇਤ ਜੂਨੀ ਵਿੱਚ ਪੈਦਾ ਹੋਏ, 3. ਝੂਠੇ ਸਿਧਾਂਤ ਨੂੰ ਮੰਨਣ ਵਾਲੇ, 4. ਸਿੱਧੇ ਅਸਿੱਧੇ ਢੰਗ ਨਾਲ ਕਿਸੇ ਨੂੰ ਠੱਗਣ ਵਾਲੇ, 5. ਮਾਤਾ ਦੇ ਹਤਿਆਰੇ, 6. ਪਿਤਾ ਦੇ ਹਤਿਆਰੇ, 7. ਅਰਹੱਤ ਦੇ ਹਤਿਆਰੇ, 8. ਸੰਘ ਵਿੱਚ ਫੁੱਟ ਪੈਦਾ ਕਰਨ ਵਾਲੇ, 9. ਬੁੱਧ–ਸਰੀਰ ਤੋਂ ਖੂਨ ਵਹਾਉਣ ਵਾਲੇ, 10. ਚੋਰੀ ਨਾਲ ਸੰਘ ਵਿੱਚ ਪ੍ਰਵੇਸ਼ ਕਰਨ ਵਾਲੇ, 11. ਝੂਠੇ ਮੱਤ ਦੇ ਅਚਾਰੀਆਂ ਦੀ ਗਲ ਵਿੱਚ ਆਉਣ ਵਾਲੇ, 12. ਭਿੱਖੂਣੀ ਨਾਲ ਵਿਭਚਾਰ ਕਰਨ ਵਾਲੇ, 13. ਤੇਰਾਂ ਵੱਡੇ ਪਾਪਾਂ ਵਿੱਚੋਂ ਕਿਸੇ ਨੂੰ ਵੀ ਕਰਕੇ ਉਸ ਦਾ ਪਛਤਾਵਾ ਨਾ ਕਰਨ ਵਾਲੇ, 14. ਹੀਜੜੇ, 15. ਉਭਤੋਂਵਿਅੰਜਕ ( ਇਸਤਰੀ–ਪੁਰਖ ਦੋਵੇਂ ਲਿੰਗ ਵਾਲੇ) ਦੇ ਸਦਮਾਰਗ ਤੇ ਚੱਲਣ ਤੇ ਵੀ ਅਤੇ 16. ਸੱਤ ਸਾਲ ਤੋਂ ਘਟ ਦੇ ਬੱਚੇ ਨੂੰ ਵੀ ਗਿਆਨ ਦਾ ਸਾਖਿਆਤਕਾਰ ਨਹੀਂ ਹੋ ਸਕਦਾ । ਮਹਾਰਾਜ ! ਇਹਨਾਂ ਸੋਲਾਂ ਲੋਕਾਂ ਨੂੰ ਸਦਮਾਰਗ ਤੇ ਚੱਲਣ ਤੇ ਵੀ ਗਿਆਨ ਦਾ ਸਾਖਿਆਤਕਾਰ ਨਹੀਂ ਹੁੰਦਾ ।"

"ਭੰਤੇ ਨਾਗਸੇਨ ! ਉੱਪਰ ਦੱਸੇ ਗਏ ਪੰਦਰਾਂ ਲੋਕਾਂ ਨੂੰ ਗਿਆਨ ਦਾ ਸਾਖਿਆਤ ਹੋਵੇ ਜਾਂ ਨਾ ਹੋਵੇ (ਉਸ ਦੇ ਵਿਸ਼ੇ ਵਿੱਚ ਮੈਂ ਨਹੀਂ ਕਹਿੰਦਾ), ਪਰੰਤੂ ਇਸਦਾ ਕੀ ਕਾਰਨ ਹੈ ਕਿ ਸੱਤ ਸਾਲ ਤੋਂ ਘੱਟ ਬੱਚੇ ਨੂੰ ਗਿਆਨ ਦਾ ਸਾਖਿਆਤਕਾਰ ਨਹੀਂ ਹੋ ਸਕਦਾ? ਇੱਥੇ ਸ਼ੰਕਾ ਖੜੀ ਹੁੰਦੀ ਹੈ । ਬੱਚੇ ਨੂੰ ਤਾਂ ਦ੍ਵੇਖ, ਮੋਂਹ, ਮਾਣ, ਝੂਠਾ ਸਿਧਾਂਤ, ਅਸੰਤੋਖ ਅਤੇ ਕਾਮਵਾਸਨਾ ਨਹੀ ਹੁੰਦੀ – ਇਹ ਲੋਕਸੰਗਤ ਨਹੀਂ ਹੈ । ਬੱਚਾ ਤਾਂ ਪਾਪਾਂ ਤੋਂ ਖਾਲੀ ਰਹਿੰਦਾ ਹੈ, ਉਹ ਤਾਂ ਇੱਕ ਹੀ ਵਾਰ ਵਿੱਚ ਚਾਰੇ ਆਰੀਆ ਸਤਿਆਂ ਦੀਆਂ ਅੰਦਰੂਨੀ ਗੱਲਾਂ ਨੂੰ ਪੂਰੀ ਤਰ੍ਹਾਂ ਸਮਝ ਸਕਦਾ ਹੈ ।"

"ਮਹਾਰਾਜ ! ਇਸੇ ਕਰਕੇ ਮੈਂ ਕਹਿੰਦਾ ਹਾਂ ਕਿ ਸੱਤ ਸਾਲ ਤੋਂ ਘੱਟ ਦੇ ਬੱਚੇ ਨੂੰ ਗਿਆਨ ਦਾ ਸਾਖਿਆਤਕਾਰ ਨਹੀਂ ਹੋ ਸਕਦਾ । ਮਹਾਰਾਜ ! ਜੇਕਰ ਸੱਤ ਸਾਲ ਤੋਂ ਘੱਟ ਦੇ ਬੱਚੇ ਨੂੰ ਮੋਹ ਕਰਨ ਦੇ ਵਿਸ਼ਿਆਂ ਵਿੱਚੋਂ ਮੋਹ ਹੁੰਦਾ, ਦ੍ਵੇਖ ਕਰਨ ਦੀ ਜਗ੍ਹਾ ਤੇ ਦ੍ਵੇਖ ਹੁੰਦਾ, ਹੰਕਾਰ ਪੈਦਾ ਕਰਨ ਵਾਲੀਆਂ ਚੀਜਾਂ ਹੰਕਾਰ ਪੈਦਾ ਕਰ ਦਿੰਦੀਆਂ, ਝੂਠੇ ਸਿਧਾਂਤ ਉਸ ਨੂੰ ਧੋਖਾ ਦੇ ਸਕਦੇ, ਸੰਤੋਖ ਅਤੇ ਅਸੰਤੋਖ ਹੁੰਦਾ ਜਾਂ ਪਾਪ ਅਤੇ ਪੁੰਨ ਦਾ ਗਿਆਨ ਰਹਿੰਦਾ ਫੇਰ ਤਾਂ ਉਸ ਨੂੰ ਗਿਆਨ ਦਾ ਸਾਖਿਆਤਕਾਰ ਹੋ ਸਕਦਾ ਸੀ । ਮਹਾਰਾਜ ! ਪਰੰਤੂ ਸੱਤ ਸਾਲ ਤੋਂ ਘੱਟ ਦੇ ਬੱਚੇ ਦਾ ਚਿੱਤ ਨਿਰਬਲ, ਦੁਰਬਲ,ਛੋਟਾ.. ਮੰਦ ਅਤੇ ਨਾਸਮਝ ਹੁੰਦਾ ਹੈ ; ਅਤੇ

ਨਿਰਗੁਣ ਨਿਰਵਾਣ ਜੋ ਸ਼ਬਦਾਂ ਵਿੱਚ ਪ੍ਰਗਟ ਕੀਤਾ ਹੀ ਨਹੀਂ ਜਾ ਸਕਦਾ ਗੰਭੀਰ ਅਤੇ ਮਹਾਨ ਹੈ। ਮਹਾਰਾਜ ! ਤਾਂ ਉਹ ਨਿਰਬਲ, ਦੁਰਬਲ, ਛੋਟਾ... ਮੰਦ ਅਤੇ ਨਾਸਮਝ ਚਿੱਤ ਵਾਲਾ ਸਤ ਸਾਲ ਤੋਂ ਘੱਟ ਦਾ ਬੱਚਾ ਉਸ ਨਿਰਗੁਣ ਨਿਰਵਾਣ ਨੂੰ ਨਹੀਂ ਸਮਝ ਸਕਦਾ ਜੋ ਗੰਭੀਰ ਅਤੇ ਮਹਾਨ ਹੈ, ਜੋ ਕਿ ਸ਼ਬਦਾਂ ਵਿੱਚ ਪ੍ਰਗਟ ਵੀ ਨਹੀਂ ਕੀਤਾ ਜਾ ਸਕਦਾ।"

"ਮਹਾਰਾਜ ! ਜਿਵੇਂ ਸੁਮੇਰੂ ਪਰਬਤਰਾਜ ਵੱਡਾ ਹੈ, ਭਾਰੀ ਹੈ, ਵਿਸ਼ਾਲ ਹੈ ਅਤੇ ਮਹਾਨ ਹੈ। ਮਹਾਰਾਜ ! ਤਾਂ ਕੀ ਉਸ ਸੁਮੇਰੂ ਪਰਬਤ ਨੂੰ ਕੋਈ ਵੀ ਆਪਣੀ ਪ੍ਰਾਕ੍ਰਿਤਕ ਸ਼ਕਤੀ ਨਾਲ ਉਖਾੜ ਸਕਦਾ ਹੈ?" "ਨਹੀਂ ਭੰਤੇ !" "ਕਿਉਂ ਨਹੀਂ?" "ਭੰਤੇ ਕਿਉਂਕਿ ਉਹ ਆਦਮੀ ਇੰਨੀ ਘੱਟ ਸ਼ਕਤੀਵਾਲਾ ਹੈ ਅਤੇ ਸੁਮੇਰੂ ਪਰਬਤ ਇੰਨਾ ਮਹਾਨ ਹੈ।" "ਮਹਾਰਾਜ ! ਇਸੇ ਤਰ੍ਹਾਂ ਸੱਤ ਸਾਲ ਤੋਂ ਘੱਟ ਦੇ ਬੱਚੇ ਦਾ ਚਿੱਤ ਨਿਰਬਲ, ਦੁਰਬਲ, ਛੋਟਾ... ਮੰਦ ਅਤੇ ਨਾਸਮਝ ਹੁੰਦਾ ਹੈ ; ਅਤੇ ਨਿਰਗੁਣ–ਨਿਰਵਾਣ ਜੋ ਸ਼ਬਦਾਂ ਵਿੱਚ ਪ੍ਰਗਟ ਹੀ ਨਹੀਂ ਕੀਤਾ ਜਾ ਸਕਦਾ ਵੱਡਾ ਅਤੇ ਮਹਾਨ ਹੈ। "ਮਹਾਰਾਜ ! ਤਾਂ ਉਹ ਨਿਰਬਲ, ਦੁਰਬਲ, ਛੋਟਾ... ਮੰਦ ਅਤੇ ਨਾਸਮਝ ਹੁੰਦਾ ਹੈ ; ਅਤੇ ਨਿਰਗੁਣ–ਨਿਰਵਾਣ ਜੋ ਸ਼ਬਦਾਂ ਵਿੱਚ ਪ੍ਰਗਟ ਹੀ ਨਹੀਂ ਕੀਤਾ ਜਾ ਸਕਦਾ ਵੱਡਾ ਅਤੇ ਮਹਾਨ ਹੈ, ਜੋ ਕਿ ਸ਼ਬਦਾਂ ਵਿੱਚ ਪ੍ਰਗਟ ਵੀ ਨਹੀਂ ਕੀਤਾ ਜਾ ਸਕਦਾ।"

"ਮਹਾਰਾਜ ! ਜਿਵੇਂ ਕਿ ਮਹਾਂਪ੍ਰਿਥਵੀ ਲੰਬੀ, ਚੌੜੀ, ਫੈਲੀ, ਵਿਸ਼ਾਲ, ਵਿਪੁਲ ਅਤੇ ਮਹਾਨ ਹੈ। ਮਹਾਰਾਜ ! ਕੀ ਇਸ ਮਹਾਂਪ੍ਰਿਥਵੀ ਨੂੰ ਪਾਣੀ ਦੀ ਇੱਕ ਛੋਟੀ ਬੂੰਦ ਨਾਲ ਸਿੰਜ ਕੇ ਚਿੱਕੜ ਕੀਤਾ ਜਾ ਸਕਦਾ ਹੈ?" "ਨਹੀਂ ਭੰਤੇ !" "ਕਿਉਂ ਨਹੀਂ?" "ਭੰਤੇ ! ਕਿਉਂਕਿ ਪਾਣੀ ਦੀ ਬੂੰਦ ਇੰਨੀ ਛੋਟੀ ਹੈ ਅਤੇ ਪ੍ਰਿਥਵੀ ਜ਼ਿਆਦਾ ਵਿਸ਼ਾਲ ਹੈ। " "ਮਹਾਰਾਜ ! ਇਸੇ ਤਰ੍ਹਾਂ ਸੱਤ ਸਾਲ ਦੇ ਬੱਚੇ ਦਾ ਚਿੱਤ ਛੋਟਾ...।"

"ਮਹਾਰਾਜ ! ਜਿਵੇਂ ਕਿਧਰੇ ਛੋਟੀ ਜਿਹੀ ਟਿਮਟਿਮਾਉਂਦੀ ਅੱਗ ਹੋਵੇ ਤਾਂ ਕੀ ਉਸ ਛੋਟੀ ਜਿਹੀ ਟਿਮਟਿਮਾਉਂਦੀ ਅੱਗ ਨਾਲ ਦੇਵਤਿਆਂ ਅਤੇ ਮਨੁੱਖਾਂ ਦੇ ਨਾਲ ਇਸ ਸਾਰੇ ਲੋਕ ਨੂੰ ਪ੍ਰਕਾਸ਼ਿਤ ਕੀਤਾ ਜਾ ਸਕਦਾ ਹੈ?" "ਨਹੀਂ ਭੰਤੇ !" "ਕਿਉਂ ਨਹੀਂ?" "ਭੰਤੇ ! ਕਿਉਂਕਿ ਅਗਨੀ ਥੋੜੀ ਹੈ ਅਤੇ ਲੋਕ ਵੱਡਾ।" "ਮਹਾਰਾਜ ! ਇਸੇ ਤਰਾਂ ਸੱਤ ਸਾਲ ਤੋਂ ਘੱਟ ਦੇ ਬੱਚੇ ਦਾ ਚਿੱਤ...।"

"ਮਹਾਰਾਜ ! ਜਿਵੇਂ ਸਾਲਕ ਜਾਤੀ ਦਾ ਇੱਕ ਪਤਲਾ ਅਤੇ ਬਿਲਕੁਲ ਛੋਟਾ ਰੋਗੀ ਕੀੜਾ ਹੋਏ। ਕੀ ਉਹ ਕੀੜਾ ਆਪਣੀ ਖੁੱਡ ਦੇ ਕੋਲ ਤਿੰਨ ਥਾਵਾਂ ਤੋਂ ਮਦ ਚੋਂਦੇ ਹੋਏ, ਨੌਂ ਹੱਥ ਲੰਬੇ, ਤਿੰਨ ਹੱਥ ਚੋੜੇ, ਦਸ ਹੱਥ ਮੋਟੇ, ਅੱਠ ਹੱਥੇ ਉੱਚੇ ਕਿਸੇ ਹਾਥੀ ਨੂੰ ਆਇਆ ਦੇਖ ਉਸ ਨੂੰ ਨਿਗਲ ਜਾਣ ਲਈ ਬਾਹਰ ਆਵੇਗਾ?" "ਨਹੀਂ ਭੰਤੇ।" "ਕਿਉਂ ਨਹੀਂ।" "ਭੰਤੇ ! ਕਿਉਂਕਿ ਸਾਲਕ ਕੀੜਾ ਛੋਟਾ ਜੀਵ ਹੈ ਅਤੇ ਹਾਥੀ ਵੱਡਾ ਹੈ।" "ਮਹਾਰਾਜ ! ਇਸੇ ਤਰ੍ਹਾਂ ਸੱਤ ਸਾਲ ਤੋਂ ਘੱਟ ਦੇ ਬੱਚੇ ਦਾ ਚਿੱਤ... ਭਾਰੀ ਅਤੇ ਮਹਾਨ ਹੈ। ਜੋ ਸ਼ਬਦਾਂ ਵਿੱਚ ਪ੍ਰਗਟ ਵੀ ਨਹੀਂ ਕੀਤਾ ਜਾ ਸਕਦਾ। ਮਹਾਰਾਜ ! ਇਸ ਲਈ ਸੱਤਮਾਰਗ ਤੇ ਚਲਦੇ ਰਹਿਣ ਤੇ ਵੀ ਸੱਤ ਸਾਲ ਤੋਂ ਘੱਟ ਦੇ ਬੱਚੇ ਨੂੰ ਗਿਆਨ ਦਾ ਸਾਖਿਆਤਕਾਰ ਨਹੀਂ ਹੁੰਦਾ।"

"ਠੀਕ ਹੈ ਭੰਤੇ ਨਾਗਸੇਨ ! ਮੈਂ ਇਹ ਗਲ ਸਮਝ ਗਿਆ।"

**9. ਇਕਾਂਗ ਸੁਖਮਈ ਨਿਰਵਾਣ ਵਿਸ਼ੇ ਸੰਬੰਧੀ ਪ੍ਰਸ਼ਨ**

*17.* "ਭੰਤੇ ਨਾਗਸੇਨ ! ਕੀ ਨਿਰਵਾਣ ਵਿੱਚ ਸੁੱਖ ਹੀ ਸੁੱਖ ਹੈ ਜਾਂ ਕੁਝ ਦੁੱਖ ਵੀ ਹੁੰਦਾ ਹੈ?" "ਮਹਾਰਾਜ ! ਨਿਰਵਾਣ ਵਿੱਚ ਸੁੱਖ ਹੀ ਸੁੱਖ ਹੈ, ਦੁੱਖ ਜਰਾ ਵੀ ਨਹੀਂ ਰਹਿੰਦਾ।" "ਭੰਤੇ ਨਾਗਸੇਨ ! ਇਸ ਗਲ ਨੂੰ ਮੈਂ ਨਹੀਂ ਮੰਨ ਸਕਦਾ ਕਿ ਨਿਰਵਾਣ ਵਿੱਚ ਸੁੱਖ ਹੀ ਸੁੱਖ ਹੈ ਦੁੱਖ ਜ਼ਰਾ ਵੀ ਨਹੀਂ ਹੈ। ਭੰਤੇ ਨਾਗਸੇਨ ! ਮੈਂ ਤਾਂ ਇਸ ਨਤੀਜੇ ਤੇ ਪੁਜਿਆ ਹਾਂ ਕਿ ਨਿਰਵਾਣ ਵਿੱਚ ਵੀ ਜ਼ਰੂਰ ਕੁਝ ਨਾ ਕੁਝ ਦੁੱਖ ਲੱਗਿਆ ਹੀ ਰਹਿੰਦਾ ਹੈ।" ਇਸ ਲਈ ਮੇਰੇ ਕੋਲ ਇੱਕ ਜੁਗਤ ਹੈ।" "ਕਿਹੜੀ ਜੁਗਤ?" "ਭੰਤੇ ਨਾਗਸੇਨ ਜੋ ਨਿਰਵਾਣ ਦੀ ਖੋਜ ਕਰਦੇ ਹਨ ਉਹ ਸਰੀਰ ਅਤੇ ਮਨ ਦੋਹਾਂ ਨਾਲ ਤਪ ਕਰਦੇ ਵੇਖੇ ਜਾਂਦੇ ਹਨ। ਉਹ ਖੜੇ ਹੋਏ ਚਕਰਮਣ (ਘੁੰਮਦੇ) ਕਰਦੇ ਜਾਂ ਆਸਨ ਲਗਾਈ ਬੈਠੇ ਰਹਿੰਦੇ ਹਨ, ਪਏ ਰਹਿੰਦੇ ਹਨ, ਭੋਜਨ ਵਿੱਚ ਬੜਾ ਸੰਜਮ ਰੱਖਦੇ ਹਨ, ਨੀਂਦ ਉੱਤੇ ਕੰਟਰੋਲ ਕਰਦੇ ਹਨ, ਇੰਦ੍ਰੀਆਂ ਨੂੰ ਦਬਾਉਂਦੇ ਹਨ ਅਤੇ ਧੰਨ, ਸੰਪਤੀ, ਪਿਆਰੇ, ਸਕੇ–ਸੰਬੰਧੀਆਂ ਅਤੇ ਮਿੱਤਰਾਂ ਨਾਲ ਨਾਤਾ ਤੋੜ ਲੈਂਦੇ ਹਨ। ਪਰੰਤੂ ਜੋ ਸੁੱਖਭੋਗਣ ਅਤੇ ਐਸ਼ ਕਰਨ ਵਾਲੇ ਲੋਕ ਹਨ, ਉਹ ਪੰਜੇ ਇੰਦ੍ਰੀਆਂ ਦੁਆਰਾ ਸੰਸਾਰ ਨੂੰ ਭੋਗਦੇ ਅਤੇ ਮਸਤ ਰਹਿੰਦੇ ਹਨ, ਅਨੇਕ ਪ੍ਰਕਾਰ ਦੇ ਮਨਭਾਉਂਦੀ ਸੁੰਦਰਤਾ ਨੂੰ ਅੱਖਾਂ ਨਾਲ ਦੇਖ ਕੇ ਭੋਗਦੇ ਹਨ, ਅਨੇਕ ਪ੍ਰਕਾਰ ਦੀ ਮਨਭਾਉਂਦੇ ਗੀਤ ਸੰਗੀਤ ਨੂੰ ਕੰਨਾਂ ਨਾਲ ਸੁਣ ਕੇ ਉਸ ਦਾ ਸੁਆਦ ਚਖਦੇ ਹਨ, ਅਨੇਕ ਪ੍ਰਕਾਰ ਦੇ ਮਨਭਾਉਂਦੇ ਫੁੱਲ, ਫਲ, ਪੱਤੇ, ਸ਼ੱਕ, ਜੜ ਦੀ ਸੁਗੰਧੀ ਨੂੰ ਨੱਕ ਨਾਲ ਸੁੰਘ ਕੇ ਪ੍ਰਸੰਨ ਹੁੰਦੇ ਹਨ, ਅਨੇਕ ਪ੍ਰਕਾਰ ਦੇ ਚੰਗੇ ਤੋਂ ਚੰਗੇ ਮਨਭਾਉਂਦੇ ਖਾਣ ਪੀਣ ਦੇ ਸੁਆਦ ਨਾਲ ਜੀਭ ਦਾ ਰਸ ਮਾਣਦੇ ਹਨ, ਅਨੇਕ ਪ੍ਰਕਾਰ ਦੀਆਂ ਮਨਭਾਉਂਦੀਆਂ, ਚਿਕਨੀ, ਬਰੀਕ ਕੋਮਲ ਅਤੇ ਨਰਮ ਵਸਤੂਆਂ ਦੇ ਸਪਰਸ਼ ਦਾ ਸੁੱਖ ਲੈਂਦੇ ਹਨ, ਅਨੇਕ ਪ੍ਰਕਾਰ ਦੇ ਮਨਭਾਉਂਦੇ ਚੰਗੇ ਬੁਰੇ ਜਾਂ ਪਾਪ–ਪੁੰਨ ਦੇ ਧਿਆਨ ਨਾਲ ਮਨ ਹੀ ਮਨ ਪ੍ਰਸੰਨ ਰਹਿੰਦੇ ਹਨ, ਇਸ ਤੋਂ ਉਲਟ ਤੁਸੀ ਲੋਕ ਅੱਖ, ਕੰਨ, ਨੱਕ, ਜੀਭ, ਸਰੀਰ ਅਤੇ ਮਨ ਦੀਆਂ ਇੱਛਾਵਾਂ ਨੂੰ ਦਬਾ ਦਿੰਦੇ ਹੋ, ਕੱਟ ਦਿੰਦੇ ਹੋ, ਉਖਾੜ ਦਿੰਦੇ ਹੋ, ਰੋਕ ਦਿੰਦੇ ਹੋ ਅਤੇ ਬੰਦ ਕਰ ਦਿੰਦੇ ਹੋ, ਉਸ ਨਾਲ ਸਰੀਰ ਨੂੰ ਵੀ ਕਸ਼ਟ ਹੁੰਦਾ ਹੈ ਅਤੇ ਮਨ ਨੂੰ ਵੀ। ਸਰੀਰਕ ਦੁੱਖ ਵੀ ਹੁੰਦਾ ਹੈ ਅਤੇ ਮਾਨਸਿਕ ਵੀ। ਮਾਗੰਦੀਯ ਪਰਿਵ੍ਰਾਜਕ ਨੇ ਭਗਵਾਨ ਦੀ ਨਿੰਦਾ ਕਰਦਿਆਂ ਕਿਹਾ ਸੀ – ਸ਼੍ਰਮਣ ਗੌਤਮ ਲੋਕਾਂ ਦੀ ਜਾਨ ਕੱਢਣ ਵਾਲੇ ਹਨ। "[1]
"ਇਹੀ ਜੁਗਤ ਹੈ ਜਿਸ ਦੇ ਜ਼ੋਰ ਤੇ ਮੈਂ ਕਹਿੰਦਾ ਹਾਂ ਕਿ ਨਿਰਵਾਣ ਦੁੱਖ ਦਾਇੱਕ ਹੈ?"

*18.* "ਨਹੀਂ ਮਹਾਰਾਜ ! ਨਿਰਵਾਣ ਵਿੱਚ ਦੁੱਖ ਰਤਾ ਵੀ ਨਹੀਂ ਹੈ। ਨਿਰਵਾਣ ਸੁੱਖ ਹੀ ਸੁੱਖ ਹੈ। ਮਹਾਰਾਜ ! ਜੋ ਤੁਸੀ ਕਹਿੰਦੇ ਹੋ ਕਿ ਨਿਰਵਾਣ ਵਿੱਚ ਦੁੱਖ ਹੈ ਸੋ ਦੁੱਖ ਅਸਲ ਵਿੱਚ ਨਿਰਵਾਣ ਵਿੱਚ ਨਹੀਂ ਹੈ। ਇਹ ਤਾਂ ਨਿਰਵਾਣ ਸਾਖਿਆਤ ਕਰਨ ਤੋਂ ਪਹਿਲਾਂ ਦੀ ਗਲ ਹੈ ; ਇਹ ਤਾਂ ਨਿਰਵਾਣ ਦੀ ਖੋਜ ਕਰਨ ਦੀ ਅਵਸਥਾ ਹੈ। ਮਹਾਰਾਜ ! ਸੱਚਮੁੱਚ ਹੀ ਨਿਰਵਾਣ ਸੁੱਖ ਹੀ ਸੁੱਖ ਹੈ ; ਨਿਰਵਾਣ ਵਿੱਚ ਦੁੱਖ ਜਰਾ ਵੀ ਨਹੀਂ ਹੈ। ਇਸ ਦਾ ਕਾਰਨ ਦੱਸਦਾ ਹਾਂ – "ਮਹਾਰਾਜ ! ਰਾਜਿਆਂ ਨੂੰ ਰਾਜ-ਸੁੱਖ ਨਾਂ ਦੀ ਕੋਈ ਚੀਜ਼ ਮਿਲਦੀ ਹੈ?" "ਹਾਂ ਭੰਤੇ ! ਰਾਜਿਆਂ ਨੂੰ ਰਾਜ ਸੁੱਖ ਮਿਲਦਾ ਹੈ।" "ਮਹਾਰਾਜ ! ਰਾਜਿਆਂ ਦਾ ਉਹ ਰਾਜਸੁੱਖ ਕੀ ਦੁੱਖ ਨਾਲ ਜੁੜਿਆ ਹੁੰਦਾ ਹੈ? "ਨਹੀਂ ਭੰਤੇ !" "ਮਹਾਰਾਜ ! ਜਦੋਂ ਕਦੇ ਸੀਮਾਂਤ ਦੇ ਲੋਕਾਂ ਦੇ ਬਾਗੀ ਹੋ ਜਾਣ ਤੇ ਉਹਨਾਂ ਨੂੰ ਦਬਾਉਣ ਲਈ ਰਾਜਾ ਆਪਣਾ ਘਰ-ਬਾਰ ਛੱਡ ਅਧਿਕਾਰੀ, ਮੰਤਰੀ ਸੈਨਾ ਅਤੇ ਸਿਪਾਹੀ ਆਦਿ ਦੇ ਨਾਲ ਮੱਖੀ, ਮੱਛਰ, ਹਵਾ ਅਤੇ ਗਰਮੀ ਦਾ ਦੁੱਖ ਝਲਦਿਆਂ ਉੱਚੀ ਅਤੇ ਨੀਵੀਂ ਜ਼ਮੀਨ ਤੇ ਹਮਲਾ ਕਰਕੇ ਵੱਡੀ ਲੜਾਈ ਛੇੜ ਦਿੰਦੇ ਹਨ, ਇਥੋਂ ਤੱਕ ਕੇ ਆਪਣੀ ਜਾਨ ਨੂੰ ਵੀ ਜੋਖ਼ਮ ਵਿੱਚ ਪਾ ਦਿੰਦੇ ਹਨ।" "ਭੰਤੇ ਨਾਗਸੇਨ ! ਇਹ ਰਾਜ-ਸੁੱਖ ਨਹੀਂ ਹੈ। ਇਹ ਤਾਂ

ਰਾਜਸੁੱਖ ਪਾਉਣ ਤੋਂ ਪਹਿਲੇ ਦੀ ਕੋਸ਼ਿਸ਼ ਹੈ।" "ਭੰਤੇ ਨਾਗਸੇਨ ! ਬੜੀ ਮੁਸ਼ਕਿਲ ਤੋਂ ਬਾਅਦ ਰਾਜਾ ਰਾਜ ਪਾਉਂਦਾ ਹੈ ਅਤੇ ਉਸ ਦੇ ਸੁੱਖ ਭੋਗਦਾ ਹੈ। ਭੰਤੇ ਨਾਗਸੇਨ ! ਇਸ ਤਰ੍ਹਾਂ ਰਾਜਸੁੱਖਆਪਣੇ ਦੁੱਖ ਨਾਲ ਮਿਲਿਆ ਨਹੀਂ ਹੈ। ਰਾਜਸੁੱਖ ਹੋਰ ਹੀ ਚੀਜ਼ ਹੈ ਅਤੇ ਦੁੱਖ ਹੋਰ" "ਮਹਾਰਾਜ ! ਉਸੇ ਤਰ੍ਹਾਂ ਹੀ ਨਿਰਵਾਣ ਸੁੱਖ ਹੀ ਸੁੱਖ ਹੈ। ਨਿਰਵਾਣ ਵਿੱਚ ਦੁੱਖ ਜ਼ਰਾ ਵੀ ਨਹੀਂ ਹੈ ਜੋ ਉਸ ਨਿਰਵਾਣ ਦੀ ਖੋਜ ਕਰਦੇ ਹਨ ਉਹਨਾਂ ਨੂੰ ਸਰੀਰ ਅਤੇ ਮਨ ਤੋਂ ਤਪ ਕਰਨਾ ਹੀ ਪੈਂਦਾ ਹੈ। ਉਸ ਨੂੰ ਖੜੇ ਰਹਿਣਾ, ਘੁੰਮਣਾ, ਆਸਨ ਲਗਾ ਕੇ ਬੈਠਣਾ, ਪਏ ਰਹਿਣਾ, ਭੋਜਨ ਵਿੱਚ ਬਹੁਤ ਸੰਜਮ ਕਰਨ, ਨੀਂਦ ਅਤੇ ਇੰਦਰੀਆਂ ਤੇ ਕੰਟਰੋਲ ਰੱਖਣਾ ਅਤੇ ਧੰਨ, ਸੰਪਤੀ, ਪਿਆਰੇ ਸਕੇ-ਸੰਬੰਧੀ ਅਤੇ ਮਿੱਤਰਾਂ ਨਾਲੋ ਨਾਤਾ ਤੋੜ ਲੈਣਾ ਹੀ ਪੈਂਦਾ ਹੈ। ਇੰਨੀ ਮੁਸ਼ਕਿਲ ਤੋਂ ਬਾਦ ਨਿਰਵਾਣ ਪਾ ਕੇ ਉਹ ਸੁੱਖ ਹੀ ਸੁੱਖ ਪ੍ਰਾਪਤ ਕਰਦੇ ਹਨ। ਜਿਵੇਂ ਦੁਸ਼ਮਣਾਂ ਦਾ ਨਾਸ਼ ਕਰਨ ਤੋਂ ਬਾਅਦ ਹੀ ਰਾਜਾ ਨੂੰ ਰਾਜ ਸੁੱਖ ਮਿਲਦਾ ਹੈ ਉਸੇ ਤਰ੍ਹਾਂ ਹੀ ਨਿਰਵਾਣ ਹੋਰ ਹੀ ਚੀਜ਼ ਹੈ ਅਤੇ ਦੁੱਖ ਹੋਰ।"

"ਮਹਾਰਾਜ ! ਇੱਕ ਕਾਰਨ ਹੋਰ ਸੁਣੋ ਕਿ ਨਿਰਵਾਣ ਸੁੱਖ ਹੀ ਸੁੱਖ ਹੈ ਉਸ ਵਿੱਚ ਦੁੱਖ ਜ਼ਰਾ ਵੀ ਨਹੀਂ ਹੈ। ਦੁੱਖ ਹੋਰ ਚੀਜ਼ ਹੈ ਅਤੇ ਨਿਰਵਾਣ ਹੋਰ। ਮਹਾਰਾਜ ! ਵੱਡੇ-ਵੱਡੇ ਸ਼ਿਲਪਕਾਰਾਂ ਨੂੰ ਕੀ ਆਪਣੀ ਕਲਾ ਵਿੱਚ ਅਨੰਦ ਆਉਂਦਾ ਹੈ?" "ਹਾਂ ਭੰਤੇ ! ਵੱਡੇ-ਵੱਡੇ ਸ਼ਿਲਪਕਾਰਾਂ ਨੂੰ ਆਪਣੀ ਕਲਾ ਵਿੱਚ ਅਨੰਦ ਆਉਂਦਾ ਹੈ।" "ਮਹਾਰਾਜ ! ਕੀ ਉਹ ਸੁੱਖ ਦੁੱਖਮਈ ਹੁੰਦਾ ਹੈ?" "ਨਹੀਂ ਭੰਤੇ !" "ਮਹਾਰਾਜ ! ਤਾਂ ਕਿਉਂ ਉਹ ਆਪਣੇ ਗੁਰੂ ਦੀ ਸੇਵਾ ਵਿੱਚ ਇੰਨਾ ਕਸ਼ਟ ਉੱਠਾਉਂਦੇ ਹਨ? ਕਿਉਂ ਉਹਨਾਂ ਨੂੰ ਪ੍ਰਣਾਮ ਕਰਦੇ ਹਨ? ਕਿਉਂ ਉੱਠ ਕੇ ਸਵਾਗਤ ਕਰਦੇ ਹਨ? ਕਿਉਂ ਪਾਣੀ ਲਿਆਉਣਾ, ਘਰ ਵਿੱਚ ਝਾੜੂ ਲਗਾਉਣਾ, ਦਾਤਣ ਲਿਆਉਣਾ, ਮੂੰਹ ਧੋਣ ਲਈ ਪਾਣੀ ਲਿਆਉਣਾ ਆਦਿ ਸੇਵਾ ਕਰਦੇ ਹਨ? ਕਿਉਂ ਉਹਨਾਂ ਦਾ ਜੂਠਾ ਖਾਂਦੇ ਹਨ? ਕਿਉਂ ਉਹਨਾਂ ਦਾ ਮਲਣਾ, ਨਵ੍ਹਾਉਣਾ ਅਤੇ ਪੈਰ ਰਗੜਨਾ ਕਰਦੇ ਹਨ? ਆਪਣੀ ਇੱਛਾ ਨੂੰ ਛੱਡ ਦੂਜੇ ਦੀ ਇੱਛਾ ਨਾਲ ਕਿਉਂ ਸਭ ਕੰਮ ਕਰਦੇ ਹਨ? ਕਰੜੇ ਬਿਸਤਰੇ ਤੇ ਕਿਉਂ ਸੌਂਦੇ ਹਨ? ਰੁੱਖਾ ਸੁੱਖਾ ਖਾ ਕੇ ਆਪਣਾ ਗੁਜ਼ਾਰਾ ਕਿਉਂ ਕਰ ਲੈਂਦੇ ਹਨ?" "ਭੰਤੇ ਨਾਗਸੇਨ ! ਕਲਾ ਦਾ ਅਨੰਦ ਇਹ ਨਹੀਂ ਹੈ, ਕਲਾ ਸਿੱਖਣ ਲਈ ਹੀ ਅਜਿਹਾ ਕੀਤਾ ਜਾਂਦਾ ਹੈ। ਭੰਤੇ ! ਬੜੀ ਮੁਸ਼ਕਿਲ ਨਾਲ ਸ਼ਿਲਪਕਾਰ ਕਲਾ ਸਿੱਖ ਕੇ ਉਸ ਦਾ ਅਨੰਦ ਮਾਣਦਾ ਹੈ। ਕਲਾ ਆਪਣੇ ਦੁੱਖ ਨਾਲ ਜੁੜੀ ਨਹੀਂ ਹੈ। ਕਲਾ ਹੋਰ ਹੀ ਚੀਜ਼ ਹੈ ਅਤੇ ਦੁੱਖ ਹੋਰ।"

"ਮਹਾਰਾਜ ! ਉਸੇ ਤਰ੍ਹਾਂ ਹੀ ਨਿਰਵਾਣ ਸੁੱਖ ਹੀ ਸੁੱਖ ਹੈ। ਨਿਰਵਾਣ ਵਿੱਚ ਦੁੱਖ ਜਰਾ ਵੀ ਨਹੀਂ ਹੈ। ਜੋ ਉਸ ਨਿਰਵਾਣ ਦੀ ਖੋਜ ਕਰਦੇ ਹਨ ਉਹਨਾਂ ਨੂੰ ਸਰੀਰ ਅਤੇ ਮਨ ਤੇ ਕੰਟਰੋਲ ਕਰਨਾ ਹੀ ਪੈਂਦਾ ਹੈ। ਉਹਨਾਂ ਨੂੰ ਖੜੇ ਰਹਿਣਾ, ਘੁੰਮਣਾ, ਆਸਨ ਲਗਾਈ ਬੈਠਣਾ, ਪਏ ਰਹਿਣਾ, ਭੋਜਨ ਵਿੱਚ ਸੰਜਮ ਰੱਖਣਾ, ਨੀਂਦ ਅਤੇ ਇੰਦ੍ਰੀਆਂ ਦਬਾ ਕੇ ਰੱਖਣਾ ਅਤੇ ਧੰਨ-ਸੰਪਤੀ, ਪਿਆਰੇ, ਸਕੇ-ਸੰਬੰਧੀ ਅਤੇ ਮਿੱਤਰਾਂ ਨਾਲੋ ਨਾਤਾ ਤੋੜ ਹੀ ਲੈਣਾ ਪੈਂਦਾ ਹੈ। ਇੰਨੀ ਮੁਸ਼ਕਿਲ ਤੋਂ ਬਾਦ ਨਿਰਵਾਣ ਪਾ ਕੇ ਸੁੱਖ ਹੀ ਸੁੱਖ ਭੋਗਦੇ ਹਨ ਜਿਵੇਂ ਸ਼ਿਲਪਕਾਰ ਕਲਾ ਵਿੱਚ ਆਨੰਦ ਲੈਂਦਾ ਹੈ। ਮਹਾਰਾਜ ! ਇਸੇ ਤਰ੍ਹਾਂ, ਨਿਰਵਾਣ ਕੇਵਲ ਸੁੱਖਹੀ ਸੁੱਖਹੈ। ਉਸ ਵਿੱਚ ਦੁੱਖ ਜਰਾ ਵੀ ਨਹੀਂ ਹੈ। ਦੁੱਖ ਹੋਰ ਚੀਜ ਹੈ ਅਤੇ ਨਿਰਵਾਣ ਹੋਰ। "

"ਠੀਕ ਹੈ ਭੰਤੇ ਨਾਗਸੇਨ ! ਹੁਣ ਮੈਂ ਠੀਕ ਠੀਕ ਸਮਝ ਗਿਆ।"

**10. ਨਿਰਵਾਣ-ਰੂਪ-ਸੰਸਥਾਨ ਵਿਸ਼ੇ ਸੰਬੰਧੀ ਪ੍ਰਸ਼ਨ**

*19.* "ਭੰਤੇ ਨਾਗਸੇਨ ! ਤੁਸੀ ਜੋ ਇੰਨਾ ਨਿਰਵਾਣ, ਨਿਰਵਾਣ ਕਹਿੰਦੇ ਰਹਿੰਦੇ ਹੋ ਉਹ ਕੀ ਹੈ? ਉਪਮਾ, ਵਿਆਖਿਆ, ਤਰਕ ਅਤੇ ਕਾਰਣਾਂ ਨਾਲ ਕੀ ਤੁਸੀ ਸਮਝਾ ਸਕਦੇ ਹੋ ਕਿ ਨਿਰਵਾਣ ਦੇ ਰੂਪ, ਸਥਾਨ, ਕਾਲ ਜਾਂ ਅਕਾਰ ਕਿਹੋ ਜਿਹੇ ਹੁੰਦੇ ਹਨ?" "ਮਹਾਰਾਜ ! ਨਿਰਵਾਣ ਵਿੱਚ ਅਜਿਹੀ ਕੋਈ ਵੀ ਗਲ ਨਹੀਂ ਹੈ। ਉਪਮਾ, ਵਿਆਖਿਆ, ਤਰਕ ਅਤੇ ਕਾਰਣਾਂ ਨਾਂਲ ਨਿਰਵਾਣ ਦੇ ਰੂਪ, ਸਥਾਨ, ਕਾਲ ਜਾਂ ਅਕਾਰ ਨਹੀਂ ਦਿਖਾਏ ਜਾ ਸਕਦੇ।" "ਭੰਤੇ ਨਾਗਸੇਨ ! ਮੈਂ ਇਹ ਨਹੀਂ ਮੰਨਦਾ ਕਿ ਨਿਰਵਾਣ ਮੌਜੂਦ ਤਾਂ ਹੈ ਪਰੰਤੂ ਉਸ ਦੇ ਰੂਪ, ਸਥਾਨ, ਕਾਲ ਜਾਂ ਅਕਾਰ ਨਾ ਉਪਮਾ, ਨਾ ਵਿਆਖਿਆ, ਨਾ ਤਰਕ ਅਤੇ ਨਾ ਕਾਰਣਾਂ ਦੁਆਰਾ ਸਮਝਾਏ ਜਾ ਸਕਦੇ ਹੋਣ। ਕਿਰਪਾ ਕਰਕੇ ਮੈਨੂੰ ਇਹ ਗਲ ਸਮਝਾਵੋ?" "ਬਹੁਤ ਚੰਗਾ ਮਹਾਰਾਜ ! ਇਸ ਨੂੰ ਮੈਂ ਸਮਝਾਉਂਦਾ ਹਾਂ। ਕੀ ਮਹਾਂਸਮੁੰਦਰ ਨਾ ਦੀ ਕੋਈ ਵਸਤੂ ਹੈ ?" "ਹਾਂ ਭੰਤੇ ! ਹੈ ! ਭਲਾ ਮਹਾਂਸਮੁੰਦਰ ਨੂੰ ਕੌਣ ਨਹੀਂ ਜਾਣਦਾ।"

*20.* "ਮਹਾਰਾਜ ! ਜੇਕਰ ਕੋਈ ਤੁਹਾਨੂੰ ਪੁੱਛੇ – ਮਹਾਰਾਜ ਭਲਾ ਇਹ ਤਾਂ ਦੱਸੋ ਕਿ ਸਮੁੰਦਰ ਵਿੱਚ ਕਿੰਨਾ ਪਾਣੀ ਹੈ? ਉਨ੍ਹਾਂ ਜੀਵਾਂ ਦੀ ਕੀ ਗਿਣਤੀ ਹੈ ਜੋ ਮਹਾਸਮੁੰਦਰ ਵਿੱਚ ਰਹਿੰਦੇ ਹਨ? - ਤਾਂ ਤੁਸੀ ਉਸ ਨੂੰ ਕੀ ਉੱਤਰ ਦੇਵੋਗੇ?" "ਭੰਤੇ ਨਾਗਸੇਨ ! ਜੇ ਕੋਈ ਮੈਨੂੰ ਇਹ ਪੁੱਛੇ ਤਾਂ ਮੈਂ ਇਹੀ ਕਹਾਂਗਾ – ਹੇ ਭਾਈ ! ਤੂੰ ਮੇਰੇ ਤੋਂ ਅਜਿਹਾ ਪ੍ਰਸ਼ਨ ਪੁੱਛ ਰਿਹਾ ਹੈਂ ਜੋ ਪੁੱਛਿਆ ਹੀ ਨਹੀ ਜਾਣਾ ਚਾਹੀਦਾ, ਇਹ ਪ੍ਰਸ਼ਨ ਪੁੱਛਣਯੋਗ ਨਹੀਂ। ਇਸ ਸਵਾਲ ਨੂੰ ਰਹਿਣ ਦੇਣਾ ਚਾਹੀਦਾ ਹੈ। ਭੂ-ਵਿਗਿਆਨੀਆਂ ਨੇ ਵੀ ਇਸ ਤੇ ਵਿਚਾਰ ਨਹੀਂ ਕੀਤਾ ਹੈ। ਮਹਾਸਮੁੰਦਰ ਵਿੱਚ ਕਿੰਨਾ ਪਾਣੀ ਹੈ ਭਲਾ ਇਸਦਾ ਕੌਣ ਹਿਸਾਬ ਲਗਾ ਸਕਦਾ ਹੈ। ਭਲਾ ਇਹ ਕੌਣ ਗਿਣ ਸਕਦਾ ਹੈ ਕਿ ਉਸ ਵਿੱਚ ਕਿੰਨੇ ਜੀਵ ਰਹਿੰਦੇ ਹਨ।"

"ਮਹਾਰਾਜ ! ਸਮੁੰਦਰ ਦੇ ਮੌਜੂਦ ਰਹਿਣ ਤੇ ਵੀ ਤੁਸੀ ਅਜਿਹਾ ਉੱਤਰ ਕਿਉਂ ਦੇਉਗੇ? ਤੁਹਾਨੂੰ ਤਾਂ ਗਿਣਤੀ ਕਰਕੇ ਠੀਕ-ਠੀਕ ਉਸ ਨੂੰ ਦਸ ਦੇਣਾ ਚਾਹੀਦਾ ਹੈ ਕਿ ਮਹਾਸਮੁੰਦਰ ਵਿੱਚ ਇੰਨਾ ਪਾਣੀ ਅਤੇ ਇੰਨੇ ਜੀਵ ਰਹਿੰਦੇ ਹਨ।" "ਭੰਤੇ ! ਇਹ ਅਸੰਭਵ ਗਲ ਹੈ। ਇਸ ਪ੍ਰਸ਼ਨ ਨੂੰ ਉੱਠਾਉਣ ਦਾ ਕੋਈ ਪ੍ਰਯੋਜਨ ਹੀ ਨਹੀਂ।"

"ਮਹਾਰਾਜ ! ਜਿਵੇਂ ਸਮੁੰਦਰ ਦੇ ਰਹਿਣ ਤੇ ਵੀ ਇਹ ਨਹੀਂ ਕਿਹਾ ਜਾ ਸਕਦਾ ਕਿ ਉਸ ਵਿੱਚ ਕਿੰਨਾ ਪਾਣੀ ਹੈ ਜਾ ਕਿੰਨੇ ਜੀਵ ਰਹਿੰਦੇ ਹਨ, ਉਸੇ ਤਰ੍ਹਾਂ ਹੀ ਨਿਰਵਾਣ ਦੇ ਹੋਣ ਤੇ ਵੀ ਉਸ ਦੇ ਰੂਪ, ਸਥਾਨ, ਕਾਲ ਜਾਂ ਅਕਾਰ ਉਪਮਾਵਾਂ ਦਿਖਾ, ਵਿਆਖਿਆ ਕਰਕੇ ਤਰਕ ਅਤੇ ਕਾਰਨ ਦੁਆਰਾ ਨਹੀਂ ਸਮਝਾਏ ਜਾ ਸਕਦੇ। ਮਹਾਰਾਜ ! ਚਿੱਤ ਵੱਸ ਵਿੱਚ ਰੱਖਣ ਵਾਲਾ ਕੋਈ ਰਿੱਧੀਮਾਨ ਪੁਰਸ਼ ਭਾਵੇਂ ਦਸ ਦੇਵੇ ਕਿ ਮਹਾਸਮੁੰਦਰ ਵਿੱਚ ਕਿੰਨਾ ਪਾਣੀ ਹੈ ਜਾਂ ਕਿੰਨੇ ਜੀਵ ਰਹਿੰਦੇ ਹਨ, ਪਰੰਤੂ ਉਹ ਵੀ ਨਿਰਵਾਣ ਦੇ ਰੂਪ, ਸਥਾਨ, ਕਾਲ ਜਾਂ ਅਕਾਰ ਨੂੰ... ਨਹੀਂ ਸਮਝਾ ਸਕਦਾ।"

"ਮਹਾਰਾਜ ! ਇੱਕ ਹੋਰ ਕਾਰਨ ਸੁਣੋ ਜਿਸ ਕਰਕੇ ਨਿਰਵਾਣ ਦੇ ਹੋਣ ਤੇ ਵੀ ਉਪਮਾਵਾਂ ਦਿਖਾ... ਉਸ ਦੇ ਰੂਪ, ਸਥਾਨ, ਕਾਲ ਜਾਂ ਅਕਾਰ ਨਹੀਂ ਸਮਝਾਏ ਜਾ ਸਕਦੇ। ਮਹਾਰਾਜ ! ਦੇਵਤਿਆਂ ਵਿੱਚ ਅਰੂਪਕਾਇੱਕ ਨਾਮੀ ਦੇਵਤੇ ਹਨ ਜਾਂ ਨਹੀਂ?" "ਹਾਂ ਭੰਤੇ ! ਅਜਿਹਾ ਸੁਣਿਆ ਜਾਂਦਾ ਹੈ ਕਿ (ਸ਼ਰੀਰ ਰਹਿਤ) ਦੇਵਤੇ ਹਨ।" "ਮਹਾਰਾਜ ! ਕੀ ਉਹਨਾਂ (ਸ਼ਰੀਰ ਰਹਿਤ) ਦੇਵਤਿਆਂ ਦੇ ਰੂਪ, ਸਥਾਨ, ਕਾਲ ਜਾਂ ਅਕਾਰ, ਉਪਮਾਵਾਂ ਦਿਖਾ, ਵਿਆਖਿਆ ਕਰਕੇ, ਤਰਕ ਅਤੇ ਕਾਰਨ ਦੁਆਰਾ ਸਮਝਾਏ ਜਾ ਸਕਦੇ ਹਨ?" "ਨਹੀਂ ਭੰਤੇ ! ਨਹੀਂ ਸਮਝਾਏ ਜਾ ਸਕਦੇ।" " ਮਹਾਰਾਜ ! ਫੇਰ (ਸ਼ਰੀਰ ਰਹਿਤ) ਦੇਵਤੇ ਹਨ ਹੀ ਨਹੀਂ।" "ਭੰਤੇ ! (ਸ਼ਰੀਰ ਰਹਿਤ)

ਦੇਵਤੇ ਹਨ ਤਾਂ ਜ਼ਰੂਰ ਪਰੰਤੂ ਉਹਨਾਂ ਦੇ ਰੂਪ, ਸਥਾਨ, ਕਾਲ ਜਾਂ ਅਕਾਰ ਪ੍ਰਕਾਰ, ਉਪਮਾਵਾਂ ਦਿਖਾ, ਵਿਆਖਿਆ ਕਰਕੇ ਤਰਕ ਅਤੇ ਕਾਰਨ ਦੁਆਰਾ ਸਮਝਾਏ ਨਹੀਂ ਜਾ ਸਕਦੇ।" "ਮਹਾਰਾਜ ! ਜਿਵੇਂ (ਸ਼ਰੀਰ ਰਹਿਤ) ਦੇਵਤਿਆਂ ਦੇ ਰਹਿਣ ਤੇ ਵੀ ਉਹਨਾਂ ਦੇ ਰੂਪ, ਸਥਾਨ, ਕਾਲ ਜਾਂ ਅਕਾਰ ਉਪਮਾ ਦਿਖਾ, ਵਿਆਖਿਆ ਕਰਕੇ, ਤਰਕ ਅਤੇ ਕਾਰਨ ਦੁਆਰਾ ਨਹੀਂ ਸਮਝਾਏ ਜਾ ਸਕਦੇ ; ਉਸੇ ਤਰ੍ਹਾਂ ਹੀ ਨਿਰਵਾਣ ਦੇ ਹੋਣ ਤੇ ਵੀ ਉਸ ਦੇ ਰੂਪ, ਸਥਾਨ, ਆਯੂ ਜਾਂ ਅਕਾਰ ਦੁਆਰਾ ਉਪਮਾ ਦਿਖਾ, ਵਿਆਖਿਆ ਕਰਕੇ, ਤਰਕ ਅਤੇ ਕਾਰਨ ਦੁਆਰਾ ਨਹੀਂ ਸਮਝਾਏ ਜਾ ਸਕਦੇ।"

"ਭੰਤੇ ਨਾਗਸੇਨ ! ਠੀਕ ਹੈ ਮੈਂ ਮੰਨ ਲੈਂਦਾ ਹਾਂ ਕਿ ਨਿਰਵਾਣ ਸੁੱਖ ਹੀ ਸੁੱਖ ਹੈ ਅਤੇ ਉਸ ਦੇ ਰੂਪ, ਸਥਾਨ, ਕਾਲ ਜਾਂ ਅਕਾਰ ਉਪਮਾ ਦਿਖਾ, ਵਿਆਖਿਆ ਕਰਕੇ, ਤਰਕ ਅਤੇ ਕਾਰਨ ਦੁਆਰਾ ਸਮਝਾਏ ਨਹੀਂ ਜਾ ਸਕਦੇ। ਭੰਤੇ ! ਕੀ ਉਪਮਾ ਦੇ ਸਹਾਰੇ ਨਿਰਵਾਣ ਦੇ ਗੁਣ ਵੱਲ ਕਿਸੇ ਹੋਰ ਨੇ ਸੰਕੇਤ ਮਾਤਰ ਵੀ ਕੀਤਾ ਹੈ?" "ਮਹਾਰਾਜ ! ਨਿਰਵਾਣ ਦਾ ਰੂਪ ਤਾਂ ਹੈ ਹੀ ਨਹੀਂ ਪਰੰਤੂ ਉਪਮਾ ਦੇ ਸਹਾਰੇ ਥੋੜਾ ਬਹੁਤ ਇਸ ਵੱਲ ਇਸ਼ਾਰਾ ਕੀਤਾ ਜਾ ਸਕਦਾ ਹੈ ਕਿ ਉਹ ਕੈਸਾ ਹੈ।"

"ਚੰਗਾ ਭੰਤੇ ! ਨਿਰਵਾਣ ਕੈਸਾ ਹੈ ਇਸਦਾ ਕੁਝ ਇਸ਼ਾਰਾ ਮਿਲ ਜਾਵੇ। ਇਸ ਲਈ ਛੇਤੀ ਹੀ ਆਪਣੇ ਧੀਮੇ, ਸੀਤਲ ਤੇ ਮਧੁਰ ਵਚਨਰੂਪੀ ਹਵਾ ਨਾਲ ਮੇਰੇ ਹਿਰਦੇ ਦੀ ਉਤਸੁਕਤਾ ਰੂਪੀ ਜਲਨ ਨੂੰ ਮਿਟਾ ਦਿਓ।"

"ਮਹਾਰਾਜ ! ਕਮਲ ਦਾ ਇੱਕ ਗੁਣ ਨਿਰਵਾਣ ਵਿੱਚ ਮਿਲਦਾ ਹੈ ; ਪਾਣੀ ਦੇ ਦੋ ਗੁਣ ਨਿਰਵਾਣ ਵਿੱਚ ਮਿਲਦੇ ਹਨ, ਔਖਧ ਦੇ ਤਿੰਨ ਗੁਣ ਮਿਲਦੇ ਹਨ, ਸਮੁੰਦਰ ਦੇ ਚਾਰ ਗੁਣ ਮਿਲਦੇ ਹਨ, ਭੋਜਨ ਦੇ ਪੰਜ ਗੁਣ ਮਿਲਦੇ ਹਨ ; ਅਕਾਸ਼ ਦੇ ਦਸ ਗੁਣ ਮਿਲਦੇ ਹਨ ; ਮਣੀਰਤਨ ਦੇ ਤਿੰਨ ਗੁਣ ਮਿਲਦੇ ਹਨ ; ਲਾਲ ਚੰਦਨ ਦੇ ਤਿੰਨ ਗੁਣ ਮਿਲਦੇ ਹਨ ; ਘਿਉ (ਮੱਖਣ) ਦੇ ਤਿੰਨ ਗੁਣ ਅਤੇ ਪਹਾੜ ਦੀ ਚੋਟੀ ਦੇ ਪੰਜ ਗੁਣ ਮਿਲਦੇ ਹਨ।"

"ਭੰਤੇ ਨਾਗਸੇਨ ! ਤੁਸੀ ਜੋ ਕਹਿੰਦੇ ਹੋ ਕਿ ਕਮਲ ਦਾ ਇੱਕ ਗੁਣ ਨਿਰਵਾਣ ਵਿੱਚ ਮਿਲਦਾ ਹੈ ਉਹ ਕਿਹੜਾ ਗੁਣ ਹੈ?" "ਮਹਾਰਾਜ ! ਜਿਸ ਪ੍ਰਕਾਰ ਕਮਲ ਪਾਣੀ ਤੋਂ ਸਦਾ ਅਲੇਪ ਰਹਿੰਦਾ ਹੈ ਉਸੇ ਪ੍ਰਕਾਰ ਨਿਰਵਾਣ ਸਾਰੇ ਕਲੇਸ਼ਾਂ ਤੋਂ ਅਲੇਪ ਰਹਿੰਦਾ ਹੈ। ਮਹਾਰਾਜ ! ਕਮਲ ਦਾ ਇਹ ਇੱਕ ਗੁਣ ਨਿਰਵਾਣ ਵਿੱਚ ਮਿਲਦਾ ਹੈ।"(1)

"ਭੰਤੇ ਨਾਗਸੇਨ ! ਤੁਸੀਂ ਜੋ ਕਹਿੰਦੇ ਹੋ ਕਿ ਪਾਣੀ ਦੇ ਦੋ ਗੁਣ ਨਿਰਵਾਣ ਵਿੱਚ ਮਿਲਦੇ ਹਨ ਉਹ ਕਿਹੜੇ ਦੋ ਗੁਣ ਹਨ?" "ਮਹਾਰਾਜ ! ਜਿਵੇਂ ਜਲ ਸੀਤਲ ਹੁੰਦਾ ਹੈ ਅਤੇ ਗਰਮੀ ਦੂਰ ਕਰਦਾ ਹੈ ; ਉਸੇ ਤਰ੍ਹਾਂ ਹੀ ਨਿਰਵਾਣ ਵੀ ਸੀਤਲ ਹੈ ਜੋ ਸਾਰੇ ਕਲੇਸ਼ਾਂ ਦਾ ਤਾਪ ਸ਼ਾਂਤ ਕਰ ਦਿੰਦਾ ਹੈ। ਮਹਾਰਾਜ ! ਇਹ ਜਲ ਦਾ ਪਹਿਲਾ ਗੁਣ ਹੈ ਜੋ ਨਿਰਵਾਣ ਵਿੱਚ ਮਿਲਦਾ ਹੈ। 2. ਫੇਰ ਜਿਵੇਂ ਜਲ ਥੱਕੇ-ਹਾਰੇ, ਪਿਆਸੇ ਅਤੇ ਧੁੱਪ ਤੋਂ ਪੀੜਤ ਆਦਮੀ ਜਾਂ ਜਾਨਵਰ ਨੂੰ ਉਹਨਾਂ ਦੀ ਪਿਆਸ ਬੁਝਾ ਕੇ, ਸ਼ਾਂਤ ਕਰ ਦਿੰਦਾ ਹੈ, ਉਸੇ ਤਰ੍ਹਾਂ ਹੀ ਨਿਰਵਾਣ ਵੀ ਲੋਕਾਂ ਦੀ ਕਾਮ ਤ੍ਰਿਸ਼ਨਾ, ਭਵਤ੍ਰਿਸ਼ਨਾ ਅਤੇ ਵਿਭਵਤ੍ਰਿਸ਼ਨਾ ਦੀ ਪਿਆਸ ਨੂੰ ਦੂਰ ਕਰ ਦਿੰਦਾ ਹੈ। ਮਹਾਰਾਜ ! ਇਹ ਪਾਣੀ ਦਾ ਦੂਜਾ ਗੁਣ ਹੈ ਜੋ ਨਿਰਵਾਣ ਵਿੱਚ ਪਾਇਆ ਜਾਂਦਾ ਹੈ।" (2)

"ਭੰਤੇ ਨਾਗਸੇਨ ! ਤੁਸੀਂ ਜੋ ਕਹਿੰਦੇ ਹੋ ਕਿ ਔਖਧ ਦੇ ਤਿੰਨ ਗੁਣ ਨਿਰਵਾਣ ਵਿੱਚ ਮਿਲਦੇ ਹਨ ਉਹ ਤਿੰਨ ਗੁਣ ਕਿਹੜੇ ਹਨ?" "ਮਹਾਰਾਜ ! 1. ਜਿਵੇਂ ਜਹਿਰ ਨਾਲ ਪੀੜਤ ਲੋਕਾਂ ਲਈ ਔਖਧ ਹੀ ਬਚਣ ਦਾ ਇੱਕ ਰਾਹ ਹੈ ; ਉਸੇ ਤਰ੍ਹਾਂ ਹੀ ਕਲੇਸਰੂਪੀ ਜ਼ਹਿਰ ਨਾਲ ਪੀੜਤ ਲੋਕਾਂ ਲਈ ਨਿਰਵਾਣ ਹੀ ਇੱਕ ਮਾਤਰ ਬਚਣ ਦਾ ਰਾਹ ਹੈ। ਮਹਾਰਾਜ ! ਔਖਧ ਦਾ ਇਹ ਪਹਿਲਾ ਗੁਣ ਹੈ ਜੋ ਨਿਰਵਾਣ ਵਿੱਚ ਮਿਲਦਾ ਹੈ। 2. ਅਤੇ ਜਿਵੇਂ ਔਖਧ ਸਾਰੇ ਰੋਗਾਂ ਦਾ ਅੰਤ ਕਰ ਦਿੰਦੀ ਹੈ ; ਉਸੇ ਤਰ੍ਹਾਂ ਹੀ ਨਿਰਵਾਣ ਸਾਰੇ ਦੁਖਾਂ ਦਾ ਅੰਤ ਕਰ ਦਿੰਦਾ ਹੈ। ਮਹਾਰਾਜ ! ਔਖਧ ਦਾ ਇਹ ਦੂਜਾ ਗੁਣ ਵੀ ਨਿਰਵਾਣ ਵਿੱਚ ਮਿਲਦਾ ਹੈ। 3. ਫੇਰ ਜਿਵੇਂ ਉਹ ਔਖਧ ਅੰਮ੍ਰਿਤ ਹੈ, ਉਸੇ ਤਰ੍ਹਾਂ ਨਿਰਵਾਣ ਵੀ ਅੰਮ੍ਰਿਤ ਹੈ। ਮਹਾਰਾਜ ! ਔਖਧ ਦਾ ਇਹ ਤੀਜਾ ਗੁਣ ਹੈ ਜੋ ਨਿਰਵਾਣ ਵਿੱਚ ਮਿਲਦਾ ਹੈ।"

"ਮਹਾਰਾਜ ! ਅਉਖਧ ਦੇ ਇਹ ਤਿੰਨ ਗੁਣ ਨਿਰਵਾਣ ਵਿੱਚ ਮਿਲਦੇ ਹਨ।" (3)

"ਭੰਤੇ ਨਾਗਸੇਨ ! ਤੁਸੀ ਕਹਿੰਦੇ ਹੋ ਕਿ ਮਹਾਂਸਮੁੰਦਰ ਦੇ ਚਾਰ ਗੁਣ ਨਿਰਵਾਣ ਵਿੱਚ ਮਿਲਦੇ ਹਨ ਉਹ ਚਾਰ ਗੁਣ ਕਿਹੜੇ ਹਨ?" "ਮਹਾਰਾਜ ! 1. ਜਿਵੇਂ ਮਹਾਂਸਮੁੰਦਰ ਆਪਣੇ ਵਿੱਚ ਕਿਸੇ ਮ੍ਰਿਤ ਸਰੀਰ (ਲਾਸ਼) ਨੂੰ ਰਹਿਣ ਨਹੀਂ ਦਿੰਦਾ ; ਉਸੇ ਤਰ੍ਹਾਂ ਹੀ ਨਿਰਵਾਣ ਵਿੱਚ ਵੀ ਕੋਈ ਕਲੇਸ਼ ਟਿਕ ਨਹੀਂ ਸਕਦਾ। ਮਹਾਰਾਜ ! ਮਹਾਸਮੁੰਦਰ ਦਾ ਇਹ ਪਹਿਲਾ ਗੁਣ ਹੈ ਜੋ ਨਿਰਵਾਣ ਵਿੱਚ ਮਿਲਦਾ ਹੈ। 2. ਜਿਵੇਂ ਮਹਾਸਮੁੰਦਰ ਮਹਾਨ ਤੇ ਅਪਰੰਪਾਰ ਹੈ, ਸਾਰੀਆਂ ਨਦੀਆਂ ਦੇ ਗਿਰਨ ਤੇ ਵੀ ਨਹੀਂ ਭਰਦਾ; ਉਸੇ ਤਰ੍ਹਾਂ ਹੀ ਨਿਰਵਾਣ ਵੀ ਮਹਾਨ ਅਤੇ ਅਪਰੰਪਾਰ ਹੈ, ਸਭ ਜੀਵਾਂ ਦੇ ਆਉਣ ਤੇ ਵੀ ਨਹੀਂ ਭਰ ਸਕਦਾ। ਮਹਾਰਾਜ ! ਮਹਾਸਮੁੰਦਰ ਦਾ ਇਹ ਦੂਜਾ ਗੁਣ ਹੈ ਜੋ ਨਿਰਵਾਣ ਵਿੱਚ ਮਿਲਦਾ ਹੈ। 3. ਜਿਵੇਂ ਮਹਾਸਮੁੰਦਰ ਵਿੱਚ ਵੱਡੇ ਵੱਡੇ ਜੀਵ ਰਹਿੰਦੇ ਹਨ ; ਉਸੇ ਤਰ੍ਹਾਂ ਹੀ ਨਿਰਵਾਣ ਵਿੱਚ ਵੱਡੇ ਵੱਡੇ ਖੀਣਾਸ੍ਰਵ, ਸ਼ੁੱਧ, ਬਲੀ ਅਤੇ ਆਤਮਸੰਜਮੀ ਅਰਹੱਤ ਰਹਿੰਦੇ ਹਨ। ਮਹਾਰਾਜ ! ਮਹਾਸਮੁੰਦਰ ਦਾ ਇਹ ਤੀਜਾ ਗੁਣ ਵੀ ਨਿਰਵਾਣ ਵਿੱਚ ਮਿਲਦਾ ਹੈ। 4. ਜਿਵੇਂ ਮਹਾਸਮੁੰਦਰ ਅਨੇਕ ਪ੍ਰਕਾਰ ਦੇ ਅਨੰਤ ਵੱਡੇ–ਵੱਡੇ ਤਰੰਗ ਰੂਪੀ ਫੁੱਲਾਂ ਨਾਲ ਫੁਲਿਆ ਰਹਿੰਦਾ ਹੈ, ਉਸੇ ਤਰ੍ਹਾਂ ਹੀ ਨਿਰਵਾਣ ਵੀ ਅਨੇਕ ਪ੍ਰਕਾਰ ਦੇ ਅਨੰਤ ਵੱਡੇ–ਵੱਡੇ ਸ਼ੁੱਧ ਵਿੱਦਿਆ ਅਤੇ ਵਿਮੁਕਤੀ ਦੇ ਫੁੱਲਾਂ ਨਾਲ ਫੁਲਿਆ ਰਹਿੰਦਾ ਹੈ। ਮਹਾਰਾਜ ! ਮਹਾਸਮੁੰਦਰ ਦਾ ਇਹ ਚੌਥਾ ਗੁਣ ਵੀ ਨਿਰਵਾਣ ਵਿੱਚ ਮਿਲਦਾ ਹੈ। ਮਹਾਰਾਜ ! ਮਹਾਂਸਮੁੰਦਰ ਦੇ ਇਹ ਚਾਰ ਗੁਣ ਨਿਰਵਾਣ ਵਿੱਚ ਮਿਲਦੇ ਹਨ।" (4)

"ਭੰਤੇ ਨਾਗਸੇਨ ! ਤੁਸੀ ਜੋ ਕਹਿੰਦੇ ਹੋ ਕਿ ਭੋਜਨ ਦੇ ਪੰਜ ਗੁਣ ਨਿਰਵਾਣ ਵਿੱਚ ਮਿਲਦੇ ਹਨ ਉਹ ਪੰਜ ਗੁਣ ਕਿਹੜੇ ਹਨ?" "ਮਹਾਰਾਜ ! 1. ਜਿਵੇਂ ਭੋਜਨ ਸਾਰੇ ਜੀਵਾਂ ਦੀ ਪ੍ਰਾਣ ਰੱਖਿਆ ਕਰਦਾ ਹੈ ; ਉਸੇ ਤਰ੍ਹਾਂ ਹੀ ਪ੍ਰਾਪਤ ਕੀਤਾ ਗਿਆ ਨਿਰਵਾਣ ਮੌਤ ਤੋਂ ਰੱਖਿਆ ਕਰਦਾ ਹੈ। ਮਹਾਰਾਜ ! ਭੋਜਨ ਦਾ ਇਹ ਪਹਿਲਾ ਗੁਣ ਹੈ ਜੋ ਨਿਰਵਾਣ ਵਿੱਚ ਮਿਲਦਾ ਹੈ। 2. ਜਿਵੇਂ ਭੋਜਨ ਸਾਰੇ ਜੀਵਾਂ ਦਾ ਬਲ ਵਧਾਉਂਦਾ ਹੈ ; ਉਸੇ ਤਰ੍ਹਾਂ ਹੀ ਨਿਰਵਾਣ ਪ੍ਰਾਪਤ ਕਰਨ ਨਾਲ ਰਿੱਧੀਬਲ ਵਧਦਾ ਹੈ। ਮਹਾਰਾਜ ! ਭੋਜਨ ਦਾ ਇਹ ਦੂਜਾ ਗੁਣ ਹੈ ਜੋ ਨਿਰਵਾਣ ਵਿੱਚ ਮਿਲਦਾ ਹੈ। 3. ਜਿਵੇਂ ਭੋਜਨ ਸਾਰੇ ਜੀਵਾਂ ਦੀ ਸੁੰਦਰਤਾ ਬਣਾਈ ਰੱਖਦਾ ਹੈ ; ਉਸੇ ਤਰ੍ਹਾਂ ਹੀ ਪ੍ਰਾਪਤ ਕੀਤਾ ਗਿਆ ਨਿਰਵਾਣ ਜੀਵਾਂ ਵਿੱਚ ਸਦਗੁਣਾਂ ਦੀ ਸੁੰਦਰਤਾ ਬਣਾਈ ਰੱਖਦਾ ਹੈ। ਮਹਾਰਾਜ ! ਭੋਜਨ ਦਾ ਇਹ ਤੀਜਾ ਗੁਣ ਨਿਰਵਾਣ ਵਿੱਚ ਵੀ ਮਿਲਦਾ ਹੈ। 4. ਜਿਵੇਂ ਭੋਜਨ ਸਾਰੇ ਜੀਵਾਂ ਦੇ ਕਸ਼ਟ ਨੂੰ ਦੂਰ ਕਰਦਾ ਹੈ ਉਸੇ ਤਰ੍ਹਾਂ ਹੀ ਨਿਰਵਾਣ ਸਾਰੇ ਜੀਵਾਂ ਦੇ ਕਲੇਸ਼ ਰੂਪੀ ਕਸ਼ਟ ਨੂੰ ਦੂਰ ਕਰ ਦਿੰਦਾ ਹੈ। ਮਹਾਰਾਜ ! ਭੋਜਨ ਦਾ ਇਹ ਚੌਥਾ ਗੁਣ ਹੈ ਜੋ ਨਿਰਵਾਣ ਵਿੱਚ ਮਿਲਦਾ ਹੈ। 5. ਜਿਵੇਂ ਭੋਜਨ ਸਾਰੇ ਜੀਵਾਂ ਦੀ ਭੁੱਖ, ਦੁਰਬਲਤਾ ਹਟਾ ਦਿੰਦਾ ਹੈ ; ਉਸੇ ਤਰ੍ਹਾਂ ਹੀ ਨਿਰਵਾਣ

ਜੀਵਾਂ ਦੇ ਸਾਰੇ ਦੁਖ, ਭੁੱਖ ਅਤੇ ਦੁਰਬਲਤਾ ਆਦਿ ਨੂੰ ਦੂਰ ਕਰ ਦਿੰਦਾ ਹੈ। ਮਹਾਰਾਜ ! ਭੋਜਨ ਦਾ ਇਹ ਪੰਜਵਾਂ ਗੁਣ ਨਿਰਵਾਣ ਵਿੱਚ ਵੀ ਮਿਲਦਾ ਹੈ। ਮਹਾਰਾਜ ! ਭੋਜਨ ਦੇ ਇਹ ਪੰਜ ਗੁਣ ਨਿਰਵਾਣ ਵਿੱਚ ਮਿਲਦੇ ਹਨ।"(5)

[B. 228]"ਭੰਤੇ ਨਾਗਸੇਨ ! ਤੁਸੀ ਜੋ ਕਹਿੰਦੇ ਹੋ ਕਿ ਅਕਾਸ਼ ਦੇ ਦਸ ਗੁਣ ਨਿਰਵਾਣ ਵਿੱਚ ਮਿਲਦੇ ਹਨ, ਉਹ ਦਸ ਗੁਣ ਕਿਹੜੇ ਹਨ?" "ਮਹਾਰਾਜ ! ਜਿਵੇਂ ਅਕਾਸ਼ 1. ਨਾ ਪੈਦਾ ਹੁੰਦਾ ਹੈ, 2. ਨਾ ਪੁਰਾਣਾ ਹੁੰਦਾ ਹੈ, 3. ਨਾ ਮਰਦਾ ਹੈ, 4. ਨਾ ਆਵਾਗਉਣ ਕਰਦਾ ਹੈ, 5. ਦੁਰਗੇਯ (ਕਠਿਨਤਾ ਨਾਲ ਜਾਣਿਆ ਜਾਣ ਵਾਲਾ) ਹੈ, 6. ਚੋਰਾਂ ਦੁਆਰਾ ਚੁਰਾਇਆ ਨਹੀਂ ਜਾ ਸਕਦਾ, 7. ਕਿਸੇ ਦੂਜੇ ਤੇ ਨਿਰਭਰ ਨਹੀ ਰਹਿੰਦਾ, 8. ਅਜਾਦ ਗਤੀ ਹੈ, 9. ਖੁੱਲਾ ਅਤੇ 10 ਅਨੰਤ ਹੈ ; ਉਸੇ ਤਰ੍ਹਾਂ ਹੀ ਨਿਰਵਾਣ ਵੀ ਨਾ ਪੈਦਾ ਹੁੰਦਾ, ਨਾ ਪੁਰਾਣਾ ਹੁੰਦਾ, ਨਾ ਮਰਦਾ, ਨਾ ਆਵਾਉਣ ਕਰਦਾ ਹੈ, ਉਹ ਦੁਰਗੇਯ (ਕਠਿਨਤਾ ਨਾਲ ਜਾਣਿਆ ਜਾਣ ਵਾਲਾ) ਹੈ, ਚੋਰਾਂ ਦੁਆਰਾ ਚੁਰਾਇਆ ਨਹੀਂ ਜਾ ਸਕਦਾ, ਕਿਸੇ ਦੂਜੇ ਤੇ ਨਿਰਭਰ ਨਹੀਂ ਰਹਿੰਦਾ, ਅਜਾਦ, ਖੁੱਲਾ ਅਤੇ ਅਨੰਤ ਹੈ। ਮਹਾਰਾਜ ! ਅਕਾਸ਼ ਦੇ ਇਹ ਦਸ ਗੁਣ ਨਿਰਵਾਣ ਵਿੱਚ ਮਿਲਦੇ ਹਨ।"(6)

"ਭੰਤੇ ਨਾਗਸੇਨ ! ਤੁਸੀ ਜੋ ਕਹਿੰਦੇ ਹੋ ਕਿ ਮਣੀਰਤਨ ਦੇ ਤਿੰਨ ਗੁਣ ਨਿਰਵਾਣ ਵਿੱਚ ਮਿਲਦੇ ਹਨ ਉਹ ਕਿਹੜੇ ਤਿੰਨ ਗੁਣ ਹਨ?" "ਮਹਾਰਾਜ ! 1. ਜਿਵੇਂ ਮਣੀਰਤਨ ਸਾਰੀਆਂ ਇੱਛਾਵਾਂ ਪੂਰੀਆਂ ਕਰ ਦਿੰਦਾ ਹੈ ; ਉਵੇਂ ਹੀ ਨਿਰਵਾਣ ਵੀ ਸਾਰੀਆਂ ਇੱਛਾਵਾਂ ਪੂਰੀਆਂ ਕਰ ਦਿੰਦਾ ਹੈ। ਮਹਾਰਾਜ ! ਮਣੀਰਤਨ ਦਾ ਇਹ ਪਹਿਲਾ ਗੁਣ ਹੈ ਜੋ ਨਿਰਵਾਣ ਵਿੱਚ ਮਿਲਦਾ ਹੈ। 2. ਮਣੀਰਤਨ ਦੀ ਤਰ੍ਹਾਂ ਨਿਰਵਾਣ ਵੀ ਬਹੁਤ ਮਨੋਹਰ ਹੁੰਦਾ ਹੈ। ਮਹਾਰਾਜ ! ਮਣੀਰਤਨ ਦਾ ਇਹ ਦੂਜਾ ਗੁਣ ਵੀ ਨਿਰਵਾਣ ਵਿੱਚ ਮਿਲਦਾ ਹੈ। 3. ਜਿਵੇਂ ਮਣੀਰਤਨ ਪ੍ਰਕਾਸ਼ਮਾਨ ਅਤੇ ਬਹੁਤ ਉਪਯੋਗੀ ਹੁੰਦਾ ਹੈ ; ਉਵੇਂ ਹੀ ਨਿਰਵਾਣ ਵੀ ਬਹੁਤ ਪ੍ਰਕਾਸ਼ਮਾਨ ਅਤੇ ਬਹੁਤ ਉਪਯੋਗੀ ਹੁੰਦਾ ਹੈ। ਮਹਾਰਾਜ ! ਮਣੀਰਤਨ ਦਾ ਇਹ ਤੀਜਾ ਗੁਣ ਹੈ ਜੋ ਨਿਰਵਾਣ ਵਿੱਚ ਮਿਲਦਾ ਹੈ। ਮਹਾਰਾਜ ! ਮਣੀਰਤਨ ਦੇ ਇਹ ਤਿੰਨ ਗੁਣ ਨਿਰਵਾਣ ਵਿੱਚ ਵੀ ਮਿਲਦੇ ਹਨ।"(7)

"ਭੰਤੇ ਨਾਗਸੇਨ ! ਤੁਸੀ ਜੋ ਕਹਿੰਦੇ ਹੋ ਕਿ ਲਾਲ ਚੰਦਨ ਦੇ ਤਿੰਨ ਗੁਣ ਨਿਰਵਾਣ ਵਿੱਚ ਮਿਲਦੇ ਹਨ ਉਹ ਤਿੰਨ ਗੁਣ ਕਿਹੜੇ ਹਨ?" "ਮਹਾਰਾਜ ! 1. ਜਿਵੇਂ ਲਾਲ ਚੰਦਨ ਦੁਰਲਭ ਹੁੰਦਾ ਹੈ ; ਉਵੇਂ ਹੀ ਨਿਰਵਾਣ ਦਾ ਪਾਉਣਾ ਵੀ ਬਹੁਤ ਕਠਿਨ ਹੈ। ਮਹਾਰਾਜ ! ਲਾਲ ਚੰਦਨ ਦਾ ਇਹ ਪਹਿਲਾ ਗੁਣ ਹੈ ਜੋ ਨਿਰਵਾਣ ਵਿੱਚ ਮਿਲਦਾ ਹੈ। 2. ਜਿਵੇਂ ਲਾਲ ਚੰਦਨ ਦੀ ਸੁਗੰਧ ਨਿਰਾਲੀ ਹੁੰਦੀ ਹੈ ; ਉਵੇਂ ਹੀ ਨਿਰਵਾਣ ਦੀ ਸੁਗੰਧ ਵੀ ਨਿਰਾਲੀ ਹੁੰਦੀ ਹੈ। ਮਹਾਰਾਜ ! ਲਾਲ ਚੰਦਨ ਦਾ ਇਹ ਦੂਜਾ ਗੁਣ ਵੀ ਨਿਰਵਾਣ ਵਿੱਚ ਮਿਲਦਾ ਹੈ। 3. ਲਾਲ ਚੰਦਨ ਦੀ ਤਰ੍ਹਾਂ ਨਿਰਵਾਣ ਵੀ ਸੱਜਣਾਂ ਦੁਆਰਾ ਅਤਿਅੰਤ ਪ੍ਰਸੰਸਾਯੋਗ ਹੈ। ਮਹਾਰਾਜ ! ਲਾਲ ਚੰਦਨ ਦਾ ਇਹ ਤੀਜਾ ਗੁਣ ਨਿਰਵਾਣ ਵਿੱਚ ਮਿਲਦਾ ਹੈ। ਮਹਾਰਾਜ! ਲਾਲ ਚੰਦਨ ਦੇ ਇਹ ਤਿੰਨ ਗੁਣ ਨਿਰਵਾਣ ਵਿੱਚ ਮਿਲਦੇ ਹਨ।"(8)

"ਭੰਤੇ ਨਾਗਸੇਨ ! ਜੋ ਤੁਸੀ ਕਹਿੰਦੇ ਹੋ ਕਿ ਮਖਣ ਦੇ ਤਿੰਨ ਗੁਣ ਨਿਰਵਾਣ ਵਿੱਚ ਮਿਲਦੇ ਹਨ ਉਹ ਤਿੰਨ ਗੁਣ ਕਿਹੜੇ ਹਨ?" "ਮਹਾਰਾਜ ! 1. ਮੱਖਣ ਦੀ ਤਰ੍ਹਾਂ ਨਿਰਵਾਣ ਵੀ ਸਦਗੁਣਾਂ ਨਾਲ ਸੁੰਦਰ ਹੁੰਦਾ ਹੈ। ਮਹਾਰਾਜ ! ਮੱਖਣ ਦਾ ਇਹ ਪਹਿਲਾ ਗੁਣ ਨਿਰਵਾਣ ਵਿੱਚ ਵੀ ਮਿਲਦਾ ਹੈ। 2. ਜਿਵੇਂ ਮੱਖਣ ਦੀ ਗੰਧ ਬੜੀ ਚੰਗੀ ਹੁੰਦੀ ਹੈ ; ਉਵੇਂ ਹੀ ਨਿਰਵਾਣ ਵੀ ਸ਼ੀਲਗੰਧਯੁਕਤ ਹੁੰਦਾ ਹੈ। ਮਹਾਰਾਜ ! ਮੱਖਣ ਦਾ ਇਹ ਦੂਜਾ ਗੁਣ ਨਿਰਵਾਣ ਵਿੱਚ ਮਿਲਦਾ ਹੈ। 3. ਜਿਵੇਂ ਮੱਖਣ ਬਹੁਤ ਸੁਆਦੀ ਹੁੰਦਾ ਹੈ ; ਉਵੇਂ ਹੀ ਨਿਰਵਾਣ ਵੀ ਬਹੁਤ ਸੁਆਦੀ ਹੁੰਦਾ ਹੈ। ਮਹਾਰਾਜ ! ਮੱਖਣ ਦਾ ਇਹ ਤੀਜਾ ਗੁਣ ਹੈ ਜੋ ਨਿਰਵਾਣ ਵਿੱਚ ਮਿਲਦਾ ਹੈ। ਮਹਾਰਾਜ ! ਮੱਖਣ ਦੇ ਇਹ ਤਿੰਨ ਗੁਣ ਨਿਰਵਾਣ ਵਿੱਚ ਮਿਲਦੇ ਹਨ।"(9)

"ਭੰਤੇ ਨਾਗਸੇਨ ! ਤੁਸੀ ਜੋ ਕਹਿੰਦੇ ਹੋ ਕਿ ਪਹਾੜ ਦੀ ਚੋਟੀ ਦੇ ਪੰਜ ਗੁਣ ਨਿਰਵਾਣ ਵਿੱਚ ਮਿਲਦੇ ਹਨ ਉਹ ਪੰਜ ਗੁਣ ਕਿਹੜੇ ਹਨ?" "ਮਹਾਰਾਜ ! ਜਿਵੇਂ ਪਹਾੜ ਦੀ ਚੋਟੀ ਬਹੁਤ ਉੱਚੀ ਹੁੰਦੀ ਹੈ, ਉਸੇ ਪ੍ਰਕਾਰ ਨਿਰਵਾਣ ਵੀ ਬਹੁਤ ਉੱਚਾ ਹੈ। ਮਹਾਰਾਜ ! ਪਹਾੜ ਦੀ ਚੋਟੀ ਦਾ ਇਹ ਪਹਿਲਾ ਗੁਣ ਜੋ ਨਿਰਵਾਣ ਵਿੱਚ ਮਿਲਦਾ ਹੈ। 2. ਪਹਾੜ ਦੀ ਚੋਟੀ ਦੀ ਤਰ੍ਹਾਂ ਨਿਰਵਾਣ ਵੀ ਅਚੱਲ ਹੁੰਦਾ ਹੈ। ਮਹਾਰਾਜ ! ਪਹਾੜ ਦੀ ਚੋਟੀ ਦਾ ਇਹ ਦੂਜਾ ਗੁਣ ਨਿਰਵਾਣ ਵਿੱਚ ਵੀ ਮਿਲਦਾ ਹੈ। 3. ਜਿਵੇਂ ਪਹਾੜ ਦੀ ਚੋਟੀ ਤੇ ਚੜ੍ਹਨਾ ਬਹੁਤ ਮੁਸ਼ਕਿਲ ਹੈ, ਉਵੇਂ ਹੀ ਨਿਰਵਾਣ ਪ੍ਰਾਪਤ ਕਰਨਾ ਵੀ ਮੁਸ਼ਕਿਲ ਹੈ। ਮਹਾਰਾਜ ! ਪਹਾੜ ਦੀ ਚੋਟੀ ਦਾ ਇਹ ਤੀਜਾ ਗੁਣ ਨਿਰਵਾਣ ਵਿੱਚ ਮਿਲਦਾ ਹੈ। 4. ਅਤੇ ਫੇਰ ਜਿਵੇਂ ਪਹਾੜ ਦੀ ਚੋਟੀ ਤੇ ਕੋਈ ਬੀਜ ਨਹੀਂ ਜਮ ਸਕਦਾ, ਉਵੇਂ ਹੀ ਨਿਰਵਾਣ ਵਿੱਚ ਕੋਈ ਕਲੇਸ਼ ਪੈਦਾ ਨਹੀਂ ਹੋ ਸਕਦੇ। ਮਹਾਰਾਜ ! ਪਹਾੜ ਦੀ ਚੋਟੀ ਦਾ ਇਹ ਚੌਥਾ ਗੁਣ ਹੈ ਜੋ ਨਿਰਵਾਣ ਵਿੱਚ ਮਿਲਦਾ ਹੈ। 5. ਪਹਾੜ ਦੀ ਚੋਟੀ ਦੀ ਤਰ੍ਹਾਂ ਹੀ ਨਿਰਵਾਣ ਵਿੱਚ ਵੀ ਕਿਸੇ ਦੇ ਪ੍ਰਤਿ ਨਾ ਮੋਹ ਰਹਿੰਦਾ ਹੈ ਨਾ ਦੁਸ਼ਮਣੀ। ਮਹਾਰਾਜ ! ਪਹਾੜ ਦੀ ਚੋਟੀ ਦਾ ਇਹ ਪੰਜਵਾਂ ਗੁਣ ਹੈ ਜੋ ਨਿਰਵਾਣ ਵਿੱਚ ਮਿਲਦਾ ਹੈ। ਮਹਾਰਾਜ! ਪਹਾੜ ਦੀ ਚੋਟੀ ਦੇ ਇਹ ਪੰਜ ਗੁਣ ਹਨ ਜੋ ਨਿਰਵਾਣ ਵਿੱਚ ਮਿਲਦੇ ਹਨ।"(10)

"ਠੀਕ ਹੈ, ਭੰਤੇ ਨਾਗਸੇਨ ! ਇਹ ਗਲ ਮੈਂ ਮੰਨ ਲੈਂਦਾ ਹਾਂ।"

**11. ਨਿਰਵਾਣ ਸਾਖਿਆਤਕਾਰ ਵਿਸ਼ੇ ਸੰਬੰਧੀ ਪ੍ਰਸ਼ਨ**

21. "ਭੰਤੇ ਨਾਗਸੇਨ! ਤੁਸੀ ਕਹਿੰਦੇ ਹੋ – ਨਿਰਵਾਣ, ਭੂਤ, ਭਵਿੱਖ ਅਤੇ ਵਰਤਮਾਨ ਤਿੰਨਾਂ ਕਾਲਾਂ ਤੋਂ ਅਗਾਂਹ ਦੀ ਚੀਜ਼ ਹੈ। ਨਿਰਵਾਣ ਨਾ ਉਤਪੰਨ ਹੁੰਦਾ ਹੈ, ਨਾ ਨਹੀਂ ਉਤਪੰਨ ਹੁੰਦਾ ਅਤੇ ਨਾਂ ਉਤਪੰਨ ਕੀਤਾ ਜਾ ਸਕਦਾ ਹੈ। ਭੰਤੇ ਨਾਗਸੇਨ ! ਫੇਰ ਜੇ ਕੋਈ ਸਤਿਮਾਰਗ ਤੇ ਚੱਲ ਕੇ ਨਿਰਵਾਣ ਪ੍ਰਾਪਤ ਕਰਦਾ ਹੈ ; ਕੀ ਉਹ ਉਤਪੰਨ ਹੋਏ ਨਿਰਵਾਣ ਨੂੰ ਪ੍ਰਾਪਤ ਕਰਦਾ ਹੈ?" "ਮਹਾਰਾਜ ! ਜੇ ਕੋਈ ਸਤਿਮਾਰਗ ਤੇ ਚੱਲ ਕੇ ਨਿਰਵਾਣ ਪ੍ਰਾਪਤ ਕਰਦਾ ਹੈ ਉਹ ਨਾ ਤਾਂ ਉਤਪੰਨ ਹੋਏ ਨਿਰਵਾਣ ਦਾ ਪ੍ਰਾਪਤ ਅਤੇ ਨਾ ਆਪਣੇ ਨਵੇਂ ਸਿਰੇ ਤੋਂ ਨਿਰਵਾਣ ਨੂੰ ਉਤਪੰਨ ਕਰਕੇ ਉਸ ਨੂੰ ਪ੍ਰਾਪਤ ਕਰਦਾ ਹੈ। ਮਹਾਰਾਜ ! ਇਸ ਤੇ ਵੀ ਨਿਰਵਾਣ ਸਚਮੁਚ ਹੈ ਜਿਸ ਨੂੰ ਕੋਈ ਸਤਿਮਾਰਗ ਤੇ ਚੱਲ ਕੇ ਪ੍ਰਾਪਤ ਕਰ ਸਕਦਾ ਹੈ।"

"ਭੰਤੇ ਨਾਗਸੇਨ ! ਇਸ ਪ੍ਰਸ਼ਨ ਨੂੰ ਹੋਰ ਵੀ ਧੁੰਧਲਾ ਬਣਾ ਕੇ ਉੱਤਰ ਨਾ ਦਿਉ। ਇਸ ਨੂੰ ਚੰਗੀ ਤਰ੍ਹਾਂ ਖੋਲ੍ਹ ਕੇ ਸਪਸ਼ਟ ਕਰੋ। ਬਗੈਰ ਕਿਸੇ ਸੰਕੋਚ ਦੇ ਉਤਸ਼ਾਹ ਨਾਲ ਤੁਸੀ ਜੋ ਸਿੱਖਿਆ ਹੈ ਦੱਸ ਦਿਉ। ਇਸ ਵਿਸ਼ੇ ਵਿੱਚ ਮੈਂ ਬਿਲਕੁਲ ਅਗਿਆਨੀ ਹਾਂ, ਭਟਕਿਆ ਹੋਇਆ ਹਾਂ, ਸ਼ੰਕਾ ਵਿੱਚ ਪੈ ਗਿਆ ਹਾਂ, ਦਿਲ ਅੰਦਰ ਚੁਭਣ ਵਾਲੇ ਇਸ ਦੋਸ਼ ਨੂੰ ਦੂਰ ਕਰੋ।"

22. ਮਹਾਰਾਜ ! ਨਿਰਵਾਣ ਸ਼ਾਂਤ, ਸੁੱਖ ਅਤੇ ਪਵਿੱਤਰ ਹੈ । ਸਤਿਮਾਰਗ ਤੇ ਚੱਲ ਕੇ ਬੁੱਧ ਉਪਦੇਸ਼ ਅਨੁਸਾਰ ਸੰਸਾਰ ਦੇ ਸੰਸਕਾਰਾਂ ਨੂੰ (ਅਨਿੱਤ, ਦੁੱਖ ਅਤੇ ਅਨਾਤਮ ਦੀ ਅੱਖ ਨਾਲ ਦੇਖਦਿਆਂ ਕੋਈ ਪ੍ਰਗਿਯਾ ਨਾਲ ਨਿਰਵਾਣ ਦਾ ਸਾਖਿਆਤਕਾਰ ਕਰਦਾ ਹੈ । ਮਹਾਰਾਜ ! ਜਿਵੇਂ ਚੇਲਾ ਗੁਰੂ ਤੋਂ ਸਿੱਖਿਆ ਲੈ ਕੇ ਆਪਣੀ ਸਮਝ ਨਾਲ ਵਿੱਦਿਆ ਪ੍ਰਾਪਤ ਕਰ ਲੈਂਦਾ ਹੈ ; ਉਵੇਂ ਹੀ ਕੋਈ ਵੀ ਸਤਿਮਾਰਗ ਤੇ ਚੱਲ ਕੇ ਬੁੱਧ ਉਪਦੇਸ਼ ਅਨੁਸਾਰ ਸੰਸਾਰ ਦੇ ਸਾਰੇ ਸੰਸਕਾਰਾਂ ਨੂੰ (ਅਨਿੱਤ, ਦੁੱਖ ਅਤੇ ਅਨਾਤਮ ਦੀ ਅੱਖ ਨਾਲ) ਦੇਖਦਿਆਂ ਪ੍ਰਗਿਯਾ ਦੁਆਰਾ ਨਿਰਵਾਣ ਦਾ ਪ੍ਰਾਪਤ ਕਰਦਾ ਹੈ ।"ਨਿਰਵਾਣ ਦਾ ਦਰਸ਼ਨ ਕਿਵੇਂ ਹੋ ਸਕਦਾ ਹੈ?" "ਰੁਕਾਵਟਾਂ ਤੋਂ ਰਹਿਤ ਹੋਣ ਨਾਲ, ਨਿਰਉਪਦ੍ਰਵ ਹੋਣ ਨਾਲ, ਨਿਰਭੈ ਹੋਣ ਨਾਲ, ਕੁਸ਼ਲ ਹੋਣ ਨਾਲ, ਸ਼ਾਂਤ ਹੋਣ ਨਾਲ, ਸੁਖਮਈ ਹੋਣ ਨਾਲ, ਪ੍ਰਸੰਨ ਹੋਣ ਨਾਲ, ਨਿਮਰ ਹੋਣ ਨਾਲ, ਸ਼ੁੱਧ ਹੋਣ ਨਾਲ ਅਤੇ ਸ਼ੀਲਪਾਲਨ ਕਰਨ ਨਾਲ ਨਿਰਵਾਣ ਦਾ ਦਰਸ਼ਨ ਹੋ ਸਕਦਾ ਹੈ ।"

"ਮਹਾਰਾਜ ! ਜਿਵੇਂ ਕੋਈ ਮਨੁੱਖ ਕਿਸੇ ਵੱਡੇ ਅਗਨੀਕੁੰਡ ਵਿੱਚ ਪੈ ਜਾਣ ਤੇ ਜਿਵੇਂ ਕਿਵੇਂ ਟੱਪ ਕੇ ਬਾਹਰ ਨਿਕਲ ਆਉਂਦਾ ਹੈ ਅਤੇ ਫੇਰ ਉਸ ਨੂੰ ਬਹੁਤ ਸੁੱਖ ਮਿਲਦਾ ਹੈ ; ਉਵੇਂ ਹੀ ਕੋਈ ਸਤਿਮਾਰਗ ਤੇ ਚੱਲ ਮਨ ਨੂੰ ਸਹੀ ਲਕਸ਼ ਤੇ ਲਗਾ ਕੇ ਤਿੰਨ ਪ੍ਰਕਾਰ ਦੀ ਅਗਨੀ ਦੇ ਸੰਤਾਪ ਤੋਂ ਛੁਟ ਕੇ ਪਰਮ ਸੁੱਖ ਨਿਰਵਾਣ ਪ੍ਰਾਪਤ ਕਰਦਾ ਹੈ । ਮਹਾਰਾਜ ! ਜੋ ਇਹ ਅਗਨੀ ਹੈ ਉਸ ਨੂੰ ਤਿੰਨ ਪ੍ਰਕਾਰ ਦੀ ਅਗਨੀ (ਰਾਗ, ਦ੍ਵੈਖ ਅਤੇ ਮੋਹ) ਸਮਝਣਾ ਚਾਹੀਦਾ ਹੈ । ਜੋ ਅਗਨੀ ਦੇ ਬਾਹਰ ਆ ਜਾਣਾ ਹੈ ਉਸ ਨੂੰ ਨਿਰਵਾਣ ਪਾ ਲੈਣਾ ਸਮਝਣਾ ਚਾਹੀਦਾ ਹੈ ।"(ੳ)

"ਮਹਾਰਾਜ ! ਜਿਵੇਂ ਮਰੇ ਹੋਏ ਸੱਪ, ਕੁੱਤੇ ਅਤੇ ਮਨੁੱਖਾਂ ਨਾਲ ਭਰਿਆ ਕੋਈ ਟੋਇਆ ਹੋਵੇ, ਜਿਸ ਦੀ ਗੰਦਗੀ ਤੋਂ ਅਤਿਅੰਤ ਦੁਰਗੰਧ ਆ ਰਹੀ ਹੋਵੇ । ਉਹਨਾਂ ਮੁਰਦਿਆਂ ਵਿੱਚ ਦਬਿਆ ਹੋਇਆ ਕੋਈ ਜੀਉਂਦਾ ਆਦਮੀ ਹੱਥ ਪੈਰ ਚਲਾ ਕੇ ਬਹੁਤ ਕੋਸ਼ਿਸ਼ਾਂ ਕਰਨ ਦੇ ਬਾਅਦ ਬਾਹਰ ਨਿਕਲ ਆਵੇ ;  ਉਸ ਨੂੰ ਬੜਾ ਸੁੱਖ ਮਿਲੇ ; ਮਹਾਰਾਜ ! ਉਵੇਂ ਹੀ, ਕੋਈ ਕੋਈ ਹੀ ਸਤਿਮਾਰਗ ਤੇ ਚੱਲ ਕੇ, ਮਨ ਨੂੰ ਠੀਕ ਪਾਸੇ ਲਗਾ ਕਲੇਸ਼ ਰੂਪੀ ਮੁਰਦਿਆਂ ਦੇ ਢੇਰ ਤੋਂ ਬਾਹਰ ਆ ਕੇ ਪਰਮ ਸੁੱਖਨਿਰਵਾਣ ਦਾ ਪ੍ਰਾਪਤ ਕਰਦਾ ਹੈ । ਮਹਾਰਾਜ ! ਜੋ ਇੱਥੇ ਮੁਰਦੇ ਹਨ ਉਹਨਾਂ ਨੂੰ ਪੰਜ ਕਾਮ ਵਾਸਨਾਵਾਂ ਅਤੇ ਜੋ ਇੱਥੇ ਮੁਰਦਿਆਂ ਵਿੱਚ ਦਬਿਆ ਜੀਉਂਦਾ ਆਦਮੀ ਹੈ ਉਸ ਨੂੰ ਸਤਿਮਾਰਗ ਤੇ ਚੱਲਣ ਵਾਲਾ ਸਮਝਣਾ ਚਾਹੀਦਾ ਹੈ । ਜੋ ਇੱਥੇ ਮੁਰਦਿਆਂ ਦਾ ਟੋਏ ਤੋਂ ਬਾਹਰ ਆ ਜਾਣਾ ਹੈ ਉਸ ਨੂੰ ਨਿਰਵਾਣ ਪਾ ਲੈਣਾ ਸਮਝਣਾ ਚਾਹੀਦਾ ਹੈ ।" (ਅ)

"ਮਹਾਰਾਜ ! ਜਿਵੇਂ ਕੋਈ ਪੁਰਸ਼ ਕਿਸੇ ਸੰਕਟ ਵਿੱਚ ਪੈ ਕੇ ਬਹੁਤ ਡਰ ਗਿਆ ਹੋਵੇ, ਘਬਰਾ ਗਿਆ ਹੋਵੇ, ਕੰਬ ਰਿਹਾ ਹੋਵੇ । ਬਦਹਵਾਸ ਹੋ ਗਿਆ ਹੋਏ, ਪਾਗਲ ਹੋ ਗਿਆ ਹੋਵੇ । ਉਹ ਆਪਣੀਆਂ ਕੋਸ਼ਿਸ਼ਾਂ ਨਾਲ ਉਸ ਸੰਕਟ ਤੋਂ ਬਾਹਰ ਨਿਕਲ ਆਵੇ ਜਿੱਥੇ ਪੂਰੀ ਸਥਿਰਤਾ ਹੋਵੇ, ਭੈਅ ਦਾ ਕੋਈ ਮੌਕਾ ਨਾ ਹੋਵੇ । ਉੱਥੇ ਉਸ ਨੂੰ ਬਹੁਤ ਸੁੱਖ ਮਿਲੇ ; ਮਹਾਰਾਜ ! ਉਵੇਂ ਹੀ ਕੋਈ ਸਤਿਮਾਰਗ ਤੇ ਚੱਲ ਕੇ ਮਨ ਨੂੰ ਠੀਕ ਪਾਸੇ ਲਗਾ ਕੇ, ਡਰ ਜਾਂ ਭੈਅ ਤੋਂ ਰਹਿਤ ਪਰਮ ਸੁੱਖ ਨਿਰਵਾਣ ਪ੍ਰਾਪਤ ਕਰਦਾ ਹੈ । ਮਹਾਰਾਜ ! ਜੋ ਇੱਥੇ ਸੰਕਟ ਦਾ ਭੈਅ ਹੈ ਉਸ ਨੂੰ ਜਨਮ ਲੈਣਾ, ਬੁੱਢਾ ਹੋਣ, ਬੀਮਾਰ ਪੈਣਾ, ਮਰ ਜਾਣਾ ਆਦਿ ਦੇ ਕਾਰਨ ਹੋਣ ਵਾਲੇ ਸੰਸਾਰ ਦੇ ਇਸ ਅਪਾਰ ਭੈਅ ਨੂੰ ਸਮਝਣਾ ਚਾਹੀਦਾ ਹੈ । ਜੋ ਇੱਥੇ ਭੈ-ਭੀਤ ਪੁਰਸ਼ ਹੈ ਉਸ ਨੂੰ ਸਤਿਮਾਰਗ ਤੇ ਚੱਲਣ ਵਾਲਾ ਸਮਝਣਾ ਚਾਹੀਦਾ ਹੈ । ਜੋ ਇੱਥੇ ਸੰਕਟ ਤੋਂ ਨਿਕਲ ਕੇ ਅਸਥਿਰਤਾ ਅਤੇ ਨਿਰਭੈਤਾ ਦੀ ਜਗ੍ਹਾ ਤੇ ਆਉਣਾ ਹੈ ਉਸ ਨੂੰ ਨਿਰਵਾਣ ਪ੍ਰਾਪਤ ਕਰ ਲੈਣਾ ਸਮਝਣਾ ਚਾਹੀਦਾ ਹੈ ।" (ੲ)

"ਮਹਾਰਾਜ ! ਜਿਵੇਂ ਮੈਲੇ ਅਤੇ ਗੰਦੇ ਚਿੱਕੜ ਵਿੱਚ ਪਿਆ ਹੋਇਆ ਕੋਈ ਆਦਮੀ ਉੱਦਮ ਕਰਕੇ ਸਾਫ਼ ਜਗ੍ਹਾ ਤੇ ਚਲਾ ਆਵੇ ਅਤੇ ਸੁੱਖ ਪਾਵੇ ; ਉਸੇ ਪ੍ਰਕਾਰ ਹੀ ਕੋਈ ਸਤਿਮਾਰਗ ਤੇ ਚੱਲ ਕੇ ਮਨ ਨੂੰ ਠੀਕ ਪਾਸੇ ਲਗਾ ਕਲੇਸ਼ ਰੂਪੀ ਗੰਦਗੀ ਤੋਂ ਨਿਕਲ ਕੇ ਪਰਮ ਸੁੱਖਨਿਰਵਾਣ ਦਾ ਸਾਖਿਆਤਕਾਰ ਕਰਦਾ ਹੈ । ਮਹਾਰਾਜ ! ਜੋ ਇੱਥੇ ਚਿੱਕੜ ਹੈ ਉਸ ਨੂੰ ਸੰਸਾਰ ਦਾ ਲਾਭ, ਸਤਿਕਾਰ ਅਤੇ ਪ੍ਰਸ਼ੰਸ਼ਾ ਸਮਝੋ । ਜੋ ਇੱਥੇ ਚਿੱਕੜ ਵਿੱਚ ਪਿਆ ਮਨੁੱਖ ਹੈ ਉਸ ਨੂੰ ਸਤਿਮਾਰਗ ਤੇ ਚੱਲਣ ਵਾਲਾ ਸਮਝੋ । ਜੋ ਇੱਥੇ ਸਾਫ਼ ਜਗ੍ਹਾ ਹੈ ਉਸ ਨੂੰ ਨਿਰਵਾਣ ਸਮਝੋ ।" (ਸ)

"ਸਤਿਮਾਰਗ ਤੇ ਚੱਲ ਕੇ ਕੋਈ ਕਿਵੇਂ ਨਿਰਵਾਣ ਪ੍ਰਾਪਤ ਕਰਦਾ ਹੈ?"

"ਮਹਾਰਾਜ ! ਜੋ ਸਤਿਮਾਰਗ ਤੇ ਚਲਦਾ ਹੈ ਉਹ ਸੰਸਾਰ ਦੇ ਸਾਰੇ ਸੰਸਕਾਰਾਂ ਦੀ ਪ੍ਰਵਿਰਤੀ (ਅਨਿੱਤ, ਅਨਾਤਮ ਅਤੇ ਦੁੱਖ) ਦੇਖ ਭਾਲ ਕੇ ਉਸ ਤੇ ਵਿਚਾਰ ਕਰਦਾ ਹੈ । ਵਿਚਾਰਦਿਆਂ ਉਹ ਉੱਥੇ ਪੈਦਾ ਹੋਣਾ ਦੇਖਦਾ ਹੈ । ਪੁਰਾਣਾ ਹੋਣਾ ਦੇਖਦਾ ਹੈ, ਰੋਗ ਦੇਖਦਾ ਹੈ ਅਤੇ ਮੌਤ ਦੇਖਦਾ ਹੈ । ਉੱਥੇ ਕੁਝ ਵੀ ਸੁੱਖ ਨਹੀਂ ਦੇਖਦਾ । ਆਦਿ ਤੋਂ ਵੀ ਮੱਧ ਤੋਂ ਵੀ ਅਤੇ ਅੰਤ ਤੋਂ ਵੀ ਕਿਸੇ ਚੀਜ਼ ਨੂੰ ਪਕੜ ਕੇ ਰੱਖਣ ਦੇ ਯੋਗ ਨਹੀਂ ਪਾਉਂਦਾ ।"

"ਮਹਾਰਾਜ ! ਜਿਵੇਂ ਕੋਈ ਪੁਰਸ਼ ਸਾਰਾ ਦਿਨ ਅੱਗ ਵਿੱਚ ਤਪਾਏ, ਬਾਹਰ ਕੱਢ ਕੇ ਰੱਖੇ, ਦਹਿਕਦੇ ਹੋਏ ਬਲਦੇ ਹੋਏ ਲੋਹੇ ਦੇ ਗੋਲੇ ਨੂੰ ਚਾਰੇ ਪਾਸਿਉਂ ਦੇਖਦਿਆਂ ਉਸ ਦਾ ਕੋਈ ਵੀ ਹਿੱਸਾ ਪਕੜਨ ਯੋਗ ਨਹੀਂ ਸਮਝਦਾ ; ਉਸੇ ਤਰ੍ਹਾਂ ਹੀ ਮਹਾਰਾਜ ! ਜੋ ਸੰਸਾਰ ਦੇ ਸਾਰੇ ਸੰਸਕਾਰਾਂ ਦੀ ਪ੍ਰਵਿਰਤੀ ਨੂੰ ਦੇਖ ਭਾਲ ਕੇ ਉਸ ਤੇ ਵਿਚਾਰ ਕਰਦਾ ਹੈ ਉਹ ਉੱਥੇ ਪੈਦਾ ਹੋਣਾ ਦੇਖਦਾ ਹੈ, ਪੁਰਾਣਾ ਹੋਣਾ ਦੇਖਦਾ ਹੈ । ਰੋਗ ਅਤੇ ਮੌਤ ਦੇਖਦਾ ਹੈ । ਉੱਥੇ ਕੁਝ ਵੀ ਸੁੱਖ ਨਹੀਂ ਦੇਖਦਾ । ਆਦਿ, ਮੱਧ ਅਤੇ ਅੰਤ ਤੋਂ ਕਿਸੇ ਚੀਜ਼ ਨੂੰ ਪਕੜ ਕੇ ਰੱਖਣ ਯੋਗ ਨਹੀਂ ਸਮਝਦਾ । ਇਸ ਨਾਲ ਉਸ ਦਾ ਚਿੱਤ ਸੰਸਾਰ ਵਲੋਂ ਵਿਰਕਤ ਹੋ ਜਾਂਦਾ ਹੈ । ਉਸ ਦੇ ਸਰੀਰ ਵਿੱਚ ਇੱਕ ਪ੍ਰਕਾਰ ਦੀ ਬੇਚੈਨੀ ਸਮਾ ਜਾਂਦੀ ਹੈ । ਉਹ ਜਨਮ ਵਿੱਚ ਕੋਈ ਸਾਰ ਜਾਂ ਸਹਾਇੱਕ ਨਹੀਂ ਪਾਉਂਦਾ । ਆਵਾਗਉਣ ਦੇ ਚੱਕਰ ਤੋਂ ਥੱਕ ਜਾਂਦਾ ਹੈ ।"

"ਮਹਾਰਾਜ ! ਜਿਵੇਂ ਕੋਈ ਆਦਮੀ ਕਿਸੇ ਜਵਾਲਾ ਯੁਕਤ ਅਗਨੀ ਦੇ ਵੱਡੇ ਪੁੰਜ ਵਿੱਚ ਪੈ ਜਾਵੇ, ਉੱਥੇ ਆਪਣੇ ਆਪ ਨੂੰ ਬੇਸਹਾਰਾ ਅਤੇ ਨਿਰਆਸਰਾ ਪਾਵੇ ; ਮਹਾਰਾਜ ! ਇਸੇ ਤਰ੍ਹਾਂ ਸੰਸਾਰਕ ਵਿਸ਼ਿਆਂ ਤੋਂ ਉਸ ਦਾ ਮਨ ਵਿਰਕਤ ਹੋ ਜਾਂਦਾ ਹੈ । ਉਸ ਦੇ ਸਰੀਰ ਵਿੱਚ ਇੱਕ ਪ੍ਰਕਾਰ ਦੀ ਬੇਚੈਨੀ ਸਮਾ ਜਾਂਦੀ ਹੈ । ਉਹ ਜਨਮ ਵਿੱਚ ਕੋਈ ਸਾਰ ਜਾਂ ਸਹਾਇੱਕ ਨਹੀਂ ਪਾਉਂਦਾ । ਆਵਾਗਉਣ ਦੇ ਚੱਕਰ ਤੋਂ ਥੱਕ ਜਾਂਦਾ ਹੈ ।"

"ਉਹ ਚਾਰੇ ਪਾਸੇ ਕੇਵਲ ਭੈਅ ਹੀ ਦੇਖਦਾ ਹੈ ਅਤੇ ਉਸ ਦੇ ਮਨ ਵਿੱਚ ਇਹ ਗਲ ਆਉਂਦੀ ਹੈ – ਉਏ ! ਇਹ ਸਾਰਾ ਸੰਸਾਰ ਸੜ ਰਿਹਾ ਹੈ । ਭੱਬਕ ਰਿਹਾ ਹੈ !!! ਦੁੱਖਾਂ ਨਾਲ ਭਰਿਆ ਹੈ, ਕੇਵਲ ਪਰੇਸ਼ਾਨੀ ਹੀ ਪਰੇਸ਼ਾਨੀ !!! ਜੇਕਰ ਕੋਈ ਇਸ ਜੰਜਾਲ ਤੋਂ ਛੁਟਣਾ ਚਾਹੁੰਦਾ ਹੈ ਤਾਂ ਉਸ ਲਈ ਪਰਮ ਸ਼ਾਂਤ ਅਤੇ ਪਵਿੱਤਰ ਨਿਰਵਾਣ ਹੀ ਕੇਵਲ ਮਾਤਰ ਸ਼ਰਣ ਹੈ, ਜਿੱਥੇ ਸਾਰੇ ਸੰਸਕਾਰ ਸਦਾ ਲਈ ਰੁਕ ਜਾਂਦੇ ਹਨ । ਸਾਰੀਆਂ ਉਪਾਧੀਆਂ (ਪਦਵੀਆਂ) ਮਿਟ ਜਾਂਦੀਆਂ ਹਨ ; ਤ੍ਰਿਸ਼ਣਾ ਦਾ ਨਾਮ ਵੀ ਨਹੀਂ ਰਹਿ ਜਾਂਦਾ, ਸੰਬੰਧਾਂ ਦਾ ਅੰਤ ਹੋ ਜਾਂਦਾ ਹੈ ਅਤੇ ਆਵਾਗਉਣ ਦਾ ਨਿਰੋਧ ਹੋ ਜਾਂਦਾ ਹੈ ; ਇਸ ਤਰ੍ਹਾਂ ਆਵਾਗਉਣ ਤੋਂ ਛੁਟਣ ਵੱਲ ਉਸ ਦਾ ਚਿੱਤ ਲੱਗਦਾ ਹੈ, ਇੱਧਰ ਹੀ ਸ਼ਰਧਾ ਅਤੇ ਵਿਸ਼ਵਾਸ ਵਧਦੇ ਹਨ । ਉਹ ਅਨੰਦ ਨਾਲ ਬੋਲ ਉੱਠਦਾ ਹੈ । ਵਾਹ ! ਮੈਨੂੰ ਸਹਾਰਾ ਮਿਲ ਗਿਆ ।"

"ਮਹਾਰਾਜ ! ਜਿਵੇਂ ਅਨਜਾਣ ਜੰਗਲ ਵਿੱਚ ਭਟਕਿਆ ਕੋਈ ਰਾਹੀ ਠੀਕ ਰਾਹ ਪਾ ਕੇ ਅਨੰਦਿਤ ਹੋ ਜਾਂਦਾ ਹੈ ਅਤੇ ਬੋਲ ਪੈਂਦਾ ਹੈ – ਆਹਾ ! ਸਹੀ ਰਸਤਾ ਮਿਲ ਗਿਆ, ਉਸੇ ਤਰ੍ਹਾਂ ਹੀ ਸੰਸਾਰ ਦੇ ਪ੍ਰਪੰਚ ਵਿੱਚ ਕੇਵਲ ਭੈਅ ਹੀ ਭੈਅ ਦੇਖਣ ਵਾਲਾ ਆਵਾਗਉਣ ਤੋਂ ਛੁਟਣ ਵਲ ਹੀ ਚਿੱਤ ਨੂੰ ਲਗਾਉਂਦਾ ਹੈ, ਉਧਰ ਹੀ ਉਸ ਦੇ ਸ਼ਰਧਾ, ਵਿਸ਼ਵਾਸ ਵਧਦੇ ਹਨ। ਉਹ ਅਨੰਦ ਨਾਲ ਬੋਲ ਪੈਂਦਾ ਹੈ – ਆਹਾ ! ਮੈਨੂੰ ਸਹਾਰਾ ਮਿਲ ਗਿਆ।"

"ਉਹ ਨਿਰਵਾਣ ਪਾਉਣ ਦਾ ਰਾਹ ਲੱਭਦਾ ਹੈ। ਉਸੇ ਨੂੰ ਹੀ ਲੋਚਦਾ ਹੈ ਅਤੇ ਉਸੇ ਨੂੰ ਮਨਨ (ਚਿੰਤਨ) ਦੁਆਰਾ ਦ੍ਰਿੜ ਕਰਦਾ ਹੈ। ਆਪਣਾ ਸਾਰਾ ਧਿਆਨ, ਕੋਸ਼ਿਸ਼ਾਂ ਅਤੇ ਉਤਸ਼ਾਹ ਉਸੇ ਵੱਲ ਲਗਾ ਦਿੰਦਾ ਹੈ। ਉਸੇ ਦਾ ਲਗਾਤਾਰ ਧਿਆਨ ਕਰਨ ਨਾਲ ਉਸ ਦਾ ਚਿੱਤ ਸੰਸਾਰਿਕ ਵਿਸ਼ਿਆਂ ਤੋਂ ਹਟ ਕੇ ਵੈਰਾਗ ਵੱਲ ਝੁਕ ਜਾਂਦਾ ਹੈ। ਮਹਾਰਾਜ ! ਵੈਰਾਗ ਨੂੰ ਪੂਰਨ ਕਰ ਸਤਿਮਾਰਗ ਤੇ ਚਲਦਿਆਂ ਨਿਰਵਾਣ ਦਾ ਸਾਖਿਆਕਾਰ ਕਰਦਾ ਹੈ।"

"ਠੀਕ ਹੈ ਭੰਤੇ ਨਾਗਸੇਨ ! ਮੈਂ ਸਭ ਕੁਝ ਸਮਝ ਗਿਆ।"

**12. ਨਿਰਵਾਣ ਦੇ ਸਥਾਨ ਸੰਬੰਧੀ ਪ੍ਰਸ਼ਨ**

23. "ਭੰਤੇ ਨਾਗਸੇਨ ! ਕੀ ਉਹ ਥਾਂ ਪੂਰਬ ਦਿਸ਼ਾ ਵੱਲ ਹੈ ਜਾਂ ਪੱਛਮ ਵੱਲ ਜਾਂ ਉੱਤਰ ਵਲ, ਜਾਂ ਦੱਖਣ ਵੱਲ ਜਾ ਉੱਤੇ ਜਾਂ ਹੇਠਾਂ, ਜਾਂ ਤਿਰਛੇ ਜਿੱਥੇ ਨਿਰਵਾਣ ਛੁਪਿਆ ਹੋਵੇ?" "ਮਹਾਰਾਜ ! ਉਹ ਨਾ ਤਾਂ ਪੂਰਬ ਦਿਸ਼ਾ ਵੱਲ ਹੈ ਨਾ ਪੱਛਮ ਵੱਲ, ਨਾ ਉੱਤਰ ਵੱਲ, ਨਾ ਦੱਖਣ ਵੱਲ ਨਾ ਉੱਤੇ ਨਾ ਹੇਠਾਂ ਅਤੇ ਨਾ ਤਿਰਛੇ ਜਿੱਥੇ ਨਿਰਵਾਣ ਛੁਪਿਆ ਹੋਵੇ।"

"ਭੰਤੇ ! ਜੇਕਰ ਨਿਰਵਾਣ ਕਿਸੇ ਥਾਂ ਨਹੀਂ ਤਾਂ ਉਹ ਹੈ ਹੀ ਨਹੀਂ। ਨਿਰਵਾਣ ਨਾਂ ਦੀ ਕੋਈ ਚੀਜ਼ ਨਹੀਂ। ਨਿਰਵਾਣ ਦਾ ਸਾਖਿਆਤਕਾਰ ਕਰਨਾ ਬਿਲਕੁਲ ਝੂਠੀ ਗਲ ਹੈ। ਮੈਂ ਇਸ ਲਈ ਤਰਕ ਦੇਵਾਂਗਾ – ਭੰਤੇ ਨਾਗਸੇਨ ! ਜਿਵੇਂ ਸੰਸਾਰ ਵਿੱਚ ਖੇਤੀ ਕਰਨ ਲਈ ਖੇਤ ਹੈ ; ਸੁਗੰਧ ਵਾਸਤੇ ਫੁੱਲ ਹੈ ; ਫੁੱਲ ਉਗਾਉਣ ਲਈ ਬਗੀਚਾ ਹੈ, ਫਲ ਲਈ ਰੁੱਖ ਹਨ ਅਤੇ ਰਤਨ ਕੱਢਣ ਵਾਸਤੇ ਖਾਣਾਂ ਹਨ। ਜਿਸ ਵਿਅਕਤੀ ਨੂੰ ਜਿਹੜੀ ਚੀਜ਼ ਦੀ ਜ਼ਰੂਰਤ ਹੁੰਦੀ ਹੈ ਉਹ ਉੱਥੇ ਜਾ ਕੇ ਉਸ ਨੂੰ ਪੈਦਾ ਕਰ ਸਕਦਾ ਹੈ ; ਭੰਤੇ ਨਾਗਸੇਨ ਉਸੇ ਤਰ੍ਹਾਂ ਜੇਕਰ ਨਿਰਵਾਣ ਹੈ ਤਾਂ ਉਸ ਦਾ ਕੋਈ ਉਤਪਾਦਕ ਸਥਾਨ ਵੀ ਹੋਣਾ ਚਾਹੀਦਾ ਹੈ। ਭੰਤੇ ਜੇਕਰ ਅਜਿਹੀ ਗਲ ਨਹੀਂ ਹੈ ਤਾਂ ਮੈਂ ਇਹੀ ਸਮਝਾਂਗਾ ਕਿ ਨਿਰਵਾਣ ਨਾਮ ਦੀ ਕੋਈ ਚੀਜ਼ ਹੈ ਹੀ ਨਹੀਂ। ਨਿਰਵਾਣ ਦੀ ਪ੍ਰਾਪਤੀ ਕੋਰੀ ਗੱਪ ਹੈ।"

24. "ਮਹਾਰਾਜ ! ਨਿਰਵਾਣ ਦੇ ਪ੍ਰਾਪਤ ਕੀਤੇ ਜਾਣ ਦੀ ਕੋਈ ਥਾਂ ਨਹੀਂ ਹੈ ਤਾਂ ਵੀ ਨਿਰਵਾਣ ਹੈ। ਸਤਿਮਾਰਗ ਤੇ ਚੱਲ ਕੇ ਮਨ ਨੂੰ ਠੀਕ ਪਾਸੇ ਲਗਾ ਕੇ ਨਿਰਵਾਣ ਪ੍ਰਾਪਤ ਕੀਤਾ ਜਾ ਸਕਦਾ ਹੈ। ਮਹਾਰਾਜ ! ਜਿਵੇਂ ਅਗਨੀ ਹੈ ਤਾਂ ਸਹੀ ਪਰੰਤੂ ਉਸ ਦੇ ਠਹਿਰਣ ਦੀ ਕੋਈ ਥਾਂ ਨਹੀਂ। ਲੱਕੜੀ ਦੇ ਦੋ ਟੁਕੜੇ ਘਸਾਉਣ ਨਾਲ ਹੀ ਅਗਨੀ ਨਿਕਲ ਆਉਂਦੀ ਹੈ ; ਮਹਾਰਾਜ ! ਉਸੇ ਪ੍ਰਕਾਰ ਨਿਰਵਾਣ ਹੈ ਤਾਂ ਸਹੀ ਪਰੰਤੂ ਉਸ ਦੇ ਠਹਿਰਣ ਦੀ ਕੋਈ ਥਾਂ ਨਹੀਂ। ਸਤਿਮਾਰਗ ਤੇ ਚੱਲ ਕੇ ਮਨ ਨੂੰ ਠੀਕ ਪਾਸੇ ਲਗਾ ਕੇ ਨਿਰਵਾਣ ਪ੍ਰਾਪਤ ਕੀਤਾ ਜਾਂਦਾ ਹੈ।"

"ਮਹਾਰਾਜ ! ਜਿਵੇਂ 1. ਚੱਕਰ ਰਤਨ, 2. ਹਾਥੀ ਰਤਨ, 3. ਘੋੜਾ ਰਤਨ, 4. ਮਣੀ ਰਤਨ, 5. ਇਸਤਰੀ ਰਤਨ 6. ਗ੍ਰਹਿਪਤੀ ਰਤਨ ਅਤੇ 7. ਪਰਿਣਾਇੱਕ ਰਤਨ (ਚਕਰਵਰਤੀ ਰਾਜੇ ਦੇ) ਇਹ ਸੱਤ ਰਤਨ[1] ਹਨ। ਪਰੰਤੂ ਇਹਨਾਂ ਰਤਨਾਂ ਦੇ ਪ੍ਰਾਪਤ ਕੀਤੇ ਜਾਣ ਦੀ ਕੋਈ ਵਿਸ਼ੇਸ਼ ਥਾਂ ਵੀ ਨਹੀਂ ਹੈ। ਉਹਨਾਂ ਦਾ ਵਰਤ ਪਾਲਣ ਕਰਨ ਨਾਲ ਹੀ ਰਾਜੇ ਨੂੰ ਇਹ ਰਤਨ ਪ੍ਰਾਪਤ ਹੁੰਦੇ ਹਨ ; ਮਹਾਰਾਜ ! ਉਸੇ ਤਰ੍ਹਾਂ ਹੀ ਨਿਰਵਾਣ ਹੈ ਤਾਂ ਸਹੀ ਪਰੰਤੂ ਉਸ ਦੇ ਠਹਿਰਣ ਦੀ ਕੋਈ ਥਾਂ ਨਹੀਂ। ਸਤਿਮਾਰਗ ਤੇ ਚੱਲ ਕੇ ਮਨ ਨੂੰ ਠੀਕ ਪਾਸੇ ਲਗਾ ਕੇ ਨਿਰਵਾਣ ਸਾਖਿਆਤਕਾਰ ਕੀਤਾ ਜਾਂਦਾ ਹੈ।"

"ਭੰਤੇ ਨਾਗਸੇਨ ! ਨਿਰਵਾਣ ਦੇ ਪ੍ਰਾਪਤ ਕੀਤੇ ਜਾਣ ਦੀ ਥਾਂ ਭਾਵੇਂ ਨਾ ਹੋਵੇ ਕੀ ਕੋਈ ਅਜਿਹੀ ਥਾਂ ਵੀ ਹੈ ਜਿੱਥੇ ਖੜੇ ਹੋ ਕੇ ਸਤਿਮਾਰਗ ਤੇ ਚੱਲ ਕੇ ਨਿਰਵਾਣ ਪ੍ਰਾਪਤ ਹੁੰਦਾ ਹੈ?" "ਮਹਾਰਾਜ ! ਅਜਿਹੀ ਥਾਂ ਹੈ ਜਿੱਥੇ ਖੜੇ ਹੋ ਕੇ … ਨਿਰਵਾਣ ਪ੍ਰਾਪਤ ਕੀਤਾ ਜਾ ਸਕਦਾ ਹੈ।" "ਭੰਤੇ ! ਉਹ ਕਿਹੜੀ ਥਾਂ ਹੈ ਜਿੱਥੇ ਖੜੇ ਹੋ ਕੇ … ਨਿਰਵਾਣ ਪ੍ਰਾਪਤ ਕੀਤਾ ਜਾ ਸਕਦਾ ਹੈ?" "ਮਹਾਰਾਜ ! ਇਹ ਥਾਂ ਸ਼ੀਲ ਤੇ ਪ੍ਰਤਿਸ਼ਠਿਤ ਹੋ ਮਨ ਨੂੰ ਵਸ ਵਿੱਚ ਕਰਦੇ ਹੋਏ ਭਾਵੇਂ ਕਿਧਰੇ ਵੀ ਰਹਿ ਕੇ ਮਨੁੱਖ ਨਿਰਵਾਣ ਪ੍ਰਾਪਤ ਕਰ ਸਕਦਾ ਹੈ। ਸ਼ਕ ਜਾਂ ਯਵਨ ਦੇ ਦੇਸ਼ਾਂ ਵਿੱਚ ਰਹਿ ਕੇ ਵੀ ਚੀਨ ਜਾਂ ਵਿਲਾਇਤ ਵਿੱਚ ਰਹਿ ਕੇ ਵੀ , ਅਲਸੰਦ ਵਿੱਚ ਰਹਿ ਕੇ ਵੀ, ਨਿਕੁੰਭ ਵਿੱਚ ਰਹਿ ਕੇ ਵੀ, ਕਾਸ਼ੀ ਵਿੱਚ ਰਹਿ ਕੇ ਵੀ, ਕੋਸ਼ਲ ਵਿੱਚ ਰਹਿ ਕੇ ਵੀ ਕਸ਼ਮੀਰ ਵਿੱਚ ਰਹਿ ਕੇ ਵੀ, ਗੰਧਾਰ ਵਿੱਚ ਰਹਿ ਕੇ ਵੀ, ਪਹਾੜ ਦੀ ਚੋਟੀ ਤੇ ਰਹਿ ਕੇ ਵੀ, ਬ੍ਰਹਮ ਲੋਕ ਵਿੱਚ ਰਹਿ ਕੇ ਵੀ ਜਾਂ ਕਿਧਰੇ ਵੀ, ਸ਼ੀਲ ਤੇ ਪ੍ਰਤਿਸ਼ਠਿਤ ਹੋ ਕੇ ਮਨ ਨੂੰ ਵਸ ਵਿੱਚ ਕਰਦੇ ਹੋਇਆ ਮਨੁੱਖ ਨਿਰਵਾਣ ਪ੍ਰਾਪਤ ਕਰ ਸਕਦਾ ਹੈ। ਮਹਾਰਾਜ ! ਜਿਵੇਂ ਅੱਖ ਵਾਲਾ ਆਦਮੀ ਸ਼ਕ ਜਾਂ ਯਵਨ, ਚੀਨ ਜਾਂ ਵਿਲਾਇਤ, ਅਲਸੰਦ, ਨਿਕੁੰਭ, ਕਾਸ਼ੀ, ਕੋਸ਼ਲ, ਕਸ਼ਮੀਰ, ਗੰਧਾਰ ਵਿੱਚ ਪਹਾੜ ਦੀ ਚੋਟੀ ਤੇ, ਬ੍ਰਹਮ ਲੋਕ ਜਾਂ ਭਾਵੇਂ ਕਿਧਰੇ ਵੀ ਰਹਿ ਕੇ ਅਕਾਸ਼ ਨੂੰ ਦੇਖ ਸਕਦਾ ਹੈ, ਉਸੇ ਪ੍ਰਕਾਰ ਹੀ ਸ਼ੀਲ ਤੇ ਪ੍ਰਤਿਸ਼ਠਿਤ ਹੋ ਮਨ ਨੂੰ ਵਸ ਵਿੱਚ ਕਰਦਿਆਂ… ਭਾਵੇਂ ਕਿਧਰੇ ਵੀ ਰਹਿ ਕੇ ਮਨੁੱਖ ਨਿਰਵਾਣ ਪ੍ਰਾਪਤ ਕਰ ਸਕਦਾ ਹੈ।"

"ਮਹਾਰਾਜ ! ਜਿਵੇਂ … ਕਿਧਰੇ ਵੀ ਰਹਿਣ ਨਾਲ ਮਨੁੱਖ ਲਈ ਪੂਰਬ ਦਿਸ਼ਾ ਰਹਿੰਦੀ ਹੀ ਹੈ ; ਉਸੇ ਪ੍ਰਕਾਰ ਹੀ ਸ਼ੀਲ ਤੇ ਸਨਮਾਨਿਤ ਹੋ ਮਨ ਨੂੰ ਵਸ ਵਿੱਚ ਕਰਦਿਆਂ… ਭਾਵੇਂ ਕਿਧਰੇ ਵੀ ਰਹਿ ਕੇ ਮਨੁੱਖ ਨਿਰਵਾਣ ਪ੍ਰਾਪਤ ਕਰ ਸਕਦਾ ਹੈ।"

"ਠੀਕ ਹੈ ਭੰਤੇ ਨਾਗਸੇਨ ! ਤੁਸੀ ਨਿਰਵਾਣ ਨੂੰ ਬਹੁਤ ਚੰਗੀ ਤਰ੍ਹਾਂ ਸਮਝਾਇਆ। ਨਿਰਵਾਣ ਪ੍ਰਾਪਤ ਕਿਵੇਂ ਹੁੰਦਾ ਹੈ ਇਸ ਨੂੰ ਦਸ ਦਿੱਤਾ, ਸ਼ੀਲ ਦੇ ਗੁਣਾਂ ਦਾ ਤੁਸੀ ਪ੍ਰਦਰਸ਼ਨ ਕਰ ਦਿੱਤਾ, ਸਤਿਮਾਰਗ ਦਿਖਾ ਦਿੱਤਾ, ਧਰਮ ਪੁਜਾ ਲਹਿਰਾ ਦਿੱਤੀ, ਧਰਮ ਮੀਨਾਰ ਗੱਡ ਦਿੱਤਾ। ਸੱਚੇ ਦਿਲ ਨਾਲ ਲਗਣ ਵਾਲਿਆਂ ਦੀ ਕੋਸ਼ਿਸ਼ ਕਦੇ ਨਿਹਫਲ ਨਹੀ ਜਾਂਦੀ। ਹੇ ਗਣ ਅਚਾਰੀਆ ਸ੍ਰੇਸ਼ਠ ! ਮੈਂ ਸਮਝ ਗਿਆ।"

(ਇਸ ਵਰਗ ਵਿੱਚ ਬਾਰਾਂ ਪ੍ਰਸ਼ਨ ਹਨ) ਤੀਜਾ ਵੇਸੰਤਰ ਵਰਗ ਸਮਾਪਤ।।

**4. ਅਨੁਮਾਨ ਵਰਗ**

**1. ਅਨੁਮਾਨ ਪ੍ਰਸ਼ਨ**

1. ਤਦ ਰਾਜਾ ਮਿਲਿੰਦ, ਜਿੱਥੇ ਲੰਮੀ ਉਮਰ ਵਾਲੇ ਨਾਗਸੇਨ ਸਨ ਉੱਥੇ ਗਿਆ ਅਤੇ ਉਹਨਾਂ ਨੂੰ ਪ੍ਰਣਾਮ ਕਰਕੇ ਇੱਕ ਪਾਸੇ ਬੈਠ ਗਿਆ। ਉਸ ਸਮੇਂ ਕੁਝ ਹੋਰ ਗੱਲਾਂ ਨੂੰ ਜਾਣਨ ਦੀ ਉਤਸੁਕਤਾ ਉਸ ਦੇ ਮਨ ਵਿੱਚ ਹੋ ਰਹੀ ਸੀ। ਨਾਗਸੇਨ ਦੀਆਂ ਗੱਲਾਂ ਸੁਣ ਕੇ ਉਹਨਾਂ ਨੂੰ ਸਮਝਣ ਦੀ ਇੱਛਾ ਹੋ ਰਹੀ ਸੀ। ਗਿਆਨ ਦਾ ਪ੍ਰਕਾਸ਼ ਦੇਖਣ ਦੀ ਚਾਹ ਹੋ ਰਹੀ ਸੀ। ਉਹ ਆਪਣਾ ਅਗਿਆਨ ਦੂਰ ਕਰਕੇ ਗਿਆਨ ਪਾਉਣ ਲਈ ਉਤਾਵਲੇ ਹੋ ਰਹੇ ਸਨ। ਸੋ ਉਹ ਬੜੇ ਧੀਰਜ ਅਤੇ ਉਤਸ਼ਾਹ ਨਾਲ ਆਪਣੇ ਮਨ ਨੂੰ ਰੋਕ ਕੇ, ਸ਼ਾਂਤ ਭਾਵ ਨਾਲ, ਭੰਤੇ ਨਾਗਸੇਨ ਦੇ ਕੋਲ ਗਿਆ ਅਤੇ ਪੁੱਛਿਆ –

2. "ਭੰਤੇ ਨਾਗਸੇਨ ! ਕੀ ਤੁਸੀ ਬੁੱਧ ਨੂੰ ਦੇਖਿਆ ਹੈ?" "ਨਹੀਂ ਮਹਾਰਾਜ ! ਕੀ ਤੁਹਾਡੇ ਅਚਾਰੀਆ ਨੇ ਬੁੱਧ ਨੂੰ ਦੇਖਿਆ ਹੈ?" "ਨਹੀਂ ਮਹਾਰਾਜ !" "ਭੰਤੇ ਨਾਗਸੇਨ ! ਨਾ ਤੁਸੀ ਬੁੱਧ ਨੂੰ ਦੇਖਿਆ ਅਤੇ ਨਾ ਤੁਹਾਡੇ ਅਚਾਰੀਆਂ ਨੇ ਤਾਂ ਕਿਉਂ ਨਾ ਮੰਨ ਲਿਆ ਜਾਵੇ ਕੀ ਉਹ ਹੋਏ ਹੀ ਨਹੀਂ, ਕਿਉਂਕਿ ਉਹਨਾਂ ਦੇ ਹੋਣ ਦਾ ਕੋਈ ਸਬੂਤ ਨਹੀਂ ਮਿਲਦਾ।"

"ਮਹਾਰਾਜ ! ਕੀ ਪਹਿਲੇ ਦੇ ਉਹ ਰਾਜੇ ਹੋਏ ਹਨ ਜੋ ਤੁਹਾਡੇ ਪੂਰਵਜ਼ ਸਨ?" "ਹਾਂ ਭੰਤੇ ! ਇਸ ਵਿੱਚ ਕਿਹੜਾ ਸ਼ੱਕ ਹੈ। ਪਹਿਲਾਂ ਦੇ ਰਾਜੇ ਜ਼ਰੂਰ ਹੋ ਚੁੱਕੇ ਹਨ ਜੋ ਮੇਰੇ ਪੂਰਵਜ ਸਨ।" "ਮਹਾਰਾਜ ! ਕੀ ਤੁਸੀ ਪਹਿਲੇ ਉਹਨਾਂ ਰਾਜਿਆਂ ਨੂੰ ਦੇਖਿਆ ਹੈ?" "ਨਹੀਂ ਭੰਤੇ !" "ਮਹਾਰਾਜ ! ਕੀ ਤੁਹਾਨੂੰ ਸਲਾਹ ਦੇਣ ਵਾਲੇ ਪੁਰੋਹਿਤ ਸੈਨਾਪਤੀ, ਅਧਿਕਾਰੀ ਜਾਂ ਰਾਜਮੰਤਰੀਆਂ ਨੇ ਉਹਨਾਂ ਰਾਜਿਆਂ ਨੂੰ ਦੇਖਿਆ?" "ਨਹੀਂ ਭੰਤੇ!" "ਮਹਾਰਾਜ ! ਜੇਕਰ ਨਾ ਤਾਂ ਤੁਸੀ ਆਪ ਅਤੇ ਨਾ ਤੁਹਾਡੇ ਸਲਾਹਕਾਰਾਂ ਨੇ ਭੂਤਪੂਰਵ ਰਾਜਿਆਂ ਨੂੰ ਦੇਖਿਆ ਹੈ, ਤਾਂ ਕੀ ਪਤਾ ਉਹ ਹੋਏ ਹਨ ਜਾਂ ਨਹੀਂ ਹੋਏ? ਉਹਨਾਂ ਦੇ ਹੋਣ ਦਾ ਕੋਈ ਵੀ ਸਬੂਤ ਨਹੀਂ।"

3. "ਭੰਤੇ ਨਾਗਸੇਨ ! ਪਰੰਤੂ ਅਜੇ ਵੀ ਉਹ ਵਸਤੂਆਂ ਦੇਖੀਆਂ ਜਾਂਦੀਆਂ ਹਨ ਜਿਹਨਾਂ ਦਾ ਉਹਨਾਂ ਪਹਿਲੇ ਦੇ ਰਾਜਿਆਂ ਨੇ ਇਸਤੇਮਾਲ ਕੀਤਾ ਸੀ। ਉਹਨਾਂ ਦੇ ਸਫੇਦ ਛੱਤਰ, ਰਾਜਮੁਕਟ, ਜੁੱਤੇ, ਚੰਵਰ, ਤਲਵਾਰ, ਵਿਸ਼ਾਲ ਪਲੰਘ, ਆਦਿ ਹੁਣ ਤੱਕ ਹਨ ਜਿਸ ਤੋਂ ਅਸੀ ਜਾਣ ਸਕਦੇ ਹਾਂ ਅਤੇ ਵਿਸ਼ਵਾਸ ਕਰ ਸਕਦੇ ਹਾਂ ਕਿ ਉਹ ਰਾਜੇ ਨਿਸ਼ਚਿਤ ਹੀ ਹੋਏ ਹੋਣਗੇ।" "ਮਹਾਰਾਜ ! ਇਸੇ ਤਰ੍ਹਾਂ ਅਸੀਂ ਵੀ ਭਗਵਾਨ ਬੁੱਧ ਦੇ ਵਿਸ਼ੇ ਵਿੱਚ ਜਾਣ ਸਕਦੇ ਹਾਂ ਅਤੇ ਵਿਸ਼ਵਾਸ ਕਰ ਸਕਦੇ ਹਾਂ। ਇਸ ਦਾ ਸਬੂਤ ਹੈ ਜਿਸ ਦੇ ਬਲ ਤੇ ਅਸੀ ਜਾਣ ਸਕਦੇ ਹਾਂ ਅਤੇ ਵਿਸ਼ਵਾਸ ਕਰ ਸਕਦੇ ਹਾਂ ਕਿ ਭਗਵਾਨ ਨਿਸ਼ਚਿਤ ਹੀ ਹੋਏ ਹਨ।"

4. "ਉਹ ਕਿਹੜਾ ਸਬੂਤ ਹੈ?" "ਮਹਾਰਾਜ ! ਉਹ ਚੀਜ਼ਾਂ ਹੁਣ ਤਕ ਮੌਜੂਦ ਹਨ ਜਿਹਨਾਂ ਨੂੰ ਉਹਨਾਂ ਨੇ ਪ੍ਰਯੋਗ ਕੀਤਾ ਸੀ। ਉਹਨਾਂ ਸਰਵਗ ਸਰਵਦ੍ਰਿਸ਼ਟਾ, ਅਰਹੱਤ ਅਤੇ ਸੰਮਿਯਕਸੰਬੁਧ ਦੁਆਰਾ ਵਰਤੋਂ ਵਿੱਚ ਲਿਆਈਆਂ ਗਈਆਂ ਚੀਜ਼ਾਂ ਇਹ ਹਨ – 1. ਚਾਰ ਸਿਮਰਿਤੀ ਪ੍ਰਸਥਾਨ, 2. ਚਾਰ ਸੰਮਿਅਕ ਧਿਆਨ, 3. ਚਾਰ ਰਿੱਧੀਪਾਦ, 4. ਪੰਜ ਇੰਦ੍ਰੀਆਂ 5. ਪੰਜ ਬਲ, 6. ਸੱਤ ਬੋਧਅੰਗ ਅਤੇ 7. ਆਰੀਆ ਅਸ਼ਟਾਂਗ ਮਾਰਗ। ਇਹਨਾਂ ਨੂੰ ਦੇਖ ਕੇ ਕੋਈ ਵੀ ਜਾਣ ਸਕਦਾ ਹੈ ਕਿ ਭਗਵਾਨ ਨਿਸ਼ਚਿਤ ਹੀ ਹੋਏ ਹਨ। ਮਹਾਰਾਜ ! ਇਸ ਕਾਰਣ, ਇਸ ਕਰਕੇ ਇਸ ਤਰਕ ਨਾਲ ਅਤੇ ਇਸ ਅਨੁਮਾਨ ਨਾਲ ਜਾਣ ਸਕਦੇ ਹਾਂ ਕਿ ਭਗਵਾਨ ਹੋਏ ਹਨ –

"ਬਹੁਤ ਜਣਿਆਂ ਨੂੰ ਪਾਰ ਕਰਾਉਂਦੇ ਹੋਏ ਉਪਾਧੀ (ਅਕਾਂਖਿਆ) ਮਿਟ ਜਾਣ ਨਾਲ ਉਹ ਨਿਰਵਾਣ ਨੂੰ ਪ੍ਰਾਪਤ ਹੋ ਚੁੱਕੇ ਹਨ। ਇਸ ਅਨੁਮਾਨ ਨਾਲ ਜਾਣ ਲੈਣਾ ਚਾਹੀਦਾ ਹੈ ਕਿ ਉਹ ਪੁਰਸ਼ ਸ੍ਰੇਸ਼ਠ ਹੋਏ ਹਨ।"

"ਭੰਤੇ ਨਾਗਸੇਨ ! ਕਿਰਪਾ ਕਰਕੇ ਉਪਮਾ ਦੇ ਕੇ ਸਮਝਾਉ।" "ਮਹਾਰਾਜ ! ਜਿਵੇਂ ਨਵਾਂ ਸ਼ਹਿਰ ਵਸਾਉਣ ਦੀ ਇੱਛਾ ਨਾਲ ਅਭਿਅੰਤਾ (ਇੰਜੀਨੀਅਰ) ਪਹਿਲਾਂ ਕੋਈ ਅਜਿਹੀ ਜਗ੍ਹਾ ਲੱਭਦਾ ਹੈ ਜੋ ਪੱਧਰ ਨਾ ਹੋਵੇ, ਕੰਕਰੀਲੀ ਜਾਂ ਪਥਰੀਲੀ ਨਾ ਹੋਵੇ, ਜਿੱਥੇ ਕੋਈ ਉਪਦ੍ਰਵ (ਬਾੜ, ਅੱਗ, ਚੋਰ ਜਾਂ ਦੁਸ਼ਮਣ ਦੇ ਹਮਲੇ ਆਦਿ) ਦਾ ਭੈਅ ਨਾ ਹੋਵੇ ਜੋ ਹੋਰ ਸਾਰੇ ਦੋਸ਼ਾਂ ਤੋਂ ਵੀ ਬਚੀ ਹੋਵੇ ਅਤੇ ਜੋ ਬਹੁਤ ਹੀ ਰਮਣੀਕ ਹੋਵੇ। ਇਸ ਤੋਂ ਬਾਅਦ ਉੱਚੀ–ਨੀਵੀਂ ਜਗ੍ਹਾ ਨੂੰ ਸਮਤਲ ਕਰਵਾਉਂਦਾ ਹੈ ਅਤੇ ਮੁੱਢ, ਝਾੜੀਆਂ ਸਾਫ ਕਰਵਾਉਂਦਾ ਹੈ। ਤਦ ਨਗਰ ਦਾ ਨਕਸ਼ਾ ਤਿਆਰ ਕਰਦਾ ਹੈ – ਸੁੰਦਰ, ਨਾਪ ਤੋਲ ਦੇ ਕਈ ਭਾਗਾਂ ਵਿੱਚ ਵੰਡ ਚਾਰੇ ਪਾਸੇ ਖਾਈ ਅਤੇ ਹਾਤਾ, ਮਜ਼ਬੂਤ ਫਾਟਕ, ਚੌਕਸ ਅਟਾਰੀਆਂ, ਕਿਲਾਬੰਦੀ, ਕਿਧਰੇ-ਕਿਧਰੇ ਬਾਗ ਬਗੀਚੇ, ਚੁਰਾਹੇ, ਦੋਰਾਹੇ, ਚੌਂਕ, ਸਾਫ-ਸੁਥਰੇ ਅਤੇ ਸਮਤਲ ਰਾਜਮਾਰਗ, ਕਿੱਤੇ–ਕਿੱਤੇ ਦੁਕਾਨਾਂ ਦੀਆਂ ਪੰਕਤੀਆਂ, ਅਰਾਮਗ੍ਰਹਿ, ਤਲਾਅ, ਬਉਲੀ, ਖੂਹ, ਦੇਵਸਥਾਨ, ਸੁੰਦਰ ਅਤੇ ਸਾਰੇ ਦੋਸ਼ਾਂ ਤੋਂ ਰਹਿਤ। ਉਸ ਨਗਰ ਦੇ ਪੂਰਾ–ਪੂਰਾ ਵਸ ਜਾਣ ਅਤੇ ਉੱਨਤ ਹੋ ਜਾਣ ਤੇ ਉਹ ਕਿਸੇ ਹੋਰ ਦੇਸ਼ ਚਲਾ ਜਾਵੇ। ਬਾਅਦ ਵਿੱਚ ਸਮਾਂ ਪਾ ਕੇ ਉਹ ਨਗਰ ਬਹੁਤ ਵੱਧ ਜਾਵੇ, ਸ਼ੋਭਾ ਸੰਪੰਨ ਹੋ ਜਾਵੇ, ਅਮੀਰ ਹੋ ਜਾਵੇ, ਨਿਰਭੈ, ਸਮਰੱਥ, ਸ਼ਿਵ ਅਤੇ ਵਿਘਨ–ਰੁਕਾਵਟ ਰਹਿਤ ਹੋ ਜਾਵੇ, ਉੱਥੇ ਕਿਸੇ ਉਪਦ੍ਰਵ ਦਾ ਭੈਅ ਨਾ ਰਹੇ, ਜਨਤਾ ਬਹੁਤ ਵਧ ਜਾਵੇ, ਖੱਤਰੀ, ਬ੍ਰਾਹਮਣ, ਵੈਸ਼, ਸ਼ੂਦਰ, ਮਹਾਵਤ, ਘੋੜਸਵਾਰ, ਗੱਡੇ, ਰੱਥ, ਪੈਦਲ ਚੱਲਣ ਵਾਲੇ, ਤੀਰਅੰਦਾਜ਼, ਤਲਵਾਰਬਾਜ਼, ਸਾਧੂ, ਫਕੀਰ, ਦਾਨ ਦੇਣ ਵਾਲੇ, ਯੁਧਪ੍ਰਿਯ ਹਿੰਮਤੀ ਰਾਜਪੁੱਤਰ, ਵੱਡੇ–ਵੱਡੇ ਸੂਰਵੀਰ, ਮ੍ਰਿਗਛਾਲ ਧਾਰਨ ਕਰਨ ਵਾਲੇ ਯੋਧੇ, ਨੌਕਰ ਚਾਕਰ, ਮਜ਼ਦੂਰ ਪਹਿਲਵਾਨਾਂ ਦੇ ਸਾਰੇ ਰਸੋਈਏ, ਨਾਈ, ਨਵ੍ਹਾਉਣ ਵਾਲੇ, ਲੁਹਾਰ, ਮਾਲੀ, ਸੁਨਿਆਰ, ਸ਼ੀਸ਼ੇ, ਪਿੱਤਲ ਜਾਂ ਕਿਸੇ ਹੋਰ ਧਾਤ ਦਾ ਕੰਮ ਕਰਨ ਵਾਲੇ, ਜੌਹਰੀ, ਦੂਤ, ਘੁਮਿਆਰ, ਨਮਕ ਤਿਆਰ ਕਰਨ ਵਾਲੇ, ਚਮੜਾ ਤਿਆਰ ਕਰਨ ਵਾਲੇ, ਗੱਡੇ ਬਣਾਉਣ ਵਾਲੇ, ਹਾਥੀ ਦੰਦ ਦੇ ਕਾਰੀਗਰ, ਰੱਸੀ ਵੱਟਣ ਵਾਲੇ, ਕੰਘੇ ਬਣਾਉਣ ਵਾਲੇ, ਸੂਤ ਕੱਤਣ ਵਾਲੇ, ਛੱਜ, ਧਨੁਸ਼, ਤਾਂਤ, ਤੀਰ, ਚਿੱਤਰ ਅਤੇ ਰੰਗ ਬਣਾਉਣ ਵਾਲੇ, ਰੰਗਰੇਜ਼, ਜੁਲਾਹੇ, ਦਰਜੀ, ਸੋਨੇ ਦੇ ਵਪਾਰੀ, ਬਜ਼ਾਜ, ਅੱਤਾਰ, ਘਸਿਆਰੇ, ਲੱਕੜਹਾਰੇ, ਮਜ਼ਦੂਰ, ਫੁੱਲਾਂ ਦੇ ਵਪਾਰੀ, ਜੜੀ ਬੂਟੀ, ਭੱਤ (ਚਾਵਲ), ਪੂੜੇ ਵੇਚਣ ਵਾਲੇ, ਮੱਛੁਆਰੇ, ਕਸਾਈ, ਭੱਠਾਦਾਰ, ਨਾਟਕ ਕਰਨ ਵਾਲੇ, ਨਾਚ ਦਿਖਾਉਣ ਵਾਲੇ ਨਟ, ਮਦਾਰੀ, ਭੱਟ, ਪਹਿਲਵਾਨ, ਮੁਰਦੇ ਜਲਾਉਣ ਦਾ ਪੇਸ਼ਾ ਕਰਨ ਵਾਲੇ, ਸ਼ਿਕਾਰੀ, ਰੰਡੀ ਵੇਸ਼ਯਾ, ਰਾਸ ਰਚਣ ਵਾਲੀ, ਝਿਊਰੀ ; ਸ਼ਕ, ਚੀਨ, ਯਵਨ, ਵਿਲਾਇਤ, ਉਜੈਨ, ਭਰੂਕੱਛ, ਕਾਸ਼ੀ, ਕੋਸ਼ਲ, ਸੀਮਾਂਤ ਮਗਧ, ਸਾਕੇਤ (ਅਯੋਧਿਆ), ਸੋਰਾਸ਼ਟਰ, ਪਾਵਾ, ਓਦੁਬੰਰ, ਮਥੁਰਾ, ਅਲਸੰਦ, ਕਸ਼ਮੀਰ ਅਤੇ ਗੰਧਾਰ ਦੇ ਲੋਕ ਉਸ ਵਿੱਚ ਆ ਕੇ ਰਹਿਣ। ਉਹ ਸਾਰੇ ਉਸ ਸ਼ਹਿਰ ਨੂੰ ਇੰਨਾ ਚੰਗਾ ਵਸਿਆ ਦੇਖ ਕੇ ਕਹਿਣ – ਵਾਹ ! ਉਹ ਇੰਜੀਨੀਅਰ ਬੜਾ ਹੁਸ਼ਿਆਰ ਹੋਵੇਗਾ ਜਿਸ ਨੇ ਇੰਨਾ ਚੰਗਾ ਨਗਰ ਵਸਾਇਆ ਹੈ।"

"ਮਹਾਰਾਜ ! ਉਸੇ ਤਰ੍ਹਾਂ ਹੀ ਭਗਵਾਨ ... ਲਾ–ਜੁਆਬ, ਅਤੁਲ, ਅਸੰਖ, ਲਾਸਾਨੀ, ਅਨੰਤ ਗੁਣਾਂ ਵਾਲੇ, ਮਾਪ ਰਹਿਤ ... ਸਾਰੇ ਗੁਣਾਂ ਦੇ ਸ਼ਿਖਰ ਤੇ ਪਹੁੰਚੇ, ਸਰਬੱਗ, ਅਨੰਤ ਤੇਜ ਵਾਲੇ, ਅਨੰਤ ਵੀਰਜ, ਅਨੰਤ ਬਲ, ਬੁੱਧੀ ਬਲ ਦੀ ਚਰਮ ਸੀਮਾ ਤੱਕ ਪਹੁੰਚੇ ਹੋਏ ਹਨ। ਉਹਨਾਂ ਨੇ ਮਾਰ ਨੂੰ ਆਪਣੀ ਸਾਰੀ ਸੈਨਾ ਨਾਲ ਹਰਾ ਕੇ ਮਿਥਿਆ ਸਿਧਾਂਤਾ ਨੂੰ ਤੋੜ ਫੋੜ ਕੇ, ਅਵਿੱਦਿਆ ਨੂੰ ਹਟਾ ਕੇ ਵਿੱਦਿਆ ਪੈਦਾ ਕਰਕੇ ਧਰਮ ਰੂਪੀ ਜੋਤੀ ਨੂੰ ਦਿਖਾ, ਸਰਬੱਗਤਾ ਪਾ ਕੇ ਯੁੱਧ ਵਿਜੇਤਾ ਹੋ ਕੇ, ਧਰਮ–ਨਗਰ ਵਸਾਇਆ ਹੈ।"

**ਧਰਮ ਨਗਰ**

5. "ਮਹਾਰਾਜ ! ਭਗਵਾਨ ਦੇ ਵਸਾਏ ਧਰਮ–ਨਗਰ ਦੇ ਚਾਰੇ ਪਾਸੇ ਸ਼ੀਲ ਦਾ ਘੇਰਾ ਬਣਿਆ ਹੈ, ਪਾਪ ਕਰਮ ਕਰਨ ਤੋਂ ਝਿਜਕ ਰੂਪੀ ਖਾਈ ਖੋਦੀ ਹੋਈ ਹੈ ; ਉਸ ਦੇ ਫਾਟਕ ਤੇ ਗਿਆਨ ਦੀ ਚੋਕਸੀ ਹੈ ; ਵੀਰਜ (ਬਲ) ਦੀਆਂ ਅਟਾਰੀਆਂ ਬਣੀਆਂ ਹੋਈਆਂ ਹਨ ; ਸ਼ਰਧਾ ਦੀ ਨੀਂਹ ਦਿੱਤੀ ਗਈ ਹੈ ; ਸਿਮਰਤੀ ਦਾ ਦੁਆਰਪਾਲ ਖੜ੍ਹਾ ਹੈ ; ਪ੍ਰਗਿਆ ਦੇ ਵੱਡੇ–ਵੱਡੇ ਭਵਨ ਬਣੇ ਹਨ ; ਧਰਮ ਉਪਦੇਸ਼ ਦੇ ਸੂਤਰ ਉਸ ਦੇ ਬਾਗ ਹਨ ; ਧਰਮ ਦਾ ਚੌਂਕ, ਵਿਨਯ ਦੀ ਕਚਹਿਰੀ ਅਤੇ ਸਿਮਰਤੀ ਵਿਦਾਇਗੀ ਦੀਆਂ ਸੜਕਾਂ ਬਣੀਆਂ ਹਨ। ਮਹਾਰਾਜ ! ਸਿਮਰਤੀ ਵਿਦਾਇਗੀ ਦੀਆਂ ਉਹਨਾਂ ਸੜਕਾਂ ਦੇ ਆਸੇ–ਪਾਸੇ ਇਹ ਦੁਕਾਨਾਂ ਲੱਗੀਆਂ ਹਨ – 1. ਫੁੱਲ ਦੀ, 2. ਗੰਧ ਦੀ, 3. ਫਲ ਦੀ, 4. ਅਉਖਧ ਦੀਆਂ, 5. ਜੜੀ–ਬੂਟੀਆਂ ਦੀਆਂ, 6. ਅੰਮ੍ਰਿਤ ਦੀਆਂ, 7. ਰਤਨ ਦੀਆਂ ਅਤੇ 8. ਸਾਰੀਆਂ ਚੀਜ਼ਾਂ ਦੀਆਂ।"

"ਭੰਤੇ ਨਾਗਸੇਨ ! ਇਹ ਫੁੱਲ ਦੀ ਦੁਕਾਨ ਕੀ ਹੈ?" "ਮਹਾਰਾਜ ! ਸਰਬੱਗ, ਸਰਵਦ੍ਰਿਸ਼ਟਾ, ਅਰਹੱਤ, ਸੰਮਿਅਕ, ਸੰਬਧ ਭਗਵਾਨ ਨੇ ਧਿਆਨ ਭਾਵਨਾ ਕਰਨ ਦੇ ਯੋਗ ਇਹ ਵਿਸ਼ੇ ਦੱਸੇ ਹਨ – ਅਨਿੱਤ ਸੰਗਿਆ, ਅਨਾਤਮ–ਸੰਗਿਆ, ਅਸ਼ੁਭ–ਸੰਗਿਆ, ਆਦੀਨਵ–ਸੰਗਿਆ, ਪ੍ਰਹਾਣ–ਸੰਗਿਆ, ਵਿਰਾਗ–ਸੰਗਿਆ, ਨਿਰੋਧ–ਸੰਗਿਆ, ਸੰਸਾਰਿਕ ਵਿਸ਼ਿਆਂ ਵਿੱਚ ਖਚਿਤ ਨਾ ਹੋਣ ਦੀ ਸੰਗਿਆ, ਸਾਰੇ ਸੰਸਕਾਰਾਂ ਵਿੱਚ ਅਨਿੱਤ ਸੰਗਿਆ ; ਆਨਾਪਾਨ ਸਿਮਰਤੀ, ਉਧੁਮਾਤ–ਸੰਗਿਆ, ਵਿਨੀਲਕ ਸੰਗਿਆ, ਵਿਪੁਬੱਕ–ਸੰਗਿਆ, ਵਿਛਿੱਦਕ–ਸੰਗਿਆ, ਵਿੱਖਾਇਤ–ਸੰਗਿਆ, ਵਿੱਖਿਤੱਕ–ਸੰਗਿਆ, ਹਿਤਵਿਖਿੱਤਕ–ਸੰਗਿਆ, ਲੋਹਿੱਤਕ–ਸੰਗਿਆ, ਪੁਲਵਕ–ਸੰਗਿਆ[1], ਅਠਿੱਕ–ਸੰਗਿਆ, ਮੈਤਰੀ–ਸੰਗਿਆ, ਕਰੁਣਾ–ਸੰਗਿਆ, ਮੁਦਿੱਤਾ–ਸੰਗਿਆ, ਉਪੇਖਿਆ–ਸੰਗਿਆ, ਮਰਣਅਨੁਸਿਮਰਤੀ, ਕਾਯਗਤਾ ਸਿਮਰਤੀ। ਮਹਾਰਾਜ ! ਭਗਵਾਨ ਨੇ ਧਿਆਨ ਭਾਵਨਾ ਕਰਨ ਦੇ ਯੋਗ ਇਹਨਾਂ ਵਿਸ਼ਿਆਂ ਨੂੰ ਦੱਸਿਆ ਹੈ। ਜੋ ਕੋਈ ਮਰਨ ਤੋ ਛੁੱਟਣਾ ਚਾਹੁੰਦਾ ਹੈ ਉਹ ਇਹਨਾਂ ਵਿਸ਼ਿਆਂ ਵਿੱਚੋਂ ਇੱਕ ਨੂੰ ਆਪਣੇ ਅਭਿਆਸ ਲਈ ਚੁਣ ਸਕਦਾ ਹੈ। ਉਸ ਤੇ ਅਭਿਆਸ ਕਰਕੇ ਸਬੰਧ, ਦ੍ਵੈਖ, ਮੋਹ, ਅਭਿਮਾਨ ਅਤੇ ਝੂਠੇ ਸਿਧਾਤਾਂ ਤੋਂ ਮੁਕਤ ਹੋ ਜਾਂਦਾ ਹੈ। ਉਹ ਸੰਸਾਰ ਸਾਗਰ ਤੋਂ ਪਾਰ ਚਲਾ ਜਾਂਦਾ ਹੈ ; ਤ੍ਰਿਸ਼ਨਾ ਦੀ ਧਾਰਾ ਨੂੰ ਰੋਕ ਦਿੰਦਾ ਹੈ; ਤਿੰਨਾਂ ਤਰ੍ਹਾਂ ਦੀ ਮੈਲ ਨੂੰ ਧੋ ਦਿੰਦਾ ਹੈ ; ਅਤੇ ਸਾਰੇ ਕਲੇਸ਼ਾਂ ਦਾ ਨਾਸ਼ ਕਰਕੇ ਮੈਲਰਹਿਤ, ਮੋਹ ਰਹਿਤ, ਸ਼ੁੱਧ, ਸਾਫ਼, ਆਵਾਗਉਣ ਤੋਂ ਮੁਕਤ, ਬੁਢੇਪੇ ਤੋਂ ਬਚੇ ਹੋਏ, ਸੁਖ, ਸੀਤਲ, ਨਿਰਭੈ, ਨਗਰਾਂ ਵਿੱਚ ਸ੍ਰੇਸ਼ਠ ਨਿਰਵਾਣ ਨਗਰ ਵਿੱਚ ਪ੍ਰਵੇਸ਼ ਕਰਦਾ ਹੈ। ਅਰਹੱਤ ਹੋ ਕੇ ਆਪਣੇ ਚਿੱਤ ਨੂੰ ਸ਼ੁੱਧ ਕਰ ਲੈਂਦਾ ਹੈ – ਮਹਾਰਾਜ ! ਬੁੱਧ ਦੀ ਇਹੀ ਫੁੱਲ ਦੀ ਦੁਕਾਨ ਹੈ।"

"ਕਰਮ ਰੂਪੀ ਧਨ ਨੂੰ ਲੈ ਕੇ ਧਰਮ ਦੀ ਦੁਕਾਨ ਵਿੱਚ ਜਾਵੇ, ਅਭਿਆਸ ਲਈ ਇੱਕ ਯੋਗ ਵਿਸ਼ੇ ਨੂੰ ਖਰੀਦ ਕੇ ਲਿਆਵੇ ਅਤੇ ਉਸ ਤੋਂ ਮੁਕਤ ਹੋ ਜਾਵੇ।"

7. "ਭੰਤੇ ਨਾਗਸੇਨ ! ਇਸ ਧਰਮ ਨਗਰ ਵਿੱਚ ਸੁਗੰਧ ਦੀ ਦੁਕਾਨ ਕਿਹੜੀ ਹੈ?" "ਮਹਾਰਾਜ ! ਭਗਵਾਨ ਨੇ ਪਾਲਨ ਲਈ ਕੁਝ ਸ਼ੀਲ ਦੱਸੇ ਹਨ ਭਗਵਾਨ ਦੇ ਪੁੱਤਰ (ਬੋਧ–ਭਿੱਖੂ) ਆਪਣੀ ਸ਼ੀਲ ਦੀ ਗੰਧ ਨਾਲ ਦੇਵਤਿਆਂ ਅਤੇ ਮਨੁੱਖਾਂ ਦੇ ਨਾਲ ਸਾਰਾ ਲੋਕ ਸੁਗੰਧਿਤ ਕਰ ਦਿੰਦੇ ਹਨ। ਉਹਨਾਂ ਦੇ ਸ਼ੀਲ ਦੀ ਗੰਧ ਦਿਸ਼ਾਵਾਂ ਅਨੂ ਦਿਸ਼ਾਵਾਂ ਵਿੱਚ ਹਵਾ ਦੇ ਵੇਗ ਨਾਲ ਅਤੇ ਹਵਾ ਦੇ ਵੇਗ ਦੇ ਪ੍ਰਤੀਕੂਲ ਵੀ ਉੱਡ ਕੇ ਫੈਲ ਜਾਂਦੀ ਹੈ।" "ਉਹ ਸ਼ੀਲ ਕਿਹੜੇ ਹਨ?" "ਮਹਾਰਾਜ ! 1. ਸ਼ਰਣ–ਸ਼ੀਲ, 2. ਪੰਜਸ਼ੀਲ, 3. ਅਸ਼ਟਾਂਗ ਸ਼ੀਲ, 4. ਦਸਅੰਗ ਸ਼ੀਲ, 5. ਪੜੋਸੀ ਦੇਸ਼ ਵਿੱਚ ਆਉਣ ਵਾਲੇ ਸ਼ੀਲ। ਮਹਾਰਾਜ ! ਬੁੱਧ ਦੀ ਇਹੀ ਗੰਧ ਦੀ ਦੁਕਾਨ ਹੈ। ਮਹਾਰਾਜ ! ਦੇਵਾਂ ਦੇ ਦੇਵ ਭਗਵਾਨ ਨੇ ਵੀ ਕਿਹਾ ਹੈ –

> ਫੁੱਲ ਦੀ ਗੰਧ ਹਵਾ ਤੋਂ ਉਲਟ ਨਹੀਂ ਵਹਿੰਦੀ, ਨਾ ਚੰਦਨ, ਨਾ ਗੁਲਾਬ, ਜਾਂ ਮੱਲਿਕਾ ਫੁੱਲ।
>
> ਸੱਜਣਾਂ ਦੀ ਗੰਧ ਹਵਾ ਤੋਂ ਉਲਟ ਵੀ ਵਹਿੰਦੀ ਹੈ, ਸਤਿਪੁਰਸ਼ ਸਭ ਦਿਸ਼ਾਵਾਂ ਵਿੱਚ ਉੱਡ ਕੇ ਪਹੁੰਚ ਜਾਂਦੇ ਹਨ।।
>
> ਚੰਦਨ, ਗੁਲਾਬ, ਜਾਂ ਕਮਲ ਅਤੇ ਜੂਹੀ।ਇਹਨਾਂ ਦੀ ਗੰਧ ਤੋਂ ਸ਼ੀਲ ਦੀ ਗੰਧ ਅਲੌਕਿਕ ਹੀ ਹੈ।ਕਿਉਂਕਿ ਗੁਲਾਬ ਅਤੇ ਚੰਦਨ ਦੀ ਗੰਧ ਸਧਾਰਣ ਹੈ।"[1]ਪਰੰਤੂ ਸ਼ੀਲਵਾਨਾਂ ਦੀ ਉੱਤਮ ਗੰਧ ਦੇਵਤਿਆਂ ਤੱਕ ਵੀ ਪਹੁੰਚ ਜਾਂਦੀ ਹੈ।"

8. "ਭੰਤੇ ਨਾਗਸੇਨ ! ਭਗਵਾਨ ਦੀ ਫਲ ਦੀ ਦੁਕਾਨ ਕਿਹੜੀ ਹੈ?" "ਮਹਾਰਾਜ ! ਭਗਵਾਨ ਨੇ ਇਹ ਫਲ ਦੱਸੇ ਹਨ – ਸ੍ਰੋਤਾਪੱਤੀ ਫਲ, ਸਕ੍ਰਿਦਾਗਾਮੀਫਲ, ਅਨਾਗਾਮੀ ਫਲ, ਅਰਹੱਤ ਫਲ, ਸ਼ੂਨਯਤਾ ਫਲ (ਨਿਰਵਾਣ) ਸਮਾਪਤੀ, ਅਨਿਮਿੱਤਫਲ ਸਮਾਪਤੀ, ਅਪ੍ਰਣੀਹਿੱਤ ਫਲ ਸਮਾਪੱਤੀ। ਇਹਨਾਂ ਵਿੱਚੋਂ ਜਿਸ ਫਲ ਨੂੰ ਕੋਈ ਪ੍ਰਾਪਤ ਕਰਨਾ ਚਾਹੁੰਦਾ ਹੈ। ਆਪਣੇ ਕਰਮ ਰੂਪੀ ਧਨ ਨਾਲ ਖ਼ਰੀਦ ਸਕਦਾ ਹੈ। ਮਹਾਰਾਜ ! ਜਿਵੇਂ ਕਿਸੇ ਆਦਮੀ ਦਾ ਇੱਕ ਬਾਰਾ ਮਾਸੀ ਅੰਬ ਦਾ ਰੁੱਖ ਹੋਵੇ। ਜਦੋਂ ਤੱਕ ਖ਼ਰੀਦਦਾਰ ਨਹੀਂ ਆਉਂਦੇ ਤਦ ਤੱਕ ਉਹ ਫਲਾਂ ਨੂੰ ਨਹੀਂ ਤੋੜਦਾ, ਖਰੀਦਾਰ ਦੇ ਆਉਣ ਤੇ ਉਨਾ ਮੁੱਲ ਲੈ ਕੇ ਉਹਨਾਂ ਨੂੰ ਕਹਿੰਦਾ ਹੈ – ਸੁਣੋ ! ਇਹ ਬਾਰਾਂਮਾਸੀ ਰੁੱਖ ਹੈ, ਇਹਨਾਂ ਵਿੱਚੋਂ ਜਿਹੜੇ ਫਲ ਚਾਹੁੰਦੇ ਹੋ ਲੈ ਲਵੋ – ਛੋਟੇ, ਵੱਡੇ, ਕਸੈਲੇ, ਕੱਚੇ ਜਾਂ ਪੱਕੇ, ਖਰੀਦਾਰ ਹੁਣ ਆਪਣੇ ਦਿੱਤੇ ਮੁੱਲ ਦੇ ਹਿਸਾਬ ਨਾਲ ਜੇਕਰ ਛੋਟੇ ਚਾਹੁੰਦਾ ਹੈ ਤਾਂ ਛੋਟੇ ਹੀ ਲੈਂਦਾ ਹੈ, ਜੇਕਰ ਵੱਡੇ ਫਲ ਚਾਹੁੰਦਾ ਹੈ ਤਾਂ ਵਡੇ ਹੀ ਲੈਂਦਾ ਹੈ ਜੇਕਰ ਕਸੈਲੇ ਫਲਾਂ ਨੂੰ ਚਾਹੁੰਦਾ ਹੈ ਤਾਂ ਕਸੈਲੇ ਫਲ ਹੀ ਲੈਂਦਾ ਹੈ, ਜੇਕਰ ਕੱਚੇ ਚਾਹੁੰਦਾ ਹੈ ਤਾਂ ਕੱਚੇ ਹੀ ਲੈਂਦਾ ਹੈ ਅਤੇ ਜੇਕਰ ਪੱਕੇ ਚਾਹੁੰਦਾ ਹੈ ਤਾਂ ਪੱਕੇ ਹੀ ਲੈਂਦਾ ਹੈ। ਮਹਾਰਾਜ ! ਇਸ ਤਰ੍ਹਾਂ ਜੋ ਜਿਵੇਂ ਦਾ ਫਲ ਚਾਹੁੰਦਾ ਹੈ ਉਹ ਕਰਮ ਰੂਪੀ ਮੁੱਲ ਨਾਲ ਉਹੋ ਜਿਹਾ ਹੀ ਖ਼ਰੀਦਦਾ ਹੈ – ਚਾਹੇ ਸ੍ਰੋਤਾਪੱਤੀ ਫਲ.... ਮਹਾਰਾਜ ! ਬੁੱਧ ਦੀ ਇਹੀ ਫਲ ਦੀ ਦੁਕਾਨ ਹੈ।"

"ਕਰਮ ਰੂਪੀ ਮੁੱਲ ਦੇ ਕੇ ਲੋਕ ਅੰਮ੍ਰਿਤ ਫਲ (ਅਰਹੱਤ ਪਦ) ਖਰੀਦਦੇ ਹਨ। ਉਸ ਨਾਲ ਉਹ ਸੁਖੀ ਹੁੰਦੇ ਹਨ ਜੋ ਅੰਮ੍ਰਿਤ–ਫਲ ਖ਼ਰੀਦਦੇ ਹਨ।"

9. "ਭੰਤੇ ਨਾਗਸੇਨ ! ਉਹਨਾਂ ਦੀ ਜ਼ਹਿਰ ਮਾਰਨ ਦੀ ਦੁਕਾਨ ਕਿਹੜੀ ਹੈ? " "ਮਹਾਰਾਜ ! ਭਗਵਾਨ ਨੇ ਉਹ ਵਿਸ਼–ਔਖਧ ਦੱਸੀ ਹੈ। ਜਿਸ ਨਾਲ ਉਹਨਾਂ ਨੇ ਦੇਵਤਿਆਂ ਅਤੇ ਮਨੁੱਖਾਂ ਸਹਿਤ ਸਾਰੇ ਸੰਸਾਰ ਨੂੰ ਕਲੇਸ਼ –ਵਿਸ਼ ਤੋਂ ਮੁਕਤ ਕਰ ਦਿੱਤਾ ਸੀ।" "ਉਹ ਔਖਧ ਕਿਹੜੀ ਹੈ?" "ਮਹਾਰਾਜ ! ਭਗਵਾਨ ਨੇ ਜੋ ਇਹ ਚਾਰ ਆਰੀਆ ਸੱਚ ਦੱਸੇ ਹਨ – 1. ਦੁੱਖ ਆਰੀਆ ਸੱਚ, 2. ਦੁੱਖ ਸਮੁਦਾਇ ਆਰੀਆ ਸੱਚ, 3. ਦੁੱਖ ਨਿਰੋਧ ਆਰੀਆ ਸੱਚ ਅਤੇ 4. ਦੁੱਖ ਨਿਰੋਧ ਗਾਮੀ

(ਮਾਰਗ) ਆਰੀਆ ਸੱਚ । ਜੋ ਸਾਧਕ ਇਹਨਾਂ ਚਾਰ ਆਰੀਆ ਸੱਚ–ਯੁਕਤ ਬੋਧ ਧਰਮ ਨੂੰ ਸੁਣਦਾ ਹੈ ਉਹ ਜਨਮ, ਬੁਢੇਪੇ ਅਤੇ ਮਰਣ ਤੋਂ ਛੁੱਟ ਜਾਂਦਾ ਹੈ, ਸ਼ੋਕ, ਰੋਣਾ–ਪਿਟਣਾ, ਦੁੱਖ, ਚਿੰਤਾ ਅਤੇ ਪਰੇਸ਼ਾਨੀ ਤੋਂ ਛੁੱਟ ਜਾਂਦਾ ਹੈ । ਮਹਾਰਾਜ ਇਹੀ ਬੁੱਧ ਦੀ ਔਖਧ ਦੀ ਦੁਕਾਨ ਹੈ ।"

"ਸੰਸਾਰ ਵਿੱਚ ਵਿਸ਼–ਨਾਸ਼ਕ ਜਿੰਨੀਆਂ ਔਖਧਾਂ ਹਨ, ਧਰਮ ਰੂਪੀ ਔਖਧ ਦੇ ਸਮਾਨ ਕੋਈ ਨਹੀਂ ਹੈ । ਭਿੱਖੂਓ । ਇਸ ਨੂੰ ਪੀਵਹੁ । ।"

*10.* "ਭੰਤੇ ਨਾਗਸੇਨ ! ਉਹਨਾਂ ਦੀ ਜੜ੍ਹੀਆਂ–ਬੂਟੀਆਂ ਦੀ ਦੁਕਾਨ ਕਿਹੜੀ ਹੈ?"

"ਮਹਾਰਾਜ ! ਭਗਵਾਨ ਨੇ ਇਹ ਜੜੀ–ਬੂਟੀਆਂ ਦੱਸੀਆਂ ਹਨ । ਜਿਹਨਾਂ ਦੁਆਰਾ ਉਹਨਾਂ ਨੇ ਦੇਵਤਿਆਂ ਅਤੇ ਮਨੁੱਖਾਂ ਦਾ ਇਲਾਜ ਕੀਤਾ ਸੀ – ਚਾਰ ਸਿਮਰਤੀ–ਪ੍ਰਸਥਾਨ, ਚਾਰ ਸੰਮਿਅਕ ਪ੍ਰਧਾਨ, ਚਾਰ ਰਿੱਧੀਪਾਦ, ਪੰਜ ਇੰਦ੍ਰੀਆਂ, ਪੰਜ–ਬਲ, ਸੱਤ ਬੋਧਅੰਗ, ਆਰੀਆ ਅਸ਼ਟਾਂਗਿਕ ਮਾਰਗ – ਇਹਨਾਂ ਬੂਟੀਆਂ ਨਾਲ ਭਗਵਾਨ ਵਿਰੇਚਨ ਦੇ ਕੇ ਮਿੱਥਿਆ ਦ੍ਰਿਸ਼ਟੀ (ਝੂਠੇ ਸਿਧਾਂਤ) ਮਿੱਥਿਆ ਸੰਕਲਪ, ਮਿਥਿਆ ਵਚਨ, ਮਿਥਿਆ ਕਰਮ–ਅੰਤ, ਮਿਥਿਆ ਰੋਜ਼ੀ, ਮਿਥਿਆ ਮਿਹਨਤ, ਮਿਥਿਆ ਸਿਮਰਿਤੀ ਅਤੇ ਮਿਥਿਆ ਸਮਾਧੀ ਨੂੰ ਹਟਾ ਦਿੰਦੇ ਹਨ ; ਲੋਭ, ਦਵੇਖ, ਮੋਹ, ਅਭਿਮਾਨ, ਆਤਮ–ਦ੍ਰਿਸ਼ਟੀ, ਵਿਚਿਕਿਤਸਾ, ਔਦਤਯ, ਆਲਸ, ਨਿਰਲਜਤਾ, ਅਨਵੱਤਰਾਪਯ ਅਤੇ ਸਾਰੇ ਕਲੇਸ਼ਾਂ ਨੂੰ ਕੱਢ ਦਿੰਦੇ ਹਨ ।" "ਮਹਾਰਾਜ ! ਇਹੀ ਬੁੱਧ ਦੀ ਜੜੀ–ਬੂਟੀ ਦੀ ਦੁਕਾਨ ਹੈ ।"

"ਸੰਸਾਰ ਵਿੱਚ ਜੋ ਅਨੇਕ ਪ੍ਰਕਾਰ ਦੀਆਂ ਜੜੀਆਂ–ਬੂਟੀਆਂ ਹਨ । ਇਸ ਧਰਮ ਰੂਪੀ ਬੂਟੀ ਦੇ ਸਮਾਨ ਕੋਈ ਨਹੀਂ ਹੈ । ਭਿੱਖੂਓ ! ਇਹਨਾਂ ਨੂੰ ਪੀਵਹੁ । ।"

"ਧਰਮ ਦੀ ਬੂਟੀ ਨੂੰ ਪੀ ਕੇ ਜੁਆਨ–ਅਮਰ ਹੋ ਜਾਓ, ਭਾਵਨਾ ਕਰਦਿਆਂ ਪਰਮ–ਗਿਆਨ ਪ੍ਰਾਪਤ ਕਰਕੇ ਸਾਰੀਆਂ ਉਪਾਧੀਆਂ ਦੇ ਮਿਟ ਜਾਣ ਤੇ ਨਿਰਵਾਣ ਪ੍ਰਾਪਤ ਕਰ ਲਓ ।"

*11.* "ਭੰਤੇ ਨਾਗਸੇਨ ! ਉਹਨਾਂ ਦੀ ਅੰਮ੍ਰਿਤ ਦੀ ਦੁਕਾਨ ਕਿਹੜੀ ਹੈ?" "ਮਹਾਰਾਜ ! ਭਗਵਾਨ ਨੇ ਉਹ ਅੰਮ੍ਰਿਤ ਵੀ ਦੱਸਿਆ ਹੈ ਜਿਸ ਅੰਮ੍ਰਿਤ ਨਾਲ ਭਗਵਾਨ ਨੇ ਦੇਵਤਿਆਂ ਅਤੇ ਮਨੁੱਖਾਂ ਸਹਿਤ ਸਾਰੇ ਸੰਸਾਰ ਨੂੰ ਭਰ ਦਿੱਤਾ, ਜਿਸ ਨਾਲ ਸਾਰੇ ਦੇਵਤੇ ਅਤੇ ਮਨੁੱਖ ਜਨਮ, ਬੁਢੇਪੇ, ਰੋਗ, ਮਰਣ, ਸ਼ੋਕ, ਰੋਣਾ–ਪਿਟਣਾ, ਦੁੱਖ, ਚਿੰਤਾ ਅਤੇ ਪਰੇਸ਼ਾਨੀ ਤੋਂ ਮੁਕਤ ਹੋ ਗਏ ।"

"ਉਹ ਅੰਮ੍ਰਿਤ ਕਿਹੜਾ ਹੈ?" "ਉਹ ਕਾਇਗਤਾ ਸਿਮਰਿਤੀ[1] ਹੈ । ਮਹਾਰਾਜ ਦੇਵਾ ਦੇ ਦੇਵ ਭਗਵਾਨ ਨੇ ਇਹ ਵੀ ਕਿਹਾ ਹੈ – ਭਿੱਖੂਓ ! ਜੋ ਕਾਇਗਤਾ ਸਿਮਰਿਤੀ ਦਾ ਅਭਿਆਸ ਕਰਦੇ ਹਨ ਉਹ ਜਿਵੇਂ ਅੰਮ੍ਰਿਤ ਹੀ ਪੀਂਦੇ ਹਨ । ਮਹਾਰਾਜ ! ਬੁੱਧ ਦੀ ਇਹ ਅੰਮ੍ਰਿਤ ਦੀ ਦੁਕਾਨ ਹੈ ।"

"ਰੋਗੀ ਜਨਤਾ ਨੂੰ ਦੇਖ ਕੇ ਉਹਨਾਂ ਨੇ ਅੰਮ੍ਰਿਤ ਦੀ ਦੁਕਾਨ ਖੋਲ੍ਹ ਦਿੱਤੀ ਹੈ । ਕਰਮ ਰੂਪੀ ਮੁੱਲ ਦੇ ਕੇ ਭਿੱਖੂਓ ! ਉਹ ਅੰਮ੍ਰਿਤ ਲੈ ਲਓ ।"

*12.* "ਭੰਤੇ ਨਾਗਸੇਨ ! ਉਹਨਾਂ ਦੀ ਰਤਨ ਦੀ ਦੁਕਾਨ ਕਿਹੜੀ ਹੈ?" "ਮਹਾਰਾਜ ! ਭਗਵਾਨ ਨੇ ਉਹਨਾਂ ਰਤਨਾਂ ਬਾਰੇ ਵੀ ਦੱਸਿਆ ਹੈ ਜਿਹਨਾਂ ਨਾਲ ਸੱਜ-ਧੱਜ ਕੇ ਉਹਨਾਂ ਦੇ ਪੁੱਤਰ (ਬੋਧ–ਭਿੱਖੂ) ਦੇਵਤਿਆਂ ਅਤੇ ਮਨੁੱਖਾਂ ਦੇ ਨਾਲ ਸਮੁੱਚੇ ਸੰਸਾਰ ਨੂੰ ਜਗਮਗਾ ਦਿੰਦੇ ਹਨ, ਚਮਕਾ ਦਿੰਦੇ ਹਨ, ਉੱਚੇ–ਨੀਵੇਂ, ਟੇਢੇ, ਸਾਰੀ ਜਗ੍ਹਾ ਤੇ ਚਮਕ ਕੇ ਉਜਾਲਾ ਕਰ ਦਿੰਦੇ ਹਨ ।" "ਉਹ ਕਿਹੜੇ ਰਤਨ ਹਨ?" "*1.* ਸ਼ੀਲ, *2.* ਸਮਾਧੀ, *3.* ਪ੍ਰਗਿਆ, *4.* ਵਿਮੁਕਤੀ, *5.* ਵਿਮੁਕਤੀ ਗਿਆਨ ਦਰਸ਼ਨ, *6.* ਪ੍ਰਤਿਸੰਵਿਦ ਅਤੇ *7.* ਬੋਧ–ਅੰਗ ।"

"ਭਗਵਾਨ ਦਾ ਇਹ ਸ਼ੀਲ ਰਤਨ ਕਿਹੜਾ ਹੈ?" "*1.* ਪ੍ਰਾਤਿਮੋਕਸ਼ ਸੰਵਰ ਸ਼ੀਲ, *2.* ਇੰਦ੍ਰੀ ਸੰਵਰ ਸੀਲ, *3.* ਆਜੀਵ ਪਰਿਸ਼ੁੱਧੀ ਸ਼ੀਲ, *4.* ਪ੍ਰਤੇਅਸੰਨਿਮ੍ਰਤ ਸ਼ੀਲ, *5.* ਲਘੂ ਸ਼ੀਲ, *6.* ਮਧਿਆਸ਼ੀਲ, *7.* ਮਹਾਸ਼ੀਲ, *8.* ਮਾਰਗ–ਸ਼ੀਲ ਅਤੇ *9.* ਫਲਸ਼ੀਲ । ਮਹਾਰਾਜ ਜੋ ਲੋਕ ਸ਼ੀਲ ਰਤਨ ਨਾਲ ਸਜੇ ਹੋਏ ਹਨ ਉਹਨਾਂ ਨੂੰ ਦੇਖ ਕੇ ਦੇਵਤੇ ਮਨੁੱਖ, ਮਾਰ, ਬ੍ਰਹਮਾ, ਸ਼੍ਰਮਣ, ਬ੍ਰਾਹਮਣ ਸਾਰਿਆਂ ਨੂੰ ਕਾਂਖਿਆ ਅਤੇ ਇੱਛਾ ਹੋ ਜਾਂਦੀ ਹੈ । ਮਹਾਰਾਜ ! ਭਿੱਖੂ ਸ਼ੀਲ ਰਤਨਾਂ ਨਾਲ ਸੱਜ ਕੇ ਆਪਣੀ ਸ਼ੋਭਾ ਨਾਲ ਦਿਸ਼ਾਵਾਂ, ਅਨੁਦਿਸ਼ਾਵਾਂ ਨੂੰ, ਉੱਤੇ ਹੇਠਾਂ ਅਤੇ ਟੇਢਿਆਂ ਵੀ ਭਰ ਦਿੰਦਾ ਹੈ । ਸਭ ਤੋਂ ਨੀਵੀਂ ਅਵੀਚਿ ਨਰਕ ਤੋਂ ਲੈ ਕੇ ਸਭ ਤੋਂ ਉੱਪਰ ਸਵਰਗ ਲੋਕ ਤਕ ਜਿੰਨੇ ਹੋਰ ਰਤਨ ਹਨ ਸਾਰਿਆਂ ਤੋਂ ਇਹ ਸ਼ੀਲ ਰਤਨ ਵੱਧ ਜਾਂਦਾ ਹੈ, ਅੱਗੇ ਹੋ ਜਾਂਦਾ ਹੈ, ਸਾਰਿਆਂ ਨੂੰ ਹਰਾ ਦਿੰਦਾ ਹੈ । ਮਹਾਰਾਜ ! ਭਗਵਾਨ ਦੀ ਰਤਨ ਦੀ ਦੁਕਾਨ ਵਿੱਚ ਇਸ ਪ੍ਰਕਾਰ ਦੇ ਸ਼ੀਲ ਰਤਨ ਹਨ । ਮਹਾਰਾਜ ! ਇਹੀ ਭਗਵਾਨ ਦਾ ਸ਼ੀਲ ਰਤਨ ਕਿਹਾ ਜਾਂਦਾ ਹੈ ।"

"ਇਸ ਪ੍ਰਕਾਰ ਦੇ ਸ਼ੀਲ ਰਤਨ ਬੁੱਧ ਦੀ ਦੁਕਾਨ ਵਿੱਚ ਮਿਲਦੇ ਹਨ, ਕਰਮ ਰੂਪੀ ਮੁੱਲ ਨਾਲ ਖ਼ਰੀਦ ਕੇ ਉਹ ਰਤਨ ਧਾਰਨ ਕਰੋ ।"(*1*)

*13.* "ਭਗਵਾਨ ਦਾ ਸਮਾਧੀ ਰਤਨ ਕਿਹੜਾ ਹੈ?" "*1.* ਸਵਿਤਰਕ ਸਵਿਚਾਰ, *2.* ਅਵਿਤਰਕ ਵਿਚਾਰਮਾਤਰ, *3.* ਅਵਿਤਰਕ ਅਵਿਚਾਰ, *4.* ਸ਼ੁੰਨਤਾ, *5.* ਅਨਿਮਿੱਤ, *6.* ਅਪ੍ਰਣਿਹਿਤ ਸਮਾਧੀ । ਮਹਾਰਾਜ ! ਸਮਾਧੀ ਰਤਨ ਨਾਲ ਸੁਸ਼ੋਭਿਤ ਭਿੱਖੂ ਦੇ ਕਾਮ ਵਿਤਰਕ, ਵਿਆਪਾਦ ਵਿਤਰਕ, ਵਿਹਿੰਸਾਵਿਤਰਕ, ਮਾਨ, ਔਦਤਯ, ਆਤਮਦ੍ਰਿਸ਼ਟੀ, ਵਿਚਿਕਿਤਸਾ, ਕਲੇਸ਼, ਪਾਪ ਅਤੇ ਅਨੇਕ ਕੁਤਰਕ – ਸਾਰੇ ਸਮਾਧੀ ਦੇ ਲਗਦਿਆਂ ਹੀ ਅਲੋਪ ਹੋ ਜਾਂਦੇ ਹਨ, ਨਸ਼ਟ ਹੋ ਜਾਂਦੇ ਹਨ, ਉਹਨਾਂ ਵਿੱਚ ਕੁਝ ਵੀ ਬਚਿਆ ਨਹੀਂ ਰਹਿ ਸਕਦਾ । ਮਹਾਰਾਜ ! ਜਿਵੇਂ ਪਾਣੀ ਕਮਲ ਦੇ ਪੱਤੇ ਤੇ ਨਹੀਂ ਠਹਿਰ ਸਕਦਾ, ਉਹ ਡਿੱਗ ਜਾਂਦਾ ਹੈ । ਅਜਿਹਾ ਕਿਉਂ ਹੁੰਦਾ ਹੈ? ਕਿਉਂਕਿ ਕਮਲ ਦਾ ਪੱਤਾ ਬਹੁਤ ਸ਼ੁੱਧ ਅਤੇ ਚਿਕਨਾ ਹੈ; ਮਹਾਰਾਜ ! ਇਸੇ ਤਰ੍ਹਾਂ ਸਮਾਧੀ ਨਾਲ ਸੁਸ਼ੋਭਿਤ ਭਿੱਖੂ ਦੇ ਕਾਮ ਵਿਤਰਕ, ਵਿਆਪਾਦ ਵਿਤਰਕ, ਵਿਹਿੰਸਾ ਵਿਤਰਕ, ਮਾਨ, ਔਦਤਯ, ਆਤਮਦ੍ਰਿਸ਼ਟੀ, ਵਿਚਿਕਿਤਸਾ, ਕਲੇਸ਼, ਪਾਪ ਅਤੇ ਅਨੇਕ ਕੁਤਰਕ – ਸਾਰੇ ਸਮਾਧੀ ਲਗਦਿਆਂ ਹੀ ਅਲੋਪ ਹੋ ਜਾਂਦੇ ਹਨ, ਨਸ਼ਟ ਹੋ ਜਾਂਦੇ ਹਨ ।" "ਸੋ ਕਿਉਂ?" "ਕਿਉਂਕਿ ਸਮਾਧੀ ਬਹੁਤ ਹੀ ਸ਼ੁੱਧ ਹੈ । ਮਹਾਰਾਜ ! ਇਸੇ ਨੂੰ ਭਗਵਾਨ ਦਾ ਸਮਾਧੀ ਰਤਨ ਕਹਿੰਦੇ ਹਨ । ਮਹਾਰਾਜ ! ਇਸ ਪ੍ਰਕਾਰ ਦੇ ਸਮਾਧੀ ਰਤਨ ਭਗਵਾਨ ਦੀ ਰਤਨ ਦੀ ਦੁਕਾਨ ਵਿੱਚ ਹਨ ।"

"ਜਿਸ ਨੇ ਆਪਣੇ ਮੁਕਟ ਵਿੱਚ ਇਹ ਸਮਾਧੀ ਰਤਨ ਜੜ ਲਿਆ ਹੈ, ਉਸ ਨੂੰ ਕੁਤਰਕ ਨਹੀਂ ਸਤਾ ਸਕਦੇ, ਉਸ ਦਾ ਚਿੱਤ ਕਦੇ ਵੀ ਚੰਚਲ ਨਹੀਂ ਹੋ ਸਕਦਾ, ਉਸ ਨੂੰ ਤੁਸੀ ਵੀ ਧਾਰਨ ਕਰੋ ।" (*2*)

*14.* "ਭਗਵਾਨ ਦਾ ਪ੍ਰਗਿਆ ਰਤਨ ਕੀ ਹੈ?" "ਮਹਾਰਾਜ ! … ਜਿਸ ਪ੍ਰਗਿਆ ਦੁਆਰਾ ਚੰਗੇ ਭਿੱਖੂ ਇਹ ਪੁੰਨ ਹੈ, ਇਹ ਪਾਪ ਹੈ - ਅਜਿਹਾ ਠੀਕ–ਠੀਕ ਜਾਣ ਸਕਦੇ ਹਨ । ਇਹ ਮਾੜਾ ਹੈ, ਇਹ ਚੰਗਾ ਹੈ, ਇਹ ਕਰਨਯੋਗ ਹੈ, ਇਹ ਨਹੀਂ ਕਰਨਯੋਗ ਹੈ, ਇਹ ਹੀਨ ਹੈ, ਇਹ ਸੁੰਦਰ ਹੈ, ਇਹ ਕਾਲਾ ਹੈ, ਇਹ ਚਿੱਟਾ ਹੈ, ਇਹ ਕਾਲਾ–ਸਫੇਦ ਦੋਵੇਂ ਹੈ – ਅਜਿਹਾ ਠੀਕ–ਠਾਕ ਜਾਣਦੇ ਹਨ ।" "ਇਹ ਦੁੱਖ ਹੈ ਇਹ ਦੁੱਖ ਸਮੁਦਾਇ ਹੈ, ਇਹ ਦੁੱਖਨਿਰੋਧ ਹੈ, ਇਹ ਦੁੱਖ ਨਿਰੋਧਗਾਮੀ ਮਾਰਗ ਹੈ – ਅਜਿਹਾ ਠੀਕ–ਠੀਕ ਜਾਣ ਸਕਦਾ ਹੈ । ਮਹਾਰਾਜ ! ਇਸੇ ਨੂੰ ਬੁੱਧ ਦਾ ਪ੍ਰਗਿਆ ਰਤਨ ਕਹਿੰਦੇ ਹਨ ।"

"ਜਿਸ ਨੇ ਪ੍ਰਗਿਆ–ਰਤਨ ਆਪਣੇ ਸਿਰ ਤੇ ਧਾਰਨ ਕਰ ਲਿਆ ਤੇ ਉਹ ਆਵਾਗੌਣ ਦੇ ਚੱਕਰ ਵਿੱਚ ਜਿਆਦਾ ਨਹੀਂ ਰਹਿੰਦਾ। ਉਹ ਜਲਦੀ ਹੀ ਅੰਮ੍ਰਿਤਪਦ ਪ੍ਰਾਪਤ ਕਰ ਲੈਂਦਾ ਹੈ, ਜਨਮ ਲੈਣ ਵਿੱਚ ਉਸ ਨੂੰ ਅਨੰਦ ਨਹੀਂ ਆਉਂਦਾ।"(3)

15. "ਭਗਵਾਨ ਦਾ ਵਿਮੁਕਤੀ ਰਤਨ ਕੀ ਹੈ?" "ਮਹਾਰਾਜ ! ਵਿਮੁਕਤੀ ਰਤਨ ਅਰਹੱਤ–ਪਦ ਨੂੰ ਕਹਿੰਦੇ ਹਨ। ਅਰਹੱਤ ਹੋ ਕੇ ਭਿੱਖੂ ਵਿਮੁਕਤੀ ਰਤਨ ਨਾਲ ਸੁਸ਼ੋਭਿਤ ਹੋ ਜਾਂਦਾ ਹੈ। ਮਹਾਰਾਜ ! ਜਿਵੇਂ ਕੋਈ ਪੁਰਸ਼ ਮੋਤੀ, ਮਾਲਾ, ਮਣੀ, ਸੋਨੇ ਅਤੇ ਮੂੰਗੇ ਦੇ ਗਹਿਣਿਆਂ ਨਾਲ ਸਜਿਆ ਹੋਵੇ, ਅਗਰ, ਗੁਲਾਬ, ਤਾਲਸਿਨ, ਲਾਲ ਚੰਦਨ ਆਦਿ ਦੇ ਲੇਪ ਨਾਲ ਆਪਣੇ ਸਰੀਰ ਨੂੰ ਸੁਗੰਧਿਤ ਬਣਾ ਲਵੇ, ਨਾਗ, ਪੁੰਨਾਗ, ਸਾਲ, ਸਲਲ, ਚੰਪਕ, ਜੂਹੀ, ਅਤਿਮੁਕਤਕ, ਗੁਲਾਬ, ਕਮਲ, ਮਾਲਤੀ, ਮੱਲਿਕਾ, ਆਦਿ ਫੁੱਲਾਂ ਦੇ ਹਾਰਾਂ ਨਾਲ ਆਪਣੇ ਆਪ ਨੂੰ ਸਜਾ ਲਵੇ ਤਾਂ ਉਹ ਪੁਰਸ਼ ਦੂਜੇ ਲੋਕਾਂ ਤੋਂ ਕਿੰਨਾ ਵੱਧ ਚੜ੍ਹ ਕੇ ਸੁਸ਼ੋਭਿਤ ਹੋਵੇਗਾ, ਚੰਗਾ ਲੱਗੇਗਾ, ਚਮਕੇਗਾ ਅਤੇ ਮਨੋਹਰ ਲੱਗੇਗਾ ; ਮਹਾਰਾਜ ! ਇਸੇ ਤਰ੍ਹਾਂ ਅਰਹੱਤ ਪਦ ਪਾ ਕੇ ਖੀਣਾਸ੍ਰਵ ਭਿੱਖੂ ਵਿਮੁਕਤੀ–ਰਤਨ ਨਾਲ ਸਜ ਕੇ ਦੂਜੇ ਭਿੱਖੂਆਂ ਤੋਂ ਬਹੁਤ ਵੱਧ–ਚੜ੍ਹ ਕੇ ਲੱਗਦਾ ਹੈ, ਚਮਕਦਾ ਹੈ ਅਤੇ ਸੁਹਾਵਣਾ ਲੱਗਦਾ ਹੈ।" "ਉਹ ਕਿਉਂ?" "ਕਿਉਂਕਿ ਸਾਰੇ ਗਹਿਣਿਆਂ ਵਿੱਚੋਂ ਇਹੀ ਸਰਵੋਤਮ ਗਹਿਣਾ ਹੈ – ਜੋ ਕਿ ਇਹ ਵਿਮੁਕਤੀ ਰਤਨ ਹੈ। ਮਹਾਰਾਜ ! ਇਸੇ ਨੂੰ ਭਗਵਾਨ ਦਾ ਵਿਮੁਕਤੀ ਰਤਨ ਕਹਿੰਦੇ ਹਨ।"

"ਸਿਰ ਤੇ ਮਣੀ ਧਾਰਨ ਕਰਨ ਨਾਲ ਘਰ ਦੇ ਸਾਰੇ ਲੋਕ ਸੁਆਮੀ ਵੱਲ ਹੀ ਦੇਖਣ ਲੱਗਦੇ ਹਨ। ਵਿਮੁਕਤੀ ਸਿਰ ਤੇ ਲਗਾ ਲੈਣ ਨਾਲ ਦੇਵਤੇ ਵੀ ਉਸੇ ਵੱਲ ਦੇਖਣ ਲੱਗਦੇ ਹਨ।" (4)

16. "ਮਹਾਰਾਜ ! ਭਗਵਾਨ ਦਾ ਕਿਹੜਾ 'ਵਿਮੁਕਤੀ-ਗਿਆਨ ਦਰਸ਼ਨ ਰਤਨ' ਹੈਂ ? ਮਹਾਰਾਜ ! ਪ੍ਰਤੇਯਵੇਛਣ - ਗਿਆਨ ਹੀ ਭਗਵਾਨ ਦਾ 'ਵਿਮੁਕਤੀ-ਗਿਆਨ ਦਰਸ਼ਨ ਰਤਨ' ਕਿਹਾ ਜਾਂਦਾ ਹੈ, ਇਸ ਗਿਆਨ ਦਰਸ਼ਨ ਨਾਲ ਚੰਗੇ ਭਿੱਖੂ ਮਾਰਗ, ਫਲ, ਨਿਰਵਾਣ ਪ੍ਰਾਪਤ ਕਰਦੇ ਹਨ। ਸਾਰੇ ਕਲੇਸ਼ਾਂ ਦੇ ਕਮਜ਼ੋਰ ਹੋ ਜਾਣ ਤੇ ਕੁਝ ਬਚੇ ਹੋਏ ਆਪਣੇ ਕਲੇਸ਼ ਦਾ ਪ੍ਰਤੇਯਵੇਛਣ ਕਰਦੇ ਹਨ।"

"ਜਿਸ ਗਿਆਨ ਨਾਲ ਉਹ ਸਮਝ ਲੈਂਦੇ ਹਨ ਕਿ ਉਹਨਾਂ ਨੇ ਜੋ ਕੁਝ ਕਰਨਾ ਸੀ ਸੋ ਪੂਰਨ ਕਰ ਲਿਆ। ਹੇ ਭਿੱਖੂਓ ! ਉਸ ਗਿਆਨ ਰਤਨ ਨੂੰ ਪਾਉਣ ਲਈ ਉੱਦਮ ਕਰੋ।" (5)

17."ਭਗਵਾਨ ਦਾ ਪ੍ਰਤਿਸੰਵਿਦ ਰਤਨ ਕਿਹੜਾ ਹੈ? ਮਹਾਰਾਜ ! ਚਾਰ ਪ੍ਰਤਿਸੰਵਿਦ ਹਨ – ਅਰਥਪ੍ਰਤਿਸੰਵਿਦ, 2. ਧਰਮਪ੍ਰਤਿਸੰਵਿਦ, 3. ਨਿਰੁਕਤੀ–ਪ੍ਰਤਿਸੰਵਿਦ ਅਤੇ 4. ਪ੍ਰਤਿਭਾਨਪ੍ਰਤਿਸੰਵਿਦ। ਮਹਾਰਾਜ ! ਇਹਨਾਂ ਚਾਰ ਪ੍ਰਤਿਸੰਵਿਦ ਰਤਨਾਂ ਨਾਲ ਸਜ ਕੇ ਭਿੱਖੂ ਜਿਹੜੀ ਸਭਾ – ਖੱਤਰੀ ਸਭਾ, ਜਾਂ ਬ੍ਰਾਹਮਣ ਸਭਾ, ਜਾਂ ਵੈਸ਼ ਸਭਾ ਜਾਂ ਭਿੱਖੂ ਸਭਾ ਵਿੱਚ – ਜਾਂਦਾ ਹੈ ; ਬਿਨਾਂ ਕਿਸੇ ਸੰਕੋਚ ਦੇ ਨਿਰਭੈ ਹੋ ਕੇ ਜਾਂਦਾ ਹੈ ; ਗੂੰਗਾ ਹੋ ਕੇ, ਡਰ ਕੇ, ਘਬਰਾ ਕੇ, ਜਾਂ ਚੁਕੰਨਾ ਹੋ ਕੇ ਨਹੀਂ ਜਾਂਦਾ ਅਤੇ ਨਾ ਕਿਧਰੇ ਜਾਣ ਨਾਲ ਉਸ ਨੂੰ ਰੋਮਾਂਚ ਹੁੰਦਾ ਹੈ।"

"ਮਹਾਰਾਜ ! ਜਿਵੇਂ ਕੋਈ ਲੜਾਕਾ ਸਿਪਾਹੀ ਪੰਜ ਹਥਿਆਰਾਂ ਨਾਲ ਲੈਸ ਹੋ ਕੇ ਮੈਦਾਨ ਵਿੱਚ ਭੈਅ ਰਹਿਤ ਉਤਰਦਾ ਹੈ, ਉਹ ਮਨ ਵਿੱਚ ਵਿਚਾਰ ਕਰਦਾ ਹੈ – ਜੇਕਰ ਦੁਸ਼ਮਨ ਦੂਰ ਹੋਣਗੇ ਤਾਂ ਉਹਨਾਂ ਨੂੰ ਤੀਰ ਚਲਾ ਕੇ ਮਾਰਾਂਗਾ, ਜੇ ਕੁਝ ਨੇੜੇ ਹੋਣਗੇ ਤਾਂ ਨੇਜਾ ਚਲਾ ਕੇ ਮਾਰਾਂਗਾ ਜੇ ਹੋਰ ਨੇੜੇ ਹੋਣਗੇ ਤਾਂ ਬਰਛੀ ਚਲਾ ਕੇ ਮਾਰਾਂਗਾ। ਜੇਕਰ ਹੋਰ ਵੀ ਨੇੜੇ ਆਉਣਗੇ ਤਾਂ ਉਹਨਾਂ ਦੇ ਤਲਵਾਰ ਨਾਲ ਦੋ ਟੋਟੇ ਕਰ ਦੇਵਾਂਗਾ, ਜੇਕਰ ਬਿਲਕੁਲ ਸਰੀਰ ਨਾਲ ਜੁੜ ਜਾਣਗੇ ਜਾਂ ਫਰਸੇ ਨਾਲ ਕਟ ਦੇਵਾਂਗਾ ; ਮਹਾਰਾਜ ! ਇਸੇ ਤਰ੍ਹਾਂ, ਚਾਰ ਪ੍ਰਤਿਸੰਵਿਦ ਨਾਲ ਸੱਜ ਕੇ ਭਿੱਖੂ ਨਿਰਭੈ ਹੋ ਕੇ ਕਿਸੇ ਸਭਾ ਵਿੱਚ ਪ੍ਰਵੇਸ਼ ਕਰਦਾ ਹੈ। ਉਸ ਨੂੰ ਆਪਣੇ ਆਪ ਤੇ ਪੂਰਾ ਭਰੋਸਾ ਰਹਿੰਦਾ ਹੈ। ਉਹ ਸਮਝਦਾ ਹੈ – ਜੋ ਮੈਨੂੰ ਅਰਥਸੰਵਿਦ ਦੇ ਵਿਸ਼ੇ ਵਿੱਚ ਪੁਛੇਗਾ ਉਸ ਨੂੰ ਅਰਥ ਨਾਲ ਅਰਥ ਕਹਿ ਕੇ ਉੱਤਰ ਦੇ ਦੇਵਾਂਗਾ, ਹੇਤੂ ਨਾਲ ਹੇਤੂ ਦਿਖਾ ਦੇਵਾਂਗਾ, ਤਰਕ ਨਾਲ ਤਰਕ ਕਰਾਂਗਾ, ਉਸ ਦੀਆਂ ਸਾਰੀਆਂ ਸ਼ੰਕੇ ਦੂਰ ਕਰ ਦੇਵਾਂਗਾ, ਉਸ ਦਾ ਭਰਮ ਮਿਟਾ ਦੇਵਾਂਗਾ, ਪ੍ਰਸ਼ਨ ਦਾ ਸਹੀ ਉੱਤਰ ਦੇ ਕੇ ਉਸ ਨੂੰ ਸੰਤੁਸ਼ਟ ਕਰ ਦੇਵਾਂਗਾ।(1)

ਜੋ ਕੋਈ ਮੈਨੂੰ ਧਰਮ ਸੰਵਿਦ ਦੇ ਵਿਸ਼ੇ ਵਿੱਚ ਪ੍ਰਸ਼ਨ ਪੁੱਛੇਗਾ ਉਸ ਨੂੰ ਧਰਮ ਨਾਲ ਧਰਮ, ਅਮ੍ਰਿਤ ਨਾਲ ਅਮ੍ਰਿਤ, ਅਕੱਥ ਨਾਲ ਅਕੱਥ, ਨਿਰਵਾਣ ਨਾਲ ਨਿਰਵਾਣ, ਸ਼ੂੰਨਤਾ ਨਾਲ ਸ਼ੂੰਨਤਾ, ਅਨਿਮਿੱਤ ਨਾਲ ਅਨਿਮਿੱਤ, ਅਪ੍ਰਣਿਹਿਤ ਨਾਲ ਅਪ੍ਰਣਿਹਿਤ ਅਤੇ ਸ਼ਾਂਤ ਨਾਲ ਸ਼ਾਂਤ ਕਹਾਂਗਾ, ਉਸ ਦੇ ਸਾਰੇ ਸ਼ੰਕੇ ਦੂਰ ਕਰ ਦੇਵਾਂਗਾ, ਸਾਰੀਆਂ ਸ਼ੰਕਾਵਾਂ ਮਿਟਾ ਦੇਵਾਂਗਾ, ਉਸ ਦੇ ਪ੍ਰਸ਼ਨਾਂ ਦਾ ਉਚਿਤ ਉੱਤਰ ਦੇ ਕੇ ਉਸ ਨੂੰ ਸੰਤੁਸ਼ਟ ਕਰ ਦੇਵਾਂਗਾ।(2)

ਜੋ ਕੋਈ ਮੈਨੂੰ ਨਿਰੁਕੱਤੀ ਪ੍ਰਤਿਸੰਵਿਦ ਦੇ ਵਿਸ਼ੇ ਵਿੱਚ ਪੁੱਛੇਗਾ ਉਸ ਨੂੰ ਨਿਰੁਕਤੀ ਨਾਲ ਨਿਰੁਕਤੀ, ਪਦ ਨਾਲ ਪਦ, ਅਨੁਪਦ ਨਾਲ ਅਨੁਪਦ, ਅੱਖਰ ਨਾਲ ਅੱਖਰ, ਸੰਧੀ ਨਾਲ ਸੰਧੀ, ਵਿਅੰਜਨ ਨਾਲ ਵਿਅੰਜਨ, ਅਨੁਵਿਅੰਜਨ ਨਾਲ ਅਨੁਵਿਅੰਜਨ, ਵਰਣ ਨਾਲ ਵਰਣ, ਸ੍ਵਰ ਨਾਲ ਸਵਰ, ਪ੍ਰਗਿਅਪਤਿ ਨਾਲ ਪ੍ਰਗਿਅਪਤਿ, ਵਿਹਾਰ ਨਾਲ ਵਿਹਾਰ ਦਸ ਦੇਵਾਂਗਾ, ਉਸ ਦੀਆਂ ਸਾਰੀਆਂ ਸ਼ੰਕਾਵਾਂ, ਸ਼ੱਕ ਮਿਟਾ ਦੇਵਾਂਗਾ, ਉਸ ਦੇ ਪ੍ਰਸ਼ਨਾਂ ਦਾ ਉੱਤਰ ਦੇ ਕੇ ਉਸ ਨੂੰ ਸੰਤੁਸ਼ਟ ਕਰ ਦੇਵਾਂਗਾ।(3)

ਜੋ ਕੋਈ ਮੈਨੂੰ ਪ੍ਰਤਿਭਾਨ ਪ੍ਰਤਿਸੰਵਿਦ ਦੇ ਵਿਸ਼ੇ ਵਿੱਚ ਪ੍ਰਸ਼ਨ ਪੁੱਛੇਗਾ ਉਸ ਨੂੰ ਪ੍ਰਤਿਭਾਨ ਨਾਲ ਪ੍ਰਤਿਭਾਨ, ਉਪਮਾ ਨਾਲ ਉਪਮਾ, ਲੱਛਣ ਨਾਲ ਲੱਛਣ, ਰਸ ਨਾਲ ਰਸ ਦਸ ਕੇ ਉਸ ਦੇ ਸਾਰੇ ਸ਼ੱਕ, ਸ਼ੰਕੇ ਮਿਟਾ ਦੇਵਾਂਗਾ, ਉਸ ਦੇ ਪ੍ਰਸ਼ਨਾਂ ਦਾ ਉੱਤਰ ਦੇ ਕੇ ਉਸ ਨੂੰ ਸੰਤੁਸ਼ਟ ਕਰ ਦੇਵਾਂਗਾ। ਮਹਾਰਾਜ ! ਇਸੇ ਨੂੰ ਭਗਵਾਨ ਦਾ ਪ੍ਰਤਿਸੰਵਿਦ ਰਤਨ ਕਹਿੰਦੇ ਹਨ। (4)"

"ਜੋ ਗਿਆਨ ਨਾਲ ਪ੍ਰਤਿਸੰਵਿਦ ਨੂੰ ਪ੍ਰਾਪਤ ਕਰ ਲੈਂਦਾ ਹੈ ਉਹ ਦੇਵਤਿਆਂ ਅਤੇ ਮਨੁੱਖਾਂ ਦੇ ਨਾਲ ਸਮੁੱਚੇ ਸੰਸਾਰ ਵਿੱਚ ਨਿਰਭੈ ਅਤੇ ਸ਼ਾਂਤ ਹੋ ਕੇ ਰਹਿੰਦਾ ਹੈ।" (5)

18. "ਭਗਵਾਨ ਦੇ ਬੋਧ ਅੰਗ ਰਤਨ ਕਿਹੜੇ ਹਨ?" "ਮਹਾਰਾਜ ! ਬੋਧਅੰਗ ਸੱਤ ਹਨ – 1.ਸਿਮਰਤੀ ਸੰਬੋਧ ਅੰਗ, 2. ਧਰਮਵਿਚਅ ਸੰਬੋਧ ਅੰਗ, 3. ਵੀਰਯ ਸੰਬੋਧ ਅੰਗ, 4. ਪ੍ਰੀਤਿ ਸੰਬੋਧ ਅੰਗ, 5. ਪ੍ਰਸ੍ਰਬੱਧੀ ਬੋਧ–ਅੰਗ, 6. ਸਮਾਧੀ ਸੰਬੋਧ –ਅੰਗ ਅਤੇ 7. ਉਪੇਖਿਆ ਸੰਬੋਧ ਅੰਗ। ਮਹਾਰਾਜ ! ਇਹਨਾਂ ਸੱਤ ਬੋਧ ਅੰਗਾਂ ਨਾਲ ਸੱਜ ਕੇ ਭਿੱਖੂ ਸਾਰੇ ਹਨੇਰੇ ਨੂੰ ਦੂਰ ਹਟਾ ਲੋਕ ਨੂੰ ਆਪਣੀ ਚਮਕ ਨਾਲ ਚਮਕਾ ਕੇ ਪ੍ਰਕਾਸ਼ਿਤ ਕਰ ਦਿੰਦਾ ਹੈ। ਮਹਾਰਾਜ ! ਇਸੇ ਨੂੰ ਭਗਵਾਨ ਦਾ ਬੋਧ ਅੰਗ ਰਤਨ ਕਹਿੰਦੇ ਹਨ।"

"ਜਿਸ ਨੇ ਆਪਣੇ ਮੱਥੇ ਤੇ ਬੋਧ–ਅੰਗ ਰਤਨ ਲਗਾ ਲਏ ਹਨ, ਉਸ ਦੀ ਪ੍ਰਤਿਸ਼ਠਾ ਵਿੱਚ ਦੇਵਤੇ ਅਤੇ ਮਨੁੱਖ ਸਭ ਉੱਠ ਖੜ੍ਹੇ ਹੁੰਦੇ ਹਨ। ਸਵੈ ਕਰਮ ਦਾ ਮੁੱਲ ਦੇ ਕੇ, ਖ਼ਰੀਦ ਕੇ ਤੁਸੀਂ ਉਸ ਰਤਨ ਨੂੰ ਧਾਰਨ ਕਰੋ।"

19. "ਬੁੱਧ ਦੀ ਕਿਹੜੀ ਸਭ ਵਸਤੂਆਂ ਦੀ ਦੁਕਾਨ ਹੈ ਜਿੱਥੇ ਸਾਰੀਆਂ ਚੀਜ਼ਾਂ ਮਿਲਦੀਆਂ ਹਨ?" "ਮਹਾਰਾਜ ! ਬੁੱਧ ਦੀ ਇਹ ਦੁਕਾਨ ਹੈ – 1. ਨੌ ਅੰਗਾਂ ਨਾਲ ਯੁਕਤ ਬੁੱਧ ਦੇ ਵਚਨ, 2. ਸਰੀਰ ਧਾਤੂ (ਭਗਵਾਨ ਦੇ ਸਰੀਰ ਦੀ ਭਸਮ) 3. ਬਚੀਆਂ ਹੋਈਆਂ ਉਹ ਚੀਜ਼ਾਂ ਜਿਨ੍ਹਾਂ ਨੂੰ ਭਗਵਾਨ ਆਪ ਇਸਤੇਮਾਲ ਕਰਦੇ ਸਨ ; 4. ਚੈਤਅ (ਯਾਦਗਾਰਾਂ) 5. ਸੰਘ ਰਤਨ। ਮਹਾਰਾਜ ! ਇਸ ਦੁਕਾਨ ਵਿੱਚ ਜਾਤ–ਸੰਪਤੀ, ਭੋਗਸੰਪਤੀ, ਆਯੂ ਸੰਪਤੀ, ਨਿਰੋਗ ਸੰਪਤੀ, ਸੁੰਦਰਤਾ ਸੰਪਤੀ, ਪ੍ਰਗਿਆ ਸੰਪਤੀ, ਸੰਸਾਰਿਕ–ਸੰਪਤੀ, ਦਿਬ–ਸੰਪਤੀ ਅਤੇ ਨਿਰਵਾਣ ਸੰਪਤੀ ਫੈਲੀ ਹੋਈ ਹੈ। ਜਿੱਥੇ ਜਿਸ ਨੂੰ ਜੋ ਪਸੰਦ ਹੋਵੇ ਕਰਮ ਦਾ ਮੁੱਲ ਦੇ ਕੇ ਉਸ ਸੰਪਤੀ ਨੂੰ ਖ਼ਰੀਦ ਸਕਦਾ ਹੈ। ਕਿੰਨੇ ਲੋਕ ਸ਼ੀਲ ਦਾ ਪਾਲਨ ਕਰਕੇ, ਕਿੰਨੇ ਉਪੋਸਥ ਵਰਤ ਰੱਖ ਕੇ ਅਤੇ ਥੋੜ੍ਹਾ–ਥੋੜ੍ਹਾ ਪੁੰਨ ਕਰਕੇ ਹੀ ਉਸ ਦੇ ਅਨੁਸਾਰ ਸੰਪਤੀ ਖ਼ਰੀਦਦੇ ਹਨ। ਮਹਾਰਾਜ ! ਜਿਵੇਂ ਅਨਾਜ ਵਾਲੇ ਦੀ ਦੁਕਾਨ ਵਿੱਚ ਉਲਟ–ਫੇਰ ਕਰਕੇ ਥੋੜ੍ਹੀ ਕੀਮਤ ਨਾਲ ਵੀ ਥੋੜ੍ਹਾ ਬਹੁਤ ਖਰੀਦਿਆ ਜਾ ਸਕਦਾ ਹੈ, ਉਸੇ ਤਰ੍ਹਾਂ ਹੀ ਭਗਵਾਨ ਦੀ ਇਸ ਦੁਕਾਨ ਵਿੱਚ ਥੋੜ੍ਹੇ ਪੁੰਨ ਨਾਲ ਵੀ ਉਸੇ ਦੇ ਅਨੁਸਾਰ ਸੰਪਤੀ ਖ਼ਰੀਦੀ ਜਾ ਸਕਦੀ ਹੈ। ਮਹਾਰਾਜ ! ਇਹੀ ਬੁੱਧ ਦੀ ਸਭ ਵਸਤੂਆਂ ਦੀ ਦੁਕਾਨ ਹੈ ਜਿੱਥੇ ਸਾਰੀਆਂ ਚੀਜ਼ਾਂ ਮਿਲਦੀਆਂ ਹਨ।"

"ਆਯੂ, ਅਰੋਗਤਾ, ਸੁੰਦਰਤਾ, ਸਵਰਗ, ਉੱਚ ਕੁਲ ਵਿੱਚ ਜਨਮ, ਅਕੱਥ, ਅੰਮ੍ਰਿਤ, ਨਿਰਵਾਣ ਸਭ ਕੁਝ ਭਗਵਾਨ ਦੀ ਇਸ ਦੁਕਾਨ ਵਿੱਚ ਮਿਲਦਾ ਹੈ। ਕਰਮ ਦਾ ਥੋੜ੍ਹਾ ਜਾਂ ਬਹੁਤਾ ਮੁੱਲ ਦੇ ਕੇ ਉਹੋ ਜਿਹਾ ਹੀ ਲੋਕ ਖ਼ਰੀਦਦੇ ਹਨ, ਭਿੱਖੂਓ ! ਸ਼ਰਧਾ ਦੇ ਮੁੱਲ ਨਾਲ ਇਹਨਾਂ ਨੂੰ ਖ਼ਰੀਦ ਕੇ ਧਨਵਾਨ ਹੋ ਜਾਓ।"

20. "ਮਹਾਰਾਜ ! ਭਗਵਾਨ ਦੇ ਧਰਮ ਨਗਰ ਵਿੱਚ ਅਜਿਹੇ ਲੋਕ ਵਸਦੇ ਹਨ – ਸੂਤਰ, ਵਿਨਯ, ਅਭਿਧਰਮ ਜਾਨਣ ਵਾਲੇ, ਧਰਮ ਉਪਦੇਸ਼ਕ, ਜਾਤਕ ਕਥਾਵਾਂ ਦੇ ਵਕਤਾ, ਦੀਘ ਨਿਕਾਇ, ਮਝਿਮਨਿਕਾਇ, ਸੰਯੁਕਤ ਨਿਕਾਇ, ਅੰਗੁੱਤਰ ਨਿਕਾਇ, ਖੁੱਦਕ ਨਿਕਾਇ ਪੜ੍ਹਨ ਵਾਲੇ ਸ਼ੀਲ–ਸੰਪੰਨ, ਸਮਾਧੀ ਸੰਪੰਨ, ਪ੍ਰਗਿਆ ਸੰਪੰਨ, ਬੋਧ ਅੰਗ –ਭਾਵਨਾ ਵਿੱਚ ਰੱਤ ਰਹਿਣ ਵਾਲੇ, ਵਿਪਸਨਾ (ਸਾਧਨਾ) ਵਾਲੇ, ਚੰਗੇ ਕਰਮਾਂ ਵਿੱਚ ਲੱਗੇ, ਧਿਆਨ ਸਾਧਨਾ ਲਈ ਜੰਗਲ ਵਿੱਚ ਰਹਿਣ ਵਾਲੇ, ਰੁੱਖ ਹੇਠਾਂ ਆਸਨ ਲਗਾਉਣ ਵਾਲੇ, ਖੁਲੀ ਥਾਂ ਤੇ, ਪਰਾਲੀ ਦੇ ਢੇਰ ਤੇ ਅਤੇ ਸ਼ਮਸ਼ਾਨ ਵਿੱਚ ਰਹਿਣ ਵਾਲੇ (ਆਰੀਆ) ਮਾਰਗ ਤੇ ਚਲਦੇ, ਚਾਰ ਫਲਾਂ ਵਿੱਚੋਂ ਕਿਸੇ ਇੱਕ ਨੂੰ ਪ੍ਰਾਪਤ ਕਰਨ ਵਾਲੇ, ਸਿਖਾਂਦਰੂ (ਨਿਰਵਾਣ ਪਾਉਣ ਲਈ ਜਿਹਨਾਂ ਨੂੰ ਅਜੇ ਸਿਖਣਾ ਚਾਹੀਦਾ ਹੈ), ਸ੍ਰੋਤਾਪੰਨ, ਸਕ੍ਰਦਾਗਾਮੀ, ਅਨਾਗਾਮੀ, ਅਰਹੱਤ, ਤਿੰਨ ਵਿੱਦਿਆ ਜਾਨਣ ਵਾਲੇ, ਛੇ ਅਭਿਗਿਆ ਧਾਰਨ ਕਰਨ ਵਾਲੇ, ਰਿੱਧੀਮਾਨ, ਪ੍ਰਗਿਆ ਦੀ ਚਰਮ ਸੀਮਾ ਤੱਕ ਪਹੁੰਚੇ ਹੋਏ ਅਤੇ ਸਿਮਰਤੀ ਪ੍ਰਸਥਾਨ, ਸੰਮਿਅਕ ਪ੍ਰਧਾਨ, ਰਿੱਧੀਪਾਦ, ਇੰਦਰੀ–ਬਲ, ਬੋਧ ਅੰਗ, ਮਾਰਗ, ਧਿਆਨ, ਵਿਮੋਕਸ਼, ਰੂਪ, ਅਰੂਪ, ਸੁਖ, ਸਮਾਪੱਤਿ ਵਿੱਚ ਕੁਸ਼ਲ। ਉਹ ਧਰਮ–ਨਗਰ ਬਾਂਸ ਜਾਂ ਸਰਕੰਡੇ ਦੇ ਜੰਗਲ ਵਾਂਗ ਅਰਹਤਾਂ ਨਾਲ ਖਚਾ–ਖਚ ਭਰਿਆ ਰਹਿੰਦਾ ਹੈ। ਕਿਹਾ ਵੀ ਗਿਆ ਹੈ–

1) "ਰਾਗ, ਦ੍ਵੈਖ, ਮੋਹ ਰਹਿਤ, ਖੀਣਾਸ੍ਵ, ਤ੍ਰਿਸ਼ਨਾ ਰਹਿਤ ਅਤੇ ਉਪਾਦਾਨ ਦੇ ਨਾਸ਼ਕ ਭਿੱਖੂ ਉਸ ਧਰਮਨਗਰ ਵਿੱਚ ਰਹਿੰਦੇ ਹਨ।
2) ਜੰਗਲ ਵਿੱਚ ਰਹਿਣ ਵਾਲੇ, ਧੁੱਤ ਅੰਗਧਾਰੀ, ਧਿਆਨ ਕਰਨ ਵਾਲੇ, ਰੁੱਖ ਦੇ ਚੀਵਰ ਵਾਲੇ, ਵਿਵੇਕ ਵਿੱਚ ਰੱਤ, ਸੰਜਮੀ ਲੋਕ ਉਸ ਧਰਮ ਨਗਰ ਵਿੱਚ ਰਹਿੰਦੇ ਹਨ।"
3) "ਆਸਨ ਲਗਾਏ ਰਹਿਣ ਵਾਲੇ, ਕੇਵਲ ਕਦੇ-ਕਦੇ ਸੌਣ ਵਾਲੇ ਅਤੇ ਬਰਾਬਰ ਚੱਕਰਮਣ ਕਰਕੇ ਧਿਆਨ ਕਰਨ ਵਾਲੇ, ਗੋਦੜੀ ਧਾਰਨ ਕਰਨ ਵਾਲੇ ਇਹ ਸਾਰੇ ਉਸ ਧਰਮ ਨਗਰ ਵਿੱਚ ਵਸਦੇ ਹਨ।
4) ਤਿੰਨ ਚੀਵਰ (ਵਸਤਰ) ਧਾਰਨ ਕਰਨ ਵਾਲੇ, ਸ਼ਾਂਤ, ਖੱਲ ਧਾਰਕ[1], ਕੇਵਲ ਇਕੋ ਵਾਰੀ ਭੋਜਨ ਕਰਕੇ ਪ੍ਰਸੰਨ ਰਹਿਣ ਵਾਲੇ ਵਿਦਵਾਨ ਹੀ ਧਰਮਨਗਰ ਵਿੱਚ ਰਹਿੰਦੇ ਹਨ।"
5) "ਘੱਟ ਇੱਛਾ ਵਾਲੇ, ਗਿਆਨੀ, ਸੰਜਮੀ, ਅਲਪ ਆਹਾਰੀ, ਨਿਰਲੋਭੀ, ਜੋ ਕੁਝ ਮਿਲੇ ਉਸੇ ਨਾਲ ਸੰਤੁਸ਼ਟ ਰਹਿਣ ਵਾਲੇ ਉਸ ਧਰਮ ਨਗਰ ਵਿੱਚ ਰਹਿੰਦੇ ਹਨ।
6) ਧਿਆਨ ਕਰਨ ਵਾਲੇ, ਧਿਆਨ ਵਿੱਚ ਰਤ ਰਹਿਣ ਵਾਲੇ, ਧੀਰ, ਸ਼ਾਂਤ ਚਿੱਤ ਅਤੇ ਸਮਾਧੀ ਲਗਾਉਣ ਵਾਲੇ, ਨਿਰਵਾਣ ਦੀ ਇੱਛਾ ਰੱਖਣ ਵਾਲੇ ਉਸ ਧਰਮ ਨਗਰ ਵਿੱਚ ਰਹਿੰਦੇ ਹਨ।
7) ਸਤਿਮਾਰਗ ਤੇ ਆ ਜਾਣ ਵਾਲੇ, ਫਲ ਪ੍ਰਾਪਤ ਕਰਕੇ ਰਹਿਣ ਵਾਲੇ, ਵਿਦਿਆਰਥੀ ਨਿਰਵਾਣ ਪਦ ਪਾ ਲੈਣ ਵਾਲੇ, ਉੱਤਮ ਪਦ ਪ੍ਰਾਪਤੀ ਵਿੱਚ ਲੱਗੇ ਭਿੱਖੂ ਹੀ ਧਰਮਨਗਰ ਵਿੱਚ ਰਹਿੰਦੇ ਹਨ।"
8) "ਮਲਰਹਿਤ ਸ੍ਰੋਤਾਪੰਨ, ਸਕ੍ਰਦਾਗਾਮੀ, ਅਨਾਗਾਮੀ ਅਤੇ ਅਰਹੱਤ ਹੋ ਕੇ ਧਰਮਨਗਰ ਵਿੱਚ ਵਸਦੇ ਹਨ।
9) ਸਿਮਰਤੀ–ਪ੍ਰਸਥਾਨ ਵਿੱਚ ਕੁਸ਼ਲ, ਬੋਧਅੰਗ ਦੀ ਭਾਵਨਾ ਵਿੱਚ ਰਤ, ਗਿਆਨੀ, ਧਰਮਾਤਮਾ, ਧਰਮਨਗਰ ਵਿੱਚ ਰਹਿੰਦੇ ਹਨ।
10) ਰਿੱਧੀਪਾਦ ਵਿੱਚ ਕੁਸ਼ਲ, ਸਮਾਧੀ ਅਤੇ ਭਾਵਨਾ ਵਿੱਚ ਰੰਗੇ, ਸੰਮਿਅਕ ਪ੍ਰਧਾਨ ਵਿੱਚ ਲੱਗੇ ਭਿੱਖੂ, ਧਰਮ ਨਗਰ ਵਿੱਚ ਰਹਿੰਦੇ ਹਨ।
11) ਅਭਿਗਿਆ ਦੀ ਚਰਮ ਸੀਮਾ ਤੱਕ ਪਹੁੰਚੇ ਹੋਏ, ਆਪਣੀ ਪੁਸ਼ਤੈਨੀ ਕਮਾਈ ਵਿੱਚ ਅਨੰਦ ਸੁਨਣ ਵਾਲੇ, ਅਕਾਸ਼ ਵਿੱਚ ਭ੍ਰਮਣ ਕਰਨ ਵਾਲੇ ਧਰਮ ਨਗਰ ਵਿੱਚ ਰਹਿੰਦੇ ਹਨ।
12) ਨੀਵੀਂ ਦ੍ਰਿਸ਼ਟੀ ਰੱਖਣ ਵਾਲੇ (ਨਿਮਰ), ਘੱਟ ਬੋਲਣ ਵਾਲੇ, ਇੰਦਰੀਆਂ ਨੂੰ ਵੱਸ ਵਿੱਚ ਰੱਖਣ ਵਾਲੇ, ਸੰਜਮੀ, ਇਸ ਉੱਤਮ ਧਰਮ ਵਿੱਚ ਆ ਕੇ ਨਿਮਰ ਹੋਏ ਲੋਕ ਹੀ ਇਸ ਧਰਮਨਗਰ ਵਿੱਚ ਰਹਿੰਦੇ ਹਨ।
13) ਤਿੰਨ ਵਿੱਦਿਆਵਾਂ, ਛੇ ਅਭਿਗਿਆਵਾਂ ਦੇ ਧਾਰਕ ਅਤੇ ਰਿੱਧੀ, ਪ੍ਰਗਿਆ ਦੀ ਸੀਮਾ ਪਾਰ ਕਰ ਲੈਣ ਵਾਲੇ ਇਸ ਧਰਮਨਗਰ ਵਿੱਚ ਰਹਿੰਦੇ ਹਨ।"

21. "ਮਹਾਰਾਜ ! ਜੋ ਭਿੱਖੂ ਅਨੰਤ–ਗਿਆਨੀ, ਸੰਸਾਰਕ ਵਸਤੂਆਂ ਵਿੱਚ ਨਾ ਫੱਸਣ ਵਾਲੇ, ਅਤੁਲ ਗੁਣਾਂ ਵਾਲੇ, ਅਤੁਲ ਜਸ ਵਾਲੇ, ਅਤੁਲ ਬਲ ਵਾਲੇ, ਅਤੁਲ ਤੇਜ ਵਾਲੇ, ਧਰਮਚੱਕਰ ਘੁਮਾਉਣ ਵਾਲੇ ਅਤੇ ਪ੍ਰਗਿਆ ਦੀ ਸੀਮਾ ਤੱਕ ਪਹੁੰਚੇ ਹਨ। ਮਹਾਰਾਜ ! ਇਸ ਪ੍ਰਕਾਰ ਦੇ ਭਿੱਖੂ ਭਗਵਾਨ ਦੇ ਧਰਮਨਗਰ ਵਿੱਚ ਧਰਮ ਸੈਨਾਪਤਿ ਕਹੇ ਜਾਂਦੇ ਹਨ।"

22. "ਮਹਾਰਾਜ ! ਜੋ ਭਿੱਖੂ ਰਿੱਧੀਮਾਨ ਹਨ ਪ੍ਰਤਿਸੰਵਿਦ ਗ੍ਰਹਿਣ ਕਰ ਚੁੱਕੇ ਹਨ, ਵਿਸ਼ਾਰਦ ਪਾ ਚੁੱਕੇ ਹਨ, ਅਕਾਸ਼ ਵਿੱਚ ਘੁੰਮਦੇ ਹਨ, ਹਰਾਏ ਨਹੀਂ ਜਾ ਸਕਦੇ, ਜਿਹਨਾਂ ਵਰਗਾ ਹੋਰ ਕੋਈ ਵੀ ਨਹੀ ਹੈ ; ਕਿਸੇ ਦੂਸਰੇ ਦੇ ਸਹਾਰੇ ਤੇ ਨਹੀ ਰਹਿੰਦੇ, ਸਮੁੰਦਰ ਅਤੇ ਪਹਾੜ ਦੇ ਨਾਲ ਪ੍ਰਿਥਵੀ ਨੂੰ ਕੰਬਾ ਸਕਦੇ ਹਨ, ਚੰਨ ਸੂਰਜ ਨੂੰ ਵੀ ਛੂਹ ਸਕਦੇ ਹਨ, ਆਪਣਾ ਰੂਪ ਬਦਲ ਸਕਦੇ ਹਨ, ਦ੍ਰਿੜ੍ਹ ਸੰਕਲਪ ਅਤੇ ਉੱਚੇ ਉਦੇਸ਼ਾਂ ਨੂੰ ਪੂਰਾ ਕਰ ਸਕਦੇ ਹਨ ਅਤੇ ਜੋ ਰਿੱਧੀ ਵਿੱਚ ਪੂਰਨ ਹਨ, ਅਜਿਹੇ ਭਿੱਖੂ ਹੀ ਇਸ ਧਰਮਨਗਰ ਵਿੱਚ ਪੁਰੋਹਿਤ ਕਹੇ ਜਾਂਦੇ ਹਨ।"

23. "ਮਹਾਰਾਜ ! ਜੋ ਭਿੱਖੂ ਧੁਤਾਂਗਧਾਰੀ ਹਨ, ਅਲਪਇੱਛਾ ਹਨ, ਸੰਤੁਸ਼ਟ ਹਨ, ਦੂਜਿਆਂ ਤੋਂ ਕੁਝ ਮੰਗਣ ਜਾਂ ਆਪ ਕਿਸੇ ਚੀਜ਼ ਦੇ ਪਿੱਛੇ ਭਟਕਣਾ ਘ੍ਰਿਣਾ ਯੋਗ ਸਮਝਦੇ ਹਨ, ਬਿਨਾਂ ਘਰ ਛੱਡੇ ਪਿੰਡਪਾਤ ਕਰਦੇ ਹਨ ਜਿਵੇਂ ਭੌਰਾ ਹਰੇਕ ਫਲ ਤੇ ਜਾ ਕੇ ਰਸ ਚੂਸਦਾ ਹੈ ਅਤੇ ਉਸ ਤੋਂ ਬਾਅਦ ਇਕਾਂਤ ਵਿੱਚ ਚਲਾ ਜਾਂਦਾ ਹੈ, ਆਪਣੇ ਜੀਵਨ ਅਤੇ ਸਰੀਰ ਦੇ ਪ੍ਰਤਿ ਨਿਰਪੱਖ, ਅਰਹੱਤ ਪਦ ਜਿਨ੍ਹਾਂ ਨੇ ਪ੍ਰਾਪਤ ਕਰ ਲਿਆ ਹੈ ; ਅਤੇ ਜੋ ਧੁਤਾਂਗ ਪਾਲਨ ਨੂੰ ਹੀ ਸਭ ਤੋਂ ਚੰਗਾ ਸਮਝਦੇ ਹਨ – ਉਹ ਭਿੱਖੂ ਭਗਵਾਨ ਦੇ ਇਸ ਧਰਮਨਗਰ ਵਿੱਚ ਅਧਿਕਾਰੀ ਕਹੇ ਜਾਂਦੇ ਹਨ।"

24. "ਮਹਾਰਾਜ ! ਜੋ ਭਿੱਖੂ ਸ਼ੁੱਧ, ਨਿਰਮਲ, ਕਲੇਸ਼ਰਹਿਤ ਅਤੇ ਸਭ ਤੋਂ ਅੰਤਮ ਦਿਬ–ਨੇਤਰ ਨੂੰ ਪ੍ਰਾਪਤ ਕਰ ਚੁੱਕੇ ਹੋਣ ਉਹ ਭਗਵਾਨ ਦੇ ਧਰਮਨਗਰ ਦੇ ਪ੍ਰਕਾਸ਼ਕ ਕਹੇ ਜਾਂਦੇ ਹਨ।"

25. "ਮਹਾਰਾਜ ! ਜੋ ਭਿੱਖੂ ਅਤੇ ਵੱਡੇ ਵਿਦਵਾਨ ਹਨ, ਆਗਮ ਦੇ ਪੰਡਤ ਹਨ, ਧਰਮ ਨੂੰ ਪੂਰਾ ਜਾਣਦੇ ਹਨ, ਵਿਨਯ ਨੂੰ ਸਮਝਦੇ ਹਨ, ਮਾਤ੍ਰਿਕਾਵਾਂ ਨੂੰ ਯਾਦ ਰੱਖਦੇ ਹਨ, ਉਚਾਰਣ ਵਿੱਚ ਕੁਸ਼ਲ ਹਨ, ਇਸ ਨੌਂ ਅੰਗੀ ਸ਼ਾਸਨ ਨੂੰ ਜਾਣਦੇ ਹਨ ਉਹ ਭਗਵਾਨ ਦੇ ਇਸ ਧਰਮ ਨਗਰ ਵਿੱਚ ਧਰਮ ਰਖਿਅਕ ਕਹੇ ਜਾਂਦੇ ਹਨ।"

26. "ਮਹਾਰਾਜ ! ਜੋ ਭਿੱਖੂ ਵਿਨਯ ਨੂੰ ਜਾਣਦੇ ਹਨ, ਵਿਨਯ ਦੀਆਂ ਗੂੜੀਆਂ ਤੋਂ ਗੂੜ੍ਹ ਗੱਲਾਂ ਤੱਕ ਪੁੱਜੇ ਹੋਏ ਹਨ, ਨਿਦਾਨ ਵਿੱਚ ਕੁਸ਼ਲ ਹਨ, ਵਿਨਯ ਦੇ ਸਾਰੇ ਕਰਮ ਚੰਗੀ ਤਰ੍ਹਾਂ ਕਰ ਸਕਦੇ ਹਨ ਅਤੇ ਵਿਨਯ ਵਿੱਚ ਕੋ ਕੁਝ ਵੀ ਜਾਨਣਯੋਗ ਹੈ ਉਸ ਦੇ ਗਿਆਤਾ ਹਨ, ਉਹ ਭਗਵਾਨ ਦੇ ਇਸ ਧਰਮਨਗਰ ਵਿੱਚ ਰੂਪਦਰਸ਼ਕ ਕਹੇ ਜਾਂਦੇ ਹਨ।"

27. "ਮਹਾਰਾਜ ! ਜੋ ਭਿੱਖੂ ਵਿਮੁਕਤੀ ਦੇ ਗੁਲਦਸਤੇ ਆਪਣੇ ਸਿਰ ਤੇ ਬੰਨ ਕੇ ਬੈਠੇ ਹਨ, ਜੋ ਉੱਤਮ, ਅਮੁੱਲ ਅਤੇ ਸ੍ਰੇਸ਼ਠ ਅਵਸਥਾ ਪਾ ਚੁੱਕੇ ਹਨ ਅਤੇ ਲੋਕਾਂ ਦੇ ਪਿਆਰੇ ਅਤੇ ਸਤਿਕਾਰਯੋਗ ਹਨ, ਉਹ ਭਗਵਾਨ ਦੇ ਇਸ ਧਰਮਨਗਰ ਵਿੱਚ ਫੁੱਲ ਵੇਚਣ ਵਾਲੇ ਮਾਲੀ ਕਹੇ ਜਾਂਦੇ ਹਨ।"

28. "ਮਹਾਰਾਜ ! ਜੋ ਭਿੱਖੂ ਚਾਰ ਆਰੀਆ ਸਤਿਆਂ ਦੇ ਰਹੱਸ ਦੇ ਗਿਆਤਾ ਹਨ, ਸੱਚੇ ਗਿਆਨ ਦਾ ਸਾਖਿਆਤਕਾਰ ਕਰ ਚੁੱਕੇ ਹਨ, ਜਿਹਨਾਂ ਨੇ ਬੁੱਧ ਧਰਮ ਨੂੰ ਪੂਰਾ ਪੂਰਾ ਸਮਝ ਲਿਆ ਹੈ, ਜੋ ਚਾਰੇ ਸ੍ਰਾਮਣ ਫਲਾਂ ਵਿੱਚ ਸ਼ੰਕਾ ਰਹਿਤ ਹੋ ਗਏ ਹਨ। ਉਹਨਾਂ ਫਲਾਂ ਦਾ ਸੁੱਖ ਪਾ ਚੁੱਕੇ ਹਨ ਅਤੇ ਦੂਜੇ ਸੱਚੇ ਮਾਰਗ ਤੇ ਆਏ ਹੋਇਆਂ ਵਿਚਕਾਰ ਹੀ ਫਲ ਦਾ ਉਪਦੇਸ਼ ਕਰਦੇ ਹਨ, ਉਹ ਭਗਵਾਨ ਦੇ ਧਰਮਨਗਰ ਵਿੱਚ ਫਲ ਵੇਚਣ ਵਾਲੇ ਫਲਾਪਣਿਕ ਹਨ।"

29. "ਮਹਾਰਾਜ ! ਜੋ ਭਿੱਖੂ ਸ਼ੀਲ ਦੀ ਸ੍ਰੇਸ਼ਠ ਸੁਗੰਧ ਨਾਲ ਲਿਪਤ ਹੋ ਕੇ ਅਨੇਕ ਪ੍ਰਕਾਰ ਦੇ ਸਦਗੁਣਾਂ ਦਾ ਧਾਰਨੀ ਅਤੇ ਕਲੇਸ਼ਰੂਪੀ ਦੁਰਗੰਧ ਨੂੰ ਨਾਸ਼ ਕਰ ਦੇਣ ਵਾਲੇ ਭਗਵਾਨ ਦੇ ਇਸ ਧਰਮਨਗਰ ਵਿੱਚ ਸੁਗੰਧ ਵੇਚਣ ਵਾਲੇ ਗੰਧੀ ਕਹੇ ਜਾਂਦੇ ਹਨ।"

30 "ਮਹਾਰਾਜ ! ਜੋ ਭਿੱਖੂ ਧਰਮ ਨੂੰ ਹੀ ਚਾਹੁਣ ਵਾਲੇ ਹਨ, ਮਿਠੀਆਂ ਗੱਲਾਂ ਕਰਨ ਵਾਲੇ ਹਨ, ਅਭਿਧਰਮ ਅਤੇ ਵਿਨਯ ਵਿੱਚ ਬਹੁਤ ਹੀ ਅਨੰਦ ਲੈਂਦੇ ਹਨ, ਜੰਗਲ ਵਿੱਚ ਰਹਿ ਕੇ ਜਾਂ ਰੁੱਖਾਂ ਹੇਠਾਂ ਆਸਨ ਲਗਾ ਕੇ ਜਾਂ ਇਕਾਂਤ ਕੋਨੇ ਵਿੱਚ ਬਹਿ ਕੇਵਲ ਧਰਮ ਦਾ ਹੀ ਮਿੱਠਾ ਰਸ ਪੀਂਦੇ ਹਨ, ਸਰੀਰ, ਮਨ ਅਤੇ ਵਚਨ ਨਾਲ ਇੱਕ ਧਰਮ ਦੇ ਰਸ ਵਿੱਚ ਹੀ ਡੁੱਬੇ ਰਹਿੰਦੇ ਹਨ, ਧਰਮ ਵਿੱਚ ਬੜੀ ਭਾਰੀ ਪ੍ਰਤਿਭਾ ਰੱਖਦੇ ਹਨ, ਧਰਮ ਦੀ ਖੋਜ ਵਿੱਚ ਸਦਾ ਲੱਗੇ ਰਹਿੰਦੇ ਹਨ, ਸਭ ਪਾਸੇ ਅਲਪ ਇੱਛਾ ਦੀ ਪ੍ਰਸ਼ੰਸਾ ਕਰਦੇ ਹਨ, ਸੰਤੋਖ ਦੀ ਵਡਿਆਈ ਕਰਦੇ ਹਨ, ਵਿਵੇਕ ਦੀ ਵਡਿਆਈ ਕਰਦੇ ਹਨ, ਸੰਸਾਰਿਕ ਜਾਲ ਤੋਂ ਦੂਰ ਰਹਿਣ ਦਾ ਉਪਦੇਸ਼ ਕਰਦੇ ਹਨ, ਚੰਗੇ ਕੰਮਾਂ ਵਿੱਚ ਹਮੇਸ਼ਾ ਲੱਗੇ ਰਹਿਣ ਨੂੰ ਕਹਿੰਦੇ ਹਨ, ਸ਼ੀਲ, ਸਮਾਧੀ, ਪ੍ਰਗਿਆ, ਵਿਮੁਕਤੀ ਅਤੇ ਵਿਮੁਕਤੀ–ਗਿਆਨ–ਦਰਸ਼ਨ ਦਾ ਉਪਦੇਸ਼ ਕਰਦੇ ਹਨ, ਜਿਹਨਾਂ ਕੋਲ ਲੋਕ ਜਾ ਕੇ ਅਨੇਕ ਪ੍ਰਕਾਰ ਦਾ ਉਪਦੇਸ਼ ਗ੍ਰਹਿਣ ਕਰਦੇ ਹਨ, ਉਹ ਭਗਵਾਨ ਦੇ ਧਰਮਨਗਰ ਵਿੱਚ ਮਦਪਾਨ ਕਰਨ ਵਾਲੇ (ਸ਼ਰਾਬੀ) ਹਨ।"

31. "ਮਹਾਰਾਜ ! ਜੋ ਭਿੱਖੂ ਪਹਿਲੀ ਰਾਤ ਤੋਂ ਆਖਰੀ ਰਾਤ ਤੱਕ ਜਾਗਦਿਆਂ ਹੀ, ਬੈਠੇ ਹੀ, ਖੜ੍ਹੇ ਹੀ ਖੜ੍ਹੇ ਜਾਂ ਟਹਿਲਦਿਆਂ ਦਿਨ ਰਾਤ ਧਿਆਨ–ਭਾਵਨਾ ਕਰਦੇ ਹਨ, ਭਾਵਨਾ ਕਰਨ ਵਿੱਚ ਸਦਾ ਲੱਗੇ ਰਹਿੰਦੇ ਹਨ, ਆਪਣੇ ਕਲੇਸ਼ ਨੂੰ ਦੂਰ ਕਰਨ ਵਿੱਚ ਹਮੇਸ਼ਾ ਜਤਨਸ਼ੀਲ ਰਹਿੰਦੇ ਹਨ, ਉਹ ਭਗਵਾਨ ਦੇ ਇਸ ਧਰਮ ਨਗਰ ਦੇ ਪਹਿਰੇਦਾਰ ਕਹੇ ਜਾਂਦੇ ਹਨ।"

32. "ਮਹਾਰਾਜ ! ਜੋ ਭਿੱਖੂ ਭਗਵਾਨ ਦੇ ਨੌਂ–ਅੰਗਾਂ–ਵਾਲੇ ਧਰਮ ਨੂੰ ਅਰਥ, ਵਿਅੰਜਨ, ਤਰਕ, ਕਾਰਣ, ਹੇਤੂ ਅਤੇ ਉਦਾਹਰਣ ਨਾਲ ਸਮਝਾ ਕੇ ਵਾਚਦੇ ਹਨ, ਉਹ ਭਗਵਾਨ ਦੇ ਧਰਮਨਗਰ ਦੇ ਵਕੀਲ ਕਹੇ ਜਾਂਦੇ ਹਨ।"

33. "ਮਹਾਰਾਜ ! ਜੋ ਭਿੱਖੂ ਧਰਮ ਰਤਨ ਨਾਲ ਧਨੀ ਹਨ, ਪੁਰਾਣੀ ਪਰੰਪਰਾ ਦੇ ਸਰਮਾਏਦਾਰ ਹਨ, ਵਿੱਦਿਆ ਦੇ ਧਨੀ ਹਨ ਅਤੇ ਧਰਮ ਦੇ ਨਿਰਦੇਸ਼, ਸਵੱਰ, ਵਿਅੰਜਨ, ਲੱਛਣ ਅਤੇ ਗੂੜ੍ਹ ਤੱਤ ਦੇ ਗਿਆਨ ਨਾਲ ਭਰਪੂਰ ਹਨ ; ਉਹ ਭਗਵਾਨ ਦੇ ਧਰਮਨਗਰ ਵਿੱਚ ਨਗਰ ਸੇਠ ਕਹੇ ਜਾਂਦੇ ਹਨ।"

34. "ਮਹਾਰਾਜ ! ਜੋ ਭਿੱਖੂ ਦੇਸ਼ਣਾ ਦੇ ਰਹੱਸ ਤੱਕ ਪਹੁੰਚ ਗਏ ਹਨ, ਧਿਆਨ ਦੇ ਅਭਿਆਸ ਲਈ ਜੋ ਵਿਸ਼ੇ ਦੱਸੇ ਗਏ ਹਨ ਉਹਨਾਂ ਦੇ ਵਿਭਾਗ ਅਤੇ ਅਰਥ ਨੂੰ ਸਮਝ ਗਏ ਹਨ, ਸੂਖਮ ਤੋਂ ਸੂਖਮ ਸਿੱਖਿਆਵਾਂ ਪਾ ਚੁੱਕੇ ਹਨ, ਉਹ ਭਗਵਾਨ ਦੇ ਇਸ ਧਰਮਨਗਰ ਵਿੱਚ ਬੜੇ ਪ੍ਰਸਿੱਧ ਸ਼ਾਸਤ੍ਰੀ ਕਹੇ ਜਾਂਦੇ ਹਨ।"

35. "ਮਹਾਰਾਜ ! ਭਗਵਾਨ ਦਾ ਧਰਮ ਨਗਰ ਇੰਨਾ ਚੰਗਾ ਵਸਿਆ ਹੋਇਆ ਹੈ, ਇੰਨਾ ਚੰਗਾ ਨਾਪ ਤੋਲ ਕੇ ਤਿਆਰ ਕੀਤਾ ਗਿਆ ਹੈ ਉਸ ਵਿੱਚ ਇੰਨੀਆਂ ਵਿਸ਼ੇਸ਼ਤਾਵਾਂ ਦਿਖਾਈਆਂ ਗਈਆਂ ਹਨ, ਸਾਰੀਆਂ ਗੱਲਾਂ ਪੂਰੀਆਂ ਕੀਤੀਆਂ ਗਈਆਂ ਹਨ, ਅਜਿਹੀ ਚੰਗੀ ਵਿਵਸਥਾ ਬਣਾ ਦਿਤੀ ਗਈ ਹੈ ; ਉਹ ਇੰਨਾ ਸੁਰੱਖਿਅਤ ਬਣਾ ਦਿੱਤਾ ਗਿਆ ਹੈ ਕਿ ਦੁਸ਼ਮਣ ਕਿਸੇ ਪਾਸੋਂ ਵੀ ਹੱਲਾ ਨਹੀਂ ਕਰ ਸਕਦਾ ।

ਮਹਾਰਾਜ ! ਇਹਨਾਂ ਸਾਰਿਆਂ ਨੂੰ ਦੇਖ ਕੇ ਇਹ ਸਮਝਣਾ ਚਾਹੀਦਾ ਹੈ ਕਿ ਭਗਵਾਨ ਨਿਸ਼ਚਿਤ ਹੋਏ ਹਨ ।"

1. ਜਿਵੇਂ ਚੰਗੀ ਤਰ੍ਹਾਂ ਵੰਡੇ ਸੁੰਦਰਨਗਰ ਦੇਖ ਕੇ, ਲੋਕ ਉਸ ਦੇ ਨਿਰਮਾਤਾ ਦੀ ਨਿਪੁੰਨਤਾ ਦਾ ਪਤਾ ਲਗਾ ਲੈਂਦੇ ਹਨ ।
2. ਉਸੇ ਤਰ੍ਹਾਂ ਹੀ ਲੋਕਨਾਥ (ਬੁੱਧ) ਦੇ ਇਸ ਸ੍ਰੇਸ਼ਠ ਧਰਮਪੁਰ ਨੂੰ ਦੇਖ ਕੇ, ਉਹ ਭਗਵਾਨ ਕਿਹੋ ਜਿਹੇ ਸਨ – ਲੋਕ ਇਸਦਾ ਅਨੁਮਾਨ ਲਗਾ ਲੈਂਦੇ ਹਨ ।
3. ਸਮੁੰਦਰ ਦੀਆਂ ਤਰੰਗਾਂ ਨੂੰ ਦੇਖ ਕੇ ਅਨੁਮਾਨ ਲਗਾ ਲੈਂਦੇ ਹਨ, ਕਿ ਜਿਵੇਂ ਇਹ ਤਰੰਗਾਂ ਹਨ ਉਵੇਂ ਹੀ ਵੱਡਾ ਸਮੁੰਦਰ ਹੋਵੇਗਾ ।
4. ਉਸੇ ਤਰ੍ਹਾਂ ਹੀ ਸੋਗ ਦੂਰ ਕਰਨ ਵਾਲੇ ਅਪਰਾਜਿਤ ਬੁੱਧ ਨੂੰ ਤ੍ਰਿਸ਼ਨਾ ਨਸ਼ਟ ਕਰ ਦੇਣ ਵਾਲੇ ਅਤੇ ਭਵਸਾਗਰ ਤੋਂ ਪਾਰ ਲਗਾ ਦੇਣ ਵਾਲੇ ਨੂੰ ।
5. ਦੇਵਤਿਆਂ ਅਤੇ ਮਨੁੱਖਾਂ ਵਿੱਚ ਉਹਨਾਂ ਦੀਆਂ ਤਰੰਗਾਂ ਨੂੰ ਦੇਖ ਕੇ ਅਨੁਮਾਨ ਲਗਾ ਲੈਣਾ ਚਾਹੀਦਾ ਹੈ ਜਿਵੇਂ ਉਹ ਧਰਮ ਦੀ ਤਰੰਗ ਉੱਠ ਰਹੀ ਹੈ ; ਉਵੇਂ ਹੀ ਬੁੱਧ ਵੀ ਮਹਾਨ ਹੋਣਗੇ । ਜਿਵੇਂ ਬੜੀ ਉੱਚੀ ਚੋਟੀ ਨੂੰ ਦੇਖ ਕੇ ਲੋਕ ਅੰਦਾਜ਼ਾ ਲਾ ਲੈਂਦੇ ਹਨ, ਇੰਨੀ ਉੱਚੀ ਚੋਟੀ ਹਿਮਾਲਾ ਦੀ ਹੀ ਹੋਵੇਗੀ ।
6. ਉਸੇ ਤਰ੍ਹਾਂ, ਧਰਮ ਦੀ ਚੋਟੀ ਨੂੰ ਦੇਖ, ਜੋ(ਤ੍ਰਿਸ਼ਨਾ ਦੀ ਜਵਾਲਾ ਨਾਲ) ਠੰਢੀ ਅਤੇ ਉਪਾਧੀ ਰਹਿਤ ਹੋ ਗਈ ਹੈ, ਭਗਵਾਨ ਦੇ ਇਸ ਉੱਚੇ ਸੁੰਦਰ ਅਤੇ ਮਹਾਨ ਧਰਮ ਪਰਬਤ ਨੂੰ ਦੇਖ ਕੇ ਅੰਦਾਜ਼ਾ ਲਗਾ ਲੈਣਾ ਚਾਹੀਦਾ ਹੈ ਕਿ ਉਹ ਸ੍ਰੇਸ਼ਠ ਮਹਾਂਵੀਰ ਬੁੱਧ ਕਿਹੋ ਜਿਹੇ ਹੋਣਗੇ ।
7. ਜਿਵੇਂ ਹਾਥੀ ਦੇ ਪੈਰ ਨੂੰ ਦੇਖ ਕੇ ਮਨੁੱਖ ਅੰਦਾਜਾ ਲਗਾ ਲੈਂਦਾ ਹੈ – ਇਹ ਹਾਥੀ ਬੜਾ ਭਾਰੀ ਹੋਵੇਗਾ ।
8. ਉਸੇ ਤਰ੍ਹਾਂ ਹੀ ਬੁੱਧ–ਗਜਰਾਜ ਦੇ ਪੈਰ ਨੂੰ ਦੇਖ ਬੁੱਧੀਮਾਨ ਲੋਕ ਅੰਦਾਜਾ ਲਗਾ ਲੈਂਦੇ ਹਨ ਕਿ ਉਹ ਕਿੰਨੇ ਮਹਾਨ ਹੋਣਗੇ ।
9. ਜੰਗਲ ਦੇ ਛੋਟੇ ਮੋਟੇ ਜਾਨਵਰਾਂ ਨੂੰ ਡਰਿਆ ਹੋਇਆ ਦੇਖ ਕੇ ਲੋਕ ਅੰਦਾਜਾ ਲਗਾ ਲੈਂਦੇ ਹਨ ਕਿ ਸ਼ੇਰ ਦੀ ਦਹਾੜ ਨੂੰ ਸੁਣ ਕੇ ਹੀ ਇਹ ਜੰਗਲ ਦੇ ਛੋਟੇ–ਮੋਟੇ ਜਾਨਵਰ ਡਰ ਗਏ ਹਨ ।
10. ਉਸੇ ਤਰ੍ਹਾਂ, ਦੂਜੇ ਮਤ ਵਾਲਿਆਂ ਨੂੰ ਡਰ ਕੇ ਭੱਜਦੇ ਦੇਖ ਕੇ ਅੰਦਾਜਾ ਲਗਾਇਆ ਜਾ ਸਕਦਾ ਹੈ ਕਿ ਇਹ ਧਰਮਰਾਜ (ਬੁੱਧ) ਦੀ ਗਰਜਣਾ ਹੈ ।
11. ਪ੍ਰਿਥਵੀ ਨੂੰ ਪਾਣੀ ਨਾਲ ਗਿੱਲੀ ਅਤੇ ਹਰੇ ਪਤਿਆਂ ਨਾਲ ਸਜੀ ਦੇਖ ਕੇ ਅੰਦਾਜਾ ਲਗਾ ਲਿਆ ਜਾਂਦਾ ਹੈ ਕਿ ਇੱਥੇ ਭਾਰੀ ਵਰਖਾ ਹੋਈ ਹੋਵੇਗੀ ।
12. ਉਸੇ ਪ੍ਰਕਾਰ ਹੀ, ਸੰਸਾਰ ਦੇ ਲੋਕਾਂ ਨੂੰ ਰਾਜੀ–ਖੁਸ਼ੀ ਦੇਖ ਕੇ ਅੰਦਾਜਾ ਲਾ ਲੈਣਾ ਚਾਹੀਦਾ ਹੈ ਕਿ ਧਰਮ ਮੇਘ (ਬੁੱਧ ਉਪਦੇਸ਼) ਵਰ੍ਹਿਆ ਹੋਵੇਗਾ ।
13. ਚਿਕੜ ਵਾਲੀ ਜ਼ਮੀਨ ਨੂੰ ਦੇਖ ਕੇ ਅੰਦਾਜ਼ਾ ਲਗਾਇਆ ਜਾਂਦਾ ਹੈ – ਜ਼ਰੂਰ ਇੱਥੇ ਵੱਡੀ ਜਲ–ਧਾਰਾ ਵਹੀ ਹੋਵੇਗੀ ।
14. ਉਸੇ ਪ੍ਰਕਾਰ ਪਾਪ–ਰਜ ਪਾਪੰਕ–ਤਿਆਗੀ ਲੋਕਾਂ ਨੂੰ ਦੇਖ ਕੇ, ਧਰਮ ਨਦੀ, ਧਰਮ ਸਮੁੰਦਰ ਵਿੱਚ ਵਹੀ ਹੋਵੇਗੀ (ਇਹ ਅਨੁਮਾਨ ਲਗਾਇਆ ਜਾ ਸਕਦਾ ਹੈ ।)
15. ਸੰਸਾਰ ਦੇ ਦੇਵਤਿਆਂ ਅਤੇ ਮਨੁੱਖਾਂ ਨੂੰ ਧਰਮ–ਅੰਮ੍ਰਿਤ ਪ੍ਰਾਪਤ ਕੀਤੇ ਦੇਖ ਕੇ ਅਨੁਮਾਨ ਲਗਾ ਲੈਣਾ ਚਾਹੀਦਾ ਹੈ ਕਿ ਇੱਥੇ ਧਰਮ ਦੀ ਵੱਡੀ ਧਾਰਾ ਵਹੀ ਹੋਵੇਗੀ ।
16. ਉੱਤਮ–ਸੁਗੰਧ ਨੂੰ ਸੁੰਘ ਕੇ ਲੋਕ ਅਨੁਮਾਨ ਲਗਾ ਲੈਂਦੇ ਹਨ, ਜਿਹੋ ਜਿਹੀ ਖੁਸ਼ਬੂ ਆ ਰਹੀ ਹੈ, ਇਵੇਂ ਲੱਗਦਾ ਹੈ ਕਿ ਇਹ ਰੁੱਖ ਫੁੱਲਾਂ ਨਾਲ ਲੱਦੇ ਹੋਏ ਹੋਣਗੇ ।
17. ਉਸੇ ਪ੍ਰਕਾਰ ਹੀ ਇਹ ਸ਼ੀਲ ਦੀ ਸੁਗੰਧ ਦੇਵਤਿਆਂ ਅਤੇ ਮਨੁੱਖਾਂ ਵਿੱਚ ਵਹਿੰਦੀ ਹੈ, ਇਸੇ ਤੋਂ ਸਮਝ ਲੈਣਾ ਚਾਹੀਦਾ ਹੈ ਕਿ ਅਲੌਕਿਕ ਬੁੱਧ ਹੋਏ ਹੋਣਗੇ ।"

36. "ਮਹਾਰਾਜ ! ਇਸੇ ਪ੍ਰਕਾਰ ਦੇ ਸੈਂਕੜੇ ਅਤੇ ਹਜ਼ਾਰਾਂ ਕਾਰਣ, ਤਰਕ ਅਤੇ ਉਪਮਾਵਾਂ ਨਾਲ ਬੁੱਧ-ਬਲ ਦਾ ਅਨੁਮਾਨ ਲਗਾਇਆ ਜਾ ਸਕਦਾ ਹੈ। ਮਹਾਰਾਜ ਜਿਵੇਂ ਕੋਈ ਸਿਆਣਾ ਮਾਲੀ ਆਪਣੇ ਗੁਰੂ ਦੇ ਦੱਸੇ ਅਨੁਸਾਰ ਆਪਣੀ ਅਕਲ ਨਾਲ ਅਨੇਕ ਪ੍ਰਕਾਰ ਦੇ ਫੁੱਲਾਂ ਦੀ ਮਾਲਾ ਬਣਾ ਕੇ ਸੁੰਦਰ ਤਰੀਕੇ ਨਾਲ ਸਜਾ ਦਿੰਦਾ ਹੈ, ਉਸੇ ਤਰ੍ਹਾਂ ਹੀ ਸਮਝੋ ਮੈਂ ਬੁੱਧ ਮੰਦਰ ਵਿੱਚ ਉਹਨਾਂ ਦੇ ਅਨੰਤ ਸਦਗੁਣਾਂ ਦੇ ਫੁੱਲਾਂ ਦੀ ਮਾਲਾ ਪਰੋ ਰਿਹਾ ਹਾਂ – ਆਪਣੇ ਅਚਾਰੀਆਂ ਦੇ ਦੱਸੇ ਅਨੁਸਾਰ ਵੀ ਅਤੇ ਆਪਣੀ ਬੁੱਧੀ ਲਗਾ ਕੇ ਵੀ, ਸੋ ਮੈਂ ਹਜ਼ਾਰਾਂ ਉਪਮਾਵਾਂ ਨਾਲ ਬੁੱਧ–ਬਲ ਦਿਖਾ ਸਕਦਾ ਹਾਂ, ਜੇਕਰ ਤੁਸੀ ਸੁਣਨਾ ਚਾਹਵੋ ।"

"ਭੰਤੇ ਨਾਗਸੇਨ ! ਹੋ ਸਕਦਾ ਹੈ ਦੂਜੇ ਲੋਕ ਇਸ ਪ੍ਰਕਾਰ ਦੇ ਕਾਰਨ ਅਤੇ ਅਨੁਮਾਨ ਨੂੰ ਸੁਣ ਕੇ ਬੁੱਧ-ਬਲ ਦਾ ਪਤਾ ਨਾ ਲਗਾ ਸਕਣ ; ਪਰੰਤੂ ਮੈਨੂੰ ਪੂਰਾ ਪੂਰਾ ਵਿਸ਼ਵਾਸ ਹੋ ਗਿਆ ਹੈ, ਮੈਂ ਸ਼ਾਂਤ ਹੋ ਗਿਆ ਹਾਂ । ਤੁਹਾਡਾ ਉੱਤਰ ਬੜਾ ਅਦਭੁੱਤ ਸੀ ।"

**ਧੁਤ–ਅੰਗ ਪ੍ਰਸ਼ਨ**

1. ਰਾਜਾ ਨੇ ਭਿੱਖੂਆਂ ਨੂੰ ਸੰਘਣੇ ਜੰਗਲ ਵਿੱਚ ਜਾ ਕੇ ਧੁਤਾਂਗ ਵਰਤ ਪਾਲਨ ਕਰਦੇ ਦੇਖਿਆ ; ਫੇਰ ਉਹਨਾਂ ਗ੍ਰਹਿਸਥਾਂ ਨੂੰ ਵੇਖਿਆ ਜੋ ਅਨਾਗਾਮੀ ਫਲ ਪ੍ਰਾਪਤ ਕਰ ਚੁੱਕੇ ਸਨ ।

ਉਹਨਾਂ ਦੋਹਾਂ ਨੂੰ ਦੇਖ ਰਾਜੇ ਦੇ ਮਨ ਵਿੱਚ ਬੜਾ ਸ਼ੱਕ ਪੈਦਾ ਹੋਇਆ, ਜੇਕਰ ਗ੍ਰਹਿਸਥੀ ਰਹਿ ਕੇ ਹੀ ਗਿਆਨ ਪ੍ਰਾਪਤ ਹੋ ਜਾਂਦਾ ਹੈ ਤਾਂ ਧੁਤਾਂਗ ਨਿਹਫਲ ਠਹਿਰਦੇ ਹਨ ।

ਚੰਗਾ ਹੋਵੇ ਕਿ ਮੈਂ ਦੂਜਿਆਂ ਦੇ ਤਰਕਾਂ ਦਾ ਖੰਡਨ ਕਰਨ ਵਾਲੇ, ਤ੍ਰਿਪਿਟਕ ਪੰਡਤ, ਉਹਨਾਂ ਸ੍ਰੇਸ਼ਠ ਵਕਤਾ ਤੋਂ ਜਾ ਕੇ ਪੁੱਛਾਂ, ਉਹ ਨਿਸ਼ਚਿਤ ਹੀ ਮੇਰੀ ਸ਼ੰਕਾ ਦੂਰ ਕਰ ਦੇਣਗੇ ।

2. ਫੇਰ ਰਾਜਾ ਮਿਲਿੰਦ ਜਿੱਥੇ ਚਿਰੰਜੀਵੀ ਨਾਗਸੇਨ ਸਨ ਉੱਥੇ ਗਿਆ ਅਤੇ ਉਹਨਾਂ ਨੂੰ ਪਰਣਾਮ ਕਰਕੇ ਇੱਕ ਪਾਸੇ ਬੈਠ ਗਿਆ । ਇੱਕ ਪਾਸੇ ਬੈਠ ਕੇ ਉਸ ਨੇ ਚਿਰੰਜੀਵੀ ਨਾਗਸੇਨ ਨੂੰ ਕਿਹਾ – "ਭੰਤੇ ਨਾਗਸੇਨ ! ਕੀ ਕੋਈ ਗ੍ਰਹਿਸਥੀ ਹੈ ਜਿਸ ਨੇ ਆਪਣੇ ਘਰ ਵਿੱਚ ਸਾਰੇ ਕਾਮ ਗੁਣਾਂ ਨੂੰ ਭੋਗਦੇ, ਇਸਤਰੀ ਅਤੇ

ਬਾਲ–ਬੱਚਿਆਂ ਨਾਲ ਰਹਿੰਦੇ, ਕਾਸ਼ੀ ਦਾ ਚੰਦਨ ਲਗਾਉਂਦੇ, ਮਾਲਾ, ਗੰਧ ਅਤੇ ਉਬਟਨ (ਲੇਪ) ਦਾ ਪ੍ਰਯੋਗ ਕਰਦੇ, ਧਨ–ਦੌਲਤ ਦੇ ਚੱਕਰ ਵਿੱਚ ਰਹਿੰਦੇ ਅਤੇ ਮਾਣਕ–ਮੋਤੀ–ਸੋਨਾ ਆਦਿ ਦੇ ਗਹਿਣੇ ਪਹਿਨਦੇ ਹੋਇਆਂ ਵੀ ਪਰਮ ਸ਼ਾਂਤਪਦ ਨਿਰਵਾਣ ਨੂੰ ਪ੍ਰਾਪਤ ਕਰ ਲਿਆ ਹੋਵੇ?"

"ਮਹਾਰਾਜ ! ਨਾ ਇੱਕ ਸੌ, ਨਾ ਦੋ ਸੌ, ਨਾ ਤਿੰਨ, ਚਾਰ, ਪੰਜ ਸੌ, ਨਾ ਇੱਕ ਹਜ਼ਾਰ, ਨਾ ਇੱਕ ਲੱਖ, ਨਾ ਸੌ ਕਰੋੜ, ਨਾ ਲੱਖ ਕਰੋੜ ਅਜਿਹੇ ਗ੍ਰਹਿਸਥੀ ਹੋ ਚੁੱਕੇ ਹਨ, ਜਿਹਨਾਂ ਨੇ ਨਿਰਵਾਣ ਪ੍ਰਾਪਤ ਕੀਤਾ ਹੈ। ਮਹਾਰਾਜ ! ਦਸ, ਵੀਹ, ਸੌ ਜਾਂ ਹਜ਼ਾਰ ਦੀ ਤਾਂ ਗਲ ਹੀ ਛੱਡ ਦਿਓ – ਮੈਂ ਤੁਹਾਨੂੰ ਕਿਵੇਂ ਸਮਝਾਵਾਂ?"

"ਹਾਂ ! ਇਹ ਤੁਸੀ ਸਮਝਾਓ।"

"ਮਹਾਰਾਜ ਚੰਗਾ ਤਾਂ ਮੈਂ ਸਮਝਾਉਂਦਾ ਹਾਂ – ਨੌਂ–ਅੰਗ ਰੂਪੀ ਬੁੱਧ–ਬਚਨ ਵਿੱਚ ਜੋ ਪਵਿੱਤਰ ਸਦਾਚਾਰ, ਸਤਿਮਾਰਗ ਤੇ ਆਉਣਾ ਅਤੇ ਧੁਤਾਂਗ ਦੇ ਚੰਗੇ–ਚੰਗੇ ਗੁਣ ਹਨ ਉਹ ਸਾਰੀਆਂ ਸੈਂਕੜੇ ਹਜ਼ਾਰਾਂ ਗੱਲਾਂ ਇਸ ਪ੍ਰਕਰਣ ਵਿੱਚ ਆ ਜਾਂਦੀਆਂ ਹਨ।"

"ਮਹਾਰਾਜ ! ਜਿਵੇਂ ਹੇਠਾਂ, ਉੱਪਰ, ਸਮਤਲ, ਟੋਏ, ਜਲ, ਥਲ, ਸਾਰੀਆਂ ਥਾਵਾਂ ਤੇ ਪਾਣੀ ਵਰ੍ਹ ਕੇ ਵਹਿੰਦੇ–ਵਹਿੰਦੇ ਅਖ਼ੀਰ ਵਿੱਚ ਸਮੁੰਦਰ ਵਿੱਚ ਜਾ ਕੇ ਡਿੱਗਦਾ ਹੈ ; ਮਹਾਰਾਜ ! ਉਸੇ ਤਰ੍ਹਾਂ ਹੀ ਇਸ ਪ੍ਰਕਰਣ ਦੇ ਵਿਸਤਾਰ ਕਰਨ ਵਿੱਚ ਨੌਂ–ਅੰਗ ਰੂਪੀ ਬੁੱਧ–ਬਚਨ ਵਿੱਚ ਜੋ ਪਵਿੱਤਰ ਸਦਾਚਾਰ, ਸਤਿਮਾਰਗ ਤੇ ਆਉਣਾ ਅਤੇ ਧੁਤਾਂਗ ਦੇ ਸਦਗੁਣ ਹਨ, ਸਾਰੀਆਂ ਗੱਲਾਂ ਹੀ ਆ ਜਾਂਦੀਆਂ ਹਨ। ਮਹਾਰਾਜ ! ਮੈਨੂੰ ਆਪਣੀ ਮੱਤ ਨਾਲ ਵੀ ਕੁਝ ਗੱਲਾਂ ਦੱਸਣੀਆਂ ਪੈਣਗੀਆਂ। ਇਸ ਪ੍ਰਕਾਰ ਇਹ ਗੱਲ ਚੰਗੀ ਤਰ੍ਹਾਂ ਸਮਝਣਯੋਗ, ਅਨੋਖੀ, ਸੰਪੂਰਨ ਅਤੇ ਸਨਮਾਨਿਤ ਹੋ ਜਾਵੇਗੀ। ਮਹਾਰਾਜ ! ਜਿਵੇਂ ਕੁਸ਼ਲ ਲੇਖਕ ਆਪਣੀ ਬੁੱਧੀ ਨਾਲ ਉਸ ਲੇਖ ਨੂੰ ਭਰਪੂਰ ਕਰ ਦਿੰਦੇ ਹਨ, ਇਸ ਪ੍ਰਕਾਰ ਉਹ ਲੇਖ ਸੁੰਦਰ, ਪੂਰਨ ਅਤੇ ਦੋਸ਼ ਰਹਿਤ ਹੁੰਦਾ ਹੈ ; ਮਹਾਰਾਜ ! ਉਸੇ ਤਰ੍ਹਾਂ ਹੀ ਇਸ ਪ੍ਰਸੰਗ ਵਿੱਚ ਮੈਨੂੰ ਵੀ ਆਪਣੀ ਬੁੱਧੀ ਨਾਲ ਕੁਝ ਗੱਲਾਂ ਸਮਝਾਉਣੀਆਂ ਪੈਣਗੀਆਂ ਅਤੇ ਤਾਂ ਹੀ ਇਹ ਗਲ ਚੰਗੀ ਤਰ੍ਹਾਂ ਸਮਝਣ ਯੋਗ, ਅਨੋਖੀ ਸੰਪੂਰਨ ਅਤੇ ਸਨਮਾਨਿਤ ਹੋ ਜਾਵੇਗੀ।"

3. "ਮਹਾਰਾਜ ! ਸ੍ਰਾਵਸਤੀ ਨਗਰ ਵਿੱਚ ਭਗਵਾਨ ਦੇ ਪੰਜ ਕਰੋੜ ਆਰੀਆ ਸ੍ਰਾਵਕ, ਉਪਾਸਕ ਅਤੇ ਉਪਾਸਕਾਵਾਂ ਰਹਿੰਦੀਆਂ ਸਨ। ਉਹਨਾਂ ਵਿੱਚ ਇੱਕ ਲੱਖ ਸਤਵੰਜਾ ਹਜ਼ਾਰ ਅਦਿੱਖ ਫਲ ਤੇ ਪ੍ਰਤਿਸ਼ਠਿਤ ਹੋ ਚੁੱਕੇ ਸਨ। ਉਹ ਸਾਰੇ ਗ੍ਰਹਿਸਥੀ ਹੀ ਸਨ, ਦੀਖਿਅਤ ਨਹੀਂ ਸਨ। ਫੇਰ ਗਡੰਥ ਰੁੱਖ ਹੇਠਾਂ ਯਮਕ ਰਿੱਧੀ ਦਿਖਾਏ ਜਾਣ ਤੇ ਵੀਹ ਕਰੋੜ (ਦੇਵਤਾ ਅਤੇ ਮਨੁੱਖ) ਪ੍ਰਾਣੀਆਂ ਨੂੰ ਸਤਿਗਿਆਨ ਹੋ ਗਿਆ ਸੀ। ਫੇਰ, ਮਹਾਰਾਹੁਲੋਵਾਦ, ਮਹਾਂਮੰਗਲ ਸੂਤਰ, ਸਮਚਿੱਤਪਰਿਆਇ, ਪਰਾਭਵ ਸੂਤਰ, ਪੁਰਾਭੇਦ ਸੂਤਰ, ਕਲਹ–ਵਿਵਾਦ ਸੂਤਰ, ਚੂਲਵਯੂਹ ਸੂਤਰ, ਮਹਾਵਯੂਹ ਸੂਤਰ, ਤੁਵਟਕ ਸੂਤਰ ਅਤੇ ਸਾਰਿਪੁੱਤਰ ਸੂਤਰ ਦੇ ਕਹੇ ਜਾਣ ਤੇ ਅਨੰਤ ਦੇਵਤਿਆਂ ਨੂੰ ਧਰਮ ਗਿਆਨ ਹੋ ਗਿਆ ਸੀ।"

"ਰਾਜਗ੍ਰਹਿ ਨਗਰ ਵਿੱਚ ਭਗਵਾਨ ਦੇ ਤਿੰਨ ਲੱਖ ਪੰਜਾਹ ਹਜ਼ਾਰ ਉਪਾਸਕ ਅਤੇ ਉਪਾਸਕਾਵਾਂ ਆਰੀਆ ਸ੍ਰਾਵਕ ਸਨ। ਫੇਰ ਉੱਥੇ ਧਨਪਾਲ ਨਾਮੀ ਹਾਥੀ ਦਾ ਦਮਨ ਕਰਨ ਤੇ ਨੱਬੇ ਕਰੋੜ ਦੇਵਤੇ ; ਪਥਰੀਲੇ ਚੈਤਯ ਤੇ ਪਰਾਇਨ ਸੂਤਰ ਕਹਿਣ ਤੋਂ ਬਾਅਦ ਚੌਦਾਂ ਕਰੋੜ ਦੇਵਤੇ ਧਰਮ ਪ੍ਰਾਪਤ ਕਰ ਚੁੱਕੇ ਸਨ। ਇੰਦਸਾਲਗੁਹਾ ਵਾਰਾਣਸੀ ਵਿੱਚ ਅੱਸੀ ਕਰੋੜ ਦੇਵਤੇ ; ਰਿਸ਼ੀ ਪਤਨ ਮ੍ਰਿਗਦਾਵ ਵਿੱਚ ਸਭ ਤੋਂ ਪਹਿਲਾਂ ਉਪਦੇਸ਼ ਕਰਨ ਤੇ ਅਠਾਰਾਂ ਕਰੋੜ ਬ੍ਰਹਮਾ ਅਤੇ ਅਸੰਖ ਦੇਵਤੇ ; ਫੇਰ ਤਾਂਵਤਿਸ ਭਵਨ ਵਿੱਚ ਪੰਡੁਕੰਬਲਸ਼ਿਲਾ ਤੇ ਅਭਿਧਰਮ ਦੇਸ਼ਣਾ ਕਰਨ ਤੋਂ ਬਾਅਦ ਅੱਸੀ ਕਰੋੜ ਦੇਵਤੇ ; ਅਤੇ ਦੇਵਭਵਨ ਤੋਂ ਉਤਰਦੇ ਸਮੇਂ ਸੰਕਨਗਰ ਦੇ ਫਾਟਕ ਤੇ ਲੋਕ ਵਿਵਰਣ ਰਿੱਧੀ ਤੋਂ ਪ੍ਰਸੰਨ ਹੋ ਕੇ ਤੀਹ ਕਰੋੜ ਮਨੁੱਖ ਅਤੇ ਦੇਵਤੇ ਗਿਆਨ ਨੇਤਰ ਪ੍ਰਾਪਤ ਕਰ ਸਕੇ ਸਨ।"

"ਫੇਰ, ਸ਼ਾਕਯਾਂ ਦੇ ਕਪਿਲਵਸਤੂ ਨਗਰ ਦੇ ਨਿਗ੍ਰੋਧਾਰਾਮ ਵਿੱਚ ਬੁੱਧ ਵੰਸ਼ ਉਪਦੇਸ਼ ਕਰਨ ਅਤੇ ਮਹਾਸਮਿਅ ਸੂਤਰ ਦਾ ਉਪਦੇਸ਼ ਕਰਨ ਤੋਂ ਬਾਅਦ ਅਣਗਿਣਤ ਦੇਵਾਂ ਨੂੰ ਧਰਮ ਗਿਆਨ ਹੋ ਗਿਆ ਸੀ। ਫੇਰ, ਸੁਮਨ ਨਾਮਕ ਮਾਲੀ, ਗਰਹਦਿੰਨ, ਆਨੰਦ ਸੇਠ, ਜੰਬੁਕਾ ਜੀਵਕ, ਮੰਡੂਕ ਦੇਵਪੁੱਤਰ, ਮੱਟਕੁੰਡਲੀ ਦੇਵਪੁੱਤਰ, ਸੁਲਸਾ ਨਾਮੀ ਵੇਸਯਾ, ਸਿਰੀਕਾ ਨਾਮੀ ਵੇਸ਼ਯਾ, ਜੁਲਾਹੇ ਦੀ ਲੜਕੀ, ਛੋਟੀ ਸੁਭਦ੍ਰਾ, ਸਾਕੇਤ ਬ੍ਰਾਹਮਣ ਦੀ ਅੰਤਮ ਕਿਰਿਆ ਦੇਖਣ ਆਏ ਲੋਕ, ਸੁਨਾਪਰੰਤਕ ਸ਼ਕਰਪ੍ਰਸ਼ਨ, ਤਿਰੋਕੁਡ ਅਤੇ ਰਤਨਸੂਤਰ ਦਾ ਉਪਦੇਸ਼ ਕਰਨ ਤੇ, ਚੁਰਾਸੀ – ਹਜ਼ਾਰ ਪ੍ਰਾਣੀਆਂ ਨੂੰ ਧਰਮ ਗਿਆਨ ਕਰਵਾ ਦਿੱਤਾ ਸੀ। ਮਹਾਰਾਜ ! ਭਗਵਾਨ ਆਪਣੇ ਜੀਉਂਦੇ ਜੀਅ ਤਿੰਨ ਮੰਡਲਾਂ ਵਿੱਚ ਅਤੇ ਸੋਲਹ ਮਹਾਜਨ –ਪਦਾਂ ਵਿੱਚ ਜਿੱਥੇ–ਜਿੱਥੇ ਗਏ ਉੱਥੇ–ਉੱਥੇ ਅਨੇਕ ਦੇਵਤੇ ਅਤੇ ਮਨੁੱਖਾਂ ਨੂੰ ਨਿਰਵਾਣ ਤੱਕ ਪਹੁੰਚਾ ਦਿੱਤਾ। ਮਹਾਰਾਜ ! ਇਹ ਸਾਰੇ ਦੇਵਤੇ ਗ੍ਰਹਿਸਥੀ ਹੀ ਸਨ, ਦੀਖਿਅਤ ਨਹੀਂ। ਮਹਾਰਾਜ ! ਇਹ ਕਰੋੜਾਂ ਅਣਗਿਣਤ ਦੇਵਤੇ ਗ੍ਰਹਿਸਥੀ ਦੇ ਕੰਮਾਂ ਨੂੰ ਭੋਗਦੇ-ਭੋਗਦੇ ਹੀ ਨਿਰਵਾਣ ਪਾ ਚੁੱਕੇ ਹਨ।"

4. "ਭੰਤੇ ਨਾਗਸੇਨ ! ਜੇਕਰ ਸੰਸਾਰ ਦੇ ਕਾਮ ਭੋਗਾਂ ਨੂੰ ਭੋਗਣ ਵਾਲੇ ਗ੍ਰਹਿਸਥ ਵੀ ਸ਼ਾਂਤ ਪਰਮ ਨਿਰਵਾਣ ਪ੍ਰਾਪਤ ਕਰ ਲੈਂਦੇ ਹਨ ਤਾਂ ਭਿੱਖੂ ਧੁਤਾਂਗ–ਸਾਧਨ ਕਰਨ ਦੇ ਚੱਕਰ ਵਿੱਚ ਕਿਉਂ ਪਏ ਰਹਿੰਦੇ ਹਨ? ਉਹੋ ਜਿਹਾ ਹੋਣ ਨਾਲ ਧੁਤਾਂਗ ਕੀ ਬੇ–ਅਰਥ ਨਹੀਂ ਠਹਿਰਦੇ? ਭੰਤੇ ਨਾਗਸੇਨ ! ਜੇਕਰ ਝਾੜ–ਫੂਕ ਅਤੇ ਔਖਧ ਤੋਂ ਬਿਨਾਂ ਹੀ ਰੋਗ ਦੂਰ ਹੋ ਜਾਂਦੇ ਹੋਣ ਤਾਂ ਉਲਟੀ ਅਤੇ ਵਿਰੇਚਨ ਦੇ ਕੇ ਸਰੀਰ ਨੂੰ ਕਮਜ਼ੋਰ ਬਣਾਉਣ ਤੋਂ ਕੀ ਲਾਭ। ਜੇਕਰ ਮੁੱਕੇ ਅਤੇ ਘਸੁੰਨ ਚਲਾ ਕੇ ਹੀ ਦੁਸ਼ਮਨ ਨੂੰ ਹਰਾਇਆ ਜਾ ਸਕਦਾ ਹੈ ਤਾਂ ਤਲਵਾਰ, ਭਾਲੇ, ਤੀਰ–ਧਨੁਸ਼, ਲਾਠੀ ਅਤੇ ਗਦਾ ਦਾ ਕੀ ਕੰਮ ! ਜੇਕਰ ਗੱਠ, ਟੇਡੀ–ਮੇਢੀਆਂ ਟਾਹਣੀਆਂ, ਕੋਟਰ, ਕੰਡੇ ਅਤੇ ਵੇਲ ਦੇ ਸਹਾਰੇ ਹੀ ਰੁੱਖ ਤੇ ਚੜ੍ਹਿਆ ਜਾ ਸਕਦਾ ਹੋਵੇ ਤਾਂ ਵੱਡੀ ਪਉੜੀ ਲੱਭਦੇ ਫਿਰਨ ਦਾ ਕੀ ਕੰਮ ! ਜੇਕਰ ਸਖਤ ਜ਼ਮੀਨ ਤੇ ਪਏ ਰਹਿਣ ਨਾਲ ਹੀ ਚੰਗੀ ਨੀਂਦ ਆ ਜਾਂਦੀ ਹੋਏ ਤਾਂ ਗਦੇ–ਸਰ੍ਹਾਣਿਆਂ ਦਾ ਕੀ ਕੰਮ। ਜੇਕਰ ਕਿਸੇ ਸੰਕਟਮਈ ਅਤੇ ਜੰਗੱਲੀ ਮਾਰਗ ਨੂੰ ਕੋਈ ਇਕੱਲਿਆਂ ਹੀ ਪਾਰ ਕਰ ਸਕਦਾ ਹੋਵੇ ਤਾਂ ਸਜੇ ਧਜੇ ਸ਼ਸਤਰ ਕਿਸੇ ਵੱਡੇ ਰੱਖਿਅਕ ਸਮੂਹ ਦਾ ਕੀ ਕੰਮ ! ਜੇਕਰ ਵਹਿੰਦੀ ਹੋਈ ਨਦੀ ਨੂੰ ਕੋਈ ਤੈਰ ਕੇ ਪਾਰ ਕਰ ਸਕਦਾ ਹੋਵੇ, ਤਾਂ ਕਿਸ਼ਤੀ ਜਾਂ ਪੁੱਲ ਦੀ ਕੀ ਲੋੜ। ਜੇਕਰ ਕੋਈ ਆਪਣੇ ਧਨ ਨਾਲ ਹੀ ਸੁੱਖ ਨਾਲ ਆਪਣਾ ਪਾਲਣ–ਪੋਸ਼ਣ ਕਰ ਸਕਦਾ ਹੋਵੇ ਤਾਂ ਹੋਰਾਂ ਦੀ ਸੇਵਾ ਵਿੱਚ ਇੱਧਰ–ਉਧਰ ਭਟਕਣ ਦਾ ਕੀ ਲਾਭ। ਜੇਕਰ ਸੁਭਾਵਿਕ ਝਰਨੇ ਤੋਂ ਹੀ ਪਾਣੀ ਮਿਲ ਜਾਂਦਾ ਹੋਵੇ ਤਾਂ ਤਲਾਅ, ਖੂਹ ਅਤੇ ਬਉਲੀ ਖੁਦਵਾਉਣ ਦੀ ਕੀ ਜ਼ਰੂਰਤ ! - ਪਰਮ ਭੰਤੇ ਨਾਗਸੇਨ ! ਇਸੇ ਤਰ੍ਹਾਂ ਜੇਕਰ ਸੰਸਾਰ ਦੇ ਕਾਮ–ਭੋਗੀ ਗ੍ਰਹਿਸਥੀ ਵੀ ਸ਼ਾਂਤ ਨਿਰਵਾਣ ਪ੍ਰਾਪਤ ਕਰ ਲੈਂਦੇ ਹਨ ਤਾਂ ਕਠੋਰ ਧੁਤਾਂਗ–ਸਾਧਨ ਕਰਨ ਦੀ ਉਹਨਾਂ ਨੂੰ ਕੀ ਲੋੜ ਹੈ?"

5. "ਮਹਾਰਾਜ ! ਧੁਤਾਂਗ ਦੇ ਵਾਸਤਵ ਵਿੱਚ ਅਠਾਈ ਗੁਣ ਹਨ ਜਿਹਨਾਂ ਦੇ ਕਾਰਨ ਇਹ ਸਾਰੇ ਬੁੱਧਾਂ ਦੁਆਰਾ ਚੰਗੇ ਆਖੇ ਗਏ ਹਨ।" "ਕਿਹੜੇ ਅਠਾਈ ਗੁਣ?" "ਮਹਾਰਾਜ ! 1. ਧੁਤਾਂਗ ਪਾਲਨ ਕਰਨ ਵਾਲੇ ਦੀ ਜੀਵਿਕਾ ਸ਼ੁਧ ਹੁੰਦੀ ਹੈ, 2. ਉਸ ਦਾ ਫਲ ਮਿੱਠਾ ਹੁੰਦਾ ਹੈ, 3. ਉਸ ਵਿੱਚ ਕੋਈ ਬੁਰਾਈ ਨਹੀਂ ਰਹਿੰਦੀ, 4. ਉਹ ਕਿਸੇ ਹੋਰ ਨੂੰ ਕਸ਼ਟ ਨਹੀਂ ਦਿੰਦਾ, 5. ਉਹ ਨਿਰਭੈ ਰਹਿੰਦਾ ਹੈ, 6. ਉਸ ਦੁਆਰਾ ਕਿਸੇ ਨੂੰ ਸਤਾਇਆ ਨਹੀਂ ਜਾਂਦਾ, 7. ਉਹ ਧਰਮ ਵੱਲ ਹੀ ਵਧਦਾ ਹੈ, 8. ਉਹ ਹੇਠਾਂ ਨਹੀ ਡਿੱਗ ਸਕਦਾ, 9. ਉਹ ਕਦੇ ਧੋਖਾ ਨਹੀਂ ਦਿੰਦਾ, 10. ਉਹ ਰਖਿਆ ਕਰਦਾ ਹੈ, 11. ਉਸ ਤੋਂ ਜੋ ਚਾਹਵੇ ਉਸੇ ਦਾ ਲਾਭ ਹੋ ਸਕਦਾ ਹੈ, 12. ਉਹ ਸਾਰੇ ਪ੍ਰਾਣੀਆਂ ਨੂੰ ਆਪਣੇ ਵੱਸ ਵਿੱਚ ਕਰ ਸਕਦਾ ਹੈ, 13. ਉਹ ਆਤਮ ਸੰਜਮ ਸਿੱਖ ਸਕਦਾ ਹੈ, 14. ਧੁਤਾਂਗ ਦਾ ਜੀਵਨ ਭਿੱਖੂ ਦੇ ਬਿਲਕੁਲ ਅਨੁਕੂਲ ਹੈ, 15.ਉਹ ਕਿਸੇ ਤੇ ਵੀ ਭਾਰ ਨਹੀਂ ਰਹਿੰਦਾ, 16. ਉਹ ਖੁੱਲਾ ਅਤੇ ਆਜਾਦ ਰਹਿੰਦਾ ਹੈ, 17. ਧੁਤਾਂਗ ਸੰਸਾਰਿਕ ਬੰਧਨਾ ਨੂੰ ਕੱਟ ਦਿੰਦਾ ਹੈ, 18. ਦ੍ਵੇਖ ਦੂਰ ਕਰਦਾ ਹੈ, 19. ਮੋਹ ਮਿਟਾ ਦਿੰਦਾ ਹੈ, 20. ਉਸ ਵਿੱਚ ਘਮੰਡ ਨਹੀਂ ਰਹਿੰਦਾ , 21. ਇਸ ਨਾਲ ਪਾਪ ਵਿਚਾਰ ਹਟ ਜਾਂਦੇ ਹਨ, 22. ਸ਼ੰਕੇ ਦੂਰ ਹੋ ਜਾਂਦੇ ਹਨ, 23. ਆਲਸ ਨਹੀਂ ਰਹਿੰਦੀ, 24. ਲਾਲਚ ਨਹੀਂ ਰਹਿੰਦਾ, 25. ਸਹਿਨਸ਼ਕਤੀ ਆਉਂਦੀ ਹੈ, 26. ਇਸ ਦੇ ਪੁੰਨ ਅਤੁੱਲ ਹਨ, 27. ਇਸ ਦੇ ਪੁੰਨ ਅਨੰਤ ਹਨ ਅਤੇ 28. ਧੁਤਾਂਗ ਸਾਰੇ ਦੁਖਾਂ ਦਾ ਅੰਤ ਕਰਕੇ ਨਿਰਵਾਣ ਤੱਕ ਪਹੁੰਚਾ ਦਿੰਦਾ ਹੈ। ਮਹਾਰਾਜ ! ਇਹੀ ਧੁਤਾਂਗ ਦੇ ਵਾਸਤਵਿਕ ਅਠਾਈ ਗੁਣ ਹਨ ਜਿਹਨਾਂ ਕਰਕੇ ਉਹ ਬਾਰੇ ਬੁੱਧਾਂ ਦੁਆਰਾ ਚੰਗੇ ਕਹੇ ਗਏ ਹਨ।"

"ਮਹਾਰਾਜ ! ਜੋ ਧੁਤ-ਅੰਗਾਂ ਦਾ ਠੀਕ ਤਰ੍ਹਾਂ ਪਾਲਨ ਕਰਦੇ ਹਨ ਉਹ ਅਠਾਰਾਂ ਗੁਣਾਂ ਨਾਲ ਭਰਪੂਰ ਹੋ ਜਾਂਦਾ ਹੈ।" "ਕਿਹੜੇ ਅਠਾਰਾਂ ਗੁਣਾਂ ਨਾਲ?" "ਮਹਾਰਾਜ ! 1. ਉਸ ਦਾ ਆਚਰਣ ਪਵਿੱਤਰ ਅਤੇ ਸ਼ੁੱਧ ਹੁੰਦਾ ਹੈ, 2. ਉਹ ਮਾਰਗ ਪਾਰ ਕਰ ਲੈਂਦਾ ਹੈ, 3. ਉਸ ਦੇ ਸਰੀਰ ਅਤੇ ਬੋਲ ਵੱਸ ਵਿੱਚ ਹੁੰਦੇ ਹਨ, 4. ਉਸ ਦਾ ਮਨ ਪਵਿੱਤਰ ਰਹਿੰਦਾ ਹੈ, 5. ਉਸ ਦਾ ਉਤਸ਼ਾਹ ਬਣਿਆ ਰਹਿੰਦਾ ਹੈ, 6. ਉਹ ਨਿਰਭੈ ਹੁੰਦਾ ਹੈ, 7. ਉਸ ਦੀ ਨਿਜੀ ਸੁਆਰਥੀ ਦੂਰ ਹੋ ਜਾਂਦੀ ਹੈ, 8. ਉਸ ਵਿੱਚ ਹਿੰਸਾ ਦਾ ਭਾਵ ਸ਼ਾਂਤ ਹੋ ਜਾਂਦਾ ਹੈ, 9. ਉਸ ਵਿੱਚ ਮਿੱਤਰਤਾ ਦੀ ਭਾਵਨਾ ਸਦਾ ਬਣੀ ਰਹਿੰਦੀ ਹੈ, 10. ਉਸ ਦਾ ਆਹਾਰ ਸੋਚ -ਵਚਾਰ ਕੇ ਹੁੰਦਾ ਹੈ, 11. ਸਾਰੇ ਜੀਵਾਂ ਵਿੱਚ ਸ਼ਾਨ ਬਣਦੀ ਹੈ, 12. ਭੋਜਨ, ਉਚਿਤ ਮਾਤਰਾ ਵਿੱਚ ਕਰਦਾ ਹੈ, 13. ਸਦਾ ਜਾਗਰੂਕ ਰਹਿੰਦਾ ਹੈ, 15. ਬਿਨਾਂ ਘਰ–ਬਾਰ ਦਾ ਹੁੰਦਾ ਹੈ, 15. ਜਿੱਥੇ ਚੰਗਾ ਦੇਖਦਾ ਹੈ ਉੱਥੇ ਹੀ ਸਾਧਨਾ ਕਰਦਾ ਹੈ, 16. ਪਾਪ ਤੋਂ ਘ੍ਰਿਣਾ ਕਰਦਾ ਹੈ। 17. ਵਿਵੇਕ ਵਿੱਚ ਅਨੰਦਿਤ ਰਹਿੰਦਾ ਹੈ ਅਤੇ 18. ਲਗਾਤਾਰ ਸਾਵਧਾਨ ਰਹਿੰਦਾ ਹੈ। ਮਹਾਰਾਜ ! ਜੋ ਧੁਤਾਂਗ ਦਾ ਠੀਕ ਤਰ੍ਹਾਂ ਪਾਲਨ ਕਰਦੇ ਹਨ ਉਹ ਇਹਨਾਂ ਅਠਾਰਾਂ ਗੁਣਾਂ ਨਾਲ ਯੁਕਤ ਹੋ ਜਾਂਦੇ ਹਨ।"

6. "ਮਹਾਰਾਜ ! ਦਸ ਤਰ੍ਹਾਂ ਦੇ ਲੋਕ ਧੁਤਾਂਗ ਪਾਲਨ ਕਰਨ ਦੇ ਯੋਗ ਹੁੰਦੇ ਹਨ।""ਕਿਹੜੇ ਦਸ ਪ੍ਰਕਾਰ ਦੇ?" "ਜੋ 1. ਸ਼ਰਧਾਲੂ, 2.ਪਾਪ ਕਰਨ ਵਿੱਚ ਸੰਕੋਚੀ, 3. ਸੰਜਮੀ, 4. ਝੂਠਾ ਦਿਖਾਵਾ ਨਾ ਕਰਨ ਵਾਲੇ, 5. ਆਪਣੇ ਉਦੇਸ਼ ਵਿੱਚ ਲੱਗੇ ਰਹਿਣ ਵਾਲੇ, 6. ;ਸੰਤੋਖੀ, 7. ਸਿੱਖਣ ਦੇ ਇਛੁਕ, 8. ਦ੍ਰਿੜ ਸੰਕਲਪ, 9. ਕਿਸੇ ਗਲ ਤੇ ਨਾ ਚਿੜ੍ਹਨ ਵਾਲੇ ਅਤੇ 10. ਮਿੱਤਰਤਾ ਭਾਵ ਰੱਖਣ ਵਾਲੇ ਹੁੰਦੇ ਹਨ। ਮਹਾਰਾਜ ! ਇਹ ਹੀ ਦਸ ਪ੍ਰਕਾਰ ਦੇ ਲੋਕ ਧੁਤਾਂਗ ਪਾਲਣ ਦੇ ਯੋਗ ਹੁੰਦੇ ਹਨ।"

7. "ਮਹਾਰਾਜ ! ਜੋ ਕਾਮਭੋਗੀ ਗ੍ਰਹਿਸਥ ਪਰਮ ਸ਼ਾਂਤ ਨਿਰਵਾਣ ਪਦ ਪ੍ਰਾਪਤ ਕਰਦੇ ਹਨ ਉਹਨਾਂ ਨੇ ਜ਼ਰੂਰ ਆਪਣੇ ਪੂਰਬ ਜਨਮਾਂ ਵਿੱਚ ਤੇਰਾਂ ਪ੍ਰਕਾਰ ਦੇ ਧੁਤਾਂਗਾਂ ਦਾ ਪਾਲਨ ਕੀਤਾ ਹੋਵੇਗਾ। ਉਹ ਆਪਣੇ ਪੂਰਬਲੇ ਜਨਮਾਂ ਵਿੱਚ ਆਚਰਣ ਅਤੇ ਮਾਰਗ ਸ਼ੁੱਧ ਕਰਕੇ ਅੱਜ ਇੱਥੇ ਗ੍ਰਹਿਸਥ ਰਹਿੰਦਿਆਂ ਪਰਮਾਰਥ ਨਿਰਵਾਣ ਪਦ ਸਾਖਿਆਤ ਕਰ ਲੈਂਦੇ ਹਨ।"

8. "ਮਹਾਰਾਜ ! ਜਿਵੇਂ ਸਿਆਣਾ ਧਨੁਖਧਾਰੀ ਪਹਿਲਾਂ ਆਪਣੇ ਚੇਲਿਆਂ ਨੂੰ ਅਭਿਆਸ ਦੇ ਮੈਦਾਨ ਵਿੱਚ ਸਿਖਾਉਂਦਾ ਹੈ – ਕਿੰਨੇ ਪ੍ਰਕਾਰ ਦੇ ਧਨੁਖ ਹੁੰਦੇ ਹਨ, ਧਨੁਸ਼ ਕਿਵੇਂ ਚੜ੍ਹਾਇਆ ਜਾਂਦਾ ਹੈ, ਕਿਵੇਂ ਫੜਿਆ ਜਾਂਦਾ ਹੈ, ਮੁੱਠੀ ਕਿਵੇਂ ਬੰਨ੍ਹੀ ਜਾਂਦੀ ਹੈ, ਉਂਗੱਲੀਆਂ ਕਿਵੇਂ ਝੁਕਾਈਆਂ ਜਾਂਦੀਆਂ ਹਨ, ਪੈਰ ਦਾ ਪੈਂਤਰਾ ਕਿਵੇਂ ਹੁੰਦਾ ਹੈ, ਤੀਰ ਕਿਵੇਂ ਚੜ੍ਹਾਇਆ ਜਾਂਦਾ ਹੈ, ਤੀਰ ਚੜ੍ਹਾ ਕੇ ਖਿੱਚਿਆ ਕਿਵੇਂ ਜਾਂਦਾ ਹੈ, ਉਸ ਨੇ ਕਿਵੇਂ ਸੰਭਾਲਣਾ ਹੁੰਦਾ ਹੈ ਅਤੇ ਕਿਵੇਂ ਨਿਸ਼ਾਨਾ ਸਾਧਣਾ ਹੁੰਦਾ ਹੈ। ਪਹਿਲਾਂ ਘਾਹ ਦੇ ਬਣੇ ਮਨੁੱਖ ਜਾਂ ਪੁਆਲ ਉੱਤੇ ਜਾਂ ਮਿੱਟੀ ਜਾਂ ਲੱਕੜੀ ਦੇ ਬਣੇ ਹੋਏ ਪੁਤਲੇ ਤੇ ਹੀ ਨਿਸ਼ਾਨਾ ਲਗਾਉਣਾ ਸਿਖਾਉਂਦਾ ਹੈ। ਜਦੋਂ ਉਹ ਚੇਲੇ ਸਿੱਖ ਕੇ ਤਿਆਰ ਹੋ ਜਾਂਦੇ ਹਨ ਫੇਰ ਉਹਨਾਂ ਨੂੰ ਰਾਜੇ ਦੇ ਸਾਹਮਣੇ ਹਾਜ਼ਰ ਕਰਦਾ ਹੈ। ਰਾਜਾ ਖੁਸ਼ ਹੋ ਕੇ ਉਸ ਨੂੰ ਇਨਾਮ ਵਿੱਚ ਚੰਗੇ ਘੋੜੇ, ਰੱਥ, ਹਾਥੀ... ਧਨ, ਦੌਲਤ, ਸੋਨਾ, ਮੋਹਰਾਂ, ਦਾਸ, ਦਾਸੀਆਂ, ਇਸਤਰੀਆਂ ਅਤੇ ਖੇਤ ਦਿੰਦਾ ਹੈ। ਮਹਾਰਾਜ ! ਇਸੇ ਤਰ੍ਹਾਂ, ਜੋ ਕਾਮਭੋਗੀ ਗ੍ਰਹਿਸਥ ਪਰਮ ਸ਼ਾਂਤ ਨਿਰਵਾਣ ਪਦ ਪ੍ਰਾਪਤ ਕਰਦੇ ਦੇਖੇ ਜਾਂਦੇ ਹਨ ਉਹਨਾਂ ਨੇ ਨਿਸ਼ਚਿਤ ਹੀ ਆਪਣੇ ਪੂਰਬਲੇ ਜਨਮ ਵਿੱਚ ਤੇਰਾਂ ਧੁਤਾਂਗਾ ਦਾ ਪਾਲਨ ਕੀਤਾ ਹੋਵੇਗਾ। ਉਹ ਆਪਣੇ ਪੂਰਬਲੇ ਜਨਮ ਵਿੱਚ ਆਚਰਣ ਅਤੇ ਮਾਰਗ ਸ਼ੁੱਧ ਕਰਕੇ ਅੱਜ ਇੱਥੇ ਗ੍ਰਹਿਸਥੀ ਰਹਿੰਦਿਆਂ ਹੋਇਆਂ ਵੀ ਪਰਮਾਰਥ ਨਿਰਵਾਣ ਪਦ ਸਾਖਿਆਤ ਕਰ ਲੈਂਦੇ ਹਨ। ਮਹਾਰਾਜ ! ਜਿਹਨਾਂ ਨੇ ਆਪਣੇ ਪੂਰਬ ਜਨਮ ਵਿੱਚ ਧੁਤਾਂਗ ਦਾ ਪਾਲਨ ਨਹੀਂ ਕੀਤਾ ਉਹ ਇੱਥੇ ਕੇਵਲ ਇੱਕ ਹੀ ਜਨਮ ਵਿੱਚ ਅਰਹੱਤ ਨਹੀਂ ਬਣ ਸਕਦੇ। ਮਹਾਰਾਜ ! ਸੱਚੀ ਲਗਨ ਅਤੇ ਮਾਰਗ ਤੇ ਚੱਲਣ ਨਾਲ, ਉਹੋ ਜਿਹਾ ਹੀ ਗੁਰੂ ਮਿਲਣ ਨਾਲ ਅਤੇ ਉਹੋ ਜਿਹੇ ਹੀ ਮਿੱਤਰਾਂ ਦੀ ਸੰਗਤ ਹੋਣ ਨਾਲ ਨਿਰਵਾਣ ਪਦ ਮਿਲਦਾ ਹੈ।"

9. "ਮਹਾਰਾਜ ! ਜਿਵੇਂ ਕੋਈ ਵੈਦ ਜਾਂ ਜੱਰਾਹ ਪਹਿਲਾਂ ਕਿਸੇ ਗੁਰੂ ਨੂੰ ਲੱਭਕੇ ਉਸ ਦੇ ਕੋਲ ਜਾਂਦਾ ਹੈ। ਫੇਰ ਉਸ ਨੂੰ ਵੇਤਨ ਜਾਂ ਆਪਣੀ ਸੇਵਾ ਦੇ ਕੇ ਸਾਰੀ ਵਿੱਦਿਆ ਸਿੱਖਦਾ ਹੈ – ਚਾਕੂ ਕਿਵੇਂ ਪਕੜਿਆ ਜਾਂਦਾ ਹੈ; ਕਿਵੇਂ ਚੀਰਿਆ ਜਾਂਦਾ ਹੈ, ਕਿਵੇਂ ਨਿਸ਼ਾਨ ਲਗਾਇਆ ਜਾਂਦਾ ਹੈ, ਕਿਵੇਂ ਛੁਰਾ ਖੋਭਿਆ ਜਾਂਦਾ ਹੈ, ਚੁਭੇ ਹੋਏ ਨੂੰ ਕਿਵੇਂ ਖਿੱਚ ਲੈਣਾ ਚਾਹੀਦਾ ਹੈ, ਜ਼ਖ਼ਮ ਕਿਵੇਂ ਧੋਣਾ ਚਾਹੀਦਾ ਹੈ, ਉਸ ਨੂੰ ਕਿਵੇਂ ਸੁਕਾਉਣਾ ਚਾਹੀਦਾ ਹੈ, ਕਿਵੇਂ ਮਲ੍ਹਮ ਲਗਾਉਣੀ ਚਾਹੀਦੀ ਹੈ। ਉਸ ਨੂੰ ਕਿਵੇਂ ਉਲਟੀ ਜਾਂ ਵਿਰੇਚਨ ਕਰਵਾਉਣੀ ਚਾਹੀਦੀ ਹੈ, ਕਿਵੇਂ ਦਵਾਈ ਖੁਆਉਣੀ ਚਾਹੀਦੀ ਹੈ। ਉਸ ਦੀ ਨਿਗਰਾਨੀ ਵਿੱਚ ਸਾਰੀਆਂ ਗੱਲਾਂ ਸਿੱਖਣ ਤੋਂ ਬਾਅਦ ਹੀ ਉਹ ਸੁਤੰਤਰ ਰੂਪ ਨਾਲ ਕਿਸੇ ਰੋਗੀ ਦਾ ਇਲਾਜ ਆਪਣੇ ਹੱਥ ਲੈਂਦਾ ਹੈ। ਮਹਾਰਾਜ ! ਉਸੇ ਤਰ੍ਹਾਂ ਜੋ ਕਾਮਭੋਗੀ ਗ੍ਰਹਿਸਥੀ ਪਰਮ ਸ਼ਾਂਤ ਨਿਰਵਾਣ ਪਦ ਪ੍ਰਾਪਤ ਕੀਤੇ ਦੇਖੇ ਜਾਂਦੇ ਹਨ ਉਹਨਾਂ ਨੇ ਜ਼ਰੂਰ ਆਪਣੇ ਪੂਰਬਲੇ ਜਨਮਾਂ ਵਿੱਚ ਤੇਰਾ ਧੁਤਾਂਗਾ ਦਾ ਪਾਲਨ ਕੀਤਾ ਹੋਵੇਗਾ। ਉਹ ਆਪਣੇ ਪੂਰਬ ਜਨਮ ਵਿੱਚ ਆਚਰਣ ਅਤੇ ਮਾਰਗ ਸ਼ੁੱਧ ਕਰਕੇ ਅੱਜ ਇੱਥੇ ਗ੍ਰਹਿਸਥ ਰਹਿੰਦਿਆਂ ਪਰਮਾਰਥ ਨਿਰਵਾਣ ਪਦ ਪ੍ਰਾਪਤ ਕਰ ਲੈਂਦੇ ਹਨ। ਮਹਾਰਾਜ ! ਜਿਸ ਨੇ ਆਪਣੇ ਆਪ ਨੂੰ ਧੁਤ ਗੁਣਾਂ ਨਾਲ ਸ਼ੁਧ ਨਹੀਂ ਕਰ ਲਿਆ ਹੈ ਉਸ ਨੂੰ ਧਰਮ ਵਿੱਚ ਪ੍ਰਵੇਸ਼ ਨਹੀਂ ਮਿਲਦਾ।"

"ਮਹਾਰਾਜ ! ਜਿਵੇਂ ਜਲ ਨਾਲ ਸਿੰਜੇ ਬਿਨਾਂ ਬੀਜ ਨਹੀਂ ਜਮ ਸਕਦੇ; ਉਸੇ ਪ੍ਰਕਾਰ ਹੀ ਧੁਤ ਗੁਣਾਂ ਨਾਲ ਆਤਮ–ਸ਼ੁੱਧੀ ਕੀਤੇ ਬਿਨਾਂ ਧਰਮ ਦਰਸ਼ਨ ਨਹੀਂ ਹੋ ਸਕਦੇ।"

"ਮਹਾਰਾਜ ! ਜਿਵੇਂ ਬਿਨਾਂ ਪੁੰਨ ਕੀਤੇ ਚੰਗੀ ਗਤੀ ਨਹੀਂ ਹੁੰਦੀ ; ਉਸੇ ਤਰ੍ਹਾਂ ਹੀ ਧੁਤ ਗੁਣਾਂ ਨਾਲ ਆਤਮ-ਸ਼ੁੱਧੀ ਕੀਤੇ ਬਿਨਾਂ ਧਰਮ-ਦਰਸ਼ਨ ਨਹੀਂ ਹੋ ਸਕਦਾ।"

10 "ਮਹਾਰਾਜ ! ਧੁਤਾਂਗ ਦੀ ਇੱਛਾ ਰੱਖਣ ਵਾਲਿਆਂ ਲਈ ਮਹਾਪ੍ਰਿਥਵੀ ਦੇ ਸਮਾਨ ਅਧਾਰ ਹੈ। ਧੁਤਾਂਗ, ਅਭਿਲਾਸ਼ੀਆਂ ਲਈ ਜਲ ਦੇ ਵਾਂਗ ਕਲੇਸ਼-ਰੂਪੀ ਮੈਲ ਧੋਣ ਦੇ ਕੰਮ ਆਉਂਦਾ ਹੈ, ਕਲੇਸ਼ ਦੀ ਝਾੜੀ ਨੂੰ ਸਾੜ ਕੇ ਭਸਮ ਕਰ ਦੇਣ ਵਾਲੀ ਅੱਗ ਦੀਆਂ ਤਰੰਗਾ, ਕਲੇਸ਼ ਰੂਪੀ ਧੂੜ ਨੂੰ ਉਡਾ ਦੇਣ ਵਾਲੀ ਹਵਾ ਦੇ ਸਮਾਨ ਹਨ।"

"ਕਲੇਸ਼ ਰੂਪੀ ਰੋਗ ਨੂੰ ਦੂਰ ਕਰਨ ਵਾਲੀਆਂ ਦਵਾਈਆਂ ਦੇ ਸਮਾਨ ਹਨ; ਕਲੇਸ਼ ਰੂਪੀ ਜ਼ਹਿਰ ਨੂੰ ਨਾਸ਼ ਕਰਨ ਵਾਲੇ ਅੰਮ੍ਰਿਤ ਦੇ ਸਮਾਨ ਹਨ, ਭਿੱਖੂ ਦੇ ਯੋਗ-ਗੁਣਾਂ ਦੀ ਖੇਤੀ ਤਿਆਰ ਕਰਨ ਲਈ ਖੇਤ ਦੀ ਤਰ੍ਹਾਂ ਹਨ, ਸਾਰੇ ਲਾਭਕਾਰੀ ਮਣੀਆਂ ਦੇ ਸਮਾਨ ਹਨ, ਭਵ ਸਾਗਰ ਨੂੰ ਪਾਰ ਕਰਨ ਵਾਸਤੇ ਕਿਸ਼ਤੀ ਦੀ ਤਰ੍ਹਾਂ ਹਨ, ਬੁਢੇਪੇ, ਮੌਤ ਤੋਂ ਡਰੇ ਹੋਏ ਲੋਕਾਂ ਵਾਸਤੇ ਸ਼ਰਣ-ਆਸਰੇ ਦੀ ਤਰ੍ਹਾਂ ਹਨ।

ਕਲੇਸ਼ ਪੀੜਤ ਲੋਕਾਂ ਨੂੰ ਬਚਾਉਣ ਵਾਲੀ ਮਾਂ ਦੇ ਸਮਾਨ ਹਨ; ਪੁੰਨ ਕਮਾਉਣ ਵਾਲਿਆਂ ਵਾਸਤੇ ਸਾਰੇ ਭਿੱਖੂ ਗੁਣਾਂ ਨੂੰ ਪੈਦਾ ਕਰਨ ਵਾਲੇ ਪਿਤਾ ਦੀ ਤਰ੍ਹਾਂ ਹਨ; ਭਿੱਖੂ ਦੇ ਯੋਗ-ਗੁਣਾਂ ਨੂੰ ਲੱਭ ਕੇ ਲਿਆ ਦੇਣ ਵਾਲੇ ਮਿੱਤਰ ਦੀ ਤਰ੍ਹਾਂ ਹਨ।

ਕਲੇਸ਼ ਮੈਲ ਨਾਲ ਲਿਪਤ ਨਾ ਹੋਣ ਵਾਲੇ ਕਮਲ ਦੀ ਤਰ੍ਹਾਂ ਹਨ, ਕਲੇਸ਼ ਦੀ ਬਦਬੂ ਨੂੰ ਦੂਰ ਕਰਨ ਵਾਲੇ ਅੱਤਰ ਗੁਲਾਬ ਦੀ ਤਰ੍ਹਾਂ ਹਨ; ਅੱਠ ਤਰ੍ਹਾਂ ਦੀ ਸੰਸਾਰ ਦੀ ਹਵਾ ਨਾਲ ਨਾ ਹਿੱਲਣ ਵਾਲੇ ਪਰਬਤ-ਰਾਜ ਦੀ ਤਰ੍ਹਾਂ ਹਨ, ਬਿਲਕੁਲ ਮੁਕਤ ਅਤੇ ਸੁਤੰਤਰ ਬਣਾ ਦੇਣ ਵਾਲੇ ਅਕਾਸ਼ ਦੀ ਤਰ੍ਹਾਂ ਹਨ; ਕਲੇਸ਼ ਮੈਲ ਨੂੰ ਵਹਾ ਕੇ ਲੈ ਜਾਣ ਵਾਲੀ ਨਦੀ ਦੀ ਤਰ੍ਹਾਂ ਹਨ ; ਕਲੇਸ਼ ਦੇ ਜੰਗਲ ਅਤੇ ਆਵਾਗਉਣ ਦੀ ਮਾਰੂ ਭੂਮੀ ਤੋਂ ਬਾਹਰ ਨਿਕਲਣ ਯੋਗ ਮਾਰਗ (ਪੱਥ ਪਰਦਰਸ਼ਕ) ਦਿਖਾਉਣ ਵਾਲੇ ਹਨ।

ਨਿਰਵਾਣ ਨਗਰ ਤੱਕ ਪਹੁੰਚਾ ਦੇਣ ਵਾਲੇ ਨਿਰਭੈ ਅਤੇ ਸਾਥ ਨਿਭਾਉਣ ਵਾਲੇ ਸਮੂਹ ਦੀ ਤਰ੍ਹਾਂ ਹਨ; ਸੰਸਕਾਰਾ ਦੇ ਸੱਚੇ ਸੁਭਾਅ ਦਿਖਾ ਦੇਣ ਵਾਲੇ ਸਾਫ਼ ਸ਼ੀਸ਼ੇ ਵਾਂਗ ਡੂੰਘੀਆਂ ਹਨ। ਕਲੇਸ਼ ਦੀ ਤਲਵਾਰ ਅਤੇ ਲਾਠੀ ਦੇ ਵਾਰ ਨੂੰ ਰੋਕਣ ਵਾਲੀ ਢਾਲ ਵਾਂਗ ਡੂੰਘੀਆਂ ਹਨ ; ਤਿੰਨੇ ਤਾਪਾਂ ਨੂੰ ਠੰਢਾ ਕਰਨ ਵਾਲੇ ਚੰਨ ਦੀ ਨਿਆਈਂ ਹਨ, ਮੋਹਰੂਪੀ ਹਨੇਰੇ ਦਾ ਨਾਸ਼ ਕਰਨ ਵਾਲੇ ਸੂਰਜ ਦੀ ਨਿਆਈਂ ਹਨ; ਸ੍ਰਮਣ-ਗੁਣ ਰੂਪੀ ਰਤਨਾਂ ਵਾਲੇ ਮਹਾਸਾਗਰ ਵਾਂਗ ਡੂੰਘੀਆਂ ਹਨ – ਕਿਉਂਕਿ ਉਹ ਇੰਨਾ ਅਨੰਤ, ਗੰਭੀਰ ਅਤੇ ਮਹਾਨ ਹੈ।"

11. "ਮਹਾਰਾਜ ! ਇਸ ਤਰ੍ਹਾਂ ਵਿਸ਼ੁੱਧੀ (ਨਿਰਵਾਣ) ਚਾਹੁਣ ਵਾਲਿਆਂ ਵਾਸਤੇ ਧੁਤਾਂਗ ਵਰਤ ਬਹੁਤ ਉਪਕਾਰੀ ਹੁੰਦਾ ਹੈ; ਸਾਰੇ ਕਸ਼ਟ, ਸੰਤਾਪ, ਅਸੰਤੋਖ ਅਤੇ ਭੈਅ ਦੂਰ ਕਰ ਦਿੰਦਾ ਹੈ; ਭਵ (ਸੰਸਾਰ ਵਿੱਚ ਬਣੇ ਰਹਿਣਾ) ਮਿਟਾ ਦਿੰਦਾ ਹੈ ; ਮਨ ਦੇ ਸਾਰੇ ਮੈਲ ਹਟਾ ਦਿੰਦਾ ਹੈ ; ਸੋਗ, ਦੁੱਖ, ਮਮਤਾ, ਦ੍ਵੇਖ, ਮੋਹ, ਅਭਿਮਾਨ ਆਤਮ ਦ੍ਰਿਸ਼ਟੀ ਅਤੇ ਸਾਰੇ ਪਾਪਾਂ ਨੂੰ ਨਸ਼ਟ ਕਰ ਦਿੰਦਾ ਹੈ। ਧੁਤਾਂਗ ਜਸ ਵਧਾਉਂਦਾ ਹੈ, ਹਿੱਤ ਕਰਦਾ ਹੈ, ਸੁੱਖ ਦਿੰਦਾ ਹੈ, ਆਰਾਮ ਦਿੰਦਾ ਹੈ, ਪ੍ਰੀਤਿ ਪੈਦਾ ਕਰਦਾ ਹੈ, ਕੁਸ਼ਲ-ਮੰਗਲ ਲਿਆਉਂਦਾ ਹੈ ਅਤੇ ਨਿਰਦੋਸ਼, ਸ਼ੁਭ ਫਲ ਵਾਲੇ, ਸਦਗੁਣਾਂ ਦਾ ਸਮੂਹ, ਅਨੰਤ ਅਤੇ ਅਗਾਧ ਸ੍ਰੇਸ਼ਠ ਗੁਣ ਦਿੰਦਾ ਹੈ।"

12. "ਮਹਾਰਾਜ ! ਜਿਵੇਂ ਮਨੁੱਖ ਸਰੀਰ ਧਾਰਨ ਲਈ ਭੋਜਨ ਕਰਦੇ ਹਨ, ਸੁਅਸਥ ਹੋਣ ਲਈ ਔਖਧਾਂ ਦਾ ਸੇਵਨ ਕਰਦੇ ਹਨ, ਉਪਕਾਰ ਪਾਉਣ ਲਈ ਮਿੱਤਰ ਦਾ ਸਾਥ ਲੈਂਦੇ ਹਨ, ਪਾਰ ਜਾਣ ਲਈ ਕਿਸ਼ਤੀ ਤੇ ਸਵਾਰ ਹੁੰਦੇ ਹਨ, ਸੁਗੰਧ ਵਾਸਤੇ ਮਾਲਾ ਪਹਿਨਦੇ ਅਤੇ ਅਤਰ ਲਗਾਉਂਦੇ ਹਨ, ਭੈਅ ਤੋਂ ਬਚਣ ਵਾਸਤੇ ਸ਼ਰਨ ਜਾਂਦੇ ਹਨ। ਆਧਾਰ ਵਾਸਤੇ ਪ੍ਰਿਥਵੀ ਤੇ ਖੜ੍ਹੇ ਹੁੰਦੇ ਹਨ, ਕਲਾ ਸਿੱਖਣ ਵਾਸਤੇ ਗੁਰੂ ਧਾਰਦੇ ਹਨ, ਜਸ ਵਾਸਤੇ ਰਾਜੇ ਦੀ ਸੇਵਾ ਕਰਦੇ ਹਨ, ਮੂੰਹ ਮੰਗਿਆ ਵਰ ਪਾਉਣ ਲਈ ਮਣੀ-ਰਤਨ ਧਾਰਨ ਕਰਦੇ ਹਨ ; ਉਸੇ ਪ੍ਰਕਾਰ ਹੀ ਚੰਗੇ ਲੋਕ ਭਿੱਖੂ ਜੀਵਨ ਸਾਰਥਕ ਬਣਾਉਣ ਲਈ ਧੁਤਾਂਗ ਵਰਤ ਦਾ ਪਾਲਨ ਕਰਦੇ ਹਨ।"

13. "ਮਹਾਰਾਜ ! ਜਿਵੇਂ ਪਾਣੀ ਬੀਜ ਉਗਾਉਣ ਵਾਸਤੇ, ਅੱਗ ਜਲਾਉਣ ਵਾਸਤੇ, ਭੋਜਨ ਸਰੀਰ ਵਿੱਚ ਤਾਕਤ ਲਿਆਉਣ ਵਾਸਤੇ, ਵੇਲ ਬੰਨਣ੍ਹ ਵਾਸਤੇ, ਸ਼ਸਤਰ ਕਟਣ ਵਾਸਤੇ, ਪਾਣੀ ਪਿਆਸ ਬੁਝਾਉਣ ਵਾਸਤੇ, ਖਜਾਨਾ ਉਤਸ਼ਾਹ ਦੇਣ ਵਾਸਤੇ, ਕਿਸ਼ਤੀ ਉਸ ਪਾਰ ਲੈ ਜਾਣ ਵਾਸਤੇ, ਦਵਾਈ ਰੋਗ ਦੇ ਇਲਾਜ ਵਾਸਤੇ, ਸਵਾਰੀ ਸੁੱਖ ਨਾਲ ਰਾਹ ਪਾਰ ਕਰਨ ਵਾਸਤੇ, ਸ਼ਰਣ-ਆਸਰਾ ਭੈਅ ਤੋਂ ਬਚਾਉਣ ਵਾਸਤੇ, ਰਾਜਾ ਰੱਖਿਆ ਵਾਸਤੇ, ਢਾਲ, ਲਾਠੀ, ਡਲਾ, ਤੀਰ, ਭਾਲੇ ਦੀ ਮਾਰ ਨੂੰ ਰੋਕਣ ਵਾਸਤੇ, ਗੁਰੂ ਪੜ੍ਹਾਉਣ ਵਾਸਤੇ, ਮਾਤਾ ਪਾਲਨ-ਪੋਸ਼ਣ ਵਾਸਤੇ, ਸ਼ੀਸ਼ਾ ਮੂੰਹ ਦੇਖਣ ਵਾਸਤੇ, ਗਹਿਣੇ-ਜੇਵਰ ਸ਼ੋਭਾ ਵਾਸਤੇ, ਕੱਪੜੇ ਸਰੀਰ ਢੱਕਣ ਵਾਸਤੇ, ਪਉੜੀ ਛੱਤ ਤੇ ਚੜ੍ਹਨ ਵਾਸਤੇ, ਤਕੜੀ ਤੋਲਣ ਵਾਸਤੇ, ਮੰਤਰ ਜਪ ਕਰਨ ਵਾਸਤੇ, ਸ਼ਸਤਰ ਦੂਜਿਆਂ ਦੀ ਧਮਕੀ ਤੋਂ ਬਚਣ, ਦੀਵਾ ਹਨੇਰਾ ਦੂਰ ਕਰਨ ਹਵਾ ਗਰਮੀ ਨੂੰ ਦੂਰ ਕਰਨ, ਕਲਾ ਰੋਟੀ-ਰੋਜ਼ੀ ਕਮਾਉਣ, ਦਵਾਈ ਜੀਵਨ ਬਚਾਉਣ, ਖ਼ਾਨ ਰਤਨ ਪੈਦਾ ਕਰਨ, ਰਤਨ ਸ਼ੋਭਾ ਦੇਣ, ਆਗਿਆ ਪਾਲਨ ਕਰਨ ਅਤੇ ਧਨ ਦੌਲਤ ਦੂਜਿਆਂ ਨੂੰ ਵਸ ਕਰਨ ਵਾਸਤੇ ਹੈ; ਉਸੇ ਤਰ੍ਹਾਂ ਹੀ ਧੁਤਾਂਗ-ਵਰਤ ਸ੍ਰਮਣ ਰੂਪੀ ਬੀਜ ਨੂੰ ਉਗਾਉਣ ਵਾਸਤੇ, ਕਲੇਸ਼ ਰੂਪੀ ਮੈਲ ਨੂੰ ਜਲਾ ਦੇਣ, ਰਿੱਧੀਬਲ ਪ੍ਰਾਪਤ ਕਰਨ, ਸਿਮਰਤੀ ਅਤੇ ਸੰਜਮ ਨੂੰ ਠਲ੍ਹ ਪਾਉਣ, ਭਰਮ ਅਤੇ ਸ਼ੰਕੇ ਨੂੰ ਕਟਣ, ਤ੍ਰਿਸ਼ਨਾਂ ਦੀ ਪਿਆਸ ਬੁਝਾਉਣ, ਗਿਆਨ ਨੂੰ ਪ੍ਰਾਪਤ ਕਰਨ, ਪੱਕੀ ਸੁਰੱਖਿਅਤ ਥਾਂ, ਚਾਰ ਡੂੰਘੀਆਂ ਨਦੀਆਂ ਨੂੰ ਪਾਰ ਕਰ ਜਾਣ, ਕਲੇਸ਼ ਰੂਪੀ ਰੋਗ ਸ਼ਾਂਤ ਕਰਨ, ਨਿਰਵਾਣ ਸੁੱਖ ਪਾਉਣ, ਜਨਮ ਲੈਣਾ, ਬੁੱਢਾ ਹੋਣਾ, ਬੀਮਾਰ ਪੈ ਜਾਣਾ, ਮਰ ਜਾਣਾ, ਸੋਗ, ਰੋਣਾ-ਪਿਟਣਾ, ਦੁੱਖ ਬੈਚੇਨੀ ਅਤੇ ਪਰੇਸ਼ਾਨੀ ਦੇ ਡਰ ਤੋਂ ਬਚਣਾ, ਸ੍ਰਮਣ-ਗੁਣਾ ਦੀ ਰੱਖਿਆ ਕਰਨਾ, ਅਸੰਤੋਖ ਅਤੇ ਬੁਰੇ ਵਿਚਾਰਾਂ ਨੂੰ ਰੋਕਣ, ਸ੍ਰਮਣ ਜੀਵਨ ਦੀ ਸਾਰੀਆਂ ਗੱਲਾਂ ਨੂੰ ਸਿੱਖਣਾ, ਉਹਨਾਂ ਦਾ ਪਾਲਨ ਕਰਨ, ਸਮਥ, ਵਿਪਸ਼ਅਨਾ, ਮਾਰਗ -ਫਲ ਅਤੇ ਨਿਰਵਾਣ ਨੂੰ ਦੇਖਣ ਵਾਸਤੇ, ਸਾਰੇ ਸੰਸਾਰ ਵਿੱਚ ਚੰਗੀ, ਸੁੰਦਰ, ਸ਼ੋਭਾ ਕਰਨ ਵਾਸਤੇ, ਸਾਰੇ ਨਰਕਾਂ ਨੂੰ ਢੱਕ ਦੇਣ ਵਾਸਤੇ, ਸ੍ਰਮਣ-ਫਲ ਰੂਪ ਪਰਬਤ ਚੋਟੀ ਤੇ ਚੜ੍ਹਨ ਵਾਸਤੇ, ਟੇਢੇ ਅਤੇ ਨੀਚ ਚਿੱਤ ਨੂੰ ਤੋਲਣ ਵਾਸਤੇ, ਕੁਸ਼ਲ ਧਰਮਾਂ ਦੀ ਚਿੰਤਾ ਵਿੱਚ ਲੱਗੇ ਰਹਿਣ ਲਈ, ਕਲੇਸ਼ ਰੂਪੀ ਦੁਸ਼ਮਨਾਂ ਨੂੰ ਦੂਰ ਹਟਾਉਣ ਵਾਸਤੇ, ਅਵਿੱਦਿਆ ਰੂਪੀ ਹਨੇਰੇ ਨੂੰ ਦੂਰ ਕਰਨ ਵਾਸਤੇ, ਤਿੰਨ ਤਾਪਾਂ ਦੇ ਸੰਤਾਪ ਨੂੰ ਠੰਢਾ ਕਰਨ ਵਾਸਤੇ, ਉੱਚੇ ਸੂਖਮ ਅਤੇ ਸ਼ਾਂਤ ਸਮਾਪਤੀ ਨੂੰ ਲਿਆਉਣ ਵਾਸਤੇ, ਸਾਰੇ ਸ੍ਰਮਣ ਗੁਣਾਂ ਦੀ ਰਖਿਆ ਕਰਨ ਵਾਸਤੇ, ਬੋਧ-ਅੰਗ ਰੂਪੀ ਸ੍ਰੇਸ਼ਠ ਰਤਨ ਪੈਦਾ ਕਰਨ ਵਾਸਤੇ, ਜੋਗੀਆਂ ਦੇ ਅਲੰਕਾਰ ਵਾਸਤੇ, ਨਿਰਦੋਸ਼ ਨਿਪੁੰਣ, ਸੂਖਮ, ਸ਼ਾਂਤੀ-ਪਦ ਪ੍ਰਾਪਤ ਕਰਨ ਵਾਸਤੇ, ਸ੍ਰਮਣ ਭਾਵ

ਅਤੇ ਆਰੀਆ ਧਰਮ ਵੱਸ ਵਿੱਚ ਕਰਨ ਵਾਸਤੇ ਹੈ। ਮਹਾਰਾਜ! ਇੱਕ ਇੱਕ ਧੁਤਾਂਗ ਇਹਨਾਂ ਸਾਰੇ ਗੁਣਾਂ ਦੀ ਪ੍ਰਾਪਤੀ ਵਾਸਤੇ ਹੈ। ਮਹਾਰਾਜ! ਇਸ ਤਰ੍ਹਾਂ ਧੁਤਾਂਗ ਦੇ ਗੁਣ ਅਤੁੱਲ ਹਨ, ਅਨੰਤ ਹਨ, ਅਨੂਪ ਹਨ,... ਗੰਭੀਰ, ਸ੍ਰੇਸ਼ਠ ਅਤੇ ਮਹਾਨ ਹਨ।"

*14.* "ਮਹਾਰਾਜ! ਜੋ ਭੈੜੀ ਇੱਛਾ ਵਾਲਾ, ਆਪਣੀਆਂ ਇਛਾਵਾਂ ਦੇ ਅਧੀਨ, ਬਣਾਵਟੀ ਦਿਖਾਵਾ ਕਰਨ ਵਾਲਾ, ਲਾਲਚੀ ਪੇਟੂ, ਸੰਸਾਰ ਦੀਆਂ ਚੀਜ਼ਾਂ ਨੂੰ ਪ੍ਰਾਪਤ ਕਰਨ ਦੀ ਇੱਛਾ ਵਿੱਚ ਪਿਆ ਰਹਿਣ ਵਾਲਾ, ਜਸ ਪ੍ਰਾਪਤ ਕਰਨ ਲਈ ਵਿਆਕੁਲ ਰਹਿਣ ਵਾਲਾ, ਨਾਮ ਵਧਾਉਣ ਦੇ ਚੱਕਰ ਵਿੱਚ ਰਹਿਣ ਵਾਲਾ, ਅਯੋਗ, ਜੋ ਕੁਝ ਵੀ ਚੰਗਾ ਫਲ ਨਹੀਂ ਪਾ ਸਕਦਾ, ਅਨੁਚਿਤ ਵਿਵਹਾਰ ਕਰਨ ਵਾਲਾ, ਬੇਢੱਬਾ ਮਨੁੱਖ ਜੇਕਰ ਧੁਤਾਂਗ–ਵਰਤ ਧਾਰਨ ਕਰਦਾ ਹੈ ਤਾਂ ਦੁਗਣਾ ਦੰਡ ਪਾਉਂਦਾ ਹੈ ਅਤੇ ਆਪਣੇ ਜਿਹੜੇ ਪਹਿਲਾਂ ਦੇ ਗੁਣ ਹੁੰਦੇ ਹਨ ਉਹਨਾਂ ਨੂੰ ਵੀ ਉਹ ਨਸ਼ਟ ਕਰ ਦਿੰਦਾ ਹੈ। ਫੇਰ ਲੋਕ ਉਸ ਦੀ ਨਿੰਦਾ ਕਰਦੇ ਹਨ, ਮਖੌਲ ਉਡਾਉਂਦੇ ਹਨ, ਅਪਮਾਨ ਕਰਦੇ ਹਨ, ਉਸ ਨੂੰ ਰੋਕ ਦਿੰਦੇ ਹਨ, ਬਾਹਰ ਕੱਢ ਦਿੰਦੇ ਹਨ... ਚਲਾ ਦਿੰਦੇ ਹਨ, ਭਜਾ ਦਿੰਦੇ ਹਨ, ਦੁੱਤਕਾਰ ਦਿੰਦੇ ਹਨ। ਦੂਜੇ ਜਨਮ ਵਿੱਚ ਵੀ ਸੌ ਯੋਜਨ ਤੱਕ ਫੈਲੇ ਹੋਏ ਅਵੀਚਿ ਨਰਕ ਦੀਆਂ ਗਰਮ ਤਪਦੀਆਂ ਅੱਗ ਦੀਆਂ ਲਾਟਾਂ ਵਿੱਚ ਪੈ ਕੇ ਲੱਖਾਂ, ਕਰੋੜਾਂ ਸਾਲਾਂ ਤੱਕ, ਉਪਰ–ਹੇਠਾਂ ਅਤੇ ਟੇਡੇ–ਮੇਢੇ ਬੁਲਬੁਲੇ ਦੀ ਤਰ੍ਹਾਂ ਉੱਠ–ਉੱਠ ਕੇ ਮਚਦਾ ਰਹਿੰਦਾ ਹੈ। ਜਦੋਂ ਉੱਥੋਂ ਛੁਟਦਾ ਹੈ ਤਾਂ ਇੱਕ ਵਰ੍ਹੇ ਪ੍ਰੇਤ ਵਾਂਗ – ਉਪਰੋਂ ਦੇਖਣ ਵਿੱਚ ਭਿੱਖੂ ਦੇ ਸਮਾਨ, ਸਰੀਰ ਅਤੇ ਅੰਗ–ਅੰਗ ਤੋਂ ਕਾਲਾ ਅਤੇ ਦੁਬਲਾ ਪਤਲਾ, ਸਿਰ ਫੁਲਿਆ ਹੋਇਆ, ਸੁਜਿਆ ਹੋਇਆ ਅਤੇ ਅਨੇਕ ਛੇਕਾਂ ਯੁਕਤ ਪੈਦਾ ਹੋ ਭੁੱਖ–ਪਿਆਸ ਨਾਲ ਸਦਾ ਵਿਆਕੁਲ ਰਹਿੰਦਾ ਹੈ। ਦੇਖਣ ਵਿੱਚ ਉਹ ਬੜਾ ਕਰੂਪ ਅਤੇ ਡਰਾਵਣਾ ਹੁੰਦਾ ਹੈ; ਉਸ ਦੇ ਕੰਨ ਫਟੇ ਹੋਏ ਹੁੰਦੇ ਹਨ, ਉਸ ਦੀਆਂ ਅੱਖਾਂ ਝਪਕਦੀਆਂ ਰਹਿੰਦੀਆਂ ਹਨ; ਉਸ ਦਾ ਸਾਰਾ ਸਰੀਰ ਪੀਕ ਨਾਲ ਭਰ ਜਾਂਦਾ ਹੈ ; ਝੁਰੜੀਆਂ ਪੈ ਜਾਂਦੀਆਂ ਹਨ; ਹਵਾ ਨਾਲ ਭੱਬਕਦੀ ਹੋਈ ਅੱਗ ਵਾਂਗ ਉਸ ਦਾ ਪੇਟ ਸੜਦਾ ਰਹਿੰਦਾ ਹੈ ਅਤੇ ਉਸ ਦਾ ਮੂੰਹ ਸੂਈ ਦੀ ਨੋਕ ਦੇ ਬਰਾਬਰ ਹੁੰਦਾ ਹੈ, ਜਿਸ ਨਾਲ ਉਸ ਦੀ ਪਿਆਸ ਕਦੇ ਬੁਝਦੀ ਨਹੀਂ। ਉਹ ਕਿਸੇ ਸ਼ਰਣ–ਆਸਰੇ ਤੇ ਦੌੜ ਕੇ ਨਹੀਂ ਜਾ ਸਕਦਾ। ਉਸ ਨੂੰ ਬਚਾਉਣ ਵਾਲਾ ਕੋਈ ਵੀ ਸਹਾਇਕ ਨਹੀਂ ਮਿਲਦਾ। ਕਰੁਣਾ ਨਾਲ ਰੋਂਦਾ ਅਤੇ ਚੀਖਦਾ ਰਹਿੰਦਾ ਹੈ। ਇਸ ਤਰ੍ਹਾਂ ਉਹ ਸੰਸਾਰ ਵਿੱਚ ਰੋਂਦੇ–ਕਲਪਦੇ ਭਟਕਦੇ ਰਹਿੰਦਾ ਹੈ।"

*15.* "ਮਹਾਰਾਜ! ਜੇਕਰ ਕੋਈ ਨਿਕੰਮਾ, ਬੇਕਾਰ, ਬੁਰਾ, ਅਯੋਗ ਅਤੇ ਨੀਚ ਜਾਤ ਦਾ ਛੋਟਾ ਆਦਮੀ ਰਾਜਗੱਦੀ ਤੇ ਬੈਠ ਜਾਵੇ ਤਾਂ ਉਹ ਦੰਡ ਹੀ ਭੋਗੇਗਾ, ਉਸ ਦਾ ਹੱਥ ਕਟ ਲਿਆ ਜਾਵੇਗਾ ; ਪੈਰ, ਹੱਥ ਜਾਂ ਹੱਥ–ਪੈਰ ਦੋਵੇਂ, ਕੰਨ ਨੱਕ ਜਾਂ ਨੱਕ–ਕੰਨ ਦੋਵੇਂ ਕੱਟ ਲਏ ਜਾਣਗੇ ; ਬਿਲੰਗਥਾਲਿਕ, ਸੰਖਮੁੰਡਿਕ, ਰਾਹੂਮੁਖ, ਜੋਤਿਰਮਾਲਿਕਾ, ਹਥਤਪ੍ਰਦਯੋਤਿਕਾ, ਏਰਕਵਰਤਿਕਾ, ਚੀਰਕਵਾਸਿਕਾ, ਦੇਣਯਕ, ਬਲਿਸਮੰਸਿਕ, ਕਹਾਪਣਕ, ਖਾਰਾਪਤੱਛਿਕ, ਪਲਿਘਪਲਿਵਰਤਿਕ, ਪਲਾਲਪੀਠਕ ਆਦਿ ਰਾਜਦੰਡ ਦਿੱਤੇ ਜਾਣਗੇ; ਗਰਮ ਤੇਲ ਵੀ ਉਸ ਉੱਤੇ ਛਿੜਕਿਆ ਜਾਵੇਗਾ ; ਕੁੱਤਿਆਂ ਦੁਆਰਾ ਵੀ ਨੁਚਵਾਇਆ ਜਾਵੇਗਾ; ਸੂਲੀ ਤੇ ਵੀ ਚੜ੍ਹਾ ਦਿੱਤਾ ਜਾਵੇਗਾ; ਤਲਵਾਰ ਨਾਲ ਉਸ ਦਾ ਸਿਰ ਉਡਾ ਦਿੱਤਾ ਜਾਵੇਗਾ ; ਅਤੇ ਹੋਰ ਵੀ ਅਨੇਕ ਪ੍ਰਕਾਰ ਦੇ ਕਸ਼ਟ ਭੋਗੇਗਾ। ਇਸਦਾ ਕੀ ਕਾਰਨ ਹੈ? ਇਸਦਾ ਕਾਰਨ ਇਹੀ ਹੈ ਕਿ ਉਹ ਇੰਨਾ ਨਿਕੰਮਾ, ਬੇਕਾਰ, ਬੁਰਾ, ਅਯੋਗ ਅਤੇ ਨੀਚ ਜਾਤ ਦਾ ਛੋਟਾ ਆਦਮੀ ਹੋ ਕੇ ਵੀ ਇੰਨੇ ਵੱਡੇ ਅਤੇ ਉੱਚੇ ਰਾਜਪਦ ਤੇ ਪਹੁੰਚ ਗਿਆ ਸੀ। ਉਸ ਨੇ ਸੀਮਾ ਦਾ ਉਲੰਘਣ ਕਰ ਦਿੱਤਾ ਸੀ।

ਮਹਾਰਾਜ! ਇਸੇ ਤਰ੍ਹਾਂ ਜੋ ਭੈੜੀਆਂ ਇੱਛਾਵਾਂ ਵਾਲਾ ਆਪਣੀਆਂ ਇਛਾਵਾਂ ਦੇ ਅਧੀਨ... ਪਹਿਲਾਂ ਦੱਸੇ ਅਨੁਸਾਰ ਸੰਸਾਰ ਵਿੱਚ ਰੋਂਦੇ–ਕਲਪਦੇ ਭਟਕਦਾ ਰਹਿੰਦਾ ਹੈ।

ਮਹਾਰਾਜ! ਅਤੇ ਇਸ ਤੋਂ ਵਿਪਰੀਤ ਜੋ ਪੁਰਸ਼ ਯੋਗ, ਭਲਾ, ਚੰਗਾ, ਕੁਸ਼ਲ, ਚੰਗੇ ਆਚਰਣ ਵਾਲਾ, ਅਲਪ ਇੱਛਾ ਵਾਲਾ, ਸੰਤੋਖੀ, ਇਕਾਂਤ ਵਿੱਚ ਸਮਾਂ ਬਿਤਾਉਣ ਵਾਲਾ ਸੰਸਾਰਿਕ ਭੋਗਾਂ ਵਿੱਚ ਲਿਪਤ ਨਾ ਰਹਿਣ ਵਾਲਾ, ਉਤਸ਼ਾਹੀ, ਆਤਮ ਸੰਜਮੀ, ਬਦਮਾਸ਼ੀ ਅਤੇ ਠੱਗੀ ਤੋਂ ਦੂਰ, ਜੋ ਪੇਟੂ ਨਹੀਂ ਹੈ, ਲਾਭ ਦੇ ਚੱਕਰ ਵਿੱਚ ਨਾ ਪਿਆ ਰਹਿਣ ਵਾਲਾ, ਨਾਮ ਪਿੱਛੇ ਨਾ ਦੌੜਨ ਵਾਲਾ, ਸ਼ਰਧਾਲੂ, ਸੱਚੀ ਲਗਨ ਨਾਲ ਦੀਖਿਅਤ ਹੋਣ ਵਾਲਾ, ਬੁਢਾਪੇ, ਮੌਤ ਤੋਂ ਮੁਕਤ ਹੋਣ ਦਾ ਇੱਛਕ, ਸ਼ਾਸਨ ਵਿੱਚ ਦ੍ਰਿੜ ਬਣੇ ਰਹਿਣ ਦੇ ਸੰਕਲਪ ਨਾਲ ਧੁਤਾਂਗ ਵਰਤ ਦਾ ਪਾਲਨ ਕਰਦਾ ਹੈ – ਉਹ ਦੁਗਣੀ ਪੂਜਾ ਪਾਉਣ ਦਾ ਭਾਗੀ ਹੁੰਦਾ ਹੈ, ਦੇਵਤਿਆਂ ਅਤੇ ਮਨੁੱਖਾਂ ਦਾ ਪਿਆਰਾ ਹੁੰਦਾ ਹੈ, ਉਹਨਾਂ ਤੋਂ ਸਨਮਾਨ ਅਤੇ ਪ੍ਰਸ਼ੰਸਾ ਪਾਉਂਦਾ ਹੈ, ਨ੍ਹਾਤੇ–ਧੋਤੇ ਆਦਮੀ ਲਈ ਮਲਿੱਕਾ ਫੁੱਲ ਦੇ ਸਮਾਨ ਹੁੰਦਾ ਹੈ, ਭੁੱਖੇ ਵਾਸਤੇ ਸੁਆਦੀ ਭੋਜਨ ਵਾਂਗ ਹੁੰਦਾ ਹੈ, ਪਿਆਸੇ ਵਾਸਤੇ ਨਿਰਮਲ ਅਤੇ ਸੁਗੰਧਿਤ ਸੀਤਲ ਜਲ ਦੇ ਸਮਾਨ ਹੁੰਦਾ ਹੈ, ਜ਼ਹਿਰ ਖਾਏ ਹੋਏ ਆਦਮੀ ਵਾਸਤੇ ਦਵਾਈ ਸਮਾਨ ਹੁੰਦਾ ਹੈ, ਜਲਦੀ ਜਾਣ ਦੀ ਇੱਛਾ ਰੱਖਣ ਵਾਲੇ ਵਾਸਤੇ ਤੇਜ਼ ਘੋੜੇ ਵਾਲੇ ਰੱਥ ਦੇ ਸਮਾਨ ਹੁੰਦਾ ਹੈ, ਧਨ ਚਾਹੁਣ ਵਾਲੇ ਵਾਸਤੇ ਮਨਚਾਹਿਆ ਵਰ ਦੇਣ ਵਾਲੇ ਮਣੀਰਤਨ ਦੇ ਸਮਾਨ ਹੈ, ਰਾਜ ਪਾਉਣ ਵਾਲੇ ਵਾਸਤੇ ਨਿਰਮਲ ਸਫੇਦ–ਛੱਤਰ ਦੇ ਸਮਾਨ ਹੁੰਦਾ ਹੈ, ਧਰਮ ਦੀ ਇੱਛਾ ਰਖਣ ਵਾਲੇ ਵਾਸਤੇ ਅਨ–ਉੱਤਰ ਅਰਹਤਫਲ ਦੀ ਪ੍ਰਾਪਤੀ ਦੇ ਸਮਾਨ ਹੈ, ਉਸ ਨੂੰ ਚਾਰੇ ਸਿਮਰਤੀ ਪ੍ਰਸਥਾਨ ਦੀਆਂ ਸਾਧਨਾਵਾਂ ਸਿੱਧ ਹੋ ਜਾਂਦੀਆਂ ਹਨ, ਚਾਰੇ ਸੰਮਿਅਕ ਪ੍ਰਧਾਨ, ਚਾਰੇ ਰਿੱਧੀਪਾਦ, ਪੰਜ ਇੰਦਰੀਆਂ, ਪੰਜ ਬੱਲ, ਸਤ ਬੋਧ–ਅੰਗ, ਆਰੀਆ ਅਸ਼ਟਾਂਗ ਮਾਰਗ –ਸਾਰੇ ਪੂਰੇ ਹੋ ਜਾਂਦੇ ਹਨ, ਸਮਥ ਅਤੇ ਵਿਪਸ਼ਯਨਾ ਵੀ ਪ੍ਰਾਪਤ ਹੋ ਜਾਂਦੀ ਹੈ, ਸਵੈ–ਸਾਧਨਾ ਸਫਲ ਹੋ ਜਾਂਦੀ ਹੈ। ਚਾਰ ਸ੍ਰਾਮਣ ਫਲ, ਚਾਰ ਪ੍ਰਤਿਸੰਵਿਦਾਵਾਂ, ਤਿੰਨ ਵਿੱਦਿਆਵਾਂ, ਛੇ ਅਭਿਗਿਆਵਾਂ ਅਤੇ ਸ਼੍ਰਮਣ ਦੇ ਸਾਰੇ ਧਰਮ ਉਸ ਦੇ ਆਪਣੇ ਹੋ ਜਾਂਦੇ ਹਨ। ਵਿਮੁਕਤੀ ਦੇ ਨਿਰਮਲ ਸਫੇਦ–ਛੱਤਰ ਦੇ ਹੇਠਾਂ ਮੰਨੋ ਉਸ ਦੀ ਤਾਜਪੋਸ਼ੀ ਹੋ ਜਾਂਦੀ ਹੈ।"

"ਮਹਾਰਾਜ! ਜਿਵੇਂ ਉੱਚੇ ਕੁਲ ਦੇ ਖੱਤਰੀ ਦਾ ਰਾਜ ਤਿਲਕ ਹੋ ਜਾਣ ਤੋਂ ਬਾਅਦ ਨਗਰਾਂ ਅਤੇ ਪਿੰਡਾਂ ਦੀ ਪਰਜਾ, ਸਿਪਾਹੀ ਅਤੇ ਚਪੜਾਸੀ ਸਾਰੇ ਉਸ ਦੀ ਸੇਵਾ ਵਿੱਚ ਲੱਗੇ ਰਹਿੰਦੇ ਹਨ। ਅਠੱਤੀ ਅਧਿਕਾਰੀਆਂ ਦੀ ਸਭਾ, ਨਟ ਅਤੇ ਨ੍ਰਿਤਕ, ਮੰਗਲਵਾਚਕ, ਸਵਸਤਿਪਾਠ ਕਰਨ ਵਾਲੇ, ਸ਼੍ਰਮਣ, ਬ੍ਰਾਹਮਣ ਅਤੇ ਤਰ੍ਹਾਂ–ਤਰ੍ਹਾਂ ਦੇ ਲੋਕ, ਉਸ ਦੇ ਕੋਲ ਮੌਜੂਦ ਰਹਿੰਦੇ ਹਨ। ਪ੍ਰਿਥਵੀ ਵਿੱਚ ਜਿੰਨੀਆਂ ਬੰਦਰਗਾਹਾਂ, ਰਤਨ ਦੀਆਂ ਖਾਣਾਂ, ਨਗਰ ਤੇ ਚੁੰਗੀ ਉਗਰਾਹੁਣ ਦੇ ਸਥਾਨ ਹਨ ਸਾਰਿਆਂ ਦਾ ਉਹ ਸਵਾਮੀ ਅਤੇ ਪਰਦੇਸੀ ਅਤੇ ਅਪਰਾਧੀ ਲੋਕਾਂ ਦਾ ਇੱਕ ਮਾਤਰ ਭਾਗ ਵਿਧਾਤਾ ਹੋ ਜਾਂਦਾ ਹੈ।

ਮਹਾਰਾਜ! ਇਸੇ ਤਰ੍ਹਾਂ ਜੋ ਪੁਰਸ਼ ਯੋਗ, ਭਲਾ, ਚੰਗਾ, ਵਿਮੁਕਤੀ ਦੇ ਨਿਰਮਲ ਸਫੇਦ–ਛੱਤਰ ਦੇ ਹੇਠਾਂ ਮੰਨੋ ਉਸ ਦਾ ਰਾਜ ਤਿਲਕ ਹੋ ਜਾਂਦਾ ਹੈ।"

*16.* "ਮਹਾਰਾਜ! ਤੇਰਾਂ ਪ੍ਰਕਾਰ ਦੇ ਧੁਤਾਂਗ ਹਨ ਜਿਹਨਾਂ ਨਾਲ ਸ਼ੁਧ ਹੋ ਕੇ ਭਿੱਖੂ ਨਿਰਵਾਣ ਰੂਪੀ ਮਹਾਂਸਮੁੰਦਰ ਵਿੱਚ ਅਨੇਕ ਪ੍ਰਕਾਰ ਨਾਲ ਧਰਮ ਦੇ ਹਲੂਣੇ ਲੈ ਕੇ ਅਨੰਦ ਮਾਣਦਾ ਹੈ ; ਰੂਪ ਅਤੇ ਅਰੂਪ ਅੱਠ ਪ੍ਰਕਾਰ ਦੀਆਂ ਸਮਾਧੀਆਂ ਦਾ ਲਾਭ ਕਰਦਾ ਹੈ; ਸਾਰੀਆਂ ਰਿੱਧੀਆਂ ਪ੍ਰਾਪਤ ਹੋ ਜਾਂਦੀਆਂ ਹਨ, ਸੁਣਨ ਦੀ ਦਿਬ

ਸ਼ਕਤੀ ਆ ਜਾਂਦੀ ਹੈ, ਦੂਜਿਆਂ ਦੇ ਮਨ ਦੀ ਗਲ ਵੀ ਜਾਣ ਲੈਂਦਾ ਹੈ, ਪੂਰਬ ਜਨਮ ਦੀਆਂ ਗੱਲਾਂ ਵੀ ਯਾਦ ਆ ਜਾਂਦੀਆਂ ਹਨ, ਦਿਬ ਨੇਤਰ ਪ੍ਰਾਪਤ ਹੋ ਜਾਂਦੇ ਹਨ ਅਤੇ ਸਾਰੇ ਆਸ਼੍ਰਵ ਕਮਜ਼ੋਰ ਹੋ ਜਾਂਦੇ ਹਨ।"

"ਉਹ ਤੇਰਾਂ ਧੁਤਾਂਗ ਕਿਹੜੇ ਹਨ?"

1. ਪੰਸੁਕੂਲਿਕੰਗ[1] (ਪਾਂਸ਼ੁਕੂਲਿਕਾਂਗ) 2. ਤੇਚੀਵਰਿਕੰਗ [2] (ਤ੍ਰੈਚੀਵਰਿਕਾਂਗ) 3. ਪਿੰਡ ਪਾਤਿਕੰਗ[3] (ਪਿੰਡਪਾਤਿਕਾਂਗ) 4. ਸਪਦਾਨਚਾਰਿਕੰਗ[4] (ਸਪਦਾਨਚਾਰਿਕਾਂਗ) 5. ਏਕਾਸਨਿਕੰਗ[5] (ਏਕਾਸਨਿਕਾਂਗ) 6. ਪੱਤਪਿੰਡਕੰਗ[6] (ਪਾਤਰਪਿੰਡੀਕਾਂਗ) 7. ਖਲੁਪਛਾਭਤਿੱਕੰਗ[7] (ਖਲੁਪਸ਼ਚਾਦਭਵਤੀ ਕਾਂਗ) 8. ਆਰਵਨਿਕੰਗ[8] (ਆਰਣਯਕਾਂਗ) 9. ਰੁੱਖਮੂਲਿਕੰਗ[9] (ਬਿਰਖਮੂਲਿਕਾਂਗ) 10. ਅੱਭੋਕਾਸਿਕੰਗ[10](ਆਭਯਵਕਾਸ਼ਿਕਾਂਗ) 11. ਸੋਸਨਿਕੰਗ[11] (ਸ਼ਮਸ਼ਾਨਿਕਾਂਗ) 12. ਯਥਾਸੰਥਤਿਕੰਗ[12](ਯਥਾਸੰਸਤਰਿਕਾਂਗ) 13. ਨੇਸੱਜਿਕੰਗ[13] (ਨੈਸ਼ਧਯਕਾਂਗ)। ਮਹਾਰਾਜ ! ਇਹਨਾਂ ਤੇਰਾਂ ਧੁਤਾਂਗ–ਵਰਤਾਂ ਦਾ ਪਾਲਨ ਕਰਨ ਨਾਲ ਸ਼੍ਰਮਣ ਫਲ ਮਿਲ ਜਾਂਦਾ ਹੈ। ਸ਼ਾਂਤ ਸੁੱਖਸਮਾਪੱਤਿ ਨਿਰਵਾਣ ਉਸ ਦਾ ਆਪਣਾ ਹੋ ਜਾਂਦਾ ਹੈ।

"ਮਹਾਰਾਜ ! ਜਿਵੇਂ ਕਿਰਾਇਆ ਕਮਾ–ਕਮਾ ਕੇ ਅਮੀਰ ਹੋ ਗਿਆ ਕੋਈ ਬੰਦਰਗਾਹ ਦਾ ਜ਼ਹਾਜ਼ੀ, ਮਹਾਸਮੁੰਦਰ ਵਿੱਚ ਪੈ ਵੰਗ, ਤੱਕੋਲ, ਚੀਨ, ਸੋਵੀਰ, ਸੋਰਾਸ਼ਟਰ, ਅਲਸੰਦ ਕੋਲ ਪਟਨ ਜਾਂ ਸ਼ਵਰਣਭੂਮਿ (ਬਰਮਾ)– ਕਿਧਰੇ ਚਲਾ ਜਾਵੇ ; ਉਸੇ ਤਰ੍ਹਾਂ ਹੀ ਇਹਨਾਂ ਤੇਰਾਂ ਧੁਤਾਂਗ ਵਰਤਾਂ ਦਾ ਪਾਲਨ ਕਰਕੇ ਸ਼੍ਰਮਣ ਫਲ ਪਾ ਲੈਂਦਾ ਹੈ ਅਤੇ ਸ਼ਾਂਤ ਸੁੱਖ ਸਮਾਪੱਤਿ ਨਿਰਵਾਣ ਉੱਤੇ ਉਸ ਦਾ ਅਧਿਕਾਰ ਹੋ ਜਾਂਦਾ ਹੈ।"

17. "ਮਹਾਰਾਜ ! ਜਿਵੇਂ ਕਿਸਾਨ ਪਹਿਲਾਂ ਕੰਕਰ–ਪੱਥਰ ਅਤੇ ਘਾਹ ਫੂਸ ਦੂਰ ਕਰਦਾ ਹੈ, ਫੇਰ ਵਾਹ, ਬੀਜ, ਸਿੰਜ, ਰਖਵਾਲੀ ਕਰਕੇ ਕਟਾਈ ਅਤੇ ਛਟਾਈ ਕਰਕੇ ਬਹੁਤ ਸਾਰਾ ਝੋਨਾ ਇਕੱਠਾ ਕਰ ਲੈਂਦਾ ਹੈ ਅਤੇ ਫੇਰ ਸਾਰੇ ਗਰੀਬ, ਦਰਿਦਰ ਅਤੇ ਮਾੜੇ ਪੁਰਸ਼ ਉਸ ਦੇ ਅਧੀਨ ਹੋ ਜਾਂਦੇ ਹਨ, ਉਸੇ ਤਰ੍ਹਾਂ ਹੀ ਇਹਨਾਂ ਤੇਰਾਂ ਧੁਤਾਂਗ–ਵਰਤਾਂ ਦਾ ਪਾਲਨ ਕਰਕੇ ਸ਼੍ਰਮਣ ਸਾਰੇ ਫਲ ਪਾ ਲੈਂਦਾ ਹੈ ਅਤੇ ਸ਼ਾਂਤ ਸੁੱਖ ਸਮਾਪੱਤਿ ਨਿਰਵਾਣ ਦਾ ਅਧਿਕਾਰੀ ਹੋ ਜਾਂਦਾ ਹੈ।"

18. "ਮਹਾਰਾਜ ! ਜਿਵੇਂ ਪਰਿਵਾਰ ਦਾ ਖੱਤਰੀ ਰਾਜ–ਤਿਲਕ ਪਾਉਣ ਉਪਰੰਤ ਅਪਰਾਧੀਆਂ ਨੂੰ ਕੋਈ ਵੀ ਦੰਡ ਦੇਣ ਵਿੱਚ ਸਮਰੱਥ ਹੁੰਦਾ ਹੈ, ਆਪਣੀ ਇੱਛਾ ਅਨੁਸਾਰ ਹੀ ਦੂਜਿਆਂ ਤੇ ਸ਼ਾਸਨ ਕਰਦਾ ਹੈ ਅਤੇ ਫੇਰ ਸਾਰੀ ਧਰਤੀ ਉਸ ਦੇ ਅਧੀਨ ਹੋ ਜਾਂਦੀ ਹੈ ; ਉਸੇ ਤਰ੍ਹਾਂ ਹੀ ਇਹਨਾਂ ਤੇਰਾਂ ਧੁਤਾਂਗ–ਵਰਤਾਂ ਦਾ ਪਾਲਨ ਕਰਕੇ ਸ਼੍ਰਮਣ ਸਾਰੇ ਫਲ ਪਾ ਲੈਂਦਾ ਹੈ ਅਤੇ ਸ਼ਾਂਤ, ਸੁੱਖ ਸਮਾਪੱਤਿ ਨਿਰਵਾਣ ਉਸ ਦਾ ਆਪਣਾ ਹੋ ਜਾਂਦਾ ਹੈ।"

19. "ਮਹਾਰਾਜ ! ਕੀ ਤੁਹਾਨੂੰ ਪਤਾ ਨਹੀਂ ਕਿ ਵਰਗੰਤਪੁੱਤਰ ਸਥੱਵਿਰ ਉਪਸੇਨ ਧੁਤਾਂਗ–ਵਰਤ ਨਾਲ ਪਵਿੱਤਰ ਹੋ ਕੇ ਸ਼੍ਰਾਵਸੱਤੀ ਦੇ ਭਿੱਖੂਆਂ ਦੇ ਸਮਝੌਤੇ ਦੀ ਪਰਵਾਹ ਨਾ ਕਰਦਿਆਂ ਭਗਵਾਨ (ਪੁਰਸ਼ਾਂ ਦਾ ਦਮਨ ਕਰਨ ਵਾਲਿਆਂ) ਦੇ ਕੋਲ ਆਪਣੇ ਭਿੱਖੂਆਂ ਦੇ ਨਾਲ ਪਹੁੰਚ ਗਿਆ ਸੀ, ਜੋ ਉਸ ਸਮੇਂ ਇਕਾਂਤਵਾਸ ਕਰ ਰਹੇ ਸਨ ਅਤੇ ਪ੍ਰਣਾਮ ਕਰਕੇ ਇੱਕ ਪਾਸੇ ਬੈਠ ਗਿਆ ਸੀ। ਭਗਵਾਨ ਉਹਨਾਂ ਭਿੱਖੂਆਂ ਨੂੰ ਅਜਿਹਾ ਸਿਖਿਅਤ ਵੇਖ ਬਹੁਤ ਪ੍ਰਸੰਨ ਹੋਏ ਸਨ ਅਤੇ ਬੜੇ ਅਨੰਦ ਨਾਲ ਇਹਨਾਂ ਸੁੰਦਰ ਬਚਨਾ ਵਿੱਚ ਉਹਨਾਂ ਨੂੰ ਕਿਹਾ ਸੀ – ਉਪਸੇਨ ! ਤੇਰੇ ਭਿੱਖੂ ਬੜੇ ਸਿਖਿਅਤ ਨਜ਼ਰ ਆਉਂਦੇ ਹਨ ਤੂੰ ਇਹਨਾਂ ਨੂੰ ਤੂੰ ਕਿਵੇਂ ਸਿਖਾਇਆ ਹੈ?"

ਦੇਵਾਂ ਦੇ ਦੇਵ ਸਰਬੱਗ ਭਗਵਾਨ ਦੇ ਇਸ ਪ੍ਰਸ਼ਨ ਨੂੰ ਸੁਣ ਸੱਚ ਗਲ ਦਸਦਿਆਂ ਉਸ ਨੇ ਕਿਹਾ – "ਭੰਤੇ ! ਜੋ ਕੋਈ ਮੇਰੇ ਕੋਲ ਭਿੱਖੂ ਜਾਂ ਮੇਰਾ ਚੇਲਾ ਬਣਨ ਆਉਂਦਾ ਹੈ ਉਸ ਨੂੰ ਮੈਂ ਪਹਿਲਾਂ ਕਹਿੰਦਾ ਹਾਂ – ਸੁਣੋ ! ਮੈਂ ਜੰਗਲ ਵਿੱਚ ਰਿਹਾ ਕਰਦਾ ਹਾਂ, ਪਿੰਡਪਾਤ (ਭਿੱਖਿਆ) ਕਰ ਕੇ ਖਾਂਦਾ ਹਾਂ, ਗੁਦੜੀ ਚੀਵਰ ਧਾਰਨ ਕਰਦਾ ਹਾਂ। ਜੇਕਰ ਤੁਸੀਂ ਵੀ ਮੇਰਾ ਸਾਥ ਦੇਣ ਲਈ ਤਿਆਰ ਹੋ ਤਾਂ ਚੇਲੇ ਬਣ ਸਕਦੇ ਹੋ। ਇਸ ਤੇ ਜੇਕਰ ਉਹ ਆਪਣੀ ਇੱਛਾ ਨਾਲ ਤਿਆਰ ਹੋ ਜਾਂਦਾ ਹੈ ਤਾਂ ਮੈਂ ਉਸ ਨੂੰ ਆਪਣਾ ਚੇਲਾ ਬਣਾ ਲੈਂਦਾ ਹਾਂ। ਜੇਕਰ ਉਹ ਇਸ ਤੇ ਤਿਆਰ ਨਹੀਂ ਹੁੰਦਾ ਤਾਂ ਮੈਂ ਉਸ ਨੂੰ ਵਿਦਾ ਕਰ ਦਿੰਦਾ ਹਾਂ। ਭੰਤੇ ! ਮੈਂ ਉਹਨਾਂ ਨੂੰ ਇਸੇ ਤਰ੍ਹਾਂ ਹੀ ਸਿਖਾਂਦਾ ਹਾਂ। ਮਹਾਰਾਜ ! ਇਸ ਤਰ੍ਹਾਂ ਇਹਨਾਂ ਤੇਰਾਂ ਧੁਤਾਂਗ ਵਰਤਾਂ ਦਾ ਪਾਲਨ ਕਰਕੇ ਸ਼੍ਰਮਣ ਸਾਰੇ ਫਲ ਪਾ ਲੈਂਦਾ ਹੈ ਅਤੇ ਸ਼ਾਂਤ, ਸੁੱਖ ਸਮਾਪੱਤਿ ਨਿਰਵਾਣ ਦਾ ਅਧਿਕਾਰੀ ਹੋ ਜਾਂਦਾ ਹੈ।"

20. "ਮਹਾਰਾਜ ! ਜਿਵੇਂ ਕਮਲ ਦੀ ਜਾਤ ਬਹੁਤ ਸ਼ੁੱਧ ਅਤੇ ਉੱਚੀ ਹੈ। ਉਹ ਸੋਹਣਾ, ਕੋਮਲ, ਮਨਮੋਹਕ, ਸੁਗੰਧਿਤ, ਪਿਆਰਾ, ਬੇਨਤੀਕਾਰ, ਸਾਫ-ਸੁਥਰਾ, ਜਲ ਅਤੇ ਚਿੱਕੜ ਨਾਲ ਨਾ ਲਿਬੜਿਆ ਹੋਇਆ, ਜਿਸ ਦੀ ਹਰੇਕ ਪੱਤੀ ਕੇਸਰ ਨਾਲ ਭਰੀ ਰਹਿੰਦੀ ਹੈ, ਭੰਵਰਾਂ ਨਾਲ ਘਿਰਿਆ ਹੋਇਆ ਅਤੇ ਸੀਤਲ ਜਲ ਤੋਂ ਪੈਦਾ ਹੁੰਦਾ ਹੈ ; ਮਹਾਰਾਜ ! ਇਸੇ ਤਰ੍ਹਾਂ, ਇਹਨਾਂ ਤੇਰਾਂ ਧੁਤਾਂਗ ਵਰਤਾਂ ਦਾ ਪਾਲਨ ਕਰ ਉਹਨਾਂ ਨੂੰ ਨਾਲ ਲੈਣ ਨਾਲ ਆਰੀਆ ਸ਼੍ਰਾਵਕ ਤੀਹ ਗੁਣਾਂ ਨਾਲ ਭਰਪੂਰ ਹੁੰਦਾ ਹੈ।"

"ਕਿਹੜੇ ਤੀਹ ਗੁਣਾਂ ਨਾਲ?"

"ਉਸ ਦਾ ਚਿੱਤ ਕੋਮਲ, ਪ੍ਰੇਮ ਅਤੇ ਮਿੱਤਰਤਾ ਭਾਵ ਨਾਲ ਪੂਰਨ ਹੁੰਦਾ ਹੈ, ਉਸ ਦੇ ਕਲੇਸ਼ ਹਮੇਸ਼ਾਂ ਲਈ ਨਸ਼ਟ ਹੋ ਗਏ ਹੁੰਦੇ ਹਨ, ਉਸ ਦਾ ਅਭਿਮਾਨ ਅਤੇ ਘਮੰਡ ਚਲਾ ਜਾਂਦਾ ਹੈ, ਉਸ ਦੀ ਸ਼ਰਧਾ ਦ੍ਰਿੜ੍ਹ, ਮਜ਼ਬੂਤ, ਸਨਮਾਨਿਤ ਅਤੇ ਅਚਲ ਹੁੰਦੀ ਹੈ, ਪੂਰਨ ਪ੍ਰੀਤੀ ਭਰੇ ਸ਼ਾਂਤ ਸੁੱਖ ਸਮਾਪੱਤਿ ਦਾ ਲਾਭ ਕਰਦਾ ਹੈ ; ਸ਼ੀਲ ਦੀ ਉੱਤਮ ਖੁਸ਼ਬੋ ਫੈਲਾਉਣ ਵਾਲਾ ਹੁੰਦਾ ਹੈ, ਦੇਵਤਿਆਂ ਅਤੇ ਮਨੁੱਖਾਂ ਦਾ ਪਿਆਰਾ ਅਤੇ ਮਨਭਾਉਂਦਾ ਹੁੰਦਾ ਹੈ, ਖੀਣਾਸ੍ਰਵ ਅਤੇ ਸੰਤਾ ਦੁਆਰਾ ਦੁਲਾਰਿਆ ਜਾਂਦਾ ਹੈ, ਦੇਵਤਿਆਂ ਅਤੇ ਮਨੁੱਖਾਂ ਦੁਆਰਾ ਪੂਜਿਆ ਜਾਂਦਾ ਹੈ, ਬੁੱਧੀਮਾਨ ਅਤੇ ਪੰਡਤ ਲੋਕਾਂ ਦੁਆਰਾ ਪ੍ਰਸ਼ੰਸ਼ਾ ਪਾਉਂਦਾ ਹੈ, ਸੰਸਾਰ ਜਾਂ ਸਵਰਗ ਦੇ ਭੋਗਾਂ ਤੋਂ ਅਲਿਪਤ ਰਹਿੰਦਾ ਹੈ, ਥੋੜ੍ਹੀ ਜਿਹੀ ਵੀ ਬਦੀ ਤੋਂ ਡਰਦਾ ਹੈ, ਨਿਰਵਾਣ ਪ੍ਰਾਪਤ ਕਰਨ ਦੀ ਇੱਛਾ ਨਾਲ ਲੋਕ ਜਿਸ ਮਾਰਗ ਦੀ ਖੋਜ ਕਰਦੇ ਹਨ ਉਸ ਦੇ ਧਨ ਨਾਲ ਧਨੀ ਹੁੰਦਾ ਹੈ, ਸਾਰੀਆਂ ਵਸਤੂਆਂ ਨੂੰ ਪਾਉਣ ਵਾਲਾ ਹੁੰਦਾ ਹੈ, ਬਿਨਾਂ ਕਿਸੇ ਘਰ–ਬਾਰ ਦਾ ਹੁੰਦਾ ਹੈ ਜੋ ਧਿਆਨ ਦੇ ਅਭਿਆਸ ਲਈ ਸਭ ਤੋਂ ਵੱਡੀ ਗਲ ਹੁੰਦੀ ਹੈ, ਕਲੇਸ਼ ਦੀਆਂ ਜਟਾਵਾਂ ਤੋਂ ਸੁਲਝਿਆ ਰਹਿੰਦਾ ਹੈ; ਆਵਾਗਾਉਣ ਤੋਂ ਹਮੇਸ਼ਾਂ ਮੁਕਤ ਰਹਿੰਦਾ ਹੈ। ਉਸ ਨੂੰ ਧਰਮ ਵਿੱਚ ਪੂਰਾ ਪ੍ਰਵੇਸ਼ ਮਿਲ ਜਾਂਦਾ ਹੈ। ਮੁਕਤੀ ਵਲ ਪੂਰਾ ਝੁਕ ਜਾਂਦਾ ਹੈ, ਇਸੇ ਜਨਮ ਵਿੱਚ ਅਚਲ ਅਤੇ ਦ੍ਰਿੜ੍ਹ ਸ਼ਰਣ ਆਸਰਾ ਪ੍ਰਾਪਤ ਕਰ ਲੈਂਦਾ ਹੈ, ਮੌਤ ਦਾ ਭੈਅ ਬਿਲਕੁਲ ਦੂਰ ਹੋ ਜਾਂਦਾ ਹੈ, ਸਾਰੇ ਆਸ਼੍ਰਵ ਖੀਣ ਹੋ

ਜਾਂਦੇ ਹਨ ਅਤੇ ਸ਼ਾਂਤ, ਸੁਖਮਈ ਧਿਆਨ ਦਾ ਫਾਇਦਾ ਉੱਠਾ ਲੈਂਦਾ ਹੈ ਅਤੇ ਸ਼੍ਰਮਣ ਦੇ ਸਾਰੇ ਗੁਣਾਂ ਨੂੰ ਪਾ ਲੈਂਦਾ ਹੈ – ਇਹਨਾਂ ਤੀਹ ਗੁਣਾਂ ਨਾਲ ਉਹ ਭਰਪੂਰ ਹੁੰਦਾ ਹੈ।"

21. "ਮਹਾਰਾਜ ! ਸਥੱਵਿਰ ਸਾਰਿਪੁਤਰ ਦਸ ਹਜ਼ਾਰ ਲੋਕ ਧਾਤ ਵਿੱਚ ਦਸ ਬੱਲ ਲੋਕਗੁਰੂ (ਬੁੱਧ) ਤੋਂ ਇਲਾਵਾ ਮੋਢੀ ਪੁਰਸ਼ ਸਨ। ਅਨੰਤ ਕਲਪਾਂ ਤੋਂ ਉਹਨਾਂ ਨੇ ਬਹੁਤ ਪੁੰਨ ਇਕੱਤਰ ਕਰ ਲਏ ਸਨ। ਉੱਚੇ ਬ੍ਰਾਹਮਣ ਕੁਲ ਵਿੱਚ ਉਹਨਾਂ ਦਾ ਜਨਮ ਹੋਇਆ ਸੀ। ਉਹਨਾਂ ਨੇ ਧਨ ਅਤੇ ਐਸ਼ ਨੂੰ ਲੱਤ ਮਾਰ ਕੇ ਬੁੱਧ ਸ਼ਾਸਨ ਵਿੱਚ ਦੀਖਿਆ ਗ੍ਰਹਿਣ ਕੀਤੀ ਸੀ। ਦੀਖਿਅਤ ਹੋ ਕੇ ਇਹਨਾਂ ਤੇਰਾਂ ਧੁਤਾਂਗ ਵਰਤਾਂ ਦਾ ਪਾਲਨ ਕਰਕੇ ਆਤਮ ਸੰਜਮ ਕੀਤਾ ਸੀ। ਜਿਸ ਕਰਕੇ ਅੱਜ ਉਹ ਭਿੱਖੂਆਂ ਵਿੱਚ ਸ੍ਰੇਸ਼ਠ ਅਤੇ ਭਗਵਾਨ ਬੁੱਧ ਦੇ ਧਰਮ ਚੱਕਰ ਪ੍ਰਵਰਤਕ ਮੰਨੇ ਜਾਂਦੇ ਹਨ। ਅੰਗੁੱਤਰ ਨਿਕਾਇ ਵਿੱਚ ਦੇਵਾਂ ਦੇ ਦੇਵ ਭਗਵਾਨ ਨੇ ਵੀ ਕਿਹਾ ਹੈ – "ਭਿੱਖੂਓ ! ਸਾਰਿਪੁੱਤਰ ਨੂੰ ਛੱਡਕੇ ਮੈਂ ਕਿਸੇ ਵੀ ਹੋਰ ਨੂੰ ਅਜਿਹਾ ਨਹੀਂ ਸਮਝਦਾ ਜੋ ਮੇਰੇ ਦੁਆਰਾ ਚਲਾਏ ਗਏ ਧਰਮ ਚੱਕਰ ਨੂੰ ਫੇਰ ਚਲਾਵੇ। ਭਿੱਖੂਓ ! ਸਾਰਿਪੁੱਤਰ ਹੀ ਮੇਰੇ ਦੁਆਰਾ ਪ੍ਰਵਰਜਿਤ ਧਰਮ ਚੱਕਰ ਨੂੰ ਭਲੀ ਭਾਂਤ ਚਲਾ ਸਕਦਾ ਹੈ। "

"ਠੀਕ ਹੈ ਭੰਤੇ ਨਾਗਸੇਨ ! ਨੌਂ ਅੰਗਾਂ ਵਾਲੇ ਬੁੱਧ ਵਚਨ, ਲੋਕ–ਉੱਤਰ ਕਿਰਿਆ, ਸੰਸਾਰ ਵਿੱਚ ਚੰਗੀ ਪ੍ਰਾਪਤ ਕਰਨ ਯੋਗ ਵਸਤੂ – ਇਹ ਸਾਰੇ ਧੁਤਾਂਗ–ਵਰਤ ਪਾਲਨ ਕਰਨ ਨਾਲ ਪ੍ਰਾਪਤ ਹੋ ਸਕਦੇ ਹਨ।"

ਇਸ ਵਰਗ ਵਿੱਚ ਦੋ ਪ੍ਰਸ਼ਨ ਹਨ । (ਚੌਥਾ ਅਨੁਮਾਨ ਵਰਗ ਸਮਾਪਤ।।)

## ਅਧਿਆਇ - 6

**ਔਪਮਯਕਥਾਪ੍ਰਸ਼ਨ**

**(ਮਾਤਰਕਾ)**

"ਭੰਤੇ ਨਾਗਸੇਨ ! ਕਿਹੜੇ ਗੁਣਾਂ ਨੂੰ ਪਾ ਕੇ ਭਿੱਖੂ ਅਰਹੱਤ–ਪਦ ਦਾ ਸਾਖਿਆਤਕਾਰ ਕਰਦਾ ਹੈ" "ਮਹਾਰਾਜ ! ਅਰਹੱਤ–ਪਦ ਪਾਉਣ ਲਈ ਭਿੱਖੂ ਵਿੱਚ ਇਹ ਗੁਣ ਹੋਣੇ ਚਾਹੀਦੇ ਹਨ

**1. ਗਰਦਭ (ਖੋਤਾ) ਵਰਗ**

1) ਗਧੇ ਦਾ ਇੱਕ ਗੁਣ
2) ਮੁਰਗੇ ਦੇ ਪੰਜ ਗੁਣ
3) ਕਾਟੋ (ਗਲਿਹਰੀ) ਦਾ ਇੱਕ ਗੁਣ
4) ਮਾਦਾ ਚੀਤਾ ਦਾ ਇੱਕ ਗੁਣ
5) ਨਰ ਚੀਤੇ ਦੇ ਦੋ ਗੁਣ
6) ਕੱਛੂਕੁੰਮੇ ਦੇ ਪੰਜ ਗੁਣ
7) ਬਾਂਸ ਦਾ ਇੱਕ ਗੁਣ
8) ਧਨੁੱਖ ਦਾ ਇੱਕ ਗੁਣ
9) ਕਾਂ ਦੇ ਦੋ ਗੁਣ
10) ਬਾਂਦਰ ਦੇ ਦੋ ਗੁਣ

**2. ਸਮੁਦਰਵਰਗ**

11) ਘੀਏ ਦਾ ਇੱਕ ਗੁਣ
12) ਕਮਲ ਦੇ ਤਿੰਨ ਗੁਣ
13) ਬੀਜ ਦੇ ਦੋ ਗੁਣ
14) ਸ਼ਾਲਰੁੱਖ ਦਾ ਇੱਕ ਗੁਣ

15) ਕਿਸ਼ਤੀ ਦੇ ਤਿੰਨ ਗੁਣ 16) ਲੰਗਰ ਦੇ ਦੋ ਗੁਣ
17) ਪਤਵਾਰ ਦਾ ਇੱਕ ਗੁਣ 18) ਕਰਣਧਾਰ ਦੇ ਤਿੰਨ ਗੁਣ
19) ਮਲਾਹ ਦਾ ਇੱਕ ਗੁਣ 20) ਸਮੁੰਦਰ ਦੇ ਪੰਜ ਗੁਣ

**3. ਪ੍ਰਿਥਵੀਵਰਗ**

21) ਪ੍ਰਿਥਵੀ ਦੇ ਪੰਜ ਗੁਣ 22) ਪਾਣੀ ਦੇ ਪੰਜ ਗੁਣ
23) ਅਗਨੀ ਦੇ ਪੰਜ ਗੁਣ 24) ਹਵਾ ਦੇ ਪੰਜ ਗੁਣ
25) ਪਹਾੜ ਦੇ ਪੰਜ ਗੁਣ 26) ਅਕਾਸ਼ ਦੇ ਪੰਜ ਗੁਣ
27) ਚੰਦਰਮਾ ਦੇ ਪੰਜ ਗੁਣ 28) ਸੂਰਜ ਦੇ ਸੱਤ ਗੁਣ
29) ਇੰਦਰ ਦੇ ਤਿੰਨ ਗੁਣ 30) ਚਕਰਵਰਤੀ ਰਾਜਾ ਦੇ ਚਾਰ ਗੁਣ

**4. ਉਪਚਿਕਾਵਰਗ**

31) ਸਿਊਂਕ ਦਾ ਇੱਕ ਗੁਣ 32) ਬਿੱਲੀ ਦੇ ਦੋ ਗੁਣ
33) ਚੂਹੇ ਦਾ ਇੱਕ ਗੁਣ 34) ਬਿੱਛੂ ਦਾ ਇੱਕ ਗੁਣ
35) ਨਿਊਲੇ ਦਾ ਇੱਕ ਗੁਣ 36) ਬੁੱਢੇ ਬਘਿਆੜ ਦੇ ਦੋ ਗੁਣ
37) ਹਿਰਨ ਦੇ ਤਿੰਨ ਗੁਣ 38) ਬਲ਼ਦ ਦੇ ਚਾਰ ਗੁਣ
39) ਸੂਰ ਦੇ ਦੋ ਗੁਣ 40) ਹਾਥੀ ਦੇ ਪੰਜ ਗੁਣ

**5. ਸਿੰਘ ਵਰਗ**

41) ਸ਼ੇਰ ਦੇ ਸੱਤ ਗੁਣ 42) ਚਕਵੇ ਦੇ ਤਿੰਨ ਗੁਣ
43) ਪੇਣਾਹਿਕਾ ਪੰਛੀ ਦੇ ਦੋ ਗੁਣ 44) ਕਬੂਤਰ ਦਾ ਇੱਕ ਗੁਣ
45) ਉੱਲੂ ਦੇ ਦੋ ਗੁਣ 46) ਸਾਰਸ ਦਾ ਇੱਕ ਗੁਣ
47) ਬਗੁਲੇ ਦੇ ਦੋ ਗੁਣ 48) ਜੋਕ ਦਾ ਇੱਕ ਗੁਣ
49 ਸੱਪ ਦੇ ਤਿੰਨ ਗੁਣ 50) ਅਜਗਰ ਦਾ ਇੱਕ ਗੁਣ

**6. ਮਰਕਟਵਰਗ**

51) ਮਕੜੀ ਦਾ ਇੱਕ ਗੁਣ 52) ਦੁੱਧ ਪੀਂਦੇ ਬੱਚੇ ਦਾ ਇੱਕ ਗੁਣ
53) ਸਥਲੀ–ਕੱਛੂਕੁੰਮੇ ਦਾ ਇੱਕ ਗੁਣ 54) ਜੰਗਲ ਦੇ ਪੰਜ ਗੁਣ
55) ਰੁੱਖ ਦੇ ਤਿੰਨ ਗੁਣ 56) ਬੱਦਲ ਦੇ ਪੰਜ ਗੁਣ
57) ਮਣੀ ਦੇ ਤਿੰਨ ਗੁਣ 58) ਸ਼ਿਕਾਰੀ ਦੇ ਚਾਰ ਗੁਣ
59) ਮਛੇਰੇ ਦੇ ਤਿੰਨ ਗੁਣ 60) ਤਰਖਾਣ ਦੇ ਦੋ ਗੁਣ

**7. ਕੁੰਭਵਰਗ**

61) ਜਲ ਦੇ ਘੜੇ ਦਾ ਇੱਕ ਗੁਣ 62) ਲੋਹੇ ਦੇ ਦੋ ਗੁਣ
63) ਛੱਤਰੀ ਦੇ ਤਿੰਨ ਗੁਣ 64) ਝੋਨੇ ਦੇ ਖੇਤ ਦੇ ਤਿੰਨ ਗੁਣ
65) ਔਖਧ ਦੇ ਦੋ ਗੁਣ 66) ਭੋਜਨ ਦੇ ਤਿੰਨ ਗੁਣ
67) ਤੀਰ ਅੰਦਾਜ਼ ਦੇ ਚਾਰ ਗੁਣ

**8. ਰਾਜਅੰਗਵਰਗ**

68) ਰਾਜੇ ਦੇ ਚਾਰ ਗੁਣ 69) ਦਵਾਰਪਾਲ ਦੇ ਦੋ ਗੁਣ
70) ਚੱਕੀ ਦਾ ਇੱਕ ਗੁਣ 71) ਦੀਵੇ ਦੇ ਦੋ ਗੁਣ
72) ਮੋਰ ਦੇ ਦੋ ਗੁਣ 73) ਘੋੜੇ ਦੇ ਦੋ ਗੁਣ
74) ਮਤਵਾਲੇ ਦੇ ਦੋ ਗੁਣ 75) ਖੰਭੇ ਦੇ ਦੋ ਗੁਣ
76) ਤੱਕੜੀ ਦਾ ਇੱਕ ਗੁਣ 77) ਤਲਵਾਰ ਦੇ ਦੋ ਗੁਣ
78) ਮੱਛੀ ਦੇ ਦੋ ਗੁਣ 79) ਕਰਜ਼ ਲੈਣ ਵਾਲੇ ਦਾ ਇੱਕ ਗੁਣ
80) ਰੋਗੀ ਦੇ ਦੋ ਗੁਣ 81) ਮੁਰਦੇ ਦੇ ਦੋ ਗੁਣ

82) ਨਦੀ ਦੇ ਦੋ ਗੁਣ | 83) ਝੋਟੇ ਦਾ ਇੱਕ ਗੁਣ
84) ਰਸਤੇ ਦੇ ਦੋ ਗੁਣ | 85) ਕਰਜ਼ ਉਗਰਾਹੁਣ ਵਾਲੇ ਦਾ ਇੱਕ ਗੁਣ
86) ਚੋਰ ਦੇ ਤਿੰਨ ਗੁਣ | 87) ਬਾਜ਼ ਪੰਛੀ ਦਾ ਇੱਕ ਗੁਣ
88) ਕੁੱਤੇ ਦਾ ਇੱਕ ਗੁਣ | 89) ਵੈਦ ਦੇ ਤਿੰਨ ਗੁਣ
90) ਗਰਭਵਤੀ ਔਰਤ ਦੇ ਦੋ ਗੁਣ | 91) ਚਮਰੀ ਗਾਂ ਦਾ ਇੱਕ ਗੁਣ
92) ਕ੍ਰਿਕੀ ਪੰਛੀ ਦੇ ਦੋ ਗੁਣ | 93) ਕਬੂਤਰੀ ਦੇ ਤਿੰਨ ਗੁਣ
94) ਕਾਣੇ ਦੇ ਦੋ ਗੁਣ | 95) ਗ੍ਰਹਿਸਥੀ ਦੇ ਤਿੰਨ ਗੁਣ
96) ਗਿੱਦੜੀ ਦਾ ਇੱਕ ਗੁਣ | 97) ਪਿਟਾਰੀ ਦੇ ਦੋ ਗੁਣ
98) ਕੜਛੀ ਦਾ ਇੱਕ ਗੁਣ | 99) ਮਹਾਜਨ ਦੇ ਤਿੰਨ ਗੁਣ
100) ਪ੍ਰੀਖਿਆਰਥੀ ਦਾ ਇੱਕ ਗੁਣ | 101) ਕੋਚਵਾਨ ਦੇ ਦੋ ਗੁਣ
102) ਪਿੰਡ ਦੇ ਪ੍ਰਧਾਨ ਦਾ ਇੱਕ ਗੁਣ | 103) ਦਰਜੀ ਦਾ ਇੱਕ ਗੁਣ
104) ਮਲਾਹ ਦਾ ਇੱਕ ਗੁਣ | 105) ਭੌਰੇ ਦੇ ਦੋ ਗੁਣ

ਮਾਤਰਕਾ ਸਮਾਪਤ । ।

**1. ਗਰਦਭ (ਗਧਾ) ਵਰਗ**

**1. ਗਰਦਭ ਅੰਗ ਪ੍ਰਸ਼ਨ**

1. "ਭੰਤੇ ਨਾਗਸੇਨ ! ਜੋ ਤੁਸੀ ਕਹਿੰਦੇ ਹੋ ਕਿ ਭਿੱਖੂ ਵਿੱਚ ਹਿਣਕਣ ਵਾਲੇ ਗਧੇ ਦਾ ਵੀ ਇੱਕ ਗੁਣ ਹੁੰਦਾ ਹੈ । ਕਿਰਪਾ ਕਰਕੇ ਦੱਸੋ ਉਹ ਕਿਹੜਾ ਇੱਕ ਗੁਣ ਹੈ?"

1) "ਮਹਾਰਾਜ ! ਜਿਵੇਂ ਗਧਾ ਜਿੱਥੇ ਕਿਤੇ ਕੂੜੇ ਕਰਕਟ ਉੱਤੇ, ਜਾਂ ਚੌਕ–ਚੌਰਾਹੇ ਉੱਤੇ ਜਾਂ ਪਿੰਡ ਦੇ ਦਰਵਾਜੇ ਉੱਤੇ ਜਾਂ ਕਚਰੇ ਦੇ ਢੇਰ ਉੱਤੇ ਲੇਟਦਾ ਹੈ ਉੱਥੇ ਬੇਫ਼ਿਕਰ ਹੋ ਕੇ ਸੋ ਨਹੀਂ ਜਾਂਦਾ, ਉਸੇ ਤਰ੍ਹਾਂ ਹੀ ਯੋਗ ਸਾਧਨਾ ਕਰਨ ਵਾਲੇ ਯੋਗੀ ਨੂੰ ਕਿਤੇ ਵੀ, ਭਾਵੇਂ ਚਟਾਈ, ਪੱਤੇ ਦੀ ਚਟਾਈ, ਲੱਕੜ ਦੀ ਮੰਜੀ ਜਾਂ ਧਰਤੀ ਉੱਤੇ ਲੇਟ ਕੇ ਬੇਫ਼ਿਕਰ ਹੋ ਕੇ ਸੌਣਾ ਨਹੀਂ ਚਾਹੀਦਾ ਹੈ । ਮਹਾਰਾਜ ! ਗਧੇ ਦਾ ਇਹ ਇੱਕ ਗੁਣ ਉਸ ਭਿੱਖੂ ਵਿੱਚ ਹੋਣਾ ਚਾਹੀਦਾ ਹੈ ।"

"ਮਹਾਰਾਜ ! ਦੇਵਾਂ ਦੇ ਦੇਵ ਭਗਵਾਨ ਨੇ ਕਿਹਾ ਵੀ ਹੈ – "ਭਿੱਖੂਓ ! ਮੇਰੇ ਸੰਨਿਆਸੀ ਲੱਕੜੀ ਸਿਰ੍ਹਾਣੇ ਰੱਖ ਕੇ ਉਸ ਨਾਲ ਤਕੀਏ ਦਾ ਕੰਮ ਚਲਾ ਲੈਂਦੇ ਹਨ । ਉਹ ਆਲਸ ਰਹਿਤ ਸੰਜਮਸ਼ੀਲ ਹੋ ਕੇ ਆਪਣੇ ਕੰਮ ਵਿੱਚ ਉਤਸ਼ਾਹ ਨਾਲ ਲੱਗੇ ਰਹਿੰਦੇ ਹਨ ।" ਮਹਾਰਾਜ ! ਧਰਮ ਸੈਨਾਪਤੀ ਸਾਰਿਪੁੱਤਰ ਨੇ ਵੀ ਕਿਹਾ ਹੈ –

"ਆਸਣ ਲਗਾ ਕੇ ਬੈਠੇ ਭਿੱਖੂ ਤੇ ਪਾਣੀ ਵਰ੍ਹ ਕੇ ਗੋਡਿਆ ਤੱਕ ਵੀ ਕਿਉਂ ਨਾ ਪੁੱਜ ਜਾਵੇ । ਉਸ ਨਾਲ ਧਿਆਨ ਵਿੱਚ ਲੀਨ ਭਿੱਖੂ ਨੂੰ ਕੀ ਪਰਵਾਹ ।"[1]

**2. ਕੁੱਕੁਟ (ਮੁਰਗਾ) ਅੰਗ ਪ੍ਰਸ਼ਨ**

2. "ਭੰਤੇ ਨਾਗਸੇਨ ! ਤੁਸੀਂ ਜਿਵੇਂ ਕਹਿੰਦੇ ਹੋ ਕਿ ਭਿੱਖੂ ਵਿੱਚ ਮੁਰਗੇ ਦੇ ਪੰਜ ਗੁਣ ਹੋਣੇ ਚਾਹੀਦੇ ਹਨ ਉਹ ਪੰਜ ਗੁਣ ਕਿਹੜੇ ਹਨ?"

1) "ਮਹਾਰਾਜ ! ਜਿਵੇਂ ਮੁਰਗਾ ਠੀਕ ਸਮੇਂ ਤੇ ਸੌਂ ਜਾਂਦਾ ਹੈ । ਉਸੇ ਤਰ੍ਹਾਂ ਹੀ ਯੋਗ ਸਾਧਨਾ ਕਰਨ ਵਾਲੇ ਭਿੱਖੂ ਨੂੰ ਠੀਕ ਸਮੇਂ ਤੇ ਚੈਤਯ (ਬੁੱਧ ਮਠ) ਦੇ ਚਾਰੋਂ ਪਾਸੇ ਝਾੜੂ ਦੇਣਾ ਚਾਹੀਦਾ ਹੈ । ਠੀਕ ਸਮੇਂ ਤੇ ਪਾਣੀ ਅਤੇ ਭੋਜਨ ਰੱਖ ਦੇਣਾ ਚਾਹੀਦਾ ਹੈ ; ਠੀਕ ਸਮੇਂ ਤੇ ਆਪਣੇ ਸਰੀਰਕ ਕਰਮ ਕਰਨੇ ਚਾਹੀਦੇ ਹਨ ; ਠੀਕ ਸਮੇਂ ਤੇ ਨਹਾ ਕੇ ਚੈਤਯ ਦੀ ਪੂਜਾ ਕਰਨੀ ਚਾਹੀਦੀ ਹੈ ; ਅਤੇ ਠੀਕ ਸਮੇਂ ਤੇ ਬੁੱਢੇ ਭਿੱਖੂਆਂ ਨਾਲ ਮਿਲ ਜੁਲ ਕੇ ਆਪਣੇ ਇਕਾਂਤ ਸਥਾਨ ਵਿੱਚ ਧਿਆਨ ਕਰਨ ਲਈ ਬੈਠ ਜਾਣਾ ਚਾਹੀਦਾ ਹੈ । ਭਿੱਖੂ ਵਿੱਚ ਮੁਰਗੇ ਦਾ ਇਹ ਪਹਿਲਾ ਗੁਣ ਹੋਣਾ ਚਾਹੀਦਾ ਹੈ ।"

2) "ਮਹਾਰਾਜ ! ਮੁਰਗਾ ਆਪਣੇ ਠੀਕ ਸਮੇਂ ਤੇ ਉੱਠ ਜਾਂਦਾ ਹੈ । ਉਸੇ ਪ੍ਰਕਾਰ ਹੀ ਯੋਗ ਸਾਧਨਾ ਕਰਨ ਵਾਲੇ ਭਿੱਖੂ ਨੂੰ ਵੀ ਠੀਕ ਸਮੇਂ ਉੱਠ ਜਾਣਾ ਚਾਹੀਦਾ ਹੈ ; ਠੀਕ ਸਮੇਂ ਤੇ ਚੈਤਯ ਦੇ ਚਾਰੇ ਪਾਸੇ ਝਾੜੂ ਦੇਣਾ ਚਾਹੀਦਾ ਹੈ, ਠੀਕ ਸਮੇਂ ਤੇ ਪਾਣੀ ਅਤੇ ਭੋਜਨ ਰੱਖ ਦੇਣਾ ਚਾਹੀਦਾ ਹੈ ; ਠੀਕ ਸਮੇਂ ਤੇ ਸਰੀਰਕ ਕਰਮ ਕਰਨੇ ਚਾਹੀਦੇ ਹਨ ; ਠੀਕ ਸਮੇਂ ਤੇ ਚੈਤਯ ਦੀ ਬੰਦੀ ਕਰਨ ਲਈ ਜਾਣਾ ਚਾਹੀਦਾ ਹੈ ਅਤੇ ਫਿਰ ਆਪਣੇ ਇਕਾਂਤ ਸਥਾਨ ਵਿੱਚ ਧਿਆਨ ਕਰਨ ਲਈ ਬੈਠ ਜਾਣਾ ਚਾਹੀਦਾ ਹੈ । ਮੁਰਗੇ ਦਾ ਇਹ ਦੂਜਾ ਗੁਣ ਭਿੱਖੂ ਵਿੱਚ ਹੋਣਾ ਚਾਹੀਦਾ ਹੈ ।"

3) "ਮਹਾਰਾਜ ! ਮੁਰਗਾ ਜ਼ਮੀਨ ਨੂੰ ਪੈਰਾਂ ਨਾਲ ਫਰੋਲ ਕੇ ਦਾਣੇ ਚੁਗਦਾ ਹੈ । ਉਸੇ ਤਰ੍ਹਾਂ ਹੀ ਯੋਗ ਸਾਧਨਾ ਕਰਨ ਵਾਲੇ ਭਿੱਖੂ ਨੂੰ ਵੀ ਸਿਮਰਨ ਦੇ ਸਹਾਰੇ ਸਾਵਧਾਨ ਹੋ ਕੇ ਕੁਝ ਖਾਣਾ ਚਾਹੀਦਾ ਹੈ – ਮੈਂ ਇਸ ਭੋਜਨ ਨੂੰ ਗ੍ਰਹਿਣ ਕਰਦਾ ਹਾਂ ਨਾ ਕਿ ਸਵਾਦ ਲੈਣ ਲਈ, ਨਾ ਮਸਤ ਰਹਿਣ ਲਈ, ਨਾ ਆਪਣੇ ਸਰੀਰ ਨੂੰ ਸੁੰਦਰ ਬਣਵਾਉਣ ਲਈ, ਪਰੰਤੂ ਕੇਵਲ ਆਪਣੇ ਸਰੀਰ ਦੀ ਹੋਂਦ ਰੱਖਣ ਲਈ, ਆਪਣਾ ਜੀਵਨ ਨਿਰਵਾਹ ਕਰਨ ਲਈ, ਪੇਟ ਦੀ ਅੱਗ ਬੁਝਾਉਣ ਲਈ ਅਤੇ ਬ੍ਰਹਮਚਾਰੀਆ ਵਰਤ ਪਾਲਣ ਕਰਨ ਲਈ, ਇਸ ਪ੍ਰਕਾਰ ਮੈਂ ਆਪਣੀਆਂ ਪੁਰਾਣੀਆਂ ਵੇਦਨਾਵਾਂ ਨੂੰ ਦੂਰ ਕਰਦਾ ਹਾਂ ਅਤੇ ਨਵੀਂਆਂ ਨੂੰ ਪੈਦਾ ਹੋਣ ਦਾ ਮੌਕਾ ਨਹੀਂ ਦਿੰਦਾ । ਮੇਰੀ ਲੋਕ–ਯਾਤਰਾ ਨਿਭ ਜਾਵੇਗੀ – ਨਿਰਦੋਸ਼ ਅਤੇ ਅਰਾਮ ਨਾਲ[1] - ਮਹਾਰਾਜ ! ਭਿੱਖੂ ਵਿੱਚ ਮੁਰਗੇ ਦਾ ਇਹ ਤੀਜਾ ਗੁਣ ਹੋਣਾ ਚਾਹੀਦਾ ਹੈ ਦੇਵਾਂ ਦੇ ਦੇਵ ਭਗਵਾਨ ਨੇ ਵੀ ਕਿਹਾ ਹੈ –

ਉਜਾੜ ਜੰਗਲ ਵਿੱਚ ਆਪਣੇ ਪੁੱਤਰ ਦੇ ਮਾਸ ਵਾਂਗ ਜਾਂ ਗੱਡੀ ਦੇ ਧੁਰੇ ਵਿੱਚ ਲੱਗੀ ਹੋਈ ਚਰਬੀ ਦੇ ਵਾਂਗ। ਜੀਵਨ ਦੀ ਹੋਂਦ ਰੱਖਣ ਲਈ ਯੋਗੀ ਪੇਟ ਦੀ ਅੱਗ ਨਾਲ ਪੀੜਤ ਹੋ ਕੇ ਅਹਾਰ ਗ੍ਰਹਿਣ ਕਰਦੇ ਹਨ।"

4) "ਮਹਾਰਾਜ ! ਮੁਰਗੇ ਦੀ ਅੱਖ ਹੁੰਦੇ ਹੋਏ ਵੀ ਉਹ ਰਾਤ ਨੂੰ ਅੰਨ੍ਹਾ ਹੋ ਜਾਂਦਾ ਹੈ। ਉਸੇ ਤਰ੍ਹਾਂ ਹੀ ਯੋਗ ਸਾਧਨਾ ਕਰਨ ਵਾਲੇ ਭਿੱਖੂ ਨੂੰ ਅੰਨ੍ਹਾ ਨਾ ਹੋਣ ਤੇ ਵੀ ਅੰਨਾ ਬਣ ਕੇ ਰਹਿਣਾ ਚਾਹੀਦਾ ਹੈ – ਜੰਗਲ ਵਿੱਚ ਵੀ, ਪਿੰਡ ਵਿੱਚ ਵੀ, ਭਿਖਿਆ ਇਕੱਠੀ ਕਰਦੇ ਸਮੇਂ ਵੀ ਮਨ ਨੂੰ ਖਿੱਚਣ ਵਾਲੇ ਰੂਪ ਸ਼ਬਦ, ਗੰਧ, ਰਸ ਅਤੇ ਸਪਰਸ਼ ਦੇ ਪ੍ਰਤਿ ਅੰਨ੍ਹਾ, ਬੋਲਾ ਅਤੇ ਗੂੰਗਾ ਬਣ ਕੇ ਰਹਿਣਾ ਚਾਹੀਦਾ ਹੈ। ਕਿਸੇ ਵਿੱਚ ਆਸਕਤ ਨਹੀਂ ਹੋਣਾ ਚਾਹੀਦਾ ; ਕਿਸੇ ਵਿੱਚ ਸਵਾਦ ਨਹੀਂ ਲੈਣਾ ਚਾਹੀਦਾ। ਮਹਾਰਾਜ ! ਮਹਾਕਾਤਿਆਯਨ ਸਥੱਵਿਰ ਨੇ ਵੀ ਕਿਹਾ ਹੈ –

"ਸੰਸਾਰਿਕ ਵਿਸ਼ਿਆਂ ਵਿੱਚ ਸਾਹਮਣੇ ਆਉਣ ਤੇ, ਅੱਖਾਂ ਹੁੰਦੇ ਹੋਏ ਅੰਨ੍ਹਾ, ਕੰਨ ਹੁੰਦੇ ਹੋਏ ਬੋਲਾ, ਜੀਭ ਹੁੰਦੇ ਹੋਏ ਗੂੰਗਾ ਅਤੇ ਬਲਵਾਨ ਹੁੰਦੇ ਹੋਏ ਕਮਜ਼ੋਰ ਬਣ ਜਾਣਾ ਚਾਹੀਦਾ ਹੈ। ਮੰਨ ਲਓ ਜਿਵੇਂ ਕੋਈ ਸੁੱਤਾ ਹੋਇਆ ਜਾਂ ਮਰਿਆ ਹੋਇਆ ਹੋਵੇ।"[1]

5) "ਮਹਾਰਾਜ ! ਜਿਵੇਂ ਰੋੜੇ, ਡੰਡੇ, ਸੋਟੀ ਜਾਂ ਮੁਗਦਰ ਨਾਲ ਖਦੇੜ ਦਿਤੇ ਜਾਣ ਤੇ ਵੀ ਮੁਰਗੇ ਆਪਣਾ ਘਰ ਨਹੀਂ ਛੱਡਦੇ, ਉਸੇ ਤਰ੍ਹਾਂ ਹੀ ਯੋਗ ਸਾਧਨਾਂ ਕਰਨ ਵਾਲੇ ਭਿੱਖੂ ਨੂੰ ਚੀਵਰ ਧਾਰਣ, ਵਿਹਾਰ ਮੁਰੰਮਤ ਕਰਦੇ ਸਮੇਂ, ਆਪਣੇ ਵਰਤਾਂ ਨੂੰ ਪੂਰਾ ਕਰਦੇ ਸਮੇਂ, ਉਪਦੇਸ਼ ਕਰਦੇ ਸਮੇਂ, ਜਾਂ ਉਪਦੇਸ਼ ਸੁਣਦੇ ਸਮੇਂ– ਕਦੇ ਵੀ ਮਾਨਸਿਕ ਤਤਪਰਤਾ ਨੂੰ ਨਹੀਂ ਛੱਡਣਾ ਚਾਹੀਦਾ। ਮਹਾਰਾਜ! ਯੋਗੀ ਦਾ ਆਪਣਾ ਘਰ ਤਾਂ ਮਾਨਸਿਕ ਤਤਪਰਤਾ ਹੈ। ਭਿੱਖੂ ਵਿੱਚ ਇਹ ਮੁਰਗੇ ਦਾ ਪੰਜਵਾਂ ਗੁਣ ਹੋਣਾ ਚਾਹੀਦਾ ਹੈ। ਮਹਾਰਾਜ ! ਦੇਵਾਂ ਦੇ ਦੇਵ ਭਗਵਾਨ ਨੇ ਕਿਹਾ ਹੈ, "ਭਿੱਖੂਓ ! ਭਿੱਖੂਆਂ ਦੀ ਆਪਣੀ ਪੁਸ਼ਤੈਨੀ ਜਾਇਦਾਦ ਇਹੀ ਚਾਰ ਸਿਮਰਤੀ ਪ੍ਰਸਥਾਨ ਹਨ।" ਮਹਾਰਾਜ ! ਧਰਮ ਸੈਨਾਪਤੀ ਸਥੱਵਿਰ, ਸਾਰਿਪੁੱਤਰ ਨੇ ਕਿਹਾ ਹੈ –

"ਹਾਥੀ ਸੁੱਤਾ ਹੋਇਆ ਵੀ ਆਪਣੀ ਸੁੰਡ ਨੂੰ ਦੱਬਣ ਨਹੀਂ ਦਿੰਦਾ, ਆਪਣੇ ਅਨੁਕੂਲ ਖਾਣ ਯੋਗ ਅਤੇ ਨਾ ਖਾਣ ਯੋਗ ਦਾ ਜਲਦੀ ਪਤਾ ਲਗਾ ਲੈਂਦਾ ਹੈ। ਉਸੇ ਪ੍ਰਕਾਰ, ਬੁੱਧ ਪੁੱਤਰਾਂ ਨੂੰ ਸਦਾ ਸਾਵਧਾਨ ਰਹਿ ਕੇ ਬੁੱਧ ਉਪਦੇਸ਼ ਨੂੰ ਦੱਬਣ ਨਹੀਂ ਦੇਣਾ ਚਾਹੀਦਾ, ਜਿਹੜਾ ਸਿਮਰਨ ਕਰਨ ਲਈ ਬਹੁਤ ਉੱਤਮ ਹੈ।"

### 3. ਕਲੰਦਕ (ਗਲਹਿਰੀ) ਅੰਗ ਪ੍ਰਸ਼ਨ

3) "ਭੰਤੇ ਨਾਗਸੇਨ ! ਤੁਸੀ ਜੋ ਕਹਿੰਦੇ ਹੋ ਕਿ ਭਿੱਖੂ ਵਿੱਚ ਗਲਹਿਰੀ (ਕਾਟੋ) ਦਾ ਇੱਕ ਗੁਣ ਹੋਣਾ ਚਾਹੀਦਾ ਹੈ। ਉਹ ਇੱਕ ਗੁਣ ਕੀ ਹੈ?"

1) "ਮਹਾਰਾਜ ! ਜਿਵੇਂ ਕਿਸੇ ਦੁਸ਼ਮਣ ਦੇ ਆਉਣ ਤੇ ਗਲਹਿਰੀ (ਕਾਟੋ) ਆਪਣੀ ਪੂਛ ਨੂੰ ਪਟਕ–ਪਟਕ ਕੇ ਫੁਲਾ ਲੈਂਦੀ ਹੈ ਅਤੇ ਉਸ ਨਾਲ ਹੀ ਉਸ ਨੂੰ ਭਜਾ ਦਿੰਦੀ ਹੈ। ਉਸੇ ਤਰ੍ਹਾਂ ਹੀ, ਯੋਗ ਸਾਧਨਾ ਕਰਨ ਵਾਲੇ ਭਿੱਖੂ ਨੂੰ ਕਲੇਸ਼ ਰੂਪੀ ਦੁਸ਼ਮਣ ਦੇ ਨੇੜੇ ਆਉਣ ਤੇ ਸਿਮਰਤੀ–ਪ੍ਰਸਥਾਨ ਰੂਪੀ ਸੋਟੀ ਮਾਰ–ਮਾਰ ਕੇ ਉਸ ਨੂੰ ਭਜਾ ਦੇਣਾ ਚਾਹੀਦਾ ਹੈ। ਮਹਾਰਾਜ ! ਭਿੱਖੂ ਵਿੱਚ ਗਲਹਿਰੀ (ਕਾਟੋ) ਦਾ ਇਹ ਇੱਕ ਗੁਣ ਹੋਣਾ ਚਾਹੀਦਾ ਹੈ। ਮਹਾਰਾਜ ! ਸਥਵਿੱਰ ਚੁੱਲਪੰਥਕ ਨੇ ਕਿਹਾ ਹੈ –

"ਜਦੋਂ ਸੰਨਿਆਸੀ ਦੇ ਗੁਣਾਂ ਨੂੰ ਨਸ਼ਟ ਕਰਨ ਵਾਲੇ ਕਲੇਸ਼ ਰੂਪੀ ਦੁਸ਼ਮਣ ਚੜ੍ਹਾਈ ਕਰ ਦੇਣ ਤਾਂ ਸਿਮਰਤੀ ਪ੍ਰਸਥਾਨ ਰੂਪੀ ਸੋਟੀ ਨਾਲ ਉਹਨਾਂ ਨੂੰ ਮਾਰ–ਮਾਰ ਕੇ ਭਜਾ ਦੇਣਾ ਚਾਹੀਦਾ ਹੈ।"

### 4. ਦ੍ਵੀਪਿਨੀ (ਮਾਦਾ ਚੀਤਾ) ਵਿਸ਼ੇ ਸੰਬੰਧੀ ਪ੍ਰਸ਼ਨ

4) "ਭੰਤੇ ਨਾਗਸੇਨ ! ਤੁਸੀਂ ਜਿਵੇਂ ਕਹਿੰਦੇ ਹੋ ਕਿ ਭਿੱਖੂ ਵਿੱਚ ਮਾਦਾ ਚੀਤੇ ਦਾ ਇੱਕ ਗੁਣ ਹੋਣਾ ਚਾਹੀਦਾ ਹੈ। ਉਹ ਇੱਕ ਗੁਣ ਕਿਹੜਾ ਹੈ?"

1) "ਮਹਾਰਾਜ ! ਜਿਵੇਂ ਮਾਦਾ ਚੀਤਾ ਇੱਕ ਹੀ ਵਾਰ ਗਰਭ ਧਾਰਨ ਕਰਦੀ ਹੈ ; ਦੂਜੀ ਵਾਰ ਨਰ ਚੀਤੇ ਦੇ ਪਾਸ ਨਹੀਂ ਜਾਂਦੀ ਉਸੇ ਤਰ੍ਹਾਂ ਹੀ, ਯੋਗ ਸਾਧਨਾ ਕਰਨ ਵਾਲੇ ਭਿੱਖੂ ਨੂੰ ਫਿਰ ਪ੍ਰਤੀਸੰਧੀ ਲੈਣਾ, ਗਰਭ ਵਿੱਚ ਆਉਣਾ, ਮਰ ਜਾਣਾ, ਨਸ਼ਟ ਹੋਣਾ, ਬੁੱਢਾ ਹੋਣਾ ਅਤੇ ਸੰਸਾਰ ਦੀ ਬੁਰੀ ਤੋਂ ਬੁਰੀ ਸਥਿਤੀ ਤੋਂ ਡਰ ਦੇਖ ਕੇ ਆਵਾਗਉਣ ਤੋਂ ਮੁਕਤ ਹੋ ਜਾਣ ਦਾ ਸੰਕਲਪ ਕਰ ਲੈਣਾ ਚਾਹੀਦਾ ਹੈ। ਮਹਾਰਾਜ ! ਭਿੱਖੂ ਵਿੱਚ ਮਾਦਾ ਚੀਤੇ ਦਾ ਇਹ ਇੱਕ ਗੁਣ ਹੋਣਾ ਚਾਹੀਦਾ ਹੈ। ਮਹਾਰਾਜ ! ਸੁੱਤਨਿਪਾਤ ਦੇ ਧਨਿਯਗੋਪਾਲਸੁਤਰ ਵਿੱਚ ਦੇਵਾਂ ਦੇ ਦੇਵ ਭਗਵਾਨ ਨੇ ਕਿਹਾ ਹੈ –"

"ਸਾਂਨ੍ਹ ਵਾਂਗ ਰੱਸੀ ਨੂੰ ਤੋੜ ਕੇ, ਹਾਥੀ ਵਾਂਗ ਸੜੀ ਗਲੀ ਵੇਲ ਨੂੰ ਨੋਚ ਕੇ, ਮੈਂ ਫਿਰ ਗਰਭ ਵਿੱਚ ਨਹੀਂ ਆ ਸਕਦਾ। ਹੇ ਬੱਦਲ ! ਜੇਕਰ ਚਾਹੋ ਤਾਂ ਖੂਬ ਬਰਸੋ।"[1]

### 5. ਦ੍ਵੀਪਿਕ (ਨਰ ਚੀਤਾ) ਅੰਗ ਪ੍ਰਸ਼ਨ

"ਭੰਤੇ ਨਾਗਸੇਨ ! ਤੁਸੀਂ ਜਿਵੇਂ ਕਹਿੰਦੇ ਹੋ ਕਿ ਭਿੱਖੂ ਵਿੱਚ ਨਰ ਚੀਤੇ ਦੇ ਦੋ ਗੁਣ ਹੋਣੇ ਚਾਹੀਦੇ ਹਨ, ਉਹ ਦੋ ਗੁਣ ਕਿਹੜੇ ਹਨ?"

1) "ਮਹਾਰਾਜ ! ਜਿਵੇਂ ਚੀਤਾ ਜੰਗਲ ਦੇ ਘਾਹ–ਫੂਸ ਵਿੱਚ, ਸੰਘਣੀ ਝਾੜੀ ਵਿੱਚ ਜਾਂ ਪਹਾੜ ਵਿੱਚ ਲੁਕ ਕੇ, ਜਾਨਵਰਾਂ ਤੇ ਘਾਤ ਲਗਾ ਕੇ ਉਹਨਾਂ ਨੂੰ ਫੜ ਲੈਂਦਾ ਹੈ, ਉਸੇ ਪ੍ਰਕਾਰ ਹੀ, ਯੋਗ ਸਾਧਨਾ ਕਰਨ ਵਾਲੇ ਭਿੱਖੂ ਨੂੰ ਇਕਾਂਤ ਵਿੱਚ ਆਸਣ ਲਗਾ ਕੇ ਬੈਠਣਾ ਚਾਹੀਦਾ ਹੈ – ਜੰਗਲ ਵਿੱਚ, ਰੁੱਖ ਦੇ ਹੇਠਾਂ, ਪਹਾੜ ਤੇ, ਗੁਫਾ ਵਿੱਚ, ਕੰਦਰਾ ਵਿੱਚ, ਸ਼ਮਸ਼ਾਨ ਵਿੱਚ, ਇਕਾਂਤ ਬਾਗ ਵਿੱਚ ਪਰਾਲੀ ਦੇ ਢੇਰ ਤੇ, ਸ਼ਾਂਤ ਜਗ੍ਹਾ ਵਿੱਚ ਜਿੱਥੇ ਸ਼ੋਰ ਨਾ ਹੋਵੇ, ਜਿੱਥੇ ਤੇਜ ਹਵਾ ਨਾ ਚੱਲਦੀ ਹੋਵੇ, ਜਿੱਥੇ ਮਨੁੱਖ ਨਾ ਆਉਂਦੇ ਜਾਂਦੇ ਹੋਣ ਅਤੇ ਜਿੱਥੇ ਸ਼ਾਂਤੀ ਨਾਲ ਸਮਾਧੀ ਲੱਗ ਜਾਂਦੀ ਹੋਵੇ, ਮਹਾਰਾਜ ! ਯੋਗ ਸਾਧਨਾ ਕਰਨ ਵਾਲੇ ਯੋਗੀ ਇਕਾਂਤ ਸਥਾਨ ਵਿੱਚ ਰਹਿ ਕੇ ਜਲਦੀ ਹੀ ਛੇ ਅਭਿਗਿਆਵਾਂ ਨੂੰ ਵੱਸ ਵਿੱਚ ਕਰ ਲੈਂਦਾ ਹੈ। ਮਹਾਰਾਜ ! ਚੀਤੇ ਦਾ ਇਹ ਪਹਿਲਾਂ ਗੁਣ ਹੋਣਾ ਚਾਹੀਦਾ ਹੈ। ਮਹਾਰਾਜ ਸੰਗ੍ਰਹਿਕਾਰ ਸਥੱਵਿਰਾਂ ਨੇ ਕਿਹਾ ਹੈ –

"ਜਿਵੇਂ ਚੀਤਾ ਲੁਕ ਕੇ ਜਾਨਵਰਾਂ ਨੂੰ ਫੜਦਾ ਹੈ; ਇਵੇਂ ਹੀ ਯੋਗ ਸਾਧਨਾ ਕਰਨ ਵਾਲੇ ਗਿਆਨੀ ਬੁੱਧ–ਪੁੱਤਰ ਜੰਗਲ ਵਿੱਚ ਰਹਿ ਕੇ ਉੱਤਮ ਫਲ ਪ੍ਰਾਪਤ ਕਰ ਲੈਂਦੇ ਹਨ।"

2) "ਮਹਾਰਾਜ ! ਜਿਵੇਂ ਜੇਕਰ ਚੀਤੇ ਦਾ ਸ਼ਿਕਾਰ ਖੱਬੇ ਪਾਸੇ ਗਿਰ ਜਾਵੇ ਤਾਂ ਉਹ ਉਸ ਨੂੰ ਨਹੀਂ ਖਾਂਦਾ ਉਸੇ ਤਰ੍ਹਾਂ ਹੀ ਯੋਗ ਸਾਧਨਾ ਕਰਨ ਵਾਲੇ ਭਿੱਖੂ ਨੂੰ ਘਾਹ, ਪੱਤੇ, ਫਲ, ਫੁੱਲ, ਇਸ਼ਨਾਨ, ਮਿੱਟੀ, ਚੂਨੇ, ਦਾਤਣ, ਮੂੰਹ ਧੋਣ ਲਈ ਪਾਣੀ, ਖੁਸ਼ਾਮਦ ਜਾਂ ਝੂਠ ਸੱਚ ਕਹਿ ਕੇ, ਜਾਂ ਕੁਝ ਸੇਵਾ ਕਰਕੇ ਜਾਂ ਦੂਤ ਦਾ ਕੰਮ ਕਰਕੇ, ਕੁਝ ਲੈ ਦੇ ਕੇ, ਝਾੜ–ਫੂਕ, ਗ੍ਰਹਿਆਂ ਦਾ ਫਲ ਜਾਂ ਅੰਗਾਂ ਦੇ ਲੱਛਣ ਦਸ ਕੇ ਜਾਂ ਹੋਰ ਕਿਸੇ ਬੁੱਧ ਦੁਆਰਾ ਨਿੰਦਿਆ ਕਰਕੇ, ਮਾੜੀ ਰੋਜ਼ੀ ਨਾਲ ਜਮ੍ਹਾਂ ਕਰਕੇ ਭੋਜਨ ਨਹੀਂ ਕਰਨਾ ਚਾਹੀਦਾ, ਜਿਵੇਂ ਕਿ ਖੱਬੇ ਪਾਸੇ ਗਿਰੇ ਹੋਏ ਸ਼ਿਕਾਰ ਨੂੰ ਚੀਤਾ ਨਹੀਂ ਖਾਂਦਾ। ਮਹਾਰਾਜ ! ਭਿੱਖੂ ਵਿੱਚ ਚੀਤੇ ਦਾ ਇਹ ਦੂਜਾ ਗੁਣ ਹੋਣਾ ਚਾਹੀਦਾ ਹੈ। ਮਹਾਰਾਜ ! ਧਰਮ ਸੈਨਾਪਤੀ ਸਥੱਵਿਰ ਸਾਰਿਪੁੱਤਰ ਨੇ ਕਿਹਾ ਹੈ –

ਜੇਕਰ ਮੂੰਹ ਨਾਲ ਮੰਗ ਕੇ ਕੁਝ ਮਿੱਠੀ ਖੀਰ ਖਾ ਲਵਾਂ ਤਾਂ ਉਸ ਨਾਲ ਮੇਰੀ ਜੀਵਿਕਾ ਨਿੰਦਿਤ ਸਮਝੀ ਜਾਵੇਗੀ ਜੇਕਰ ਮੇਰੀਆਂ ਆਂਦਰਾਂ ਭੁੱਖ ਨਾਲ ਨਿਕਲ ਕੇ ਬਾਹਰ ਵੀ ਆ ਜਾਣ, ਤਾਂ ਵੀ ਮੈਂ ਆਪਣ ਸੰਜਮੀ ਰੋਜ਼ੀ ਦੇ ਵਰਤ ਨੂੰ ਨਹੀਂ ਤੋੜ ਸਕਦਾ, ਭਾਵੇਂ ਪ੍ਰਾਣ ਹੀ ਨਿਕਲ ਜਾਣ।"

**6. ਕੁਰਮ (ਕੱਛੂਕੁੰਮਾਂ) ਅੰਗ ਪ੍ਰਸ਼ਨ**

6. "ਭੰਤੇ ਨਾਗਸੇਨ ! ਤੁਸੀਂ ਜਿਵੇਂ ਕਹਿੰਦੇ ਹੋ ਕਿ ਭਿੱਖੂ ਵਿੱਚ ਕੱਛੂਕੁੰਮੇ ਦੇ ਪੰਜ ਗੁਣ ਹੋਣੇ ਚਾਹੀਦੇ ਹਨ, ਉਹ ਪੰਜ ਗੁਣ ਕਿਹੜੇ ਹਨ?"

1) "ਮਹਾਰਾਜ ! ਕੱਛੂਕੁੰਮਾ ਪਾਣੀ ਦਾ ਜੀਵ ਹੈ। ਪਾਣੀ ਵਿੱਚ ਹੀ ਸ਼ਾਂਤ ਰਹਿੰਦਾ ਹੈ, ਉਸੇ ਤਰ੍ਹਾਂ ਹੀ ਯੋਗ ਸਾਧਨਾ ਕਰਨ ਵਾਲੇ ਭਿੱਖੂ ਨੂੰ ਸਾਰੇ ਜੀਵਾਂ, ਮਨੁੱਖਾਂ ਦਾ ਭਲਾ ਚਾਹੁੰਦੇ ਹੋਏ ਵੈਰ ਭਾਵ ਤੋਂ ਰਹਿਤ ਹੋ ਕੇ ਅਨੰਤ ਅਤੇ ਵਿਆਪਕ ਮਿੱਤਰਤਾ ਭਾਵ ਨਾਲ ਸਾਰੇ ਸੰਸਾਰ ਨੂੰ ਵਿਆਪਕ ਕਰਕੇ ਵਿਵਹਾਰ ਕਰਨਾ ਚਾਹੀਦਾ ਹੈ। ਮਹਾਰਾਜ ! ਕੱਛੂਕੁੰਮੇ ਦਾ ਇਹ ਪਹਿਲਾ ਗੁਣ ਹੈ ਜਿਹੜਾ ਭਿੱਖੂ ਵਿੱਚ ਹੋਣਾ ਚਾਹੀਦਾ ਹੈ।"

2) "ਜਿਵੇਂ ਕੱਛਕੁੰਮਾ ਆਪਣਾ ਸਿਰ ਪਾਣੀ ਤੋਂ ਉੱਪਰ ਕੱਢ ਕੇ ਤੈਰਦਾ ਰਹਿੰਦਾ ਹੈ। ਜੇਕਰ ਕੋਈ ਉਸ ਵੱਲ ਵੇਖਦਾ ਹੈ ਤਾਂ ਉਹ ਇਕਦਮ ਗਹਿਰੇ ਡੂੰਘੇ ਪਾਣੀ ਵਿੱਚ ਡੁਬਕੀ ਲਗਾ ਕੇ ਗਾਇਬ ਹੋ ਜਾਂਦਾ ਹੈ – ਮੈਨੂੰ ਉਹ ਫਿਰ ਨਾ ਦੇਖ ਸਕਣ। ਉਸੇ ਤਰ੍ਹਾਂ ਹੀ ਯੋਗ ਸਾਧਨਾ ਕਰਨ ਵਾਲੇ ਭਿੱਖੂ ਨੂੰ ਕਲੇਸ਼ (ਦੂੱਖ) ਕੋਲ ਆਉਣ ਤੇ ਇਕਦਮ ਆਪਣੇ ਧਿਆਨ–ਸਰੋਵਰ ਵਿੱਚ ਡੂੰਘਾ ਗੋਤਾ ਲਗਾ ਲੈਣਾ ਚਾਹੀਦਾ ਹੈ – ਮੈਨੂੰ ਇਹ ਕਲੇਸ਼ (ਦੁੱਖ) ਫਿਰ ਨਾ ਦੇਖ ਸਕਣ। ਮਹਾਰਾਜ ! ਭਿੱਖੂ ਵਿੱਚ ਕੱਛੂਕੁੰਮੇ ਦਾ ਇਹ ਦੂਜਾ ਗੁਣ ਹੋਣਾ ਚਾਹੀਦਾ ਹੈ।"

3) "ਮਹਾਰਾਜ ! ਫਿਰ ਜਿਵੇਂ ਕੱਛੂਕੁੰਮਾ ਕਦੇ–ਕਦੇ ਪਾਣੀ ਤੋਂ ਬਾਹਰ ਨਿਕਲ ਕੇ ਆਪਣਾ ਸਰੀਰ ਸੁਕਾਉਂਦਾ ਹੈ। ਉਸੇ ਤਰ੍ਹਾਂ ਹੀ ਯੋਗ ਸਾਧਨਾ ਕਰਨ ਵਾਲੇ ਭਿੱਖੂ ਨੂੰ ਬੈਠੇ, ਖੜ੍ਹੇ, ਸੌਂਦੇ ਜਾਂ ਘੁੰਮਦੇ ਹੋਏ ਧਿਆਨ ਜੋੜ ਕੇ ਆਪਣੇ ਮਨ ਨੂੰ ਕਲੇਸ਼ਾਂ (ਦੁੱਖਾਂ) ਨੂੰ ਦਬਾਉਣ ਲਈ ਉਤਸ਼ਾਹ ਵਿੱਚ ਸੁਕਾਉਣਾ ਚਾਹੀਦਾ ਹੈ। ਮਹਾਰਾਜ ! ਕੱਛੂਕੁੰਮੇ ਦਾ ਇਹ ਗੁਣ ਭਿੱਖੂ ਵਿੱਚ ਹੋਣਾ ਚਾਹੀਦਾ ਹੈ।"

4) "ਮਹਾਰਾਜ ! ਜਿਵੇਂ ਕੱਛੂਕੁੰਮਾ ਧਰਤੀ ਤੇ ਇਕਾਂਤ ਵਿੱਚ ਘਰ ਬਣਾਉਂਦਾ ਹੈ। ਉਸੇ ਤਰ੍ਹਾਂ ਹੀ ਯੋਗ ਸਾਧਨਾ ਕਰਨ ਵਾਲੇ ਭਿੱਖੂ ਨੂੰ ਲਾਭ, ਸਤਿਕਾਰ ਤੇ ਪ੍ਰਸੰਸਾ ਤੋਂ ਦੂਰ ਸੁੰਨ ਇਕਾਂਤ ਜੰਗਲ, ਪਰਬਤ, ਕੰਦਰਾ, ਖਾਈਆਂ, ਨਿਰਜਨ ਸਥਾਨ ਵਿੱਚ ਨਿਵਾਸ ਕਰਨਾ ਚਾਹੀਦਾ ਹੈ। ਮਹਾਰਾਜ ! ਭਿੱਖੂ ਵਿੱਚ ਕੱਛੂ ਦਾ ਇਹ ਚੌਥਾ ਗੁਣ ਹੋਣਾ ਚਾਹੀਦਾ ਹੈ। ਮਹਾਰਾਜ ! ਬਗੰਤਪੁੱਤਰ ਸਥੱਵਿਰ ਨੇ ਵੀ ਕਿਹਾ ਹੈ –

ਜੰਗਲੀ ਜਾਨਵਰਾਂ ਦੇ ਰਹਿਣ ਵਾਲੇ ਇਕਾਂਤ, ਸੁੰਨ ਸਥਾਨ ਵਿੱਚ ਭਿੱਖੂ ਸਮਾਧੀ ਲਗਾਉਣ ਲਈ ਰਹੇ।[1]"

5) "ਮਹਾਰਾਜ ! ਫਿਰ ਜਿਵੇਂ ਕੱਛੂਕੁੰਮਾ ਬਾਹਰ ਤੁਰਦੇ ਹੋਏ ਕਿਸੇ ਨੂੰ ਵੇਖ ਲੈਂਦਾ ਹੈ ਜਾਂ ਕੋਈ ਖ਼ਤਰਾ ਸਮਝਦਾ ਹੈ ਤਾਂ ਆਪਣੇ ਸਾਰੇ ਅੰਗਾਂ ਨੂੰ ਆਪਣੀ ਖੋਪਰੀ ਵਿੱਚ ਸਮੇਟ ਕੇ ਆਪਣੀ ਰੱਖਿਆ ਕਰਨ ਲਈ ਚੁੱਪਚਾਪ ਬੈਠ ਜਾਂਦਾ ਹੈ। ਉਸੇ ਤਰ੍ਹਾਂ ਹੀ, ਯੋਗ ਸਾਧਨਾ ਕਰਨ ਵਾਲੇ ਭਿੱਖੂ ਨੂੰ ਸਾਰੇ ਪਾਸਿਆਂ ਤੋਂ ਰੂਪ, ਸ਼ਬਦ, ਗੰਧ, ਰਸ ਅਤੇ ਸਪਰਸ਼ ਦਾ ਲੋਭ ਆਉਣ ਤੇ ਆਪਣੀਆਂ ਛੇ ਇੰਦਰੀਆਂ ਦੁਆਰਾ ਸੰਜਮ ਦਾ ਪਰਦਾ ਪਾ ਦੇਣਾ ਚਾਹੀਦਾ ਹੈ ਅਤੇ ਆਪਣੇ ਸ਼੍ਰਮਣ ਧਰਮ ਦੀ ਰੱਖਿਆ ਕਰਨ ਲਈ ਮਨ ਨੂੰ ਧਿਆਨ ਵਿੱਚ ਲਗਾਉਂਦਿਆਂ ਸਾਵਧਾਨ ਹੋ ਜਾਣਾ ਚਾਹੀਦਾ ਹੈ। ਮਹਾਰਾਜ ! ਭਿੱਖੂ ਵਿੱਚ ਕੱਛੂਕੁੰਮੇ ਦਾ ਇਹ ਪੰਜਵਾਂ ਗੁਣ ਹੋਣਾ ਚਾਹੀਦਾ ਹੈ। ਮਹਾਰਾਜ ! ਸੰਯੁਕਤਨਿਕਾਯ ਦੇ ਕੁਰਮੋਪਮ ਸੂਤਰ ਵਿੱਚ ਦੇਵਾਂ ਦੇ ਦੇਵ ਭਗਵਾਨ ਨੇ ਵੀ ਕਿਹਾ ਹੈ –

ਜਿਵੇਂ ਕੱਛੂਕੁੰਮਾ ਆਪਣੇ ਅੰਗਾਂ ਨੂੰ ਆਪਣੀ ਖੋਪਰੀ ਵਿੱਚ ਲੁਕਾ ਲੈਂਦਾ ਹੈ; ਉਸੇ ਤਰ੍ਹਾਂ ਹੀ ਭਿੱਖੂ ਨੂੰ ਵੀ ਆਪਣੇ ਮਨ ਦੇ ਵਿਤਰਕਾਂ ਨੂੰ ਦਬਾ ਦੇਣਾ ਚਾਹੀਦਾ ਹੈ। ਬਿਨਾਂ ਕਿਸੇ ਦੂਜੇ ਤੇ ਬੋਝ ਬਣੇ ਹੋਏ, ਕਿਸੇ ਨੂੰ ਕਸ਼ਟ ਨਾ ਦਿੰਦੇ ਹੋਏ, ਬਿਨਾਂ ਕਿਸੇ ਨੂੰ ਕੌੜੇ ਸ਼ਬਦ ਕਹੇ, ਆਪਣੇ ਇਸ ਸੰਸਾਰ ਤੋਂ ਮੁਕਤ ਹੋ ਜਾਣਾ ਚਾਹੀਦਾ ਹੈ।"

**7. ਬਾਂਸ ਅੰਗ ਸੰਬੰਧੀ ਪ੍ਰਸ਼ਨ**

7. "ਭੰਤੇ ਨਾਗਸੇਨ ! ਤੁਸੀਂ ਜਿਵੇਂ ਕਹਿੰਦੇ ਹੋ ਕਿ ਭਿੱਖੂ ਵਿੱਚ ਬਾਂਸ ਦਾ ਇੱਕ ਗੁਣ ਹੋਣਾ ਚਾਹੀਦਾ ਹੈ। ਉਹ ਇੱਕ ਗੁਣ ਕਿਹੜਾ ਹੈ?"

1) "ਮਹਾਰਾਜ ! ਜਿਵੇਂ ਹਵਾ ਜਿਸ ਪਾਸੇ ਚਲਦੀ ਹੈ ਉਸੇ ਪਾਸੇ ਹੀ ਬਾਂਸ ਝੁਕ ਜਾਂਦਾ ਹੈ। ਕਿਸੇ ਹੋਰ ਪਾਸੇ ਨਹੀਂ ਜਾਂਦਾ। ਉਸੇ ਤਰ੍ਹਾਂ ਹੀ ਯੋਗ ਸਾਧਨਾ ਕਰਨ ਵਾਲੇ ਭਿੱਖੂ ਨੂੰ ਨੌਂ ਅੰਗਾਂ ਵਾਲੇ ਬੁੱਧ–ਉਪਦੇਸ਼ ਦੇ ਅਨੁਸਾਰ ਹੀ ਵਿਵਹਾਰ ਕਰਨਾ ਚਾਹੀਦਾ ਹੈ, ਪ੍ਰਤੀਕੂਲ ਨਹੀਂ ; ਸੰਨਿਆਸੀ ਦਾ ਇਹ ਹੀ ਧਰਮ ਹੈ। ਮਹਾਰਾਜ ! ਭਿੱਖੂ ਵਿੱਚ ਬਾਂਸ ਦਾ ਇਹ ਇੱਕ ਗੁਣ ਹੋਣਾ ਚਾਹੀਦਾ ਹੈ। ਮਹਾਰਾਜ ! ਸਥੱਵਿਰ ਰਾਹੁਲ ਨੇ ਵੀ ਕਿਹਾ ਹੈ –

ਬੁੱਧ ਦੇ ਨੌਂ ਅੰਗਾਂ ਵਾਲੇ ਉਪਦੇਸ਼ ਦੇ ਅਨੁਸਾਰ ਸਦਾ ਨਿਰਦੋਸ਼ ਕੰਮ ਕਰਦੇ ਹੋਏ, ਸਾਰੀਆਂ ਰੋਕਾਂ ਨੂੰ ਮੈਂ ਲੰਘ ਗਿਆ।"

**8. ਚਾਪ (ਧਨੁੱਖ) ਅੰਗ ਪ੍ਰਸ਼ਨ**

8. "ਭੰਤੇ ਨਾਗਸੇਨ ! ਤੁਸੀਂ ਜਿਵੇਂ ਕਹਿੰਦੇ ਹੋ ਕਿ ਭਿੱਖੂ ਵਿੱਚ ਧਨੁੱਖ ਦਾ ਇੱਕ ਗੁਣ ਹੋਣਾ ਚਾਹੀਦਾ ਹੈ। ਉਹ ਇੱਕ ਗੁਣ ਕੀ ਹੈ?"

1) "ਮਹਾਰਾਜ ! ਜਿਵੇਂ ਚੰਗੀ ਤਰ੍ਹਾਂ ਨਾਪ ਤੋਲ ਕੇ ਛਿੱਲਿਆ ਹੋਇਆ ਧਨੁੱਖ ਖਿੱਚਣ ਤੇ ਦੋਨਾਂ ਕਿਨਾਰਿਆਂ ਤੋਂ ਝੁੱਕ ਜਾਂਦਾ ਹੈ। ਡੰਡੇ ਦੀ ਤਰ੍ਹਾਂ ਕਠੋਰ ਨਹੀਂ ਹੁੰਦਾ। ਉਸੇ ਤਰ੍ਹਾਂ ਹੀ ਯੋਗ ਸਾਧਨਾ ਕਰਨ ਵਾਲੇ ਭਿੱਖੂ ਨੂੰ ਸਥੱਵਿਰ, ਨਵੇਂ, ਮੱਧਮ ਉਮਰ ਅਤੇ ਬਰਾਬਰ ਉਮਰ ਦੇ ਭਿੱਖੂਆਂ ਦੇ ਪ੍ਰਤਿ ਨਰਮ ਹੋ ਕੇ ਰਹਿਣਾ ਚਾਹੀਦਾ ਹੈ। ਕਠੋਰ ਹੋ ਕੇ ਨਹੀਂ। ਮਹਾਰਾਜ ! ਭਿੱਖੂ ਵਿੱਚ ਧਨੁੱਖ ਦਾ ਇਹ ਇੱਕ ਗੁਣ ਹੋਣਾ ਚਾਹੀਦਾ ਹੈ। ਮਹਾਰਾਜ ! ਵਿਧੁਰਪੁੰਣਕ ਜਾਤਕ ਵਿੱਚ ਦੇਵਾਂ ਦੇ ਦੇਵ ਭਗਵਾਨ ਨੇ ਵੀ ਕਿਹਾ ਹੈ –

ਧੀਰ ਪੁਰਖ ਧਨੁੱਖ ਵਾਂਗ ਝੁਕ ਜਾਵੇ, ਬਾਂਸ ਵਾਂਗ ਨਿਮਰਤਾ ਨਾਲ ਝੁਕ ਜਾਵੇ, ਕਿਸੇ ਦੇ ਵਿਰੁੱਧ ਖੜਾ ਨਾ ਹੋਵੇ ਉਹ ਹੀ ਸਰਬ ਸ਼੍ਰੇਸ਼ਠ ਸਮਝਿਆ ਜਾਂਦਾ ਹੈ।"

**9. ਵਾਯਸ (ਕਾਂ) ਅੰਗ ਪ੍ਰਸ਼ਨ**

*9.* "ਭੰਤੇ ਨਾਗਸੇਨ ! ਤੁਸੀਂ ਕਹਿੰਦੇ ਹੋ ਕਿ ਭਿੱਖੂ ਵਿੱਚ ਕਾਂ ਦੇ ਦੋ ਗੁਣ ਹੋਣੇ ਚਾਹੀਦੇ ਹਨ, ਉਹ ਦੋ ਗੁਣ ਕਿਹੜੇ ਹਨ?"

*1)* "ਮਹਾਰਾਜ ! ਜਿਵੇਂ ਕਾਂ ਸਦਾ ਚੁਕੰਨਾ ਅਤੇ ਸਾਵਧਾਨ ਰਹਿੰਦਾ ਹੈ ਉਸੇ ਤਰ੍ਹਾਂ ਹੀ ਯੋਗ ਸਾਧਨਾ ਕਰਨ ਵਾਲੇ ਭਿੱਖੂ ਨੂੰ ਆਪਣੀਆਂ ਇੰਦਰੀਆਂ ਵੱਸ ਵਿੱਚ ਕੀਤੇ ਹੋਏ, ਬਹੁਤ ਸੰਜਮੀ ਹੋ ਕੇ, ਸਦਾ ਸ਼ੰਕਿਤ, ਹੈਰਾਨ ਤੇ ਸਾਵਧਾਨ ਰਹਿਣਾ ਚਾਹੀਦਾ ਹੈ। ਕਦੇ ਆਲਸ ਨਹੀਂ ਕਰਨਾ ਚਾਹੀਦਾ। ਮਹਾਰਾਜ ! ਭਿੱਖੂ ਵਿੱਚ ਕਾਂ ਦਾ ਇਹ ਪਹਿਲਾ ਗੁਣ ਹੋਣਾ ਚਾਹੀਦਾ ਹੈ।"

*2)* "ਮਹਾਰਾਜ ! ਫਿਰ ਜਿਵੇਂ ਕੁਝ ਭੋਜਨ ਮਿਲਣ ਤੇ ਕਾਂ ਆਪਣੀ ਜਾਤੀ ਨੂੰ ਬੁਲਾ ਕੇ ਹੀ ਖਾਂਦਾ ਹੈ। ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਆਪਣੇ ਸਦਾਚਾਰੀ ਗੁਰੂ ਭਰਾਵਾਂ ਵਿੱਚ ਬਿਨਾਂ ਕਿਸੇ ਭੇਦ–ਭਾਵ ਤੋਂ ਧਰਮ ਵਿੱਚ ਪ੍ਰਾਪਤ ਕੀਤੇ ਭੋਜਨ ਨੂੰ ਇੱਥੋਂ ਤੱਕ ਕਿ ਬਰਤਣ ਵਿੱਚ ਲੱਗੇ ਹੋਏ ਭੋਜਨ ਨੂੰ ਵੀ ਵੰਡ ਕੇ ਖਾਣਾ ਚਾਹੀਦਾ ਹੈ। ਮਹਾਰਾਜ ! ਭਿੱਖੂ ਵਿੱਚ ਕਾਂ ਦਾ ਇਹ ਦੂਜਾ ਗੁਣ ਹੋਣਾ ਚਾਹੀਦਾ ਹੈ। ਮਹਾਰਾਜ ! ਧਰਮ ਸੈਨਾਪਤੀ ਸਥੱਵਿਰ ਸਾਰਿਪੁੱਤਰ ਨੇ ਵੀ ਕਿਹਾ ਹੈ –

ਤਪੱਸਵੀ ਦੇ ਪਾਉਣ ਯੋਗ ਜਿਹੜੇ ਭੋਜਨ ਲੋਕ ਮੈਨੂੰ ਭੇਂਟ ਕਰਦੇ ਹਨ, ਮੈਂ ਉਸ ਨੂੰ ਆਪਸ ਵਿੱਚ ਵੰਡ ਕੇ ਹੀ ਖੁਦ ਗ੍ਰਹਿਣ ਕਰਦਾ ਹਾਂ।"

**10. ਮਰਕਟ (ਬਾਂਦਰ) ਅੰਗ ਪ੍ਰਸ਼ਨ**

*10)* "ਭੰਤੇ ਨਾਗਸੇਨ ! ਜਿਵੇਂ ਤੁਸੀਂ ਕਹਿੰਦੇ ਹੋ ਕਿ ਭਿੱਖੂ ਵਿੱਚ ਬਾਂਦਰ ਦੇ ਦੋ ਗੁਣ ਹੋਣੇ ਚਾਹੀਦੇ ਹਨ, ਉਹ ਦੋ ਗੁਣ ਕਿਹੜੇ ਹਨ?"

*1)* "ਮਹਾਰਾਜ ! ਜਿਵੇਂ ਇਕਾਂਤ ਸਥਾਨ ਵਿੱਚ ਟਹਿਣੀਆਂ ਨਾਲ ਸੰਘਣੇ ਕਿਸੇ ਭਾਰੀ ਰੁੱਖ ਤੇ ਹੀ ਬਾਂਦਰ ਨਿਵਾਸ ਕਰਦਾ ਹੈ ਜਿੱਥੇ ਕਿਸੇ ਪ੍ਰਕਾਰ ਦਾ ਡਰ ਭੈਅ ਨਾ ਹੋਵੇ। ਉਸੇ ਤਰ੍ਹਾਂ ਹੀ, ਯੋਗ ਸਾਧਕ ਭਿੱਖੂ ਨੂੰ ਬਹੁਤ ਦੇਖ ਭਾਲ ਕਰ ਕੇ ਅਜਿਹਾ ਗੁਰੂ ਧਾਰਨ ਕਰਨਾ ਚਾਹੀਦਾ ਹੈ ਜਿਹੜਾ ਸ਼ਰਮ ਵਾਲਾ, ਕੋਮਲ ਸੁਭਾਅ, ਸ਼ੀਲਵਾਨ, ਪੁੰਨ ਆਤਮਾ, ਪੰਡਤ, ਧਰਮੀ, ਪਿਆਰਾ, ਗੰਭੀਰ, ਆਦਰਯੋਗ, ਵਕਤਾ, ਕਿਸੇ ਵੀ ਗਲ ਨੂੰ ਸਮਝਾਉਣ ਵਿੱਚ ਸਮਰੱਥ, ਚੰਗੇ ਉਪਦੇਸ਼ ਦੇਣ ਵਾਲਾ, ਚੰਗੀ ਸਿੱਖਿਆ ਦੇਣ ਵਾਲਾ, ਸਹੀ ਮਾਰਗ ਦਿਖਾਉਣ ਵਾਲਾ ਅਤੇ ਧਰਮ ਉਪਦੇਸ਼ ਦੁਆਰਾ ਭਾਵਾਂ ਨੂੰ ਜਗਾ ਕੇ ਲਗਨ ਪੈਦਾ ਕਰ ਸਕੇ। ਮਹਾਰਾਜ ! ਭਿੱਖੂ ਵਿੱਚ ਬਾਂਦਰ ਦਾ ਇਹ ਪਹਿਲਾ ਗੁਣ ਹੋਣਾ ਚਾਹੀਦਾ ਹੈ।"

*2)* "ਮਹਾਰਾਜ ! ਫਿਰ ਜਿਵੇਂ ਬਾਂਦਰ ਰੁੱਖਾਂ ਤੇ ਚਲਦਾ ਹੈ, ਰਹਿੰਦਾ ਹੈ ਅਤੇ ਬੈਠਦਾ ਹੈ। ਜੇਕਰ ਨੀਂਦ ਆਉਂਦੀ ਹੈ ਤਾਂ ਰਾਤ ਵੀ ਕੱਟ ਲੈਂਦਾ ਹੈ। ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਜੰਗਲ ਵਿੱਚ ਹੀ ਰਹਿਣਾ ਚਾਹੀਦਾ ਹੈ। ਉੱਥੇ ਹੀ ਘੁੰਮਣਾ ਫਿਰਨਾ, ਬੈਠਣਾ ਅਤੇ ਸੌਣਾ ਚਾਹੀਦਾ ਹੈ। ਉੱਥੇ ਹੀ (ਅਸਿੱਖਿਅਤ - ਜਿਸ ਅਵਸਥਾ ਵਿੱਚ ਕੁਝ ਸਿੱਖਣ ਲਈ ਬਾਕੀ ਨਹੀਂ ਰਹਿ ਜਾਂਦਾ ਭਾਵ 'ਅਰਹੱਤ ਦੀ ਅਵਸਥਾ') ਸਿਮਰਤੀ ਪ੍ਰਸਥਾਨ ਦਾ ਅਭਿਆਸ ਕਰਨਾ ਚਾਹੀਦਾ ਹੈ। ਮਹਾਰਾਜ ! ਭਿੱਖੂ ਵਿੱਚ ਬਾਂਦਰ ਦਾ ਇਹ ਦੂਜਾ ਗੁਣ ਹੋਣਾ ਚਾਹੀਦਾ ਹੈ। ਮਹਾਰਾਜ ! ਧਰਮ ਸੈਨਾਪਤੀ ਸਥੱਵਿਰ ਸਾਰਿਪੁੱਤਰ ਨੇ ਵੀ ਕਿਹਾ ਹੈ –

ਘੁੰਮਦੇ ਹੋਏ, ਖੜ੍ਹੇ ਹੋਏ, ਬੈਠਦੇ ਹੋਏ ਅਤੇ ਸੌਂਦੇ ਹੋਏ ਵੀ ਭਿੱਖੂ ਸੁੰਦਰ ਜੰਗਲ ਵਿੱਚ ਹੀ ਰਹੇ। ਬੁੱਧਾਂ ਨੇ ਇਸ ਦੀ ਪ੍ਰਸ਼ੰਸਾ ਕੀਤੀ ਹੈ।"

ਪਹਿਲਾ ਗਰਦਭਵਰਗ ਸਮਾਪਤ।।

**ਉਦਾਨ**

ਇਸ ਵਰਗ ਵਿੱਚ – ਗਰਦਭ, ਕੁੱਕਟ, ਕਲੰਦਕ, ਦ੍ਵੀਪਨੀ, ਦ੍ਵੀਪਿਕ, ਕੂਰਮ, ਵੰਸ਼, ਚਾਪ, ਵਾਇਸ ਅਤੇ ਵੰਸ ਅਤੇ ਮਰਕਟ – ਇਹ ਦਸ ਪ੍ਰਸਨ ਸੰਗ੍ਰਹਿਤ ਹਨ।

**2. ਸਮੁਦਰਵਰਗ**

**1. ਅਲਾਬੁਲਤ (ਘੀਆ) ਅੰਗ ਪ੍ਰਸ਼ਨ**

*11.* "ਭੰਤੇ ਨਾਗਸੇਨ ! ਤੁਸੀਂ ਜਿਵੇਂ ਕਹਿੰਦੇ ਹੋ ਕਿ ਭਿੱਖੂ ਵਿੱਚ ਘੀਏ ਦਾ ਇੱਕ ਗੁਣ ਹੋਣਾ ਚਾਹੀਦਾ ਹੈ। ਉਹ ਇੱਕ ਗੁਣ ਕੀ ਹੈ?"

*1)* "ਮਹਾਰਾਜ ! ਜਿਵੇਂ ਘੀਏ ਦੀ ਵੇਲ ਘਾਹ, ਜਾਂ ਲੱਕੜੀ, ਜਾਂ ਕਿਸੇ ਦੂਜੀ ਵੇਲ ਤੇ ਆਪਣੀਆਂ ਲਗਰਾਂ ਸੁੱਟ ਕੇ ਫੈਲ ਕੇ ਵਧਦੀ ਜਾਂਦੀ ਹੈ ਉਸੇ ਤਰ੍ਹਾਂ ਹੀ ਯੋਗਸਾਧਕ ਭਿੱਖੂ ਨੂੰ ਧਿਆਨ ਦਾ ਸਹਾਰਾ ਲੈ ਕੇ ਅਰਹੱਤ ਪਦ ਤੱਕ ਪਹੁੰਚ ਜਾਣਾ ਚਾਹੀਦਾ ਹੈ। ਮਹਾਰਾਜ ! ਭਿੱਖੂ ਵਿੱਚ ਘੀਏ ਦਾ ਇਹ ਇੱਕ ਗੁਣ ਹੋਣਾ ਚਾਹੀਦਾ ਹੈ। ਮਹਾਰਾਜ ! ਧਰਮ ਸੈਨਾਪਤੀ ਸਾਰਿਪੁੱਤਰ ਨੇ ਵੀ ਕਿਹਾ ਹੈ –

ਜਿਵੇਂ ਘੀਏ ਦੀ ਵੇਲ ਘਾਹ, ਲੱਕੜੀ ਜਾਂ ਕਿਸੇ ਦੂਜੀ ਵੇਲ ਤੇ ਚੜ੍ਹ ਲਾਗਰਾਂ ਨੂੰ ਵਧਾ ਕੇ ਫੈਲ ਜਾਂਦੀ ਹੈ ਉਵੇਂ ਹੀ, ਅਰਹੱਤ ਪਦ ਦੀ ਇੱਛਾ ਰੱਖਣ ਵਾਲੇ ਬੁੱਧ–ਪੁੱਤਰ ਨੂੰ ਧਿਆਨ ਦਾ ਸਹਾਰਾ ਲੈ ਕੇ ਅਸਿੱਖਿਅਤ ਫਲ ਤੱਕ ਪਹੁੰਚ ਜਾਣਾ ਚਾਹੀਦਾ ਹੈ।"

**2. ਪਦਮ (ਕਮਲ) ਅੰਗ ਪ੍ਰਸ਼ਨ**

*12.* "ਭੰਤੇ ਨਾਗਸੇਨ ! ਜਿਵੇਂ ਤੁਸੀਂ ਕਹਿੰਦੇ ਹੋ ਕਿ ਭਿੱਖੂ ਵਿੱਚ ਕਮਲ ਦੇ ਤਿੰਨ ਗੁਣ ਹੋਣੇ ਚਾਹੀਦੇ ਹਨ ਉਹ ਤਿੰਨ ਗੁਣ ਕਿਹੜੇ ਹਨ?"

"ਮਹਾਰਾਜ ! ਜਿਵੇਂ ਕਮਲ ਪਾਣੀ ਵਿੱਚ ਪੈਦਾ ਹੁੰਦਾ ਹੈ ਅਤੇ ਪਾਣੀ ਵਿੱਚ ਹੀ ਵਧਦਾ ਹੈ ਤਾਂ ਵੀ ਉਹ ਪਾਣੀ ਵਿੱਚ ਲਿਪਤ ਨਹੀਂ ਹੁੰਦਾ। ਉਸੇ ਤਰ੍ਹਾਂ ਹੀ ਯੋਗ ਸਾਧਨਾ ਕਰਨ ਵਾਲੇ ਭਿੱਖੂ ਨੂੰ ਕਿਸੇ ਕੁਲ, ਗਣ-ਲਾਭ, ਯਸ਼, ਸਤਿਕਾਰ, ਸਨਮਾਨ ਜਾਂ ਕਿਸੇ ਹੋਰ ਭੋਗੇ ਜਾਣ ਵਾਲੇ ਪਦਾਰਥ ਨਾਲ ਲਿਪਤ ਨਹੀਂ ਹੋਣਾ ਚਾਹੀਦਾ। ਮਹਾਰਾਜ ! ਭਿੱਖੂ ਵਿੱਚ ਕਮਲ ਦਾ ਇਹ ਪਹਿਲਾ ਗੁਣ ਹੋਣਾ ਚਾਹੀਦਾ ਹੈ।"

*2)* "ਮਹਾਰਾਜ ! ਜਿਵੇਂ ਕਮਲ ਪਾਣੀ ਤੋਂ ਉੱਤੇ ਉੱਠ ਕੇ ਅਕਾਸ਼ ਵਿੱਚ ਖੜ੍ਹਾ ਰਹਿੰਦਾ ਹੈ, ਉਸੇ ਤਰ੍ਹਾਂ ਹੀ ਯੋਗਸਾਧਕ ਭਿੱਖਸ਼ੂ ਨੂੰ ਸੰਸਾਰ ਛੱਡ ਕੇ ਲੋਕ-ਉੱਤਰ ਧਰਮ ਵਿੱਚ ਖੜ੍ਹਾ ਰਹਿਣਾ ਚਾਹੀਦਾ ਹੈ। ਮਹਾਰਾਜ ! ਭਿੱਖਸ਼ੂ ਵਿੱਚ ਕਮਲ ਦਾ ਇਹ ਦੂਜਾ ਗੁਣ ਹੋਣਾ ਚਾਹੀਦਾ ਹੈ।"

3) “ਮਹਾਰਾਜ ! ਫਿਰ ਜਿਵੇਂ ਥੋੜ੍ਹੀ ਹਵਾ ਚੱਲਣ ਤੇ ਵੀ ਕਮਲ ਦੀ ਡੰਡੀ ਹਿੱਲਣ ਲੱਗਦੀ ਹੈ। ਉਸੇ ਤਰ੍ਹਾਂ ਹੀ ਯੋਗ ਸਾਧਕ- ਭਿੱਖੂ ਨੂੰ ਥੋੜ੍ਹੇ ਕਲੇਸ਼ (ਦੁੱਖ) ਤੋਂ ਵੀ ਹਟ ਜਾਣਾ ਚਾਹੀਦਾ ਹੈ। ਉਸ ਵਿੱਚ ਵੱਡਾ ਡਰ ਵੇਖਣਾ ਚਾਹੀਦਾ ਹੈ। ਮਹਾਰਾਜ ! ਭਿੱਖੂ ਵਿੱਚ ਕਮਲ ਦਾ ਇਹ ਤੀਜਾ ਗੁਣ ਹੋਣਾ ਚਾਹੀਦਾ ਹੈ। ਮਹਾਰਾਜ ! ਦੇਵਾਂ ਦੇ ਦੇਵ ਭਗਵਾਨ ਨੇ ਵੀ ਕਿਹਾ ਹੈ –

ਥੋੜ੍ਹੇ ਜਿਹੇ ਦੋਸ਼ ਵਿੱਚ ਵੀ ਡਰ ਦੇਖਣ ਵਾਲਾ ਸਿੱਖਿਆਂ ਪਦਾਂ ਨੂੰ ਸਿੱਖਦਾ ਹੈ।”[1]

**3. ਬੀਜ ਅੰਗ ਪ੍ਰਸ਼ਨ**

13. “ਭੰਤੇ ਨਾਗਸੇਨ ! ਤੁਸੀਂ ਜਿਵੇਂ ਕਹਿੰਦੇ ਹੋ ਕਿ ਭਿੱਖੂ ਵਿੱਚ ਬੀਜ ਦੇ ਦੋ ਗੁਣ ਹੋਣੇ ਚਾਹੀਦੇ ਹਨ, ਉਹ ਦੋ ਗੁਣ ਕਿਹੜੇ ਹਨ?”

1) “ਮਹਾਰਾਜ ! ਜਿਵੇਂ ਕੇਵਲ ਥੋੜ੍ਹਾ ਬੀਜ ਉਪਜਾਊ ਖੇਤ ਵਿੱਚ ਬੀਜੇ ਜਾਣ ਤੇ ਅਤੇ ਬਾਰਸ਼ ਹੋਣ ਤੇ ਬਹੁਤ ਫ਼ਲ ਦਿੰਦਾ ਹੈ। ਉਸੇ ਤਰ੍ਹਾਂ ਹੀ, ਯੋਗ ਸਾਧਕ ਭਿੱਖੂ ਨੂੰ ਚੰਗੀ ਤਰ੍ਹਾਂ ਸ਼ੀਲ ਦਾ ਪਾਲਣ ਕਰਨ ਨਾਲ ਸੰਨਿਆਸੀ ਦੇ ਸਾਰੇ ਫ਼ਲ ਮਿਲ ਜਾਂਦੇ ਹਨ। ਇਸ ਲਈ ਉਸ ਨੂੰ ਸਹੀ ਤਰੀਕੇ ਨਾਲ ਸ਼ੀਲ ਦਾ ਪਾਲਣ ਕਰਨਾ ਚਾਹੀਦਾ ਹੈ। ਮਹਾਰਾਜ ! ਭਿੱਖੂ ਵਿੱਚ ਬੀਜ ਦਾ ਇਹ ਪਹਿਲਾ ਗੁਣ ਹੋਣਾ ਚਾਹੀਦਾ ਹੈ।”

2) “ਮਹਾਰਾਜ ! ਫਿਰ ਜਿਵੇਂ ਚੰਗੀ ਤਰ੍ਹਾਂ ਸ਼ੁੱਧ ਕੀਤੇ ਗਏ ਖੇਤ ਵਿੱਚ ਬੀਜ ਬੀਜੇ ਜਾਣ ਤੋਂ ਬਾਅਦ ਜਲਦੀ ਹੀ ਉੱਗ ਪੈਂਦਾ ਹੈ। ਉਸੇ ਤਰ੍ਹਾਂ ਹੀ, ਯੋਗ ਸਾਧਕ ਭਿੱਖੂ ਦਾ ਇਕਾਂਤ ਵਿੱਚ ਸ਼ੁੱਧ ਅਤੇ ਸੰਜਮੀ ਕੀਤਾ ਹੋਇਆ ਮਨ ਸਿਮਰਤੀ ਪ੍ਰਸਥਾਨ ਦੇ ਉੱਤਮ ਖੇਤ ਵਿੱਚ ਬੀਜੇ ਜਾਣ ਤੋਂ ਬਾਅਦ ਜਲਦੀ ਹੀ ਸਥਿਰ ਹੋ ਜਾਂਦਾ ਹੈ। ਮਹਾਰਾਜ ! ਭਿੱਖੂ ਵਿੱਚ ਬੀਜ ਦਾ ਇਹ ਦੂਜਾ ਗੁਣ ਹੋਣਾ ਚਾਹੀਦਾ ਹੈ। ਮਹਾਰਾਜ ! ਸਥੱਵਿਰ ਅਨੁਰੁੱਧ ਨੇ ਵੀ ਕਿਹਾ ਹੈ –

ਜਿਵੇਂ ਚੰਗੇ ਵਾਹੇ ਹੋਏ ਖੇਤ ਵਿੱਚ ਬੀਜ ਬੀਜੇ ਜਾਣ ਨਾਲ ਬਹੁਤ ਫਲਦਾ ਹੈ ਅਤੇ ਕਿਸਾਨ ਨੂੰ ਖੁਸ਼ ਕਰ ਦਿੰਦਾ ਹੈ ; ਉਸੇ ਤਰ੍ਹਾਂ ਹੀ ਇਕਾਂਤ ਵਿੱਚ ਸ਼ੁੱਧ ਕੀਤਾ ਗਿਆ ਯੋਗੀ ਦਾ ਮਨ ਸਿਮਰਤੀ ਪ੍ਰਸਥਾਨ ਦੇ ਖੇਤ ਵਿੱਚ ਜਲਦੀ ਹੀ ਲੱਗ ਜਾਂਦਾ ਹੈ।”

**4. ਸਾਲਕਲਿਆਣਿਕ (ਸਾਲ ਦਾ ਰੁੱਖ) ਅੰਗ ਪ੍ਰਸ਼ਨ**

14. “ਭੰਤੇ ਨਾਗਸੇਨ ! ਤੁਸੀਂ ਜਿਵੇਂ ਕਹਿੰਦੇ ਹੋ ਕਿ ਭਿੱਖੂ ਵਿੱਚ ਸਾਲ ਦੇ ਰੁੱਖ ਦਾ ਇੱਕ ਗੁਣ ਹੋਣਾ ਚਾਹੀਦਾ ਹੈ, ਉਹ ਇੱਕ ਗੁਣ ਕਿਹੜਾ ਹੈ?”

1) “ਮਹਾਰਾਜ ! ਜਿਵੇਂ ਸਾਲ ਦਾ ਰੁੱਖ ਧਰਤੀ ਦੇ ਹੇਠਾਂ ਸੌ ਹੱਥ ਜਾਂ ਉਸ ਤੋਂ ਕੁਝ ਜ਼ਿਆਦਾ ਹੀ ਵਧਦਾ ਹੈ, ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਚਾਰੋਂ ਸ੍ਰਾਮਣ ਫਲ, ਚਾਰ ਪ੍ਰਤਿਸੰਵਿਦਾਵਾਂ, ਛੇ ਅਭਿਗਿਆਵਾਂ ਸੰਨਿਆਸੀ ਦੇ ਸਾਰੇ ਧਰਮ ਇਕਾਂਤ ਵਿੱਚ ਹੀ ਪੂਰੇ ਕਰਨੇ ਚਾਹੀਦੇ ਹਨ। ਮਹਾਰਾਜ ! ਸਾਲ ਰੁੱਖ ਦਾ ਇਹੀ ਇੱਕ ਗੁਣ ਭਿੱਖੂ ਵਿੱਚ ਹੋਣਾ ਚਾਹੀਦਾ ਹੈ। ਮਹਾਰਾਜ ! ਸਥੱਵਿਰ ਰਾਹੁਲ ਨੇ ਵੀ ਕਿਹਾ ਹੈ –

ਸ਼ਾਲਕਲਿਆਣਿਕਾ ਨਾਮਕ ਧਰਤੀ ਤੇ ਪੈਦਾ ਹੋਣ ਵਾਲਾ ਰੁੱਖ ਧਰਤੀ ਦੇ ਵਿੱਚ ਹੀ ਸੌ ਹੱਥ ਵੱਧ ਜਾਂਦਾ ਹੈ। ਉਹ ਰੁੱਖ ਵਧਦੇ-ਵਧਦੇ ਸਮਾਂ ਪਾ ਕੇ ਇੱਕ ਦਿਨ ਸੌ ਹੱਥ ਵੱਡਾ ਹੋ ਜਾਂਦਾ ਹੈ। ਹੇ ਬੁੱਧ ! ਉਸੇ ਸਾਲ ਦੇ ਰੁੱਖ ਵਾਂਗ ਇਕਾਂਤ ਵਿੱਚ ਰਹਿ ਕੇ ਮੈਂ ਧਰਮ ਵਿੱਚ ਉੱਨਤੀ ਪਾ ਗਿਆ।”

**5. ਨੌਕਾ (ਕਿਸ਼ਤੀ) ਅੰਗ ਪ੍ਰਸ਼ਨ**

15) “ਭੰਤੇ ਨਾਗਸੇਨ ! ਤੁਸੀਂ ਜਿਵੇਂ ਕਹਿੰਦੇ ਹੋ ਕਿ ਭਿੱਖੂ ਵਿੱਚ ਕਿਸ਼ਤੀ ਦੇ ਤਿੰਨ ਗੁਣ ਹੋਣੇ ਚਾਹੀਦੇ ਹਨ, ਉਹ ਤਿੰਨ ਗੁਣ ਕਿਹੜੇ ਹਨ?”

1) “ਮਹਾਰਾਜ ! ਜਿਵੇਂ ਕਿਸ਼ਤੀ ਅਨੇਕ ਪ੍ਰਕਾਰ ਦੀਆਂ ਲੱਕੜੀਆਂ ਨੂੰ ਜੋੜ ਕੇ ਤਿਆਰ ਕੀਤੀ ਜਾਂਦੀ ਹੈ ਜਿਹੜੀ ਬਹੁਤ ਸਾਰੇ ਲੋਕਾਂ ਨੂੰ ਕਿਨਾਰੇ ਲਗਾ ਦਿੰਦੀ ਹੈ। ਉਸੇ ਤਰ੍ਹਾਂ ਹੀ, ਯੋਗ ਸਾਧਕ ਭਿੱਖੂ ਨੂੰ ਅਚਾਰ, ਸ਼ੀਲ, ਵਰਤ, ਨਿਯਮ ਆਦਿ ਅਨੇਕ ਧਰਮਾਂ ਨੂੰ ਮਿਲਾ ਕੇ ਭਵਸਾਗਰ (ਸੰਸਾਰ) ਪਾਰ ਕਰਨਾ ਚਾਹੀਦਾ ਹੈ। ਮਹਾਰਾਜ ! ਭਿੱਖੂ ਵਿੱਚ ਕਿਸ਼ਤੀ ਦਾ ਇਹ ਪਹਿਲਾ ਗੁਣ ਹੋਣਾ ਚਾਹੀਦਾ ਹੈ।”

2) “ਮਹਾਰਾਜ ! ਫਿਰ ਜਿਵੇਂ ਕਿਸ਼ਤੀ ਗਰਜਦੀਆਂ ਹੋਈਆਂ ਲਹਿਰਾਂ ਅਤੇ ਵੱਡੇ–ਵੱਡੇ ਭੰਵਰ ਦੇ ਤਿੱਖੇ ਵੇਗ ਸਹਿੰਦੀ ਹੈ ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਕਈ ਪ੍ਰਕਾਰ ਦੇ ਕਲੇਸ਼ (ਦੁੱਖ) ਲਾਭ, ਸਤਿਕਾਰ, ਯਸ਼, ਪ੍ਰਸ਼ੰਸ਼ਾ, ਪੂਜਾ, ਵੰਦਨਾ, ਦੂਜੀਆਂ ਕੁਲਾਂ ਦੀ ਨਿੰਦਾ ਜਾਂ ਪ੍ਰਸ਼ੰਸਾ, ਸੁੱਖ, ਦੁੱਖ, ਆਦਰ, ਅਪਮਾਨ, ਹੋਰ ਵੀ ਅਨੇਕ ਦੋਸ਼ਾਂ ਦੀਆਂ ਤਰੰਗਾਂ ਦੇ ਵੇਗ ਨੂੰ ਸਹਿ ਲੈਣਾ ਚਾਹੀਦਾ ਹੈ। ਮਹਾਰਾਜ ! ਭਿੱਖੂ ਵਿੱਚ ਕਿਸ਼ਤੀ ਦਾ ਇਹ ਦੂਜਾ ਗੁਣ ਹੋਣਾ ਚਾਹੀਦਾ ਹੈ।”

3) “ਮਹਾਰਾਜ ! ਫਿਰ ਜਿਵੇਂ ਕਿਸ਼ਤੀ ਅਥਾਹ ਸਮੁੰਦਰ ਵਿੱਚ ਤੈਰਦੀ ਹੈ ਜਿਹੜਾ ਅਨੰਤ, ਅਪਾਰ, ਗੰਭੀਰ, ਡੂੰਘਾ, ਜ਼ੋਰ ਨਾਲ ਗਰਜਦਾ ਹੋਇਆ ਅਤੇ ਤਿਮੀ ਤਿਮੀਗਲ, ਘੜਿਆਲ, ਮਗਰਮੱਛ ਅਤੇ ਵੱਡੀਆਂ–ਵੱਡੀਆਂ ਮੱਛੀਆਂ ਨਾਲ ਭਰਿਆ ਹੋਇਆ ਹੈ ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਚਾਰ ਆਰੀਆਂ ਸੱਚਾਂ ਵਿੱਚ, ਜਿਹੜੇ ਤਿੰਨ ਗੁਣਾਂ ਹੋਣ ਨਾਲ ਬਾਰਾਂ ਪ੍ਰਕਾਰ ਦੇ ਹੋ ਜਾਂਦੇ ਹਨ, ਮਨ ਲਗਾਉਣਾ ਚਾਹੀਦਾ ਹੈ। ਮਹਾਰਾਜ ! ਭਿੱਖੂ ਵਿੱਚ ਕਿਸ਼ਤੀ ਦਾ ਇਹ ਤੀਜਾ ਗੁਣ ਹੋਣਾ ਚਾਹੀਦਾ ਹੈ। ਮਹਾਰਾਜ ! ਸੰਯੁਕਤ ਨਿਕਾਇ ਦੇ ਸੱਤਸੰਯੁਕਤ ਵਿੱਚ ਦੇਵਾਂ ਦੇ ਦੇਵ ਭਗਵਾਨ ਨੇ ਵੀ ਕਿਹਾ ਹੈ –

ਭਿੱਖੂਓ ! ਵਾਦ-ਵਿਵਾਦ ਕਰਦੇ ਹੋਏ ਤੁਹਾਨੂੰ ਇਹ ਵਾਦ-ਵਿਵਾਦ ਕਰਨਾ ਚਾਹੀਦਾ ਹੈ ਕਿ ਇਹ ਦੁੱਖ ਹੈ, ਇਹ ਦੁੱਖ ਦਾ ਕਾਰਨ ਹੈ, ਇਹ ਦੁੱਖ ਦਾ ਨਿਰੋਧ ਹੈ ਅਤੇ ਇਹ ਦੁੱਖ ਨਿਰੋਧ ਕਰਨ ਦਾ ਮਾਰਗ ਹੈ।”[1]

**6. ਨੌਕਾਲਗਨਕ (ਲੰਗਰ) ਅੰਗ ਪ੍ਰਸ਼ਨ**

16) “ਭੰਤੇ ਨਾਗਸੇਨ ! ਤੁਸੀਂ ਜਿਵੇਂ ਕਹਿੰਦੇ ਹੋ ਕਿ ਭਿੱਖੂ ਵਿੱਚ ਲੰਗਰ ਦੇ ਦੋ ਗੁਣ ਹੋਣੇ ਚਾਹੀਦੇ ਹਨ, ਉਹ ਦੋ ਗੁਣ ਕਿਹੜੇ ਹਨ?”

1) “ਮਹਾਰਾਜ ! ਜਿਵੇਂ ਮਹਾਂ ਸਮੁੰਦਰ ਦੀਆਂ ਚੰਚਲ ਤਰੰਗਾਂ ਦੇ ਹੇਠਾਂ ਲੰਗਰ ਬੈਠ ਜਾਂਦਾ ਹੈ, ਕਿਸ਼ਤੀ ਨੂੰ ਰੋਕ ਦਿੰਦਾ ਹੈ ਅਤੇ ਇੱਧਰ ਉੱਧਰ ਨਹੀਂ ਜਾਣ ਦਿੰਦਾ, ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਰਾਗ, ਦ੍ਵੈਖ, ਮੋਹ ਦੀਆਂ ਵੱਡੀਆਂ–ਵੱਡੀਆਂ ਤਰੰਗਾਂ ਵਿੱਚ ਆਪਣੇ ਮਨ ਦਾ ਲੰਗਰ ਪਾ ਕੇ, ਆਪਣੇ ਆਪ ਨੂੰ ਸਥਿਰ ਕਰਕੇ ਡੋਲਣ ਨਹੀਂ ਦੇਣਾ ਚਾਹੀਦਾ ਹੈ। ਮਹਾਰਾਜ ! ਲੰਗਰ ਦਾ ਇਹ ਪਹਿਲਾ ਗੁਣ ਭਿੱਖੂ ਵਿੱਚ ਹੋਣਾ ਚਾਹੀਦਾ ਹੈ।”

2) “ਮਹਾਰਾਜ ! ਫਿਰ ਜਿਵੇਂ ਲੰਗਰ ਪਾਣੀ ਦੇ ਉੱਪਰ ਨਹੀਂ ਆਉਂਦਾ ਪਰੰਤੂ ਸੌ ਹੱਥ ਡੂੰਘੇ ਪਾਣੀ ਵਿੱਚ ਵੀ ਡੁੱਬ ਕੇ ਬੈਠ ਜਾਂਦਾ ਹੈ ਅਤੇ ਕਿਸ਼ਤੀ ਨੂੰ ਉੱਥੇ ਹੀ ਰੋਕ ਦਿੰਦਾ ਹੈ, ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਲਾਭ, ਸਤਿਕਾਰ, ਜਸ, ਪ੍ਰਤਿਸ਼ਠਾ, ਪੂਜਾ, ਵੰਦਨਾ, ਆਦਰ, ਇੱਥੋਂ ਤੱਕ ਕਿ ਸਵਰਗ ਮਿਲ ਜਾਣ ਨਾਲ

ਹੰਕਾਰ ਨਹੀਂ ਕਰਨਾ ਚਾਹੀਦਾ ਪਰੰਤੂ ਸਰੀਰ ਨਿਰਵਾਹ ਕਰਕੇ ਹੀ ਚਿਤ ਨੂੰ ਸਥਿਰ ਰੱਖਣਾ ਚਾਹੀਦਾ ਹੈ। ਮਹਾਰਾਜ ! ਭਿੱਖਸ਼ੂ ਵਿੱਚ ਲੰਗਰ ਦਾ ਇਹ ਦੂਜਾ ਗੁਣ ਹੋਣਾ ਚਾਹੀਦਾ ਹੈ। ਮਹਾਰਾਜ ! ਧਰਮ ਸੈਨਾਪਤੀ ਸਥੱਵਿਰ ਸਾਰਿਪੁੱਤਰ ਨੇ ਵੀ ਕਿਹਾ ਹੈ –

ਜਿਵੇਂ ਸਮੁੰਦਰ ਵਿੱਚ ਲੰਗਰ ਤੈਰਦਾ ਨਹੀਂ, ਪਰੰਤੂ ਬੈਠ ਜਾਂਦਾ ਹੈ, ਉਸੇ ਤਰ੍ਹਾਂ ਹੀ ਲਾਭ ਸਤਿਕਾਰ ਨਾਲ ਹੰਕਾਰ ਨਾ ਕਰੋ ਆਪਣੇ ਆਪ ਨੂੰ ਗੰਭੀਰ ਅਤੇ ਸਥਿਰ ਰੱਖੋ।"

**7. ਕੂਪ (ਪਤਵਾਰ) ਅੰਗ ਪ੍ਰਸ਼ਨ**

*17.* "ਭੰਤੇ ਨਾਗਸੇਨ ! ਤੁਸੀਂ ਜਿਵੇਂ ਕਹਿੰਦੇ ਹੋ ਕਿ ਪਤਵਾਰ ਦਾ ਇੱਕ ਗੁਣ ਹੋਣਾ ਚਾਹੀਦਾ ਹੈ, ਉਹ ਇੱਕ ਗੁਣ ਕਿਹੜਾ ਹੈ?"

*1)* "ਮਹਾਰਾਜ ! ਜਿਵੇਂ ਪਤਵਾਰ ਰੱਸੀ, ਚਮੜੇ ਦਾ ਬੰਧਨ ਅਤੇ ਡੰਡਾ ਧਾਰਣ ਕਰਦਾ ਹੈ। ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਸਦਾ ਸੁਚੇਤ ਅਤੇ ਸਾਵਧਾਨ ਰਹਿਣਾ ਚਾਹੀਦਾ ਹੈ ਬਾਹਰ ਜਾਂਦੇ ਹੋਏ, ਮੁੜਦੇ, ਵੇਖਦੇ, ਭਾਲਦੇ, ਸਮੇਟਦੇ, ਪਸਾਰਦੇ ਆਸਨ, ਬਰਤਣ ਅਤੇ ਚੀਵਰ ਧਾਰਣ ਕਰਦੇ, ਖਾਂਦੇ, ਪੀਂਦੇ, ਚਬਾਉਂਦੇ, ਚੱਖਦੇ, ਮਲ ਤਿਆਗ ਕਰਦੇ, ਭੱਜਦੇ, ਖੜੇ ਰਹਿੰਦੇ, ਬੈਠਦੇ, ਸੌਂਦੇ, ਜਾਗਦੇ, ਕਹਿੰਦੇ, ਜਾਂ ਚੁੱਪ ਰਹਿੰਦੇ ਕਦੇ ਵੀ ਆਲਸ ਨਹੀਂ ਕਰਨਾ ਚਾਹੀਦਾ। ਮਹਾਰਾਜ ! ਪਤਵਾਰ ਦਾ ਇਹ ਇੱਕ ਗੁਣ ਭਿੱਖਸ਼ੂ ਵਿੱਚ ਹੋਣਾ ਚਾਹੀਦਾ ਹੈ। ਦੇਵਾਂ ਦੇ ਦੇਵ ਭਗਵਾਨ ਨੇ ਵੀ ਕਿਹਾ ਹੈ -

ਭਿੱਖੂਓ ! ਭਿੱਖੂ ਸੁਚੇਤ ਅਤੇ ਸਾਵਧਾਨ ਹੋ ਕੇ ਹੀ ਵਿਵਹਾਰ ਕਰੇ। ਇਹ ਹੀ ਮੇਰਾ ਉਪਦੇਸ਼ ਹੈ।"[1]

**8. ਨਿਯਾਮਕ ਅੰਗ ਪ੍ਰਸ਼ਨ**

*18.* "ਭੰਤੇ ਨਾਗਸੇਨ ! ਤੁਸੀਂ ਜਿਵੇਂ ਕਹਿੰਦੇ ਹੋ ਕਿ ਕਰਣਧਾਰ ਦੇ ਤਿੰਨ ਗੁਣ ਹੋਣੇ ਚਾਹੀਦੇ ਹਨ, ਉਹ ਤਿੰਨ ਗੁਣ ਕਿਹੜੇ ਹਨ?"

*1)* "ਮਹਾਰਾਜ ! ਜਿਵੇਂ ਕਰਣਧਾਰ ਰਾਤ ਦਿਨ, ਹਮੇਸ਼ਾਂ ਲਗਾਤਾਰ ਆਲਸ ਰਹਿਤ ਹੋ ਕੇ ਤੱਤਪਰਤਾ ਨਾਲ ਕਿਸ਼ਤੀ ਨੂੰ ਰਸਤੇ ਤੇ ਲੈ ਜਾਂਦਾ ਹੈ ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਰਾਤ ਦਿਨ, ਸਦਾ, ਨਿਰੰਤਰ ਬਿਨਾਂ ਥੱਕੇ ਤੱਤਪਰਤਾ ਨਾਲ ਆਪਣੇ ਚਿੱਤ ਨੂੰ ਰਸਤੇ ਤੇ ਲੈ ਜਾਣਾ ਚਾਹੀਦਾ ਹੈ। ਮਹਾਰਾਜ ! ਭਿੱਖੂ ਵਿੱਚ ਕਰਣਧਾਰ ਦਾ ਇਹ ਹੀ ਪਹਿਲਾ ਗੁਣ ਹੋਣਾ ਚਾਹੀਦਾ ਹੈ। ਮਹਾਰਾਜ! ਧੱਮਪਦ ਵਿੱਚ ਦੇਵਾਂ ਦੇ ਦੇਵ ਭਗਵਾਨ ਨੇ ਵੀ ਕਿਹਾ ਹੈ –

ਸਦਾ ਉਦਮੀ ਰਹੋ, ਆਪਣੇ ਮਨ ਨੂੰ ਵੱਸ ਵਿੱਚ ਕਰੋ। ਚਿੱਕੜ ਵਿੱਚ ਪਏ ਬਲਵਾਨ ਹਾਥੀ ਵਾਂਗ ਆਪਣੇ ਆਪ ਨੂੰ ਪਾਪ ਤੋਂ ਕੱਢ ਲਓ।"[2]

"ਮਹਾਰਾਜ ! ਫਿਰ ਜਿਵੇਂ ਕਰਣਧਾਰ ਨੂੰ ਇਹ ਗਲ ਪਤਾ ਹੁੰਦੀ ਹੈ ਕਿ ਕਿੱਥੇ ਸੰਕਟ ਹੈ ਅਤੇ ਕਿੱਥੇ ਨਹੀਂ, ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਇਹ ਜਾਣਨਾ ਚਾਹੀਦਾ ਹੈ ਕਿ ਪਾਪ ਕੀ ਹੈ ਅਤੇ ਪੁੰਨ ਕੀ, ਦੋਸ਼ ਕੀ ਹੈ ਅਤੇ ਨਿਰਦੋਸ਼ ਕੀ, ਬੁਰਾ ਕੀ ਹੈ ਅਤੇ ਭਲਾ ਕੀ ਅਤੇ ਸਿਆਹ ਕੀ ਹੈ ਅਤੇ ਸਫੈਦ ਕੀ। ਮਹਾਰਾਜ ! ਕਰਣਧਾਰ ਦਾ ਭਿੱਖੂ ਵਿੱਚ ਇਹ ਦੂਜਾ ਗੁਣ ਹੋਣਾ ਚਾਹੀਦਾ ਹੈ।"

*3)* "ਮਹਾਰਾਜ ! ਜਿਵੇਂ ਕਰਣਧਾਰ ਆਪਣੇ ਕਲ–ਪੁਰਜਿਆਂ ਨੂੰ ਤਾਲਾ ਲਗਾ ਕੇ ਰੱਖਦਾ ਹੈ – ਕਿਤੇ ਕੋਈ ਛੇੜ–ਛਾੜ ਨਾ ਕਰੇ। ਉਸੇ ਤਰ੍ਹਾਂ ਹੀ, ਯੋਗ ਸਾਧਕ ਭਿੱਖੂ ਨੂੰ ਆਪਣੇ ਮਨ ਵਿੱਚ ਸੰਜਮ ਦਾ ਤਾਲਾ ਲਗਾ ਕੇ ਰੱਖਣਾ ਚਾਹੀਦਾ ਹੈ – ਕਿਤੇ ਕੋਈ ਪਾਪ, ਬੁਰਾ ਵਿਚਾਰ ਨਾ ਆ ਜਾਵੇ, ਮਹਾਰਾਜ ! ਕਰਣਧਾਰ ਦਾ ਇਹ ਤੀਜਾ ਗੁਣ ਹੋਣਾ ਚਾਹੀਦਾ ਹੈ। ਮਹਾਰਾਜ ! ਸੰਯੁਕਤ ਨਿਕਾਇ ਵਿੱਚ ਦੇਵਾਂ ਦੇ ਦੇਵ ਭਗਵਾਨ ਨੇ ਵੀ ਕਿਹਾ ਹੈ – ਭਿੱਖੂਓ ! ਪਾਪ ਮਈ ਵਿਚਾਰਾਂ ਨੂੰ ਮਨ ਵਿੱਚ ਨਾ ਆਉਣ ਦਿਉ ਜਿਵੇਂ, ਕਾਮ ਵਿਤਰਕ, ਵਿਆਪਾਦ ਵਿਤਰਕ ਅਤੇ ਵਿਹਿੰਸਾ ਵਿਤਰਕ।"[1]

**9. ਕਰਮਕਾਰ (ਮਲਾਹ) ਅੰਗ ਪ੍ਰਸ਼ਨ**

*19)* "ਭੰਤੇ ਨਾਗਸੇਨ ! ਤੁਸੀਂ ਜਿਵੇਂ ਕਹਿੰਦੇ ਹੋ ਕਿ ਭਿੱਖੂ ਵਿੱਚ ਮਲਾਹ ਦਾ ਇੱਕ ਗੁਣ ਹੋਣਾ ਚਾਹੀਦਾ ਹੈ, ਉਹ ਇੱਕ ਗੁਣ ਕੀ ਹੈ?"

*1)* "ਮਹਾਰਾਜ ! ਜਿਵੇ ਮਲਾਹ ਅਜਿਹਾ ਵਿਚਾਰਦਾ ਹੈ ਮੈਂ ਤਨਖਾਹ (ਵੇਤਨ) ਲੈ ਕੇ ਇਸ ਕਿਸ਼ਤੀ ਤੇ ਕੰਮ ਕਰਦਾ ਹਾਂ, ਇਸ ਕਿਸ਼ਤੀ ਦੇ ਸਹਾਰੇ ਮੈਨੂੰ ਖਾਣਾ ਮਿਲਦਾ ਹੈ। ਮੈਨੂੰ ਆਲਸ ਨਾ ਕਰ ਕੇ ਕਿਸ਼ਤੀ ਦਾ ਕੰਮ ਕਰਨਾ ਚਾਹੀਦਾ ਹੈ, ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਅਜਿਹਾ ਚਿੰਤਨ ਕਰਨਾ ਚਾਹੀਦਾ ਹੈ, ਓਏ ! ਮੇਰਾ ਸਰੀਰ ਤਾਂ ਚਾਰ ਮਹਾਂਭੂਤਾਂ ਨਾਲ ਮਿਲ ਕੇ ਬਣਿਆ ਹੈ – ਇਹ ਸਿਮਰਨ ਕਰਦੇ ਹੋਏ ਹਮੇਸ਼ਾਂ ਉਦਮੀ ਰਹਿਣਾ ਚਾਹੀਦਾ ਹੈ। ਮਨ ਨੂੰ ਇਕਾਗਰ ਕਰਨਾ ਚਾਹੀਦਾ ਹੈ ਅਤੇ ਇਹ ਸੋਚ ਕੇ ਕਿ ਮੈਂ ਜਨਮ–ਮਰਣ ਤੋਂ ਬਚਣਾ ਹੈ ਕਦੇ ਆਲਸ ਨਹੀਂ ਕਰਨਾ ਚਾਹੀਦਾ। ਮਹਾਰਾਜ ! ਭਿੱਖੂ ਵਿੱਚ ਮਲਾਹ ਦਾ ਇਹ ਇੱਕ ਗੁਣ ਹੋਣਾ ਚਾਹੀਦਾ ਹੈ। ਮਹਾਰਾਜ ! ਧਰਮ ਸੈਨਾਪਤੀ ਸਥੱਵਿਰ ਸਾਰਿਪੁੱਤਰ ਨੇ ਵੀ ਕਿਹਾ ਹੈ –

ਆਪਣੇ ਸਰੀਰ ਦਾ ਹੀ ਸਿਮਰਨ ਕਰੋ, ਵਾਰ ਵਾਰ ਜਾਣੋ ਕਿ ਇਹ ਕਿਹੋ ਜਿਹਾ ਗੰਦਾ ਹੈ ਅਤੇ ਆਪਣੇ ਸਰੀਰ ਦੀ ਅਸਲੀਅਤ ਜਾਣ ਕੇ ਦੁੱਖ ਦਾ ਅੰਤ ਕਰ ਸਕੋਗੇ।"

**10. ਸਮੁੰਦਰ ਅੰਗ ਪ੍ਰਸ਼ਨ**

*20)* "ਭੰਤੇ ਨਾਗਸੇਨ ! ਜਿਵੇਂ ਤੁਸੀਂ ਕਹਿੰਦੇ ਹੋ ਕਿ ਭਿੱਖੂ ਵਿੱਚ ਸਮੁੰਦਰ ਦੇ ਪੰਜ ਗੁਣ ਹੋਣੇ ਚਾਹੀਦੇ ਹਨ, ਉਹ ਪੰਜ ਗੁਣ ਕਿਹੜੇ ਹਨ?"

*1)* "ਮਹਾਰਾਜ ! ਜਿਵੇਂ ਸਮੁੰਦਰ ਆਪਣੇ ਵਿੱਚ ਮਰੇ ਹੋਏ ਮੁਰਦਿਆਂ ਨੂੰ ਨਹੀਂ ਰਹਿਣ ਦਿੰਦਾ। ਉਸੇ ਤਰ੍ਹਾਂ ਹੀ, ਯੋਗ ਸਾਧਨਾ ਕਰਨ ਵਾਲੇ ਭਿੱਖੂ ਨੂੰ ਆਪਣੇ ਵਿੱਚ ਰਾਗ, ਦ੍ਵੈਖ, ਮੋਹ, ਅਭਿਮਾਨ, ਆਤਮਦ੍ਰਿਸ਼ਟੀ, ਡੀਂਗ, ਈਰਖਾ, ਠੱਗੀ, ਆਲਸੀਪਨ, ਕੁਟਿਲਤਾ, ਰੁਖਾਪਨ, ਦੁਰਾਚਾਰ ਅਤੇ ਕਲੇਸ਼ਮਲ ਨਹੀਂ ਰਹਿਣਾ ਦੇਣਾ ਚਾਹੀਦਾ। ਮਹਾਰਾਜ ! ਭਿੱਖੂ ਵਿੱਚ ਸਮੁੰਦਰ ਦਾ ਇਹੀ ਪਹਿਲਾ ਗੁਣ ਹੋਣਾ ਚਾਹੀਦਾ ਹੈ।"

*2)* "ਮਹਾਰਾਜ ! ਫਿਰ ਜਿਵੇਂ ਸਮੁੰਦਰ ਆਪਣੇ ਵਿੱਚ ਮੋਤੀ, ਮਣੀ, ਰਤਨ, ਸੰਖ, ਸ਼ਿਲਾ, ਮੂੰਗਾ, ਸਫਟਿਕ ਆਦਿ ਅਨੇਕ ਪ੍ਰਕਾਰ ਦੇ ਰਤਨ ਧਾਰਣ ਕਰਦਾ ਹੈ ਉਹਨਾਂ ਨੂੰ ਲੁਕਾ ਕੇ ਰੱਖਦਾ ਹੈ ਬਾਹਰ ਨਹੀਂ ਫੈਲਣ ਦਿੰਦਾ। ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਆਪਣੇ ਵਿੱਚ ਮਾਰਗ ਫਲ, ਧਿਆਨ, ਵਿਮੋਕਸ਼, ਸਮਾਧੀ, ਸਮਾਪੱਤਿ, ਵਿਪਸ਼ਯਨਾ, ਅਭਿਗਿਆ, ਆਦਿ ਅਨੇਕ ਗੁਣ–ਰਤਨਾਂ ਨੂੰ ਪ੍ਰਾਪਤ ਕਰਕੇ, ਗੁਪਤ ਰੱਖਣਾ ਚਾਹੀਦਾ ਹੈ। ਪ੍ਰਗਟ ਨਹੀਂ ਹੋਣ ਦੇਣਾ ਚਾਹੀਦਾ। ਮਹਾਰਾਜ ! ਸਮੁੰਦਰ ਦਾ ਇਹ ਹੀ ਦੂਜਾ ਗੁਣ... ।"

3) "ਮਹਾਰਾਜ ! ਫਿਰ ਜਿਵੇਂ ਸਮੁੰਦਰ ਵੱਡੇ-ਵੱਡੇ ਜੀਵਾਂ ਨਾਲ ਰਹਿੰਦਾ ਹੈ ਉਸੇ ਤਰ੍ਹਾਂ ਹੀ, ਯੋਗ ਸਾਧਕ ਭਿੱਖੂ ਨੂੰ ਅਲਪ ਇੱਛਤ, ਸੰਤੁਸ਼ਟ, ਸਥਿਰਭਾਸੀ, ਪਵਿੱਤਰ ਆਚਰਣ ਵਾਲੇ, ਸ਼ਰਮੀਲਾ, ਕੋਮਲ ਸੁਭਾਅ ਵਾਲੇ, ਆਦਰਯੋਗ, ਵਕਤਾ, ਬੋਲਣ ਵਿੱਚ ਸਮਰੱਥ, ਉਤਸ਼ਾਹੀ, ਪਾਪ ਦੀ ਨਿੰਦਾ ਕਰਨ ਵਾਲੇ, ਦੂਜੇ ਦੀ ਸਿੱਖਿਆ ਸੁਣਨ ਵਾਲੇ, ਦੂਜਿਆਂ ਨੂੰ ਉਪਦੇਸ਼ ਦੇਣ ਵਾਲੇ, ਦੱਸਣ ਵਾਲੇ, ਸਹੀ ਮਾਰਗ ਦਿਖਾਉਣ ਵਾਲੇ ਅਤੇ ਧਰਮ ਦਾ ਉਪਦੇਸ਼ ਦੇ ਕੇ ਦੂਜਿਆਂ ਵਿੱਚ ਭਾਵ ਪੈਦਾ ਕਰਕੇ ਲਗਨ ਲਗਾ ਦੇਣ ਵਾਲੇ ਉਪਕਾਰੀ ਭਿੱਖੂਆਂ ਨਾਲ ਹੀ ਰਹਿਣਾ ਚਾਹੀਦਾ ਹੈ। ਮਹਾਰਾਜ ! ਸਮੁੰਦਰ ਦਾ ਇਹ ਤੀਜਾ ਗੁਣ ਭਿੱਖੂ ਵਿੱਚ ਹੋਣਾ ਚਾਹੀਦਾ ਹੈ।"

4) "ਮਹਾਰਾਜ ! ਫਿਰ ਜਿਵੇਂ ਸਮੁੰਦਰ, ਗੰਗਾ, ਜਮੁਨਾ, ਅਚਿਰਵਤੀ, ਸਰਜੂ, ਮਹੀ ਅਤੇ ਅਨੇਕਾਂ ਹੀ ਹਜ਼ਾਰਾਂ ਨਦੀਆਂ ਦੇ ਗਿਰਨ ਨਾਲ ਅਤੇ ਅਕਾਸ਼ ਤੋਂ ਪੈਣ ਵਾਲੀਆਂ ਬਾਰਸ਼ਾਂ ਨਾਲ ਭਰ ਕੇ ਵੀ ਆਪਣੀ ਸੀਮਾ ਨਹੀਂ ਲੰਘਦਾ ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਲਾਭ, ਸਤਿਕਾਰ, ਪ੍ਰਸ਼ੰਸਾ, ਵੰਦਨਾ, ਪ੍ਰਤਿਸ਼ਠਾ ਅਤੇ ਪ੍ਰਾਣ ਨਿਕਲ ਜਾਣ ਤੇ ਵੀ ਜਾਣ-ਬੁਝ ਕੇ ਸਿੱਖਿਆ ਪਦਾਂ ਨੂੰ ਨਹੀਂ ਤੋੜਨਾ ਚਾਹੀਦਾ। ਮਹਾਰਾਜ ! ਸਮੁੰਦਰ ਦਾਂ ਇਹ ਚੌਥਾ ਗੁਣ ਭਿੱਖੂ ਵਿੱਚ ਹੋਣਾ ਚਾਹੀਦਾ ਹੈ। ਮਹਾਰਾਜ ! ਦੇਵਾਂ ਦੇ ਦੇਵ ਭਗਵਾਨ ਨੇ ਵੀ ਕਿਹਾ ਹੈ –

ਜਿਵੇਂ ਸਮੁੰਦਰ ਸਥਿਰ ਸੁਭਾਅ ਦਾ ਹੋ ਕੇ ਆਪਣੀ ਸੀਮਾ ਨਹੀਂ ਲੰਘਦਾ ; ਉਸੇ ਤਰ੍ਹਾਂ ਹੀ ਮੇਰੇ ਭਿੱਖੂ ਮੇਰੇ ਵੱਲੋਂ ਕਹੇ ਗਏ ਸਿੱਖਿਆਂ ਪਦਾਂ ਨੂੰ ਪ੍ਰਾਣ ਸੰਕਟ ਦੇ ਸਮੇਂ ਵੀ ਨਹੀਂ ਤੋੜਦੇ।"

5) "ਮਹਾਰਾਜ ! ਫਿਰ ਜਿਵੇਂ ਸਮੁੰਦਰ ਗੰਗਾ, ਜਮੁਨਾ, ਅਚਿਰਵਤੀ, ਸਰਜੂ, ਮਹੀ ਅਤੇ ਸਾਰੀਆਂ ਨਦੀਆਂ ਦੇ ਗਿਰਨ ਅਤੇ ਅਕਾਸ਼ ਤੋਂ ਪੈਣ ਵਾਲੀਆਂ ਬਾਰਸ਼ਾ ਨਾਲ ਵੀ ਪੂਰਾ–ਪੂਰਾ ਨਹੀਂ ਭਰ ਜਾਂਦਾ ਹੈ। ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਕਦੇ ਵੀ ਸਿੱਖਦੇ, ਧਾਰਮਿਕ ਚਰਚਾ ਕਰਨ, ਦੂਜਿਆਂ ਦੀ ਸਿੱਖਿਆਂ ਸੁਣਨ, ਉਸ ਦਾ ਮਨਨ ਕਰਨ, ਉਸ ਦੀ ਪ੍ਰੀਖਿਆ ਕਰਨ, ਅਭਿਧਰਮ, ਵਿਨਯ ਅਤੇ ਸੂਤਰ ਦੀਆਂ ਗੰਭੀਰ ਗੱਲਾਂ ਦਾ ਅਧਿਐਨ ਕਰਨ, ਵਿਗ੍ਰਹ, ਵਾਕ-ਬਣਤਰ, ਸੰਧੀ, ਪਦਵਿਭਕਤੀ ਅਤੇ ਨੌਂ ਅੰਗਾਂ ਵਾਲੇ ਬੁੱਧ ਦੇ ਬਚਨਾਂ ਨੂੰ ਸੁਣਨ ਤੋਂ ਅੱਕਣਾ ਨਹੀਂ ਚਾਹੀਦਾ। ਮਹਾਰਾਜ ! ਭਿੱਖੂ ਵਿੱਚ ਸਮੁੰਦਰ ਦਾ ਇਹ ਪੰਜਵਾਂ ਗੁਣ ਹੋਣਾ ਚਾਹੀਦਾ ਹੈ। ਮਹਾਰਾਜ ! ਸੁਤਸੋਮ ਜਾਤਕ ਵਿੱਚ ਦੇਵਾਂ ਦੇ ਦੇਵ ਭਗਵਾਨ ਨੇ ਵੀ ਕਿਹਾ ਹੈ

"ਅੱਗ ਜਿਵੇਂ ਘਾਹ ਅਤੇ ਲੱਕੜੀਆਂ ਨੂੰ ਸਾੜਦੀ ਹੋਈ ਨਹੀਂ ਅੱਕਦੀ ਸਮੁੰਦਰ ਨਦੀਆਂ ਦੇ ਪਾਣੀ ਨਾਲ ਨਹੀਂ ਅੱਕਦੇ। ਹੇ ਰਾਜਸ੍ਰੇਸ਼ਠ ! ਉਸੇ ਤਰ੍ਹਾਂ ਹੀ ਪੰਡਤ ਲੋਕ ਚੰਗੀਆਂ ਗੱਲਾਂ ਨੂੰ ਸੁਣਨ ਨਾਲ ਨਹੀਂ ਅੱਕਦੇ।"

ਦੂਜਾ ਸਮੁੰਦਰ ਵਰਗ ਸਮਾਪਤ।।

**ਉਦਾਨ**

ਇਸ ਵਰਗ ਵਿੱਚ ਘੀਏ ਦੀ ਵੇਲ, ਕਮਲ, ਬੀਜ, ਸਾਲਕਲਿਆਣੀ, ਕਿਸ਼ਤੀ, ਲੰਗਰ, ਪਤਵਾਰ, ਖੇਵਟ, ਮਲਾਹ ਅਤੇ ਸਮੁੰਦਰ ਆਦਿਕ ਪ੍ਰਸ਼ਨਾਂ ਨੂੰ ਸਮਝਾਇਆ ਗਿਆ ਹੈ।

**3. ਪ੍ਰਿਥਵੀ ਵਰਗ**

**1. ਪ੍ਰਿਥਵੀ ਅੰਗ ਪ੍ਰਸ਼ਨ**

(21) "ਭੰਤੇ ਨਾਗਸੇਨ ! ਤੁਸੀਂ ਕਹਿੰਦੇ ਹੋ ਕਿ ਭਿੱਖੂ ਵਿੱਚ ਪ੍ਰਿਥਵੀ ਦੇ ਪੰਜ ਗੁਣ ਹੋਣੇ ਚਾਹੀਦੇ ਹਨ, ਉਹ ਪੰਜ ਗੁਣ ਕਿਹੜੇ ਹਨ?"

1) "ਮਹਾਰਾਜ ! ਜਿਵੇਂ ਪ੍ਰਿਥਵੀ ਚੰਗੇ ਜਾਂ ਮਾੜੇ ਕਪੂਰ, ਅਗਰ, ਤਗਰ, ਚੰਦਨ, ਕੁਮਕੁਮ ਜਾਂ ਪਿੱਤ, ਕਫ, ਖੂਨ, ਪਸੀਨਾ, ਚਰਬੀ, ਥੁੱਕ, ਸੀਂਢ, ਲਾਰ, ਪਿਸ਼ਾਬ, ਮਲ ਆਦਿ ਪੈਣ ਤੇ ਵੀ ਇੱਕ ਸਮਾਨ ਰਹਿੰਦੀ ਹੈ ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਇਸ਼ਟ ਅਨਿਸ਼ਟ, ਲਾਭ, ਹਾਨੀ, ਜਸ, ਅਪਜਸ, ਨਿੰਦਾ, ਪ੍ਰਸ਼ੰਸਾ, ਸੁੱਖ, ਦੁੱਖ ਸਾਰਿਆਂ ਵਿੱਚ ਇੱਕ ਸਮਾਨ ਰਹਿਣਾ ਚਾਹੀਦਾ ਹੈ। ਮਹਾਰਾਜ ! ਪ੍ਰਿਥਵੀ ਦਾ ਪਹਿਲਾ ਗੁਣ ਭਿੱਖੂ ਵਿੱਚ ਹੋਣਾ ਚਾਹੀਦਾ ਹੈ।"

2) "ਮਹਾਰਾਜ ! ਜਿਵੇਂ ਪ੍ਰਿਥਵੀ ਕੋਈ ਹਾਰ ਸ਼ਿੰਗਾਰ ਨਾ ਕਰਕੇ ਆਪਣੇ ਪ੍ਰਕ੍ਰਿਤਕ ਸੁਭਾਅ ਵਿੱਚ ਹੀ ਬਣੀ ਰਹਿੰਦੀ ਹੈ ਉਸੇ ਤਰ੍ਹਾਂ ਹੀ, ਯੋਗ ਸਾਧਕ ਨੂੰ ਕੋਈ ਠਾਠ-ਬਾਠ ਨਾ ਕਰਕੇ ਆਪਣੇ ਸ਼ੀਲ ਸੁਭਾਅ ਵਿੱਚ ਹੀ ਬਣੇ ਰਹਿਣਾ ਚਾਹੀਦਾ ਹੈ। ਮਹਾਰਾਜ ! ਪ੍ਰਿਥਵੀ ਦਾ ਇਹ ਦੂਜਾ ਗੁਣ ਭਿੱਖੂ ਵਿੱਚ ਹੋਣਾ ਚਾਹੀਦਾ ਹੈ।"

3) "ਮਹਾਰਾਜ ! ਫਿਰ ਜਿਵੇਂ ਪ੍ਰਿਥਵੀ ਨਿਰੰਤਰ ਬਿਨਾਂ ਕਿਧਰੇ ਟੁੱਟੇ ਸੰਘਣੀ ਹੋ ਕੇ ਫੈਲੀ ਰਹਿੰਦੀ ਹੈ ਉਸੇ ਤਰ੍ਹਾਂ ਹੀ ਯੋਗ ਸਾਧਨਾ ਕਰਨ ਵਾਲੇ ਭਿੱਖੂ ਨੂੰ ਲਗਾਤਾਰ, ਅਖੰਡ, ਬਲਵਾਨ ਅਤੇ ਸੰਘਣੇ ਸ਼ੀਲ ਵਾਲਾ ਹੋਣਾ ਚਾਹੀਦਾ ਹੈ, ਜਿਸ ਵਿੱਚ ਕਿਤੇ ਵੀ ਕੋਈ ਕਮੀ ਨਾ ਕੱਢ ਸਕੇ। ਮਹਾਰਾਜ ! ਪ੍ਰਿਥਵੀ ਦਾ ਇਹ ਤੀਜਾ ਗੁਣ... ।"

4) "ਮਹਾਰਾਜ ! ਫਿਰ ਜਿਵੇਂ ਪ੍ਰਿਥਵੀ ਪਿੰਡ, ਕਸਬਾ, ਸ਼ਹਿਰ, ਜ਼ਿਲ੍ਹਾ, ਰੁੱਖ, ਪਹਾੜ, ਨਦੀ, ਤਲਾਅ, ਬਾਉਲੀ ਅਤੇ ਹਿਰਨ, ਪੰਛੀ, ਮਨੁੱਖ, ਨਰ–ਨਾਰੀ ਸਾਰਿਆਂ ਨੂੰ ਧਾਰਣ ਕਰਦੀ ਹੋਈ ਵੀ ਥੱਕਦੀ ਨਹੀ। ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਉਪਦੇਸ਼ ਕਰਦੇ, ਸਿਖਾਉਂਦੇ, ਧਰਮ ਦੀਆਂ ਗੱਲਾਂ ਦੱਸਦੇ ਹੋਏ, ਸਹੀ ਮਾਰਗ ਦਿਖਾਉਂਦੇ ਅਤੇ ਦੂਸਰਿਆਂ ਵਿੱਚ ਭਾਵ ਪੈਦਾ ਕਰਕੇ ਲਗਨ ਲਗਾਉਂਦੇ ਹੋਏ ਕਦੀ ਨਹੀਂ ਥੱਕਣਾ ਚਾਹੀਦਾ। ਮਹਾਰਾਜ ! ਭਿੱਖੂ ਵਿੱਚ ਪ੍ਰਿਥਵੀ ਦਾ ਇਹ ਚੌਥਾ ਗੁਣ ਹੋਣਾ ਚਾਹੀਦਾ ਹੈ।"

5) "ਮਹਾਰਾਜ ! ਫਿਰ ਜਿਵੇਂ ਪ੍ਰਿਥਵੀ ਨਾ ਤਾਂ ਕਿਸੇ ਦੀ ਚਾਪਲੂਸੀ ਕਰਦੀ ਹੈ ਅਤੇ ਨਾ ਕਿਸੇ ਨਾਲ ਵੈਰ। ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਨਾ ਕਿਸੇ ਦੀ ਚਾਪਲੂਸੀ ਕਰਨੀ ਚਾਹੀਦੀ ਹੈ ਅਤੇ ਨਾ ਕਿਸੇ ਨਾਲ ਵੈਰ ਰੱਖਣਾ ਚਾਹੀਦਾ ਹੈ, ਉਸ ਦਾ ਮਨ ਸ਼ਾਂਤ ਚਿੱਤ ਹੋਣਾ ਚਾਹੀਦਾ ਹੈ। ਮਹਾਰਾਜ ! ਪ੍ਰਿਥਵੀ ਦਾ ਇਹ ਪੰਜਵਾਂ ਗੁਣ ਭਿੱਖੂ ਵਿੱਚ ਹੋਣਾ ਚਾਹੀਦਾ ਹੈ। ਮਹਾਰਾਜ ! ਆਪਣੇ ਭਿੱਖੂਆਂ ਦੀ ਵਡਿਆਈ ਕਰਦੇ ਹੋਏ ਛੋਟੀ ਸੁਭੱਦਰਾ ਨੇ ਕਿਹਾ ਸੀ –

ਕੋਈ ਗੁੱਸੇ ਹੋ ਕੇ ਉਹਨਾਂ ਦੀ ਇੱਕ ਬਾਂਹ ਨੂੰ ਬਸੋਲੇ ਨਾਲ ਕੱਟ ਦੇਵੇ ਜਾਂ ਕੋਈ ਪ੍ਰਸੰਨ ਹੋ ਕੇ ਉਹਨਾਂ ਦੀ ਇੱਕ ਬਾਂਹ ਵਿੱਚ ਚੰਦਨ ਦਾ ਲੇਪ ਕਰ ਦੇਵੇ ਤਾਂ ਵੀ ਨਾ ਤਾਂ ਉਹ ਉਸ ਨਾਲ ਵੈਰ ਕਰਨਗੇ ਅਤੇ ਨਾ ਇਸ ਨਾਲ ਪ੍ਰੇਮ ; ਉਹਨਾਂ ਭਿੱਖੂਆਂ ਦਾ ਮਨ ਮੰਨੋ ਪ੍ਰਿਥਵੀ ਦੇ ਵਾਂਗ ਹੈ।"

**2. ਜਲ ਅੰਗ ਪ੍ਰਸ਼ਨ**

22. "ਭੰਤੇ ਨਾਗਸੇਨ ! ਤੁਸੀਂ ਜਿਵੇਂ ਕਹਿੰਦੇ ਹੋ ਕਿ ਭਿੱਖੂ ਵਿੱਚ ਪਾਣੀ ਦੇ ਪੰਜ ਗੁਣ ਹੋਣੇ ਚਾਹੀਦੇ ਹਨ, ਉਹ ਪੰਜ ਗੁਣ ਕਿਹੜੇ ਹਨ?"

1) "ਮਹਾਰਾਜ ! ਜਿਵੇਂ ਕਿਸੇ ਬਰਤਨ ਵਿੱਚ ਰੱਖਿਆ ਗਿਆ ਪਾਣੀ ਨਿਸ਼ਚਲ, ਸ਼ਾਂਤ ਅਤੇ ਸ਼ੁੱਧ ਹੁੰਦਾ ਹੈ। ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਧੋਖੇਬਾਜ਼ੀ, ਮੱਕਾਰੀ, ਜਾਦੂ-ਟੂਣੇ ਅਤੇ ਭਵਿਖ-ਵਕਤਾ ਤੋਂ ਰਹਿਤ ਹੋ ਕੇ ਸਥਿਰ ਅਤੇ ਸ਼ਾਂਤ ਸੁਭਾਅ ਦਾ ਸ਼ੁੱਧ ਆਚਰਣ ਵਾਲਾ ਹੋਣਾ ਚਾਹੀਦਾ ਹੈ। ਮਹਾਰਾਜ ! ਪਾਣੀ ਦਾ ਇਹ ਪਹਿਲਾ ਗੁਣ... ।"

2) "ਮਹਾਰਾਜ ! ਫਿਰ ਜਿਵੇਂ ਪਾਣੀ ਸੀਤਲ ਸੁਭਾਅ ਦਾ ਹੁੰਦਾ ਹੈ ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਸਾਰੇ ਜੀਵਾਂ ਦੇ ਪ੍ਰਤਿ ਖਿਮਾ ਸ਼ੀਲ, ਮਿੱਤਰਤਾਭਾਵ ਵਾਲਾ, ਦਿਆਲੂ, ਹਿਤੈਸ਼ੀ ਅਤੇ ਕਿਰਪਾਪੂਰਨ ਹੋਣਾ ਚਾਹੀਦਾ ਹੈ। ਮਹਾਰਾਜ ! ਪਾਣੀ ਦਾ ਇਹ ਦੂਜਾ ਗੁਣ... ।"

3) "ਮਹਾਰਾਜ ! ਫਿਰ ਜਿਵੇਂ ਪਾਣੀ ਮੈਲ ਨੂੰ ਸਾਫ਼ ਕਰ ਦਿੰਦਾ ਹੈ ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਪਿੰਡ, ਜੰਗਲ ਜਾਂ ਹੋਰ ਕਿਤੇ ਵੀ ਆਪਣੇ ਅਧਿਆਪਕ, ਅਚਾਰੀਆ, ਜਾਂ ਗੁਰੂਜਨ ਨਾਲ ਕਦੇ ਕੋਈ ਵੀ ਝਗੜਾ ਨਹੀਂ ਕਰਨਾ ਚਾਹੀਦਾ, ਉਹਨਾਂ ਦੇ ਪ੍ਰਤਿ ਕੋਈ ਭੁੱਲ ਨਹੀਂ ਕਰਨੀ ਚਾਹੀਦੀ। ਮਹਾਰਾਜ ! ਪਾਣੀ ਦਾ ਇਹ ਤੀਜਾ ਗੁਣ... ।"

4) "ਮਹਾਰਾਜ ! ਫਿਰ ਜਿਵੇਂ ਪਾਣੀ ਨੂੰ ਸਾਰੇ ਲੋਕ ਚਾਹੁੰਦੇ ਹਨ ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਅਲਪ ਇੱਛਤ ਸੰਤੁਸ਼ਟ, ਇਕਾਂਤਪ੍ਰਿਯ ਅਤੇ ਧਿਆਨ ਕਰਨ ਦਾ ਅਭਿਆਸੀ ਬਣ ਕੇ, ਸਦਾ ਸਾਰੇ ਲੋਕਾਂ ਦਾ ਪਿਆਰਾ ਹੋ ਕੇ ਰਹਿਣਾ ਚਾਹੀਦਾ ਹੈ। ਮਹਾਰਾਜ ! ਪਾਣੀ ਦਾ ਇਹ ਚੌਥਾ ਗੁਣ... ।"

5) "ਮਹਾਰਾਜ ! ਫਿਰ ਜਿਵੇਂ ਪਾਣੀ ਕਿਸੇ ਦਾ ਮਾੜਾ ਨਹੀਂ ਕਰਦਾ ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਦੂਜੇ ਨਾਲ ਝਗੜਾ, ਕਲੇਸ਼, ਵਿਵਾਦ ਜਾਂ ਬਹਿਸ ਨਹੀਂ ਕਰਨੀ ਚਾਹੀਦੀ, ਕਿਸੇ ਨੂੰ ਛੋਟਾ ਜਾਂ ਤੁੱਛ ਨਹੀਂ ਸਮਝਣਾ ਚਾਹੀਦਾ ਹੈ। ਕਿਸੇ ਦੇ ਪ੍ਰਤਿ ਲਾਲਚ ਜਾਂ ਕ੍ਰੋਧ ਨਹੀਂ ਕਰਨਾ ਚਾਹੀਦਾ। ਸਰੀਰ, ਵਚਨ ਅਤੇ ਮਨ ਵਿੱਚ ਕਦੇ ਕੋਈ ਪਾਪ ਨਹੀਂ ਕਰਨਾ ਚਾਹੀਦਾ। ਮਹਾਰਾਜ ! ਪਾਣੀ ਦਾ ਇਹ ਪੰਜਵਾਂ ਗੁਣ... । ਮਹਾਰਾਜ ! ਕਣਹ–ਜਾਤਕ ਵਿੱਚ ਦੇਵਾਂ ਦੇ ਦੇਵ ਭਗਵਾਨ ਨੇ ਵੀ ਕਿਹਾ ਹੈ –

"ਸਾਰੇ ਪ੍ਰਾਣੀਆਂ ਦੇ ਈਸ਼ਵਰ ਹੇ ਸ਼ਕਰ ! ਜੇਕਰ ਮੈਨੂੰ ਵਰਦਾਨ ਦੇਣਾ ਚਾਹੁੰਦੇ ਹੋ ; ਤਾਂ ਹੇ ਸ਼ਕਰ ! ਮਨ ਅਤੇ ਕਰਮ ਨਾਲ ਕੋਈ ਕਿਸੇ ਨੂੰ ਕਿਤੇ ਵੀ ਦੁੱਖ ਨਾ ਦੇਵੇ ਇਹੀ ਇੱਕ ਵਰਦਾਨਾਂ ਵਿੱਚੋਂ ਸ੍ਰੇਸ਼ਠ ਵਰਦਾਨ ਮੈਂ ਮੰਗਦਾ ਹਾਂ।"

**3. ਤੇਜ ਅੰਗ ਪ੍ਰਸ਼ਨ**

23) "ਭੰਤੇ ਨਾਗਸੇਨ ! ਤੁਸੀਂ ਜਿਵੇਂ ਕਹਿੰਦੇ ਹੋ ਕਿ ਭਿੱਖੂ ਵਿੱਚ ਅੱਗ ਦੇ ਪੰਜ ਗੁਣ ਹੋਣੇ ਚਾਹੀਦੇ ਹਨ, ਉਹ ਕਿਹੜੇ ਪੰਜ ਗੁਣ ਹਨ?"

1) "ਮਹਾਰਾਜ ! ਜਿਵੇਂ ਅੱਗ ਘਾਹ, ਲੱਕੜੀ, ਟਾਹਣੀ ਅਤੇ ਪੱਤੇ ਸਾੜ ਦਿੰਦੀ ਹੈ ਉਸੇ ਤਰ੍ਹਾਂ ਹੀ, ਯੋਗ ਸਾਧਕ ਭਿੱਖੂ ਨੂੰ ਅੰਦਰ ਅਤੇ ਬਾਹਰ ਦੇ ਵਿਸ਼ਿਆਂ ਉੱਤੇ ਹੋਣ ਵਾਲੇ ਸ਼ੁੱਭ ਅਤੇ ਅਸ਼ੁੱਭ ਜਿੰਨੇ ਦੁੱਖ ਹਨ, ਸਾਰਿਆਂ ਨੂੰ ਗਿਆਨ ਦੀ ਅੱਗ ਵਿੱਚ ਸਾੜ ਦੇਣਾ ਚਾਹੀਦਾ ਹੈ। ਮਹਾਰਾਜ ! ਅੱਗ ਦਾ ਇਹ ਪਹਿਲਾ ਗੁਣ... ।"

2) "ਮਹਾਰਾਜ ! ਫਿਰ ਜਿਵੇਂ ਅੱਗ ਨਿਰਦਈ ਅਤੇ ਕਠੋਰ ਹੁੰਦੀ ਹੈ ਉਸੇ ਤਰ੍ਹਾਂ ਹੀ ਯੋਗਸਾਧਕ ਭਿੱਖੂ ਨੂੰ ਦੁੱਖ ਦੂਰ ਕਰਨ ਵਿੱਚ ਕੋਈ ਦਇਆ ਜਾਂ ਕਰੁਣਾ ਨਹੀਂ ਵਿਖਾਉਣੀ ਚਾਹੀਦੀ। ਮਹਾਰਾਜ ! ਅੱਗ ਦਾ ਇਹ ਇਹ ਦੂਜਾ ਗੁਣ... ।"

3) "ਮਹਾਰਾਜ ! ਫਿਰ ਜਿਵੇਂ ਅੱਗ ਠੰਢ ਦੂਰ ਕਰਦੀ ਹੈ। ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਆਪਣੇ ਉਤਸ਼ਾਹ ਦੀ ਅੱਗ ਨਾਲ ਦੁੱਖ ਦੂਰ ਕਰ ਦੇਣਾ ਚਾਹੀਦਾ ਹੈ। ਮਹਾਰਾਜ ! ਅੱਗ ਦਾ ਇਹ ਤੀਜਾ ਗੁਣ..."

4) "ਫਿਰ ਜਿਵੇਂ ਅੱਗ ਨਾ ਤਾਂ ਕਿਸੇ ਦੀ ਚਾਪਲੂਸੀ ਕਰਦੀ ਹੈ ਅਤੇ ਨਾ ਕਿਸੇ ਨਾਲ ਵੈਰ, ਪਰੰਤੂ ਸਾਰਿਆਂ ਨੂੰ ਬਰਾਬਰ ਰੂਪ ਵਿੱਚ ਗਰਮੀ ਦਿੰਦੀ ਹੈ। ਉਸੇ ਤਰ੍ਹਾਂ ਹੀ ਯੋਗ ਸਾਧਨਾ ਕਰਨ ਵਾਲੇ ਭਿੱਖੂ ਨੂੰ ਅੱਗ ਵਾਂਗ ਤੇਜੱਸਵੀ ਬਣ ਕੇ ਰਹਿਣਾ ਚਾਹੀਦਾ ਹੈ – ਕਿਸੇ ਦੀ ਨਾ ਤਾਂ ਚਾਪਲੂਸੀ ਕਰਨੀ ਚਾਹੀਦੀ ਹੈ ਅਤੇ ਨਾ ਕਿਸੇ ਨਾਲ ਵੈਰ ਕਰਨਾ ਚਾਹੀਦਾ ਹੈ। ਮਹਾਰਾਜ ! ਅੱਗ ਦਾ ਇਹ ਚੌਥਾ ਗੁਣ... ।"

5) "ਫਿਰ ਜਿਵੇਂ ਅੱਗ ਹਨੇਰਾ ਦੂਰ ਕਰਦੀ ਹੈ ਅਤੇ ਪ੍ਰਕਾਸ਼ ਫੈਲਾਉਂਦੀ ਹੈ। ਉਸੇ ਤਰ੍ਹਾਂ ਹੀ, ਯੋਗ ਸਾਧਕ ਭਿੱਖੂ ਨੂੰ ਅਗਿਆਨ ਦੂਰ ਕਰਕੇ ਗਿਆਨ ਦਾ ਪ੍ਰਕਾਸ਼ ਫੈਲਾਉਣਾ ਚਾਹੀਦਾ ਹੈ। ਮਹਾਰਾਜ ! ਅੱਗ ਦਾ ਇਹ ਪੰਜਵਾਂ ਗੁਣ... ਮਹਾਰਾਜ ! ਆਪਣੇ ਪੁੱਤਰ ਰਾਹੁਲ ਨੂੰ ਸਿੱਖਿਆ ਦਿੰਦੇ ਹੋਏ ਦੇਵਾਂ ਦੇ ਦੇਵ ਭਗਵਾਨ ਨੇ ਵੀ ਕਿਹਾ ਹੈ –

ਰਾਹੁਲ ! ਤੇਜ (ਅੱਗ) ਵਾਂਗ ਭਾਵਨਾ ਦਾ ਅਭਿਆਸ ਕਰ। ਤੇਜ ਵਾਂਗ ਭਾਵਨਾ ਕਰਨ ਨਾਲ ਅਣਜੰਮੀਆਂ ਬੁਰਾਈਆਂ ਪੈਦਾ ਨਹੀਂ ਹੁੰਦੀਆਂ ਅਤੇ ਪੈਦਾ ਹੋਈਆਂ ਬੁਰਾਈਆਂ ਮਨ ਵਿੱਚ ਠਹਿਰਦੀਆਂ ਨਹੀਂ।"

**4. ਵਾਯੂ–ਅੰਗ ਪ੍ਰਸ਼ਨ**

24. "ਭੰਤੇ ਨਾਗਸੇਨ ! ਤੁਸੀਂ ਜਿਵੇਂ ਕਹਿੰਦੇ ਹੋ ਕਿ ਭਿੱਖੂ ਵਿੱਚ ਹਵਾ ਦੇ ਪੰਜ ਗੁਣ ਹੋਣੇ ਚਾਹੀਦੇ ਹਨ। ਉਹ ਕਿਹੜੇ ਪੰਜ ਗੁਣ ਹੈ?"

1) "ਮਹਾਰਾਜ ! ਜਿਵੇਂ ਹਵਾ ਫੁੱਲੇ-ਫਲੇ, ਹਰੇ-ਭਰੇ ਜੰਗਲ ਵਿੱਚੋਂ ਦੀ ਹੋ ਕੇ ਵਹਿੰਦੀ ਹੈ। ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਵਿਮੁਕਤੀ ਰੂਪੀ ਧਿਆਨ ਦੇ ਫੁੱਲੇ-ਫਲੇ, ਹਰੇ-ਭਰੇ ਜੰਗਲ ਵਿੱਚ ਰਮਣ ਕਰਨਾ ਚਾਹੀਦਾ ਹੈ। ਮਹਾਰਾਜ ! ਹਵਾ ਦਾ ਇਹ ਪਹਿਲਾ ਗੁਣ... ।"

2) "ਮਹਾਰਾਜ ! ਫਿਰ ਜਿਵੇਂ ਹਵਾ ਧਰਤੀ ਤੇ ਉੱਗਣ ਵਾਲੇ ਸਾਰੇ ਰੁੱਖਾਂ ਨੂੰ ਹਿਲਾਉਂਦੀ ਰਹਿੰਦੀ ਹੈ । ਉਸੇ ਤਰ੍ਹਾਂ ਹੀ ਯੋਗ ਸਾਧਨਾ ਕਰਨ ਵਾਲੇ ਭਿੱਖਸ਼ੂ ਨੂੰ ਜੰਗਲ ਵਿੱਚ ਰਹਿ ਕੇ ਸੰਸਾਰ ਦੀ ਅਨਿੱਤਤਾ ਦਾ ਮਨਨ ਕਰਦੇ ਹੋਏ ਦੁੱਖਾਂ ਨੂੰ ਹਿਲਾ–ਹਿਲਾ ਕੇ ਝਾੜ ਦੇਣਾ ਚਾਹੀਦਾ ਹੈ । ਮਹਾਰਾਜ ! ਹਵਾ ਦਾ ਇਹ ਦੂਜਾ ਗੁਣ... ।"

3) "ਮਹਾਰਾਜ ! ਜਿਵੇਂ ਹਵਾ ਅਕਾਸ਼ ਵਿੱਚ ਚਲਦੀ ਹੈ ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਲੋਕੋਤਰ ਧਰਮਾਂ ਵਿੱਚ ਹੀ ਲੱਗਿਆ ਰਹਿਣਾ ਚਾਹੀਦਾ ਹੈ । ਮਹਾਰਾਜ ! ਹਵਾ ਦਾ ਇਹ ਤੀਜਾ ਗੁਣ... ।"

4) "ਮਹਾਰਾਜ ! ਫਿਰ ਜਿਵੇਂ ਹਵਾ ਆਪਣੇ ਨਾਲ ਸੁਗੰਧ ਨੂੰ ਉਡਾ ਕੇ ਲੈ ਜਾਂਦੀ ਹੈ । ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਆਪਣੇ ਸ਼ੀਲ ਦੀ ਸੁਗੰਧ ਫੈਲਾਉਣੀ ਚਾਹੀਦੀ ਹੈ । ਮਹਾਰਾਜ ! ਹਵਾ ਦਾ ਇਹ ਚੌਥਾ ਗੁਣ..."

5) "ਮਹਾਰਾਜ ! ਫਿਰ ਜਿਵੇਂ ਹਵਾ ਬਿਨਾਂ ਕਿਸੇ ਘਰ–ਬਾਰ ਤੋਂ ਹੀ ਹੁੰਦੀ ਹੈ ; ਕਿਤੇ ਇੱਕ ਥਾਂ ਘਰ ਨਹੀਂ ਬਣਾਉਂਦੀ । ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਘਰ–ਬਾਰ ਛੱਡ ਕੇ ਬਿਨਾਂ ਕਿਸੇ ਰਿਸ਼ਤੇਦਾਰਾਂ ਦੇ ਅਜ਼ਾਦ ਰਹਿਣਾ ਚਾਹੀਦਾ ਹੈ । ਮਹਾਰਾਜ ! ਹਵਾ ਦਾ ਇਹ ਪੰਜਵਾਂ ਗੁਣ.. । ਮਹਾਰਾਜ ! ਸੁੱਤਨਿਪਾਤ ਵਿੱਚੋਂ ਦੇਵਾਂ ਦੇ ਦੇਵ ਭਗਵਾਨ ਨੇ ਵੀ ਕਿਹਾ ਹੈ –

ਸਾਥੀ ਵਧਾਉਣ ਨਾਲ ਚਿੰਤਾ ਹੁੰਦੀ ਹੈ । ਗ੍ਰਹਿਸਥ ਵਿੱਚ ਮੋਹ ਹੁੰਦਾ ਹੈ । ਨਾ ਸਾਥੀ ਵਧਾਉ ਅਤੇ ਨਾ ਘਰ ਵਿੱਚ ਰਹੋ । ਸਾਧੂ ਲੋਕਾਂ ਦੀ ਇਹੀ ਪਰੰਪਰਾ ਹੈ ।"[1]

**5. ਪਰਬਤ ਅੰਗ ਪ੍ਰਸ਼ਨ**

25. "ਭੰਤੇ ਨਾਗਸੇਨ ! ਤੁਸੀਂ ਜਿਵੇਂ ਕਹਿੰਦੇ ਹੋ ਕਿ ਭਿੱਖੂ ਵਿੱਚ ਪਰਬਤ ਦੇ ਪੰਜ ਗੁਣ ਹੁੰਦੇ ਹਨ, ਉਹ ਕਿਹੜੇ ਹਨ?"

1) "ਮਹਾਰਾਜ ! ਜਿਵੇਂ ਪਹਾੜ ਅਚੱਲ, ਅਹਿੱਲ ਅਤੇ ਸਥਿਰ ਹੁੰਦਾ ਹੈ ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਸਨਮਾਨ, ਅਪਮਾਨ, ਸਤਿਕਾਰ, ਫਿਟਕਾਰ, ਮਾਣ-ਅਪਮਾਨ, ਜਸ, ਅਪਜਸ, ਪ੍ਰਸੰਸਾ, ਦੁੱਖ–ਸੁੱਖ, ਸ਼ੁੱਭ-ਅਸ਼ੁੱਭ ਅਤੇ ਸਾਰੇ ਰੂਪ, ਸ਼ਬਦ, ਗੰਧ, ਰਸ, ਸਪਰਸ਼ ਦੇ ਲੁਭਾਉਣ ਵਾਲੇ ਧਰਮਾਂ ਵਿੱਚ ਮੋਹ, ਵੈਰ ਪੈਦਾ ਕਰਨ ਵਾਲੇ ਧਰਮਾਂ ਵਿੱਚ ਵੈਰ ਅਤੇ ਮੋਹ ਪੈਦਾ ਕਰਨ ਵਾਲੇ ਧਰਮਾਂ ਵਿੱਚ ਮੋਹ ਨਹੀਂ ਕਰਨਾ ਚਾਹੀਦਾ । ਇਹਨਾਂ ਤੋਂ ਕਦੇ ਵੀ ਵਿਚਲਿਤ ਨਹੀਂ ਹੋਣਾ ਚਾਹੀਦਾ । ਪਰਬਤ ਵਾਂਗ ਅਚੱਲ ਅਤੇ ਸਥਿਰ ਹੋਣਾ ਚਾਹੀਦਾ ਹੈ । ਮਹਾਰਾਜ ! ਭਿੱਖੂ ਵਿੱਚ ਪਰਬਤ ਦਾ ਇਹ ਪਹਿਲਾ ਗੁਣ ਹੋਣਾ ਚਾਹੀਦਾ ਹੈ । ਮਹਾਰਾਜ ! ਦੇਵਾਂ ਦੇ ਦੇਵ ਭਗਵਾਨ ਨੇ ਵੀ ਕਿਹਾ ਹੈ –

ਹਮੇਸ਼ਾ ਸੰਘਣਾ ਪਰਬਤ ਹਵਾ ਨਾਲ ਹਿਲ–ਜੁਲ ਨਹੀਂ ਸਕਦਾ ; ਉਸੇ ਤਰ੍ਹਾਂ ਹੀ ਨਿੰਦਾ ਅਤੇ ਪ੍ਰਸ਼ੰਸਾ ਨਾਲ ਪੰਡਤ ਚੰਚਲ ਨਹੀਂ ਹੁੰਦੇ ।"[2]

2) "ਮਹਾਰਾਜ ! ਫਿਰ ਜਿਵੇਂ ਕਠੋਰ ਪਰਬਤ ਕਿਸੇ ਨਾਲ ਸੰਬੰਧ ਨਹੀਂ ਰੱਖਦਾ – ਇਕੱਲਾ ਰਹਿੰਦਾ ਹੈ ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਕਠੋਰ ਹੋ ਕੇ ਬਹੁਤ ਜਿਆਦਾ ਮਿਲਣਾ–ਜੁਲਣਾ ਨਹੀਂ ਚਾਹੀਦਾ, ਕਿਸੇ ਨਾਲ ਸੰਬੰਧ ਨਹੀਂ ਰੱਖਣਾ ਚਾਹੀਦਾ । ਮਹਾਰਾਜ ! ਪਰਬਤ ਦਾ ਇਹ ਦੂਜਾ ਗੁਣ... ਮਹਾਰਾਜ ! ਦੇਵਾਂ ਦੇ ਦੇਵ ਭਗਵਾਨ ਨੇ ਵੀ ਕਿਹਾ ਹੈ –

ਗ੍ਰਹਿਸਥੀ ਅਤੇ ਦੀਖਿਅਤ ਦੋਨਾਂ ਨਾਲ ਬਿਨਾਂ ਸੰਬੰਧ ਰੱਖੇ ਇਕੱਲੇ ਚੱਲਣ ਵਾਲੇ ਸੰਤੋਖੀ ਦੀਖਿਅਤ ਨੂੰ ਮੈਂ ਬ੍ਰਾਹਮਣ ਕਹਿੰਦਾ ਹਾਂ ।"[1]

3) "ਮਹਾਰਾਜ ! ਫਿਰ ਜਿਵੇਂ ਪਰਬਤ ਤੇ ਬੀਜ ਨਹੀਂ ਉੱਗਦਾ ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਆਪਣੇ ਮਨ ਵਿੱਚ ਦੁੱਖ ਪੈਦਾ ਨਹੀਂ ਹੋਣ ਦੇਣਾ ਚਾਹੀਦਾ । ਮਹਾਰਾਜ ! ਭਿੱਖੂ ਵਿੱਚ ਪਰਬਤ ਦਾ ਇਹ ਤੀਜਾ ਗੁਣ ਹੋਣਾ ਚਾਹੀਦਾ ਹੈ । ਮਹਾਰਾਜ ! ਸਥੱਵਿਰ ਸੁਭੂਤਿ ਨੇ ਵੀ ਕਿਹਾ ਹੈ –

"ਮੇਰੇ ਮਨ ਵਿੱਚ ਜਦੋਂ ਮੋਹ ਉਤਪੰਨ ਹੁੰਦਾ ਹੈ ਖੁਦ ਉਸ ਨੂੰ ਵੇਖ ਕੇ ਇਕੱਲਾ ਹੀ ਦਬਾ ਦਿੰਦਾ ਹਾਂ ।"

ਜੇਕਰ ਮੋਹ ਕਰਨ ਵਾਲੇ ਧਰਮਾਂ ਵਿੱਚ ਤੁਸੀਂ ਮੋਹ ਕਰਦੇ ਹੋ, ਵੈਰ ਕਰਨ ਵਾਲੇ ਧਰਮਾਂ ਵਿੱਚ ਵੈਰ ਅਤੇ ਮੋਹ ਲੈਣ ਵਾਲੇ ਧਰਮਾਂ ਵਿੱਚ ਉਲਝ ਜਾਂਦੇ ਹੋ ਤਾਂ ਇਸ ਜੰਗਲ ਤੋਂ ਨਿਕਲ ਜਾਉ । ।"

"ਨਿਰਮਲ ਅਤੇ ਸ਼ੁੱਧ ਤਪੱਸਵੀਆਂ ਦੀ ਇਹ ਥਾਂ ਹੈ, ਇਸ ਪਵਿੱਤਰ ਥਾਂ ਨੂੰ ਦੂਸ਼ਿਤ ਨਾ ਕਰੋ, ਇਸ ਜੰਗਲ ਤੋਂ ਨਿਕਲ ਜਾਉ ।"

4) "ਮਹਾਰਾਜ ! ਫਿਰ ਜਿਵੇਂ ਪਰਬਤ ਦੀ ਚੋਟੀ ਉੱਪਰ ਉੱਠੀ ਰਹਿੰਦੀ ਹੈ ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਗਿਆਨ ਨਾਲ ਉੱਚਾ ਉੱਠਿਆ ਰਹਿਣਾ ਚਾਹੀਦਾ ਹੈ । ਮਹਾਰਾਜ ! ਪਰਬਤ ਦਾ ਇਹ ਚੌਥਾ ਗੁਣ... । ਮਹਾਰਾਜ ! ਦੇਵਾਂ ਦੇ ਦੇਵ ਭਗਵਾਨ ਨੇ ਵੀ ਕਿਹਾ ਹੈ –

ਜਦੋਂ ਪੰਡਤ ਆਲਸ ਨੂੰ ਉਦਮੀ ਨਾਲ ਦੂਰ ਕਰ ਦਿੰਦਾ ਹੈ, ਤਾਂ ਗਿਆਨ ਦੀ ਅਟਾਰੀ ਤੇ ਚੜ੍ਹ ਕੇ ਆਪਣੇ ਦੁੱਖ ਤੋਂ ਰਹਿਤ ਹੋ ਕੇ ਸੰਸਾਰ ਨੂੰ ਸੋਕ ਵਿੱਚ ਪਏ, ਪਰਬਤ ਤੇ ਚੜ੍ਹਿਆ ਜਿਵੇਂ ਹੇਠਾਂ ਦੇ ਲੋਕਾਂ ਨੂੰ ਵੇਖਦਾ ਹੈ ; ਉਸੇ ਤਰ੍ਹਾਂ ਹੀ ਉਹੀ ਗਿਆਨੀ ਅਗਿਆਨੀ ਲੋਕਾਂ ਨੂੰ ਵੇਖਦਾ ਹੈ ।"[2]

5) "ਮਹਾਰਾਜ ! ਫਿਰ ਜਿਵੇਂ ਪਰਬਤ ਨਾ ਤਾਂ ਉੱਠਾਇਆ ਜਾ ਸਕਦਾ ਹੈ ਅਤੇ ਨਾ ਝੁਕਾਇਆ ਜਾ ਸਕਦਾ ਹੈ । ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਦੂਜਿਆਂ ਦੀ ਤੁਲਨਾ ਵਿੱਚ ਨਾ ਚੜ੍ਹ ਜਾਣਾ ਚਾਹੀਦਾ ਹੈ ਅਤੇ ਨਾ ਡਿੱਗ ਜਾਣਾ । ਮਹਾਰਾਜ ! ਪਰਬਤ ਦਾ ਇਹ ਪੰਜਵਾਂ ਗੁਣ ਭਿੱਖੂ ਵਿੱਚ ਹੋਣਾ ਚਾਹੀਦਾ ਹੈ । ਮਹਾਰਾਜ ! ਆਪਣੇ ਸੰਨਿਆਸੀਆਂ ਦੀ ਵਡਿਆਈ ਕਰਦੀ ਹੋਈ ਛੋਟੀ ਭਿੱਖਸ਼ੁਣੀ ਸੁਭੱਦਰਾ ਨੇ ਕਿਹਾ ਸੀ –

ਸੰਸਾਰ ਲਾਭ ਨਾਲ ਉੱਠ ਜਾਂਦਾ ਹੈ ਅਤੇ ਹਾਨੀ ਨਾਲ ਡਿੱਗਦਾ ਹੈ ਪਰੰਤੂ ਮੇਰੇ ਸੰਨਿਆਸੀ ਲਾਭ ਅਤੇ ਹਾਨੀ ਦੋਹਾਂ ਵਿੱਚ ਬਰਾਬਰ ਰਹਿੰਦੇ ਹਨ ।"

**6. ਅਕਾਸ਼ ਅੰਗ ਪ੍ਰਸ਼ਨ**

26. "ਭੰਤੇ ਨਾਗਸੇਨ ! ਤੁਸੀਂ ਜਿਵੇਂ ਕਹਿੰਦੇ ਹੋ ਕਿ ਭਿੱਖੂ ਵਿੱਚ ਅਕਾਸ਼ ਦੇ ਪੰਜ ਗੁਣ ਹੋਣੇ ਚਾਹੀਦੇ ਹਨ, ਉਹ ਪੰਜ ਗੁਣ ਕਿਹੜੇ ਹਨ?"

1) "ਮਹਾਰਾਜ ! ਜਿਵੇਂ ਅਕਾਸ਼ ਕਿਸੇ ਤਰ੍ਹਾਂ ਵੀ ਫੜਿਆ ਨਹੀਂ ਜਾ ਸਕਦਾ ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਦੁੱਖਾਂ ਨਾਲ ਕਿਸੇ ਤਰ੍ਹਾਂ ਵੀ ਬੰਨ੍ਹਿਆ ਜਾਣਾ ਨਹੀਂ ਚਾਹੀਦਾ । ਮਹਾਰਾਜ ! ਅਕਾਸ਼ ਦਾ ਇਹ ਪਹਿਲਾ ਗੁਣ... ।"

2) "ਮਹਾਰਾਜ ! ਫਿਰ ਜਿਵੇਂ ਅਕਾਸ਼ ਵਿੱਚ ਰਿਸ਼ੀ, ਤਪੱਸਵੀ, ਦੇਵ ਅਤੇ ਪੰਛੀ ਵਿਚਰਦੇ ਹਨ ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਸੰਸਕਾਰਾਂ ਦੇ ਪ੍ਰਤਿ ਅਨਿੱਤ ਦੁੱਖ ਅਤੇ ਅਨਾਤਮ ਭਾਵ ਮਨ ਵਿੱਚ ਰੱਖਣੇ ਚਾਹੀਦੇ ਹਨ। ਮਹਾਰਾਜ ! ਅਕਾਸ਼ ਦਾ ਇਹ ਦੂਜਾ ਗੁਣ... ।"

3) "ਮਹਾਰਾਜ ਫਿਰ ਜਿਵੇਂ ਖੁੱਲ੍ਹਾ ਅਕਾਸ਼ ਭਿਆਨਕ ਲੱਗਦਾ ਹੈ। ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਸੰਸਾਰ ਵਿੱਚ ਵਾਰ–ਵਾਰ ਪੈਦਾ ਹੋਣ ਤੋਂ ਡਰਨਾ ਚਾਹੀਦਾ ਹੈ। ਸੰਸਾਰ ਦੀ ਸਥਿਤੀ ਵਿੱਚ ਕੋਈ ਸੁਆਦ ਨਹੀਂ ਲੈਣਾ ਚਾਹੀਦਾ ਹੈ। ਮਹਾਰਾਜ ! ਅਕਾਸ਼ ਦਾ ਇਹ ਤੀਜਾ ਗੁਣ... ।"

4) "ਮਹਾਰਾਜ ! ਫਿਰ ਜਿਵੇਂ ਅਕਾਸ਼ ਅਨੰਤ, ਅਮਾਪ ਅਤੇ ਅਸੀਮ ਹੈ। ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਅਨੰਤ, ਸ਼ੀਲਵਾਨ ਅਤੇ ਅਸੀਮ ਗਿਆਨੀ ਹੋਣਾ ਚਾਹੀਦਾ ਹੈ। ਮਹਾਰਾਜ ! ਅਕਾਸ਼ ਦਾ ਇਹ ਚੌਥਾ ਗੁਣ... ।"

5) "ਮਹਾਰਾਜ ! ਫਿਰ ਜਿਵੇਂ ਅਕਾਸ਼ ਕਿਸੇ ਦੇ ਸਹਾਰੇ ਲਟਕਿਆ ਨਹੀਂ ਹੁੰਦਾ, ਕਿਸੇ ਨਾਲ ਜੁੜਿਆ ਨਹੀਂ ਹੁੰਦਾ, ਕਿਸੇ ਤੇ ਠਹਿਰਿਆ ਨਹੀਂ ਹੁੰਦਾ ਅਤੇ ਨਾ ਕਿਸੇ ਨਾਲ ਰੁਕਿਆ ਹੁੰਦਾ ਹੈ। ਉਸੇ ਤਰ੍ਹਾਂ ਹੀ, ਯੋਗ ਸਾਧਕ ਭਿੱਖੂ ਨੂੰ ਗ੍ਰਹਿਸਥ ਕੁਲ, ਗਣ-ਲਾਭ, ਨਿਵਾਸ, ਕਿਸੇ ਰੁਕਾਵਟ, ਕਾਰਨ ਜਾਂ ਸਾਰੇ ਕਲੇਸ਼ਾਂ ਵਿੱਚ ਨਿਰਲੇਪ, ਰੁਚੀਹੀਣ ਅਤੇ ਨਿਮਾਣੇ ਹੋ ਕੇ ਰਹਿਣਾ ਚਾਹੀਦਾ ਹੈ। ਮਹਾਰਾਜ ! ਅਕਾਸ਼ ਦਾ ਇਹ ਪੰਜਵਾਂ ਗੁਣ... । ਮਹਾਰਾਜ ! ਆਪਣੇ ਪੁੱਤਰ ਰਾਹੁਲ ਨੂੰ ਉਪਦੇਸ਼ ਦਿੰਦੇ ਹੋਏ ਦੇਵਾਂ ਦੇ ਦੇਵ ਭਗਵਾਨ ਨੇ ਵੀ ਕਿਹਾ ਹੈ –

ਰਾਹੁਲ ! ਜਿਵੇਂ ਅਕਾਸ਼ ਕਿਤੇ ਵੀ ਸਥਿਤ ਨਹੀਂ ਹੁੰਦਾ, ਉਸੇ ਤਰ੍ਹਾਂ ਹੀ ਤੁਸੀ ਵੀ ਭਾਵਨਾ ਕਰੋ। ਅਕਾਸ਼ ਵਾਂਗ ਭਾਵਨਾ ਕਰਨ ਨਾਲ ਆਏ–ਗਏ ; ਚੰਗੇ-ਬੁਰੇ ਸਪਰਸ਼ ਮਨ ਵਿੱਚ ਨਹੀਂ ਲੱਗਦੇ।[1]"

**7. ਚੰਦਰ ਅੰਗ ਪ੍ਰਸ਼ਨ**

27. "ਭੰਤੇ ਨਾਗਸੇਨ ! ਤੁਸੀਂ ਜਿਵੇਂ ਕਹਿੰਦੇ ਹੋ ਕਿ ਭਿੱਖੂ ਵਿੱਚ ਚੰਦਰਮਾ ਦੇ ਪੰਜ ਗੁਣ ਹੋਣੇ ਚਾਹੀਦੇ ਹਨ, ਉਹ ਪੰਜ ਗੁਣ ਕਿਹੜੇ ਹਨ?"

1) "ਮਹਾਰਾਜ ! ਜਿਵੇਂ ਚਾਨਣ ਪੱਖ ਦਾ ਚੰਦਰਮਾ ਹੌਲੀ–ਹੌਲੀ ਵਧਦਾ ਹੀ ਜਾਂਦਾ ਹੈ, ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਅਚਾਰ, ਸ਼ੀਲ, ਗੁਣ, ਵਰਤ-ਪਾਲਣ, ਧਰਮ ਪੁਸਤਕਾਂ ਦੇ ਅਧਿਐਨ, ਧਿਆਨ, ਸਿਮਰਤੀ–ਪ੍ਰਸਥਾਨ, ਇੰਦਰੀਸੰਜਮ, ਭੋਜਨ ਵਿੱਚ ਸੰਜਮਤਾ ਅਤੇ ਜਾਗਰੁਕਤਾ ਵਿੱਚ ਵਧਦੇ ਜਾਣਾ ਚਾਹੀਦਾ ਹੈ। ਮਹਾਰਾਜ ! ਚੰਦਰਮਾ ਦਾ ਇਹ ਪਹਿਲਾ ਗੁਣ... ।"

2) "ਮਹਾਰਾਜ ! ਫਿਰ ਜਿਵੇਂ ਚੰਦਰਮਾ ਬੜਾ ਮਹਾਨ ਉਦਾਰ ਰਾਜਾ ਹੈ, ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਆਪਣੀਆਂ ਇਛਾਵਾਂ ਦਾ ਸਮਰੱਥ ਰਾਜਾ ਹੋਣਾ ਚਾਹੀਦਾ ਹੈ। ਮਹਾਰਾਜ ! ਚੰਦਰਮਾ ਦਾ ਇਹ ਦੂਜਾ ਗੁਣ... ।"

3) "ਮਹਾਰਾਜ ! ਫਿਰ ਜਿਵੇਂ ਚੰਦਰਮਾ ਰਾਤ ਵਿੱਚ ਚਲਦਾ ਹੈ ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਇਕਾਂਤ ਵਿੱਚ ਅਭਿਆਸ ਕਰਨਾ ਚਾਹੀਦਾ ਹੈ। ਮਹਾਰਾਜ ! ਚੰਦਰਮਾ ਦਾ ਇਹ ਤੀਜਾ ਗੁਣ... ।"

4) "ਮਹਾਰਾਜ ! ਫਿਰ ਜਿਵੇਂ ਚੰਦਰਮਾ ਵਿਮਾਨ (ਜਹਾਜ਼) ਦੇ ਝੰਡੇ ਤੇ ਅੰਕਿਤ ਰਹਿੰਦਾ ਹੈ ਉਸੇ ਤਰ੍ਹਾਂ ਹੀ, ਯੋਗ ਸਾਧਕ ਭਿੱਖੂ ਨੂੰ ਸ਼ੀਲ ਦਾ ਝੰਡਾ ਗੱਡ ਦੇਣਾ ਚਾਹੀਦਾ ਹੈ। ਮਹਾਰਾਜ ! ਚੰਦਰਮਾ ਦਾ ਇਹ ਚੌਥਾ ਗੁਣ... ।"

5) "ਮਹਾਰਾਜ ! ਫਿਰ ਜਿਵੇਂ ਚੰਦਰਮਾ ਬਿਨਾਂ ਕਿਸੇ ਦੀ ਪ੍ਰਾਰਥਨਾ ਕਰਨ ਤੋਂ ਉੱਗਦਾ ਹੈ ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਬਿਨਾਂ ਕਿਸੇ ਦੀ ਪ੍ਰਾਰਥਨਾ ਕੀਤੇ ਹੀ ਗ੍ਰਹਿਸਥੀਆਂ ਦੀ ਕੁਲ ਵਿੱਚ ਜਾਣਾ ਚਾਹੀਦਾ ਹੈ। ਮਹਾਰਾਜ ! ਚੰਦਰਮਾ ਦਾ ਇਹ ਪੰਜਵਾਂ ਗੁਣ... । ਮਹਾਰਾਜ ! ਸੰਯੁਕਤ ਨਿਕਾਇ ਵਿੱਚ ਦੇਵਾਂ ਦੇ ਦੇਵ ਭਗਵਾਨ ਨੇ ਵੀ ਕਿਹਾ ਹੈ –

ਭਿੱਖੂਓ ! ਚੰਦਰਮਾ ਵਾਂਗ ਗ੍ਰਹਿਸਥੀਆਂ ਦੇ ਘਰ ਜਾਉ, ਅਨਜਾਨ ਦੇ ਵਾਂਗ ਸਰੀਰ ਅਤੇ ਮਨ ਤੋਂ ਸੰਕੋਚ ਕਰਦੇ ਹੋਏ ਜਾਉ ਅਤੇ ਵਾਪਸ ਆਉ।"

**8. ਸੂਰਜ ਅੰਗ ਪ੍ਰਸ਼ਨ**

28. "ਭੰਤੇ ਨਾਗਸੇਨ ! ਤੁਸੀਂ ਜਿਵੇਂ ਕਹਿੰਦੇ ਹੋ ਕਿ ਭਿੱਖੂ ਵਿੱਚ ਸੂਰਜ ਦੇ ਸੱਤ ਗੁਣ ਹੋਣੇ ਚਾਹੀਦੇ ਹਨ, ਉਹ ਸੱਤ ਗੁਣ ਕਿਹੜੇ ਹਨ?"

1) "ਮਹਾਰਾਜ ! ਜਿਵੇਂ ਸੂਰਜ ਪਾਣੀ ਸੁਕਾ ਦਿੰਦਾ ਹੈ। ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਸਾਰੇ ਕਲੇਸ਼ ਸੁਕਾ ਦੇਣੇ ਚਾਹੀਦੇ ਹਨ। ਮਹਾਰਾਜ ! ਸੂਰਜ ਦਾ ਇਹ ਪਹਿਲਾ ਗੁਣ ਭਿੱਖੂ ਵਿੱਚ ਹੋਣਾ ਚਾਹੀਦਾ ਹੈ।"

2) "ਮਹਾਰਾਜ ! ਫਿਰ ਜਿਵੇਂ ਸੂਰਜ ਸੰਘਣੇ ਹਨੇਰੇ ਨੂੰ ਦੂਰ ਕਰ ਦਿੰਦਾ ਹੈ। ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਰਾਗ, ਦ੍ਵੇਖ, ਮੋਹ, ਮਾਣ, ਆਤਮਦ੍ਰਿਸ਼ਟੀ, ਕਲੇਸ਼ ਅਤੇ ਸਾਰੇ ਬੁਰੇ ਆਚਰਣਾਂ ਦਾ ਹਨੇਰਾ ਦੂਰ ਕਰ ਦੇਣਾ ਚਾਹੀਦਾ ਹੈ। ਮਹਾਰਾਜ ! ਸੂਰਜ ਦਾ ਇਹ ਦੂਜਾ ਗੁਣ... ।"

3) "ਮਹਾਰਾਜ ! ਫਿਰ ਜਿਵੇਂ ਸੂਰਜ ਹਮੇਸ਼ਾ ਚਲਦਾ ਰਹਿੰਦਾ ਹੈ ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਸਦਾ ਮਨ ਨੂੰ ਸੰਜਮਿਤ ਕਰਦੇ ਰਹਿਣਾ ਚਾਹੀਦਾ ਹੈ। ਮਹਾਰਾਜ! ਸੂਰਜ ਦਾ ਇਹ ਤੀਜਾ ਗੁਣ... ।"

4) "ਮਹਾਰਾਜ ! ਫਿਰ ਜਿਵੇਂ ਸੂਰਜ ਕਿਰਨਾਂ ਵਾਲਾ ਹੈ। ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਧਿਆਨ ਭਾਵਨਾ ਵਾਲਾ ਹੋਣਾ ਚਾਹੀਦਾ ਹੈ। ਮਹਾਰਾਜ ! ਸੂਰਜ ਦਾ ਇਹ ਚੌਥਾ ਗੁਣ... ।"

5) "ਮਹਾਰਾਜ ! ਫਿਰ ਜਿਵੇਂ ਸੂਰਜ ਸੰਸਾਰ ਦੇ ਸਾਰੇ ਜੀਵਾਂ ਨੂੰ ਤਾਪ ਦਿੰਦਾ ਹੋਇਆ ਚਲਦਾ ਹੈ ਉਸੇ ਤਰ੍ਹਾਂ ਹੀ, ਯੋਗ ਸਾਧਕ ਭਿੱਖੂ ਨੂੰ ਅਚਾਰ, ਸ਼ੀਲ, ਗਣ, ਵਰਤ, ਚਰੀਆਪਾਲਨ, ਧਿਆਨ, ਵਿਮੋਕਸ਼, ਸਮਾਧੀ, ਸਮਾਪੱਤੀ, ਇੰਦਰੀਬਲ, ਬੁੱਧ-ਅੰਗ, ਸਿਮਰਤੀ-ਪ੍ਰਸਥਾਨ, ਸੰਮਿਅਕ-ਪ੍ਰਧਾਨ ਅਤੇ ਰਿਧੀਪਾਦ ਨਾਲ ਦੇਵਤਿਆਂ ਅਤੇ ਮਨੁੱਖਾਂ ਦੇ ਨਾਲ ਸਾਰੇ ਸੰਸਾਰ ਨੂੰ ਤਾਪ ਦਿੰਦੇ ਰਹਿਣਾ ਚਾਹੀਦਾ ਹੈ। ਮਹਾਰਾਜ ! ਸੂਰਜ ਦਾ ਇਹ ਪੰਜਵਾਂ ਗੁਣ... ।"

6) "ਮਹਾਰਾਜ ! ਫਿਰ ਜਿਵੇਂ ਸੂਰਜ ਹਮੇਸ਼ਾ ਕੇਤੂ ਤੋਂ ਡਰਦੇ ਹੋਏ ਚਲਦਾ ਹੈ, ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਆਪਣੇ ਕਰਮਾਂ ਦੇ ਬੁਰੇ ਫਲ, ਨਰਕ ਅਤੇ ਕਲੇਸ਼ ਦੀਆਂ ਸੰਘਣੀਆਂ ਝਾੜੀਆਂ ਨਾਲ ਭਰੇ ਦੁਰਾਚਾਰ ਅਤੇ ਦੁਰਗਤ ਦੇ ਬੀਆਬਾਨ ਜੰਗਲ ਵਿੱਚ ਆਤਮਦ੍ਰਿਸ਼ਟੀ ਦੇ ਬਹਿਕਾਵੇ ਵਿੱਚ ਪੈ ਕੇ, ਬੁਰੇ ਰਸਤੇ

ਤੇ ਲੋਕਾਂ ਨੂੰ ਤੁਰਦੇ ਹੋਏ ਵੇਖ ਕੇ ਆਪਣੇ ਮਨ ਵਿੱਚ ਸੰਵੇਗ ਪੈਦਾ ਕਰਨਾ ਚਾਹੀਦਾ ਹੈ ਅਤੇ ਸਦਾ ਡਰਦੇ ਰਹਿਣਾ ਚਾਹੀਦਾ ਹੈ। ਮਹਾਰਾਜ ! ਸੂਰਜ ਦਾ ਇਹ ਛੇਵਾਂ ਗੁਣ... ।"

7) "ਮਹਾਰਾਜ ! ਫਿਰ ਜਿਵੇਂ ਸੂਰਜ (ਆਪਣੇ ਪ੍ਰਕਾਸ਼ ਵਿੱਚ) ਚੰਗੇ ਅਤੇ ਬੁਰੇ ਨੂੰ ਦਿਖਾ ਦਿੰਦਾ ਹੈ। ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਇੰਦਰੀ-ਬਲ, ਬੁੱਧ-ਅੰਗ, ਸਿਮਰਤੀ-ਪ੍ਰਸਥਾਨ, ਸੰਮਿਅਕ-ਪ੍ਰਧਾਨ, ਰਿਧੀਪਾਦ, ਲੌਕਿਕ ਅਤੇ ਲੋਕੋਤਰ ਧਰਮ–ਸਾਰਿਆਂ ਨੂੰ ਵਿਖਾ ਦੇਣਾ ਚਾਹੀਦਾ ਹੈ। ਮਹਾਰਾਜ ! ਸੂਰਜ ਦਾ ਇਹ ਸੱਤਵਾਂ ਗੁਣ... ਮਹਾਰਾਜ ! ਸਥੱਵਿਰ ਵੰਗੀਸ ਨੇ ਵੀ ਕਿਹਾ ਹੈ –

"ਜਿਵੇਂ ਸੂਰਜ ਉਦੇ (ਉੱਗ) ਹੋ ਕੇ ਪ੍ਰਾਣੀਆਂ ਨੂੰ ਸਾਰੀਆਂ ਵਸਤੂਆਂ ਦਿਖਾ ਦਿੰਦਾ ਹੈ ਅਤੇ ਪਵਿੱਤਰ ਅਤੇ ਅਪਵਿੱਤਰ ਨੂੰ ਵੀ ਚੰਗੇ ਅਤੇ ਬੁਰੇ ਨੂੰ ਵੀ। ਉਸੇ ਤਰ੍ਹਾਂ ਹੀ, ਧਰਮ ਜਾਣਨ ਵਾਲਾ ਭਿੱਖੂ ਅਵਿੱਦਿਆ ਨਾਲ ਢਕੇ ਸੰਸਾਰ ਨੂੰ ਸੂਰਜ ਉਦੇ ਦੀ ਤਰ੍ਹਾਂ ਸਾਰੇ ਮਾਰਗ ਦਿਖਾ ਦਿੰਦਾ ਹੈ।"

**9. ਸ਼ਕਰ (ਇੰਦਰ) ਅੰਗ ਪ੍ਰਸ਼ਨ**

29) "ਭੰਤੇ ਨਾਗਸੇਨ ! ਤੁਸੀਂ ਜਿਵੇਂ ਕਹਿੰਦੇ ਹੋ ਕਿ ਭਿੱਖੂ ਵਿੱਚ ਇੰਦਰ ਦੇ ਤਿੰਨ ਗੁਣ ਹੋਣੇ ਚਾਹੀਦੇ ਹਨ, ਉਹ ਤਿੰਨ ਗੁਣ ਕਿਹੜੇ ਹਨ?"

1) "ਮਹਾਰਾਜ ! ਜਿਵੇਂ ਇੰਦਰ ਕੇਵਲ ਸੁੱਖ ਹੀ ਸੁੱਖ ਭੋਗਦਾ ਹੈ। ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਪਰਮ ਇਕਾਂਤ ਦਾ ਸੁੱਖ ਭੋਗਣਾ ਚਾਹੀਦਾ ਹੈ। ਮਹਾਰਾਜ ! ਇੰਦਰ ਦਾ ਇਹ ਪਹਿਲਾਂ ਗੁਣ ਭਿੱਖੂ ਵਿੱਚ ਹੋਣਾ ਚਾਹੀਦਾ ਹੈ।"

2) "ਮਹਾਰਾਜ ! ਫਿਰ ਜਿਵੇਂ ਇੰਦਰ ਦੇਵਤਿਆਂ ਨੂੰ ਪ੍ਰਸੰਨ (ਖੁਸ਼) ਕਰਕੇ ਆਪਣੇ ਵਸ ਵਿੱਚ ਰੱਖਦਾ ਹੈ, ਉਸੇ ਤਰ੍ਹਾਂ ਹੀ ਯੋਗ ਸਾਧਨਾ ਕਰਨ ਵਾਲੇ ਭਿੱਖੂ ਨੂੰ ਕੁਸ਼ਲ (ਪੁੰਨ) ਧਰਮਾਂ ਵਿੱਚ ਆਪਣੇ ਮਨ ਨੂੰ ਸ਼ਾਂਤ, ਉਤਸ਼ਾਹ–ਸ਼ੀਲ ਅਤੇ ਤਤਪਰ ਬਣਾ ਕੇ ਰਹਿਣਾ ਚਾਹੀਦਾ ਹੈ, ਉਹਨਾਂ ਨੂੰ ਪਾਲਣ ਕਰਨ ਵਿੱਚ ਪ੍ਰਸੰਨ ਰਹਿਣਾ ਚਾਹੀਦਾ ਹੈ। ਉਤਸ਼ਾਹ ਦੇ ਨਾਲ ਉਹਨਾਂ ਵਿੱਚ ਡਟੇ ਅਤੇ ਲੱਗੇ ਰਹਿਣਾ ਚਾਹੀਦਾ ਹੈ। ਮਹਾਰਾਜ ! ਇੰਦਰ ਦਾ ਇਹ ਦੂਜਾ ਗੁਣ... ।"

3) "ਮਹਾਰਾਜ ! ਫਿਰ ਜਿਵੇਂ ਇੰਦਰ ਨੂੰ ਕਦੇ ਲਾਲਚ ਨਹੀਂ ਹੁੰਦਾ। ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਇਕਾਂਤ ਸਥਾਨ ਤੋਂ ਕਦੇ ਅੱਕਣਾ ਨਹੀਂ ਚਾਹੀਦਾ। ਮਹਾਰਾਜ ! ਇੰਦਰ ਦਾ ਇਹ ਤੀਜਾ ਗੁਣ... । ਮਹਾਰਾਜ ! ਸਥੱਵਿਰ ਸੁਭੂਤਿ ਨੇ ਵੀ ਕਿਹਾ ਹੈ –

ਹੇ ਭਗਵਾਨ ਬੁੱਧ ! ਜਦੋਂ ਤੋਂ ਮੈਂ ਤੁਹਾਡੇ ਸ਼ਾਸਨ ਵਿੱਚ ਦੀਖਿਅਤ ਹੋਇਆਂ ਹਾਂ, ਮੈਨੂੰ ਧਿਆਨ ਨਹੀਂ ਹੈ ਕਿ ਮੇਰੇ ਮਨ ਵਿੱਚ ਕਦੇ ਕਾਮ ਉਤਪੰਨ ਹੋਇਆ ਹੋਵੇ।"

**10. ਚਕਰਵਰਤੀਅੰਗ ਪ੍ਰਸ਼ਨ**

30. "ਭੰਤੇ ਨਾਗਸੇਨ ! ਤੁਸੀਂ ਜੋ ਕਹਿੰਦੇ ਹੋ ਕਿ ਭਿੱਖਸ਼ੂ ਵਿੱਚ ਚਕਰਵਰਤੀਰਾਜੇ ਦੇ ਚਾਰ ਗੁਣ ਹੋਣੇ ਚਾਹੀਦੇ ਹਨ। ਉਹ ਚਾਰ ਗੁਣ ਕਿਹੜੇ ਹਨ?"

1) "ਮਹਾਰਾਜ ! ਚਕਰਵਰਤੀਰਾਜਾ ਚਾਰ ਸੰਗ੍ਰਹਿਤ ਵਸਤੂਆਂ ਨਾਲ ਆਪਣੀ ਪਰਜਾ ਨੂੰ ਆਪਣੇ ਪੱਖ ਵਿੱਚ ਰੱਖਦਾ ਹੈ। ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਚਾਰ ਪ੍ਰਕਾਰ ਦੇ ਲੋਕਾਂ ਨੂੰ ਆਪਣੇ ਪੱਖ ਵਿੱਚ ਕਰਕੇ ਪ੍ਰਸੰਨ (ਖੁਸ਼) ਰੱਖਣਾ ਚਾਹੀਦਾ ਹੈ। ਚਕਰਵਰਤੀਰਾਜੇ ਦਾ ਇਹ ਪਹਿਲਾ ਗੁਣ ਭਿੱਖੂ ਵਿੱਚ ਹੋਣਾ ਚਾਹੀਦਾ ਹੈ।"

2) "ਮਹਾਰਾਜ ! ਫਿਰ ਜਿਵੇਂ ਚਕਰਵਰਤੀਰਾਜੇ ਦੇ ਰਾਜ ਵਿੱਚ ਚੋਰ–ਲੁਟੇਰੇ ਨਹੀਂ ਉੱਠ ਸਕਦੇ। ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਮਨ ਵਿੱਚ ਕਾਮ, ਰਾਗ, ਈਰਖਾ ਅਤੇ ਹਿੰਸਾ ਦੇ ਬੁਰੇ ਵਿਚਾਰ ਨਹੀਂ ਉੱਠਣ ਦੇਣੇ ਚਾਹੀਦੇ। ਮਹਾਰਾਜ ! ਚਕਰਵਰਤੀਰਾਜੇ ਦਾ ਇਹ ਦੂਜਾ ਗੁਣ... । ਮਹਾਰਾਜ ! ਦੇਵਾਂ ਦੇ ਦੇਵ ਭਗਵਾਨ ਨੇ ਵੀ ਕਿਹਾ ਹੈ –

"ਜੋ ਆਪਣੇ ਬੁਰੇ ਵਿੱਚਾਰਾਂ ਨੂੰ ਦੱਬਣ ਵਿੱਚ ਲੱਗਿਆ ਰਹਿੰਦਾ ਹੈ, ਸਾਵਧਾਨ ਹੋ ਕੇ ਸੰਸਾਰਿਕ ਪਦਾਰਥਾਂ ਵਿੱਚ ਦੋਸ਼ ਵੇਖਦਾ ਹੈ, ਜਿਸ ਨੂੰ ਸੰਸਾਰ ਸੁੰਦਰ ਸਮਝਦਾ ਹੈ, ਉਸ ਨੂੰ ਦੂਰ ਕਰਦਾ ਹੈ। ਯਮਰਾਜ ਦੇ ਬੰਧਨਾਂ ਨੂੰ ਤੋੜਨ ਵਿੱਚ ਵੀ ਉਹ ਸਮਰੱਥ ਹੁੰਦਾ ਹੈ।"[1]

3) "ਮਹਾਰਾਜ ! ਫਿਰ ਜਿਵੇਂ, ਚਕਰਵਰਤੀ ਰਾਜਾ ਹਰ ਰੋਜ਼ ਚੰਗੇ ਬੁਰੇ ਦੀ ਜਾਂਚ ਕਰਦੇ ਹੋਏ ਸਮੁੰਦਰ ਦੇ ਨਾਲ-ਨਾਲ ਮਹਾਪ੍ਰਿਥਵੀ ਤੇ ਚੱਕਰ ਲਗਾਉਂਦਾ ਹੈ। ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਹਰ ਰੋਜ਼ ਆਪਣੇ ਮਨ, ਵਚਨ ਅਤੇ ਕਰਮ ਦੀ ਜਾਂਚ ਕਰਨੀ ਚਾਹੀਦੀ ਹੈ – ਅੱਜ ਦਾ ਦਿਨ ਮੈਂ ਤਿੰਨਾਂ ਪ੍ਰਕਾਰ ਨਾਲ ਨਿਰਦੋਸ਼ ਕਿਵੇਂ ਦੱਸਾਂ। ਮਹਾਰਾਜ ! ਚਕਰਵਰਤੀਰਾਜੇ ਦਾ ਇਹ ਤੀਜਾ ਗੁਣ... । ਮਹਾਰਾਜ ! ਅਗੁੰਤਰਨਿਕਾਇ ਵਿੱਚ ਦੇਵਾਂ ਦੇ ਦੇਵ ਭਗਵਾਨ ਨੇ ਵੀ ਕਿਹਾ ਹੈ –

ਮੇਰੇ ਦਿਨ ਰਾਤ ਕਿਵੇਂ ਬੀਤਦੇ ਹਨ – ਇਹ ਗਲ ਦੀਖਿਅਤ ਨੂੰ ਨਿਰੰਤਰ ਧਿਆਨ ਵਿੱਚ ਰੱਖਣੀ ਚਾਹੀਦੀ ਹੈ।"

4) "ਮਹਾਰਾਜ ! ਫਿਰ ਜਿਵੇਂ ਚਕਰਵਰਤੀ ਰਾਜੇ ਕੋਲ ਬਾਹਰ ਅਤੇ ਅੰਦਰ ਕਠੋਰ ਵਿਵਸਥਾ ਰਹਿੰਦੀ ਹੈ, ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਬਾਹਰ ਅਤੇ ਅੰਦਰ ਦੇ ਕਲੇਸ਼ਾਂ ਤੋਂ ਰੱਖਿਆ ਕਰਨ ਲਈ ਸਿਮਰਤੀ ਦਾ ਪਹਿਰੇਦਾਰ ਬਿਠਾ ਦੇਣਾ ਚਾਹੀਦਾ ਹੈ। ਮਹਾਰਾਜ ! ਚਕਰਵਰਤੀਰਾਜੇ ਦਾ ਇਹ ਚੌਥਾ ਗੁਣ... । ਮਹਾਰਾਜ ! ਦੇਵਾਂ ਦੇ ਦੇਵ ਭਗਵਾਨ ਨੇ ਵੀ ਕਿਹਾ ਹੈ –

ਭਿੱਖੁਓ ! ਆਰੀਆ ਸ੍ਰਾਵਕ ਅਕੁਸ਼ਲ (ਪਾਪ) ਖੁਦ ਤੋਂ ਦੂਰ ਰੱਖਣ ਲਈ ਸਿਮਰਤੀ ਦਾ ਪਹਿਰੇਦਾਰ ਬੈਠਾ ਦਿੰਦਾ ਹੈ। ਕੁਸ਼ਲ (ਪੁੰਨ) ਦੀ ਭਾਵਨਾ ਕਰਦਾ ਹੈ। ਦੋਸ਼ੀ ਨੂੰ ਛੱਡ ਦਿੰਦਾ ਹੈ। ਨਿਰਦੋਸ਼ ਨੂੰ ਬਣਾ ਕੇ ਰੱਖਣਾ ਹੈ। ਆਪਣੇ ਆਪ ਨੂੰ ਸ਼ੁੱਧ ਅਤੇ ਪਵਿੱਤਰ ਬਣਾਉਂਦਾ ਹੈ।"

ਤੀਜਾ ਪ੍ਰਿਥਵੀ ਵਰਗ ਸਮਾਪਤ।।

**ਉਦਾਨ**

ਇਸ ਵਰਗ ਵਿੱਚ ਪ੍ਰਿਥਵੀ, ਪਾਣੀ, ਅੱਗ, ਹਵਾ, ਪਰਬਤ, ਅਕਾਸ਼, ਚੰਦਰਮਾ, ਸੂਰਜ, ਇੰਦਰ, ਚਕਰਵਰਤੀ ਰਾਜਾ–ਇਹਨਾਂ ਦਸ ਪ੍ਰਸ਼ਨਾਂ ਦੀ ਵਿਆਖਿਆ ਕੀਤੀ ਗਈ ਹੈ।

**4. ਉਪਚਿਕਾ ਵਰਗ**

**1. ਉਪਚਿਕ (ਸਿਉਂਕ) ਅੰਗ ਪ੍ਰਸ਼ਨ**

31. "ਭੰਤੇ ਨਾਗਸੇਨ ! ਤੁਸੀਂ ਜਿਵੇਂ ਕਹਿੰਦੇ ਹੋ ਕਿ ਭਿੱਖੂ ਵਿੱਚ ਸਿਉਂਕ ਦਾ ਇੱਕ ਗੁਣ ਹੋਣਾ ਚਾਹੀਦਾ ਹੈ। ਉਹ ਇੱਕ ਗੁਣ ਕੀ ਹੈ?"

1) "ਮਹਾਰਾਜ ! ਜਿਵੇਂ ਸਿਉਂਕ (ਉਪਚਿਕਾ) ਆਪਣੇ ਆਪ ਨੂੰ ਉੱਪਰ ਤੋਂ ਢੱਕ ਕੇ ਹੇਠਾਂ ਲੁਕ ਕੇ ਰਹਿੰਦੀ ਹੈ। ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਸ਼ੀਲ ਅਤੇ ਸੰਜਮ ਨਾਲ ਆਪਣਾ ਮਨ ਢੱਕ ਕੇ ਭਿੱਖਿਆ-ਰਟਨ ਕਰਨਾ ਚਾਹੀਦਾ ਹੈ। ਮਹਾਰਾਜ ! ਇਸ ਤਰ੍ਹਾਂ ਆਪਣਾ ਮਨ ਸ਼ੀਲ ਅਤੇ ਸੰਵਰ ਨਾਲ ਢੱਕ ਕੇ ਰੱਖਣ ਵਿੱਚ ਭਿੱਖੂ ਸਭ ਪ੍ਰਕਾਰ ਦੇ ਭੈਆਂ ਤੋਂ ਬਚਿਆ ਰਹਿੰਦਾ ਹੈ। ਮਹਾਰਾਜ ! ਸਿਉਂਕ ਦਾ ਇਹ ਇੱਕ ਗੁਣ... । ਮਹਾਰਾਜ ! ਵੰਗੰਤ ਪੁੱਤਰ ਸਥੱਵਿਰ ਨੇ ਵੀ ਕਿਹਾ ਹੈ –

"ਯੋਗੀ ਆਪਣੇ ਮਨ ਨੂੰ ਸ਼ੀਲ ਅਤੇ ਸੂਰ ਨਾਲ ਢੱਕ ਕੇ, ਸੰਸਾਰ ਨਾਲ ਲਿਪਤ ਨਾ ਹੋ, ਭੈਅ ਤੋਂ ਛੁਟ ਜਾਂਦਾ ਹੈ।"

**2. ਬਿੜਾਲ (ਬਿੱਲੀ) ਅੰਗ ਪ੍ਰਸ਼ਨ**

32. "ਭੰਤੇ ਨਾਗਸੇਨ ! ਤੁਸੀਂ ਜਿਵੇਂ ਕਹਿੰਦੇ ਹੋ ਕਿ ਭਿੱਖੂ ਵਿੱਚ ਬਿੱਲੀ ਦੇ ਦੋ ਗੁਣ ਹੋਣੇ ਚਾਹੀਦੇ ਹਨ? ਉਹ ਦੋ ਗੁਣ ਕਿਹੜੇ ਹਨ?"

1) "ਮਹਾਰਾਜ ! ਜਿਵੇਂ ਬਿੱਲੀ ਖੁੱਡ, ਬਿਲ ਜਾਂ ਘਰ ਵਿੱਚ ਕਿਤੇ ਵੀ ਰਹਿ ਕੇ ਸਦਾ ਚੂਹੇ ਦੀ ਤਾਕ ਵਿੱਚ ਹੀ ਰਹਿੰਦੀ ਹੈ। ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਪਿੰਡ, ਜੰਗਲ, ਰੁੱਖਮੂਲ ਜਾਂ ਸੁੰਨਸਾਨ ਘਰ ਵਿੱਚ ਕਿਤੇ ਵੀ ਜਾ ਕੇ ਨਿਰੰਤਰ ਕਾਯਗਤਸਮ੍ਰਿਤੀ ਰੂਪੀ ਭੋਜਨ ਦੀ ਖੋਜ ਵਿੱਚ ਹੀ ਰਹਿਣਾ ਚਾਹੀਦਾ ਹੈ। ਮਹਾਰਾਜ ! ਬਿੱਲੀ ਦਾ ਇਹ ਪਹਿਲਾ ਗੁਣ... ।"

2) "ਮਹਾਰਾਜ ! ਫਿਰ ਜਿਵੇਂ ਬਿੱਲੀ ਨੇੜੇ-ਤੇੜੇ ਹੀ ਸ਼ਿਕਾਰ ਲੱਭਦੀ ਹੈ। ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਆਪਣੇ ਇਹਨਾਂ ਪੰਜ ਉਪਾਦਾਨ ਸਕੰਧਾਂ ਦੇ ਉਦੇ ਹੋਣ ਨਾਲ ਅਤੇ ਨਸ਼ਟ ਹੋ ਜਾਣ ਦੇ ਸੁਭਾਅ ਦਾ ਮਨਨ ਕਰਨਾ ਚਾਹੀਦਾ ਹੈ – 1) ਇਹ ਰੂਪ ਹੈ, ਇਹ ਰੂਪ ਦਾ ਉਦੇ ਹੋਣਾ ਹੈ, ਇਹ ਰੂਪ ਦਾ ਨਾਸ਼ ਹੋ ਜਾਣਾ ਹੈ ; 2) ਇਹ ਵੇਦਨਾ ਹੈ..., 3) ਇਹ ਸੰਗਿਆ ਹੈ. ਖੇਵਟ , 4) ਇਹ ਸੰਸਕਾਰ ਨਾਲ..., 5) ਇਹ ਵਿਗਿਆਨ ਹੈ.. । ਮਹਾਰਾਜ ! ਬਿੱਲੀ ਦਾ ਇਹ ਦੂਜਾ ਗੁਣ ਭਿੱਖੂ ਵਿੱਚ ਹੋਣਾ ਚਾਹੀਦਾ ਹੈ। ਮਹਾਰਾਜ ! ਦੇਵਾਂ ਦੇ ਦੇਵ ਭਗਵਾਨ ਨੇ ਵੀ ਕਿਹਾ ਹੈ –

"ਇੱਥੋਂ ਦੂਰ ਜਾਣ ਦੀ ਜ਼ਰੂਰਤ ਨਹੀਂ, ਅੱਗੇ ਦੀਆਂ ਗੱਲਾਂ ਨੂੰ ਸੋਚਣ ਨਾਲ ਕੀ ਲਾਭ। ਵਰਤਮਾਨ ਕਾਲ ਦੇ ਹੀ ਵਿਵਹਾਰ ਵਿੱਚ ਵੇਖੋ ਕਿ ਆਪਣੇ ਸਰੀਰ ਵਿੱਚ ਕੀ ਹੈ।"

**3. ਮੂਸ਼ਕ (ਚੂਹਾ) ਅੰਗ ਪ੍ਰਸ਼ਨ**

33. "ਭੰਤੇ ਨਾਗਸੇਨ ! ਤੁਸੀਂ ਜਿਵੇਂ ਕਹਿੰਦੇ ਹੋ ਕਿ ਭਿੱਖੂ ਵਿੱਚ ਚੂਹੇ ਦਾ ਇੱਕ ਗੁਣ ਹੋਣਾ ਚਾਹੀਦਾ ਹੈ, ਉਹ ਇੱਕ ਗੁਣ ਕਿਹੜਾ ਹੈ?"

1) "ਮਹਾਰਾਜ ! ਜਿਵੇਂ ਚੂਹਾ ਜਿਹੜਾ ਇੱਧਰ–ਉਧਰ ਭੱਜਦਾ ਹੈ, ਸੋ ਭੋਜਨ ਦੀ ਸੁਗੰਧ ਲੈਣ ਲਈ ਹੀ। ਯੋਗ ਸਾਧਕ ਭਿੱਖੂ ਨੂੰ ਸਦਾ ਮਨ ਨੂੰ ਵਸ ਵਿੱਚ ਕਰਕੇ ਹੀ ਜਾਣਾ ਚਾਹੀਦਾ ਹੈ। ਮਹਾਰਾਜ ! ਚੂਹੇ ਦਾ ਇਹ ਇੱਕ ਗੁਣ ਭਿੱਖੂ ਵਿੱਚ ਹੋਣਾ ਚਾਹੀਦਾ ਹੈ। ਮਹਾਰਾਜ ! ਵੰਗੰਤ ਪੁੱਤਰ ਸਥੱਵਿਰ ਉਪਸੇਨ ਨੇ ਵੀ ਕਿਹਾ ਹੈ –

"ਗਿਆਨੀ ਧਰਮ ਨੂੰ ਮਕਸਦ ਬਣਾ ਕੇ ਹੀ ਵਿਹਾਰ ਕਰਦਾ ਹੈ, ਉਹ ਸ਼ਾਂਤ ਮਨ ਨਾਲ ਸਮ੍ਰਿਤੀਮਾਨ ਅਤੇ ਉਤਸ਼ਾਹਸੀਲ ਹੋ ਕੇ ਵਿਹਾਰ ਕਰਦਾ ਹੈ।"

**4. ਬਰਿਸ਼ਚਕ (ਬਿੱਛੂ) ਅੰਗ ਪ੍ਰਸ਼ਨ**

34. "ਭੰਤੇ ਨਾਗਸੇਨ ! ਜਿਵੇਂ ਤੁਸੀਂ ਕਹਿੰਦੇ ਹੋ ਕਿ ਭਿੱਖੂ ਵਿੱਚ ਬਿੱਛੂ ਦਾ ਇੱਕ ਗੁਣ ਹੋਣਾ ਚਾਹੀਦਾ ਹੈ, ਉਹ ਇੱਕ ਗੁਣ ਕਿਹੜਾ ਹੈ?"

1) "ਮਹਾਰਾਜ ! ਜਿਵੇਂ ਬਿੱਛੂ ਦੀ ਪੂੰਛ ਹੀ ਉਸ ਦਾ ਹਥਿਆਰ ਹੈ। ਸੋ ਉਹ ਉਸ ਨੂੰ ਚੁੱਕ ਕੇ ਚਲਦਾ ਹੈ। ਉਸੇ ਤਰ੍ਹਾਂ ਹੀ, ਯੋਗ ਸਾਧਕ ਭਿੱਖੂ ਨੂੰ ਆਪਣਾ [B. 278] ਗਿਆਨਰੂਪੀ ਸ਼ਸਤਰ ਚੁੱਕ ਕੇ ਚੱਲਣਾ ਚਾਹੀਦਾ ਹੈ। ਮਹਾਰਾਜ ! ਬਿੱਛੂ ਦਾ ਇਹ ਇੱਕ ਗੁਣ ਭਿੱਖੂ ਵਿੱਚ ਹੋਣਾ ਚਾਹੀਦਾ ਹੈ। ਮਹਾਰਾਜ ! ਵੰਗੰਤ ਪੁੱਤਰ ਸਥੱਵਿਰ ਉਪਸੇਨ ਨੇ ਵੀ ਕਿਹਾ ਹੈ –

"ਗਿਆਨੀ ਗਿਆਨ–ਤਲਵਾਰ ਚੁੱਕ ਕੇ ਵਿਹਾਰ ਕਰਦਾ ਹੈ। ਸਾਰੇ ਭੈਆਂ ਤੋਂ ਛੁਟ ਜਾਂਦਾ ਹੈ, ਉਸ ਨੂੰ ਕੋਈ ਹਰਾ ਨਹੀਂ ਸਕਦਾ।"

**5. ਨਕੁਲ (ਨਿਉਲਾ) ਅੰਗ ਪ੍ਰਸ਼ਨ**

35. "ਭੰਤੇ ਨਾਗਸੇਨ ! ਤੁਸੀਂ ਜੋ ਕਹਿੰਦੇ ਹੋ ਕਿ ਭਿੱਖਸ਼ੂ ਵਿੱਚ ਨਿਉਲੇ ਦਾ ਇੱਕ ਗੁਣ ਹੋਣਾ ਚਾਹੀਦਾ ਹੈ। ਉਹ ਇੱਕ ਗੁਣ ਕਿਹੜਾ ਹੈ?"

1) "ਮਹਾਰਾਜ ! ਜਿਵੇਂ ਨਿਉਲਾ ਇੱਕ ਖਾਸ ਜੜੀ–ਬੂਟੀ ਤੇ ਲੋਟਣ ਤੋਂ ਬਾਅਦ ਹੀ ਸੱਪ ਫੜਨ ਜਾਂਦਾ ਹੈ। ਉਸੇ ਤਰ੍ਹਾਂ ਹੀ, ਯੋਗ ਸਾਧਕ ਭਿੱਖੂ ਨੂੰ ਕਰੋਧ, ਵੈਰ, ਕਲੇਸ਼, ਝਗੜਾ–ਵਿਵਾਦ ਅਤੇ ਵਿਰੋਧ ਵਿੱਚ ਫੱਸੇ ਹੋਏ ਸੰਸਾਰ ਦੇ ਕੋਲ ਆਪਣੇ ਮਨ ਨੂੰ ਮੈਤ੍ਰੀ ਦੀ ਜੜੀ ਬੂਟੀ ਵਿੱਚ ਲਪੇਟ ਕੇ ਹੀ ਜਾਣਾ ਚਾਹੀਦਾ ਹੈ। ਮਹਾਰਾਜ ! ਭਿੱਖੂ ਵਿੱਚ ਨਿਉਲੇ ਦਾ ਇਹ ਗੁਣ ਹੋਣਾ ਚਾਹੀਦਾ ਹੈ। ਮਹਾਰਾਜ ! ਧਰਮ–ਸੈਨਾਪਤੀ ਸਥੱਵਿਰ ਸਾਰਿਪੁੱਤਰ ਨੇ ਵੀ ਕਿਹਾ ਹੈ –

"ਇਸ ਲਈ, ਆਪਣੇ ਵੱਲ ਅਤੇ ਦੂਜੇ ਲੋਕਾਂ ਦੇ ਪ੍ਰਤਿ ਵੀ ਮਿੱਤਰਤਾ ਭਾਵਨਾ ਕਰਨੀ ਚਾਹੀਦੀ ਹੈ। ਮੈਤ੍ਰੀ ਚਿੱਤ ਨਾਲ ਸੰਸਾਰ ਨੂੰ ਭਰ ਦੇਣਾ ਚਾਹੀਦਾ ਹੈ, ਇਹ ਬੁੱਧਾਂ ਦਾ ਉਪਦੇਸ਼ ਹੈ।"

**6. ਬੁੱਢਾ ਬਘਿਆੜ ਅੰਗ ਪ੍ਰਸ਼ਨ**

26. "ਭੰਤੇ ਨਾਗਸੇਨ ! ਤੁਸੀਂ ਜਿਵੇਂ ਕਹਿੰਦੇ ਹੋ ਕਿ ਭਿੱਖੂ ਵਿੱਚ ਬੁੱਢੇ ਬਘਿਆੜ ਦੇ ਦੋ ਗੁਣ ਹੋਣੇ ਚਾਹੀਦੇ ਹਨ, ਉਹ ਦੋ ਗੁਣ ਕਿਹੜੇ ਹਨ?"

1) "ਮਹਾਰਾਜ ! ਜਿਵੇਂ ਬੁੱਢੇ ਬਘਿਆੜ ਨੂੰ ਜੋ ਵੀ ਭੋਜਨ ਮਿਲਦਾ ਹੈ ਬਿਨਾਂ ਘਿਰਨਾ ਕੀਤੇ ਰੱਜ ਕੇ ਖਾ ਲੈਂਦਾ ਹੈ। ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਜੋ ਭੋਜਨ ਮਿਲੇ ਬਿਨਾਂ ਉਸ ਵਿੱਚ ਦੋਸ਼ ਕੱਢੇ, ਉੱਨਾ ਖਾ ਲੈਣਾ ਚਾਹੀਦਾ ਹੈ ਜਿੰਨੇ ਨਾਲ ਸਰੀਰ ਬਣਿਆ ਰਹੇ। ਮਹਾਰਾਜ ! ਬੁੱਢੇ ਬਘਿਆੜ ਦਾ ਇਹ ਪਹਿਲਾ ਗੁਣ ਭਿੱਖੂ ਵਿੱਚ ਹੋਣਾ ਚਾਹੀਦਾ ਹੈ। ਮਹਾਰਾਜ ! ਸਥੱਵਿਰ ਮਹਾਕਸ਼ਅਪ ਨੇ ਵੀ ਕਿਹਾ ਹੈ –

"ਆਪਣੇ ਆਸ਼ਰਮ ਤੋਂ ਨਿਕਲ ਕੇ ਭਿੱਖਿਆ ਮੰਗਣ ਲਈ ਮੈਂ ਪਿੰਡ ਵਿੱਚ ਗਿਆ, ਭੋਜਨ ਕਰਦੇ ਹੋਏ ਇੱਕ ਕੋਹੜੀ ਦੇ ਸਾਹਮਣੇ ਭਿੱਖਿਆ ਲਈ ਖੜਾ ਹੋ ਗਿਆ। ਉਸ ਨੇ ਆਪਣੇ ਜ਼ਖ਼ਮੀ ਹੱਥਾਂ ਨਾਲ ਕੁਝ ਚਾਵਲ ਲਿਆ ਕੇ ਦਿੱਤੇ, ਪਰੰਤੂ ਉਸ ਦੇ ਚਾਵਲ ਦਿੰਦੇ ਸਮੇਂ ਉਸ ਦੀ ਉਂਗਲੀ ਤੋਂ ਵਹਿੰਦਾ ਹੋਇਆ ਖੂਨ ਵੀ ਚਾਵਲ ਵਿੱਚ ਡਿੱਗ ਗਿਆ।"

ਦੀਵਾਰ ਦੇ ਕੋਲ ਬੈਠ ਕੇ ਮੈਂ ਉਸ ਭਿੱਖਿਆ ਨੂੰ ਖਾ ਲਿਆ, ਖਾਂਦੇ ਸਮੇਂ ਜਾਂ ਬਾਅਦ ਵਿੱਚ, ਮੈਨੂੰ ਕੋਈ ਵੀ ਘਿਰਣਾ ਨਹੀਂ ਹੋਈ।"[1]

2) "ਮਹਾਰਾਜ! ਫਿਰ ਜਿਵੇਂ ਬੁੱਢਾ ਬਘਿਆੜ ਭੋਜਨ ਪਾ ਕੇ ਇਹ ਨਹੀਂ ਵੇਖਦਾ ਕਿ ਭੋਜਨ ਰੁੱਖਾ ਹੈ ਜਾਂ ਸੁਆਦੀ। ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਭੋਜਨ ਪਾ ਕੇ ਇਹ ਨਹੀਂ ਵੇਖਣਾ ਚਾਹੀਦਾ ਹੈ ਕਿ ਉਹ ਰੁੱਖਾ ਹੈ ਜਾਂ ਸੁਆਦੀ, ਇਹ ਉਸ ਨੂੰ ਸਤਿਕਾਰ ਨਾਲ ਦਿੱਤਾ ਗਿਆ ਹੈ ਜਾਂ ਤ੍ਰਿਸਕਾਰ ਨਾਲ। ਜਿਹੋ ਜਿਹਾ ਵੀ ਭੋਜਨ ਮਿਲੇ ਉਸ ਨੂੰ ਹੀ ਸੰਤੁਸ਼ਟ ਹੋ ਕੇ ਖਾ ਲੈਣਾ ਚਾਹੀਦਾ ਹੈ। ਮਹਾਰਾਜ! ਬੁੱਢੇ ਬਘਿਆੜ ਦਾ ਇਹ ਦੂਜਾ ਗੁਣ... । ਮਹਾਰਾਜ! ਵੰਗੰਤ ਪੁੱਤਰ ਸਥੱਵਿਰ ਉਪਸੇਨ ਨੇ ਵੀ ਕਿਹਾ ਹੈ –

ਰੁੱਖਾ-ਸੁੱਖਾ ਭੋਜਨ ਖਾ ਕੇ ਸੰਤੁਸ਼ਟ ਰਹਿਣਾ ਚਾਹੀਦਾ ਹੈ। ਸੁਆਦ ਦੀ ਖੋਜ ਨਹੀਂ ਕਰਨੀ ਚਾਹੀਦੀ। ਜੀਭ ਦੇ ਲਾਲਚ ਵਿੱਚ ਜਿਹੜਾ ਪਿਆ ਰਹਿੰਦਾ ਹੈ ਉਸ ਦਾ ਮਨ ਧਿਆਨ ਵਿੱਚ ਨਹੀਂ ਲੱਗਦਾ। ਜੋ ਕੁਝ ਮਿਲੇ ਉਸ ਵਿੱਚ ਖੁਸ਼ ਰਹਿਣ ਵਾਲਾ ਭਿੱਖੂ ਹੀ ਵਰਤ ਪੂਰਾ ਕਰ ਸਕਦਾ ਹੈ।"[2]

**7. ਮਿਰਗ (ਹਿਰਨ) ਅੰਗ ਪ੍ਰਸ਼ਨ**

37. "ਭੰਤੇ ਨਾਗਸੇਨ! ਤੁਸੀਂ ਜਿਵੇਂ ਕਹਿੰਦੇ ਹੋ ਕਿ ਭਿੱਖੂ ਵਿੱਚ ਹਿਰਨ ਦੇ ਤਿੰਨ ਗੁਣ ਹੋਣੇ ਚਾਹੀਦੇ ਹਨ, ਉਹ ਤਿੰਨ ਗੁਣ ਕਿਹੜੇ ਹਨ?"

1) "ਮਹਾਰਾਜ! ਜਿਵੇਂ ਹਿਰਨ ਸਾਰਾ ਦਿਨ ਜੰਗਲ ਵਿੱਚ ਘੁੰਮਦਾ ਰਹਿੰਦਾ ਹੈ ਅਤੇ ਰਾਤ ਨੂੰ ਕਿਸੇ ਖੁੱਲ੍ਹੀ ਥਾਂ ਤੇ ਸੌਂ ਜਾਂਦਾ ਹੈ। ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਸਾਰਾ ਦਿਨ ਜੰਗਲ ਵਿੱਚ ਅਤੇ ਰਾਤ ਨੂੰ ਖੁੱਲ੍ਹੀ ਥਾਂ ਤੇ ਨਿਵਾਸ ਕਰਨਾ ਚਾਹੀਦਾ ਹੈ। ਮਹਾਰਾਜ! ਭਿੱਖੂ ਵਿੱਚ ਹਿਰਨ ਦਾ ਇਹ ਪਹਿਲਾਂ ਗੁਣ ਹੋਣਾ ਚਾਹੀਦਾ ਹੈ। ਮਹਾਰਾਜ! ਲੋਮਹੰਸਕਪਰਿਯਾਯਸੂਤਰ ਵਿੱਚ ਦੇਵਾਂ ਦੇ ਦੇਵ ਭਗਵਾਨ ਨੇ ਵੀ ਕਿਹਾ ਹੈ –

"ਹੇ ਸਾਰਿਪੁੱਤਰ! ਸਰਦੀ ਦੀਆਂ ਉਹਨਾਂ ਠੰਢੀਆਂ ਰਾਤਾਂ ਵਿੱਚ ਜਦੋਂ ਬਹੁਤ ਜ਼ਿਆਦਾ ਠੰਡ ਪੈਂਦੀ ਸੀ, ਮੈਂ ਖੁੱਲੀ ਜਗ੍ਹਾ ਤੇ ਰਹਿੰਦਾ ਸੀ, ਦਿਨ ਹੋਣ ਤੇ ਜੰਗਲ ਵਿੱਚ ਚਲਾ ਜਾਂਦਾ ਸੀ। ਗਰਮੀ ਦੇ ਪਿਛਲੇ ਮਹੀਨਿਆਂ ਵਿੱਚ ਦਿਨ ਦੇ ਸਮੇਂ ਖੁੱਲ੍ਹੀ ਥਾਂ ਤੇ ਸਾਧਨਾ ਕਰਦਾ ਸੀ ਅਤੇ ਰਾਤ ਹੋਣ ਤੇ ਜੰਗਲ ਵਿੱਚ ਦਾਖਲ ਹੋ ਜਾਂਦਾ ਸੀ।"

2) "ਮਹਾਰਾਜ! ਫਿਰ ਜਿਵੇਂ ਹਿਰਨ ਭਾਲਾ ਜਾਂ ਤੀਰ ਚਲਾਉਣ ਤੇ ਸਰੀਰ ਇਕੱਠਾ ਕਰਕੇ ਚੌਕੜੀ ਮਾਰਦਾ ਹੋਇਆ ਭੱਜ ਜਾਂਦਾ ਹੈ, ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਕਲੇਸ਼ਾਂ ਦੇ ਆਉਣ ਤੇ ਮਨ ਨੂੰ ਬਚਾ ਕੇ ਹੱਟ ਜਾਣਾ ਚਾਹੀਦਾ ਹੈ। ਦੂਰ ਹੋ ਜਾਣਾ ਚਾਹੀਦਾ ਹੈ। ਮਹਾਰਾਜ! ਹਿਰਨ ਦਾ ਇਹ ਦੂਜਾ ਗੁਣ ਭਿੱਖੂ ਵਿੱਚ ਹੋਣਾ ਚਾਹੀਦਾ ਹੈ।"

3) "ਮਹਾਰਾਜ! ਜਿਵੇਂ ਹਿਰਨ ਮਨੁੱਖਾਂ ਨੂੰ ਵੇਖਦੇ ਹੀ ਭੱਜ ਜਾਂਦਾ ਹੈ – ਉਹ ਮੈਨੂੰ ਵੇਖ ਨਾ ਲਵੇ। ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਕਲੇਸ਼ ਅਤੇ ਵਿਵਾਦ ਕਰਨ ਵਾਲੇ ਅਤੇ ਸਮੂਹ ਵਿੱਚ ਰਹਿਣ ਵਾਲੇ ਦੁਰਜਨ ਲੋਕਾਂ ਨੂੰ ਵੇਖ ਕੇ ਹੱਟ ਜਾਣਾ ਚਾਹੀਦਾ ਹੈ – ਉਹ ਮੈਨੂੰ ਨਾ ਵੇਖਣ ਅਤੇ ਮੈਂ ਉਹਨਾਂ ਨੂੰ ਨਾ ਵੇਖਾਂ। ਮਹਾਰਾਜ! ਹਿਰਨ ਦਾ ਇਹ ਤੀਜਾ ਗੁਣ... । ਮਹਾਰਾਜ! ਧਰਮ ਸੈਨਾਪਤੀ ਸਥੱਵਿਰ ਸਾਰਿਪੁੱਤਰ ਨੇ ਵੀ ਕਿਹਾ ਹੈ –

"ਮੇਰਾ ਕਦੇ ਪਾਪੀ, ਆਲਸੀ, ਉਤਸ਼ਾਹਹੀਨ, ਮੂਰਖ ਅਤੇ ਦੁਰਾਚਾਰੀ ਮਨੁੱਖ ਨਾਲ ਮੇਲ ਨਾ ਹੋਵੇ।[1]"

**8. ਗੋਰੂਪ (ਬਲਦ) ਅੰਗ ਪ੍ਰਸ਼ਨ**

38. "ਭੰਤੇ ਨਾਗਸੇਨ! ਤੁਸੀਂ ਜਿਵੇਂ ਕਹਿੰਦੇ ਹੋ ਕਿ ਭਿੱਖੂ ਵਿੱਚ ਬਲਦ ਦੇ ਚਾਰ ਗੁਣ ਹੋਣੇ ਚਾਹੀਦੇ ਹਨ, ਉਹ ਚਾਰ ਗੁਣ ਕਿਹੜੇ ਹਨ?"

1) "ਮਹਾਰਾਜ! ਜਿਵੇਂ ਬਲਦ ਆਪਣਾ ਘਰ ਛੱਡ ਕੇ ਕਿਤੇ ਨਹੀਂ ਜਾਂਦਾ। ਉਵੇਂ ਹੀ ਯੋਗ ਸਾਧਕ ਭਿੱਖੂ ਨੂੰ ਆਪਣਾ ਸਰੀਰ ਨਹੀਂ ਛੱਡਣਾ ਚਾਹੀਦਾ ਕਿਉਂਕਿ ਉਹ ਅਨਿੱਤ ਅਤੇ ਨਾਸ਼ਵਾਨ ਹੈ। ਮਹਾਰਾਜ! ਬਲਦ ਦਾ ਇਹ ਪਹਿਲਾ ਗੁਣ ... ।"

2) "ਮਹਾਰਾਜ! ਜਿਵੇਂ ਬਲਦ ਇੱਕ ਵਾਰ ਗੱਡੀ ਵਿੱਚ ਜੁਤ ਜਾਂਦਾ ਹੈ ਤਾਂ ਸੁੱਖ ਜਾਂ ਦੁੱਖ ਨਾਲ ਉਸ ਨੂੰ ਢੋਂਦਾ ਹੀ ਹੈ। ਉਸੇ ਤਰ੍ਹਾਂ ਹੀ ਯੋਗ ਸਾਧਨਾ ਕਰਨ ਵਾਲੇ ਭਿੱਖੂ ਨੂੰ ਇੱਕ ਵਾਰ ਬ੍ਰਹਮਚਾਰੀਆ ਵਰਤ ਲੈਣ ਤੇ ਸੁੱਖ ਜਾਂ ਦੁੱਖ ਸਹਿ ਕੇ ਵੀ ਉਸ ਨੂੰ ਸਾਰੀ ਜ਼ਿੰਦਗੀ ਸੁਾਸਾਂ ਨਾਲ ਨਿਭਾਉਣਾ ਹੀ ਚਾਹੀਦਾ ਹੈ। ਮਹਾਰਾਜ! ਬਲਦ ਦਾ ਇਹ ਦੂਜਾ ਗੁਣ... ।"

3) "ਮਹਾਰਾਜ! ਫਿਰ ਜਿਵੇਂ ਬਲਦ ਸਾਹ ਲੈ-ਲੈ ਕੇ ਪਾਣੀ [B.280] ਪੀਂਦਾ ਹੈ, ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਅਚਾਰੀਆ ਅਤੇ ਉਪਾਧਿਆਏ ਦਾ ਉਪਦੇਸ਼ ਮਨ ਲਾ ਕੇ ਪ੍ਰੇਮ ਨਾਲ ਗ੍ਰਹਿਣ ਕਰਨਾ ਚਾਹੀਦਾ ਹੈ। ਮਹਾਰਾਜ! ਬੈਲ ਦਾ ਇਹ ਤੀਜਾ ਗੁਣ... ।"

4) "ਮਹਾਰਾਜ! ਫਿਰ ਜਿਵੇਂ ਬਲਦ ਕਿਸੇ ਵਿਅਕਤੀ ਦੇ ਦੁਆਰਾ ਜੁਤਣ ਨਾਲ ਗੱਡੀ ਖਿੱਚਦਾ ਹੈ, ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਸਥੱਵਿਰ, ਮੱਧਮ ਨਵੇਂ ਭਿੱਖੂ ਅਤੇ ਉਪਾਸਕਾਂ ਦਾ ਸਵਾਗਤ ਅਤੇ ਸਤਿਕਾਰ ਵੀ ਸਿਰ ਝੁਕਾ ਕੇ ਸਵੀਕਾਰ ਕਰ ਲੈਣਾ ਚਾਹੀਦਾ ਹੈ। ਮਹਾਰਾਜ! ਬਲਦ ਦਾ ਇਹ ਚੌਥਾ ਗੁਣ... । ਮਹਾਰਾਜ! ਧਰਮ ਸੈਨਾਪਤੀ ਸਥੱਵਿਰ ਸਾਰਿਪੁੱਤਰ ਨੇ ਵੀ ਕਿਹਾ ਹੈ –

ਅੱਜ ਹੀ ਦੀਖਿਅਤ ਹੋਇਆ ਸੱਤ ਸਾਲ ਦਾ ਸ੍ਰਾਮਣੇਰ, ਜੇਕਰ ਉਹ ਵੀ ਮੈਨੂੰ ਕੁਝ ਸਿਖਾਏ ਤਾਂ ਮੈਂ ਖੁਸ਼ੀ ਨਾਲ ਸਵੀਕਾਰ ਕਰਾਂਗਾ।

ਬਹੁਤ ਪ੍ਰੇਮ ਅਤੇ ਆਉ ਭਗਤ ਨਾਲ ਉਸ ਨੂੰ ਵੇਖ ਕੇ ਉਸ ਦਾ ਸਵਾਗਤ ਕਰਾਂਗਾ, ਵਾਰ–ਵਾਰ ਅਚਾਰੀਆ ਦੇ ਸਥਾਨ ਤੇ ਉਸ ਨੂੰ ਸਤਿਕਾਰ ਨਾਲ ਬਿਠਾਵਾਂਗਾ।"

**9. ਵਰਾਹ ਅੰਗ ਪ੍ਰਸ਼ਨ**

39. "ਭੰਤੇ ਨਾਗਸੇਨ ! ਤੁਸੀਂ ਕਹਿੰਦੇ ਹੋ ਕਿ ਭਿੱਖਸ਼ੂਆਂ ਵਿੱਚ ਸੂਰ ਦੇ ਦੋ ਗੁਣ ਹੋਣੇ ਚਾਹੀਦੇ ਹਨ । ਉਹ ਦੋ ਗੁਣ ਕਿਹੜੇ ਹਨ?"

1) "ਮਹਾਰਾਜ ! ਜਿਵੇਂ ਸੂਰ ਗਰਮੀ ਪੈਣ ਤੇ ਪਾਣੀ ਵਿੱਚ ਵੜ ਜਾਂਦਾ ਹੈ । ਉਸੇ ਤਰ੍ਹਾਂ ਹੀ, ਯੋਗ ਸਾਧਕ ਭਿੱਖੂ ਨੂੰ ਵੈਰ ਨਾਲ ਸੜ ਭੁੱਜ ਕੇ ਮਨ ਦੇ ਤਪਦੇ ਰਹਿਣ ਤੇ ਸੀਤਲ, ਅੰਮ੍ਰਿਤ ਅਤੇ ਪ੍ਰਣੀਤ ਮੈਤਰੀ ਭਾਵਨਾ ਕਰਨ ਵਿੱਚ ਲੱਗ ਜਾਣਾ ਚਾਹੀਦਾ ਹੈ । ਮਹਾਰਾਜ ! ਸੂਰ ਦਾ ਇਹ ਪਹਿਲਾ ਗੁਣ... ।"

2) "ਮਹਾਰਾਜ ! ਜਿਵੇਂ ਸੂਰ ਚਿੱਕੜ ਵਿੱਚ ਬੂਥੀ ਨਾਲ ਖੋਦ-ਖੋਦ ਕੇ ਖੱਡਾ ਬਣਾਉਂਦਾ ਹੈ ਅਤੇ ਉਸ ਵਿੱਚ ਪਿਆ ਰਹਿੰਦਾ ਹੈ । ਉਸੇ ਤਰ੍ਹਾਂ ਹੀ, ਯੋਗ ਸਾਧਕ ਭਿੱਖੂ ਨੂੰ ਮਨ ਸੰਜਮਿਤ ਕਰਕੇ ਧਿਆਨ ਮਗਨ ਰਹਿਣਾ ਚਾਹੀਦਾ ਹੈ । ਮਹਾਰਾਜ ! ਸੂਰ ਦਾ ਇਹ ਦੂਜਾ ਗੁਣ... । ਮਹਾਰਾਜ ! ਸਥੱਵਿਰ ਪਿੰਡੋਲ ਭਾਰਦਵਾਜ ਨੇ ਵੀ ਕਿਹਾ ਹੈ –

ਗਿਆਨੀ ਪੁਰਖ ਸਰੀਰ ਦੇ ਨਾਸ਼ਵਾਨ ਸੁਭਾਅ ਨੂੰ ਵੇਖਕੇ, ਉਸ ਦਾ ਮਨਨ ਕਰਦਾ ਹੈ । ਇਕਾਂਤ ਵਿੱਚ ਇਕੱਲਾ ਰਹਿ ਕੇ ਧਿਆਨ ਵਿੱਚ ਡੁੱਬਿਆ ਰਹਿੰਦਾ ਹੈ ।"

**10. ਹਸਤੀ (ਹਾਥੀ) ਅੰਗ ਪ੍ਰਸ਼ਨ**

40. "ਭੰਤੇ ਨਾਗਸੇਨ ! ਤੁਸੀਂ ਜਿਵੇਂ ਕਹਿੰਦੇ ਹੋ ਕਿ ਭਿੱਖੂ ਵਿੱਚ ਹਾਥੀ ਦੇ ਪੰਜ ਗੁਣ ਹੋਣੇ ਚਾਹੀਦੇ ਹਨ, ਉਹ ਪੰਜ ਗੁਣ ਕਿਹੜੇ ਹਨ?"

1) "ਮਹਾਰਾਜ ! ਜਿਵੇਂ ਹਾਥੀ ਚਲਦੇ ਹੋਏ ਧਰਤੀ ਨੂੰ ਜਿਵੇਂ ਹਿਲਾ ਦਿੰਦਾ ਹੈ, ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਆਪਣੇ ਆਪਣੇ ਸਰੀਰ ਤੇ ਮਨਨ ਕਰਦੇ ਹੋਏ ਸਾਰੇ ਕਲੇਸ਼ਾਂ ਨੂੰ ਹਿਲਾ ਦੇਣਾ ਚਾਹੀਦਾ ਹੈ । ਮਹਾਰਾਜ ! ਹਾਥੀ ਦਾ ਇਹ ਪਹਿਲਾ ਗੁਣ... ।"

2) "ਮਹਾਰਾਜ ! ਫਿਰ ਜਿਵੇਂ ਹਾਥੀ ਸਰੀਰ ਨੂੰ ਘੁੰਮਾਉਂਦੇ ਹੋਏ ਵੀ ਸਿੱਧਾ ਹੀ ਵੇਖਦਾ ਹੈ । ਇੱਧਰ ਉੱਧਰ ਨਹੀਂ ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਘੁੰਮ ਕੇ ਵੇਖਦੇ ਹੋਏ [B. 281] ਵੀ ਆਲੇ-ਦੁਆਲੇ, ਉੱਪਰ ਹੇਠਾਂ ਅੱਖ ਨਹੀਂ ਚਲਾਉਣੀ ਚਾਹੀਦੀ, ਕੇਵਲ ਦੋ ਹੱਥ ਅੱਗੇ ਤੱਕ ਵੇਖਣਾ ਚਾਹੀਦਾ ਹੈ । ਮਹਾਰਾਜ ! ਹਾਥੀ ਦਾ ਇਹ ਦੂਜਾ ਗੁਣ... ।"

3) "ਮਹਾਰਾਜ ! ਜਿਵੇਂ ਜੰਗਲੀ ਹਾਥੀ ਆਪਣੇ ਨਿਵਾਸ ਲਈ ਕੋਈ ਵਿਸ਼ੇਸ਼ ਸਥਾਨ ਨਿਸ਼ਚਿਤ ਨਹੀਂ ਕਰਦਾ, ਜਿੱਥੇ ਮੌਕਾ ਲੱਭਦਾ ਹੈ ਉੱਥੇ ਹੀ ਰਹਿੰਦਾ ਅਤੇ ਸੌਂਦਾ ਹੈ । ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਬੇਘਰ ਹੋਣਾ ਚਾਹੀਦਾ ਹੈ । ਬਿਨਾਂ ਕੋਈ ਆਪਣਾ ਸਥਾਨ ਨਿਸ਼ਚਿਤ ਕੀਤੇ ਭਿੱਖਿਆ ਲੈਣ ਲਈ ਬਾਹਰ ਨਿਕਲ ਜਾਣਾ ਚਾਹੀਦਾ ਹੈ । ਜਿੱਥੇ ਕੋਈ ਚੰਗਾ, ਸੁੰਦਰ, ਰਮਣੀਕ ਅਤੇ ਅਨੁਕੂਲ ਸਥਾਨ, ਮੰਡਪ, ਰੁੱਖਮੂਲ, ਗੁਫਾ ਜਾਂ ਪਹਾੜ ਦਾ ਕਿਨਾਰਾ ਵੇਖਣ, ਉੱਥੇ ਹੀ ਕੁਝ ਸਮੇਂ ਲਈ ਰੁੱਕ ਜਾਣਾ ਚਾਹੀਦਾ ਹੈ । ਇਹ ਤੀਜਾ ਗੁਣ... ।"

4) "ਮਹਾਰਾਜ ! ਫਿਰ ਜਿਵੇਂ ਹਾਥੀ ਕਮਲ ਅਤੇ ਕੁਮੁਦ ਦੇ ਫੁੱਲ ਖਿੜੇ ਹੋਏ ਨਿਰਮਲ ਸੀਤਲ ਜਲ ਵਾਲੇ ਸਰੋਵਰ ਵਿੱਚ ਵੜ ਕੇ ਅਨੰਦ ਦੇ ਨਾਲ ਕਲੋਲਾਂ ਕਰਦਾ ਹੈ । ਉਸੇ ਤਰ੍ਹਾਂ ਹੀ, ਯੋਗ ਸਾਧਕ ਯੋਗੀ ਨੂੰ ਪਵਿੱਤਰ ਅਤੇ ਨਿਰਮਲ ਧਰਮਰੂਪੀ ਜਲ ਨਾਲ ਭਰੇ, ਵਿਮੁਕਤੀ ਦੇ ਖਿੜੇ ਹੋਏ ਫੁੱਲਾਂ ਨਾਲ ਭਰੇ, ਸਮ੍ਰਿਤੀ ਪ੍ਰਸਥਾਨ ਦੇ ਸਰੋਵਰ ਵਿੱਚ ਦਾਖਲ ਹੋ ਕੇ ਗਿਆਨ ਨਾਲ ਸੰਸਕਾਰਾਂ ਨੂੰ ਮਾਰ-ਮਾਰ ਕੇ ਤੋੜ ਦੇਣਾ ਚਾਹੀਦਾ ਹੈ । ਇਹ ਯੋਗੀਆਂ ਦੀ ਯੋਗ-ਖੇਡ ਹੈ । ਮਹਾਰਾਜ ! ਹਾਥੀ ਦਾ ਇਹ ਚੌਥਾ ਗੁਣ... ।"

5) "ਮਹਾਰਾਜ ! ਫਿਰ ਜਿਵੇਂ ਹਾਥੀ ਧਿਆਨ ਨਾਲ ਹੀ ਪੈਰ ਉਠਾਉਂਦਾ ਹੈ ਅਤੇ ਧਿਆਨ ਨਾਲ ਹੀ ਪੈਰ ਰੱਖਦਾ ਹੈ, ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਧਿਆਨ[1] ਨਾਲ ਹੀ ਪੈਰ ਉਠਾਉਂਣਾ ਅਤੇ ਰੱਖਣਾ ਚਾਹੀਦਾ ਹੈ । ਜਾਣ, ਮੁੜਨ, ਸਮੇਟਨ, ਪਸਾਰਨ ਸਾਰਿਆਂ ਵਿੱਚ ਧਿਆਨ ਰੱਖਣਾ ਚਾਹੀਦਾ ਹੈ । ਮਹਾਰਾਜ ! ਭਿੱਖੂ ਵਿੱਚ ਹਾਥੀ ਦਾ ਇਹ ਪੰਜਵਾਂ ਗੁਣ ਹੋਣਾ ਚਾਹੀਦਾ ਹੈ । ਮਹਾਰਾਜ ! ਸੰਯੁਕਤਨਿਕਾਇ ਵਿੱਚ ਦੇਵਾਂ ਦੇ ਦੇਵ ਭਗਵਾਨ ਨੇ ਵੀ ਕਿਹਾ ਹੈ –

ਸਰੀਰ ਦਾ ਸੰਜਮ, ਵਚਨ ਦਾ ਸੰਜਮ, ਮਨ ਦਾ ਸੰਜਮ, ਸਾਰਿਆਂ ਦਾ ਸੰਜਮ ਕਰਨਾ ਚੰਗਾ ਹੈ । ਸਭ ਪ੍ਰਕਾਰ ਨਾਲ ਉਹ ਹੀ ਸੰਜਮਸ਼ੀਲ ਹੁੰਦਾ ਹੈ । ਜਿਹੜਾ ਗਿਆਨੀ ਹੋ ਕੇ ਆਪਣੇ ਆਪ ਨੂੰ ਵੱਸ ਵਿੱਚ ਰੱਖਦਾ ਹੈ ।[2]"

ਚੌਥਾ ਉਪਚਿਕਾਵਰਗ ਸਮਾਪਤ । ।

**ਉਦਾਨ**

ਇਸ ਵਰਗ ਵਿੱਚ ਉਪਚਿਕਾ, ਬਿੜਾਲ, ਮੂਸ਼ਕ, ਬ੍ਰਿਸ਼ਚਕ, ਨਕੁਲ, ਸ੍ਰਗਾਲ, ਮਿਰਗ (ਹਿਰਨ), ਗੋਰੂਪ (ਬਲਦ), ਵਰਾਹ, ਹਾਥੀ ਇਹ ਦਸ ਪ੍ਰਸ਼ਨ ਵਿਸਰਜਿਤ ਕੀਤੇ ਹਨ ।

**5. ਸਿੰਘਵਰਗ**

**1. ਸਿੰਘ ਅੰਗ ਪ੍ਰਸ਼ਨ**

41. "ਭੰਤੇ ਨਾਗਸੇਨ ! ਤੁਸੀਂ ਕਹਿੰਦੇ ਹੋ ਕਿ ਭਿੱਖੂ ਵਿੱਚ ਸ਼ੇਰ ਦੇ ਸੱਤ ਗੁਣ ਹੋਣੇ ਚਾਹੀਦੇ ਹਨ, ਉਹ ਸੱਤ ਗੁਣ ਕਿਹੜੇ ਹਨ?"

1) "ਮਹਾਰਾਜ ! ਜਿਵੇਂ ਸ਼ੇਰ ਬਿਨਾਂ ਕਿਸੇ ਦਾਗ ਜਾਂ ਧੱਬੇ ਤੋਂ ਸਾਫ਼ ਸੁਥਰਾ ਭੂਰਾ ਰੰਗ ਦਾ ਹੁੰਦਾ ਹੈ । ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਨਿਰਮਲ, ਪਵਿੱਤਰ ਅਤੇ ਸਥਿਰ ਮਨ ਹੋਣਾ ਚਾਹੀਦਾ ਹੈ । ਮਹਾਰਾਜ ! ਸ਼ੇਰ ਦਾ ਇਹ ਪਹਿਲਾ ਗੁਣ... ।"

2) "ਮਹਾਰਾਜ ! ਜਿਵੇਂ ਸ਼ੇਰ ਆਪਣੇ ਚਾਰ ਪੈਰਾਂ ਤੇ ਹੀ [B. 282] ਬਹੁਤ ਤੇਜੀ ਨਾਲ ਭੱਜਦਾ ਹੈ । ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਚਾਰ ਰਿੱਧੀਆਂ ਵਾਲਾ ਹੋਣਾ ਚਾਹੀਦਾ ਹੈ । ਮਹਾਰਾਜ ! ਸ਼ੇਰ ਦਾ ਇਹ ਦੂਜਾ ਗੁਣ... ।"

3) "ਮਹਾਰਾਜ ! ਫਿਰ ਜਿਵੇਂ ਸ਼ੇਰ ਬਹੁਤ ਸੁਹਾਵਣੇ ਵਾਲਾਂ (ਜਟਾਂ) ਵਾਲਾ ਹੁੰਦਾ ਹੈ। ਉਸੇ ਤਰ੍ਹਾਂ ਹੀ, ਯੋਗ ਸਾਧਕ ਭਿੱਖੂ ਨੂੰ ਸੁੰਦਰ ਸ਼ੀਲਰੂਪੀ ਕੇਸਾਂ ਨਾਲ ਯੁਕਤ ਹੋਣਾ ਚਾਹੀਦਾ ਹੈ। ਮਹਾਰਾਜ ! ਸ਼ੇਰ ਦਾ ਇਹ ਤੀਜਾ ਗੁਣ... ।"

4) "ਮਹਾਰਾਜ ! ਫਿਰ ਜਿਵੇਂ ਸ਼ੇਰ ਆਪਣੇ ਪ੍ਰਾਣ ਨਿਕਲਣ ਤੋਂ ਬਾਅਦ ਵੀ ਕਿਸੇ ਦੇ ਅੱਗੇ ਸਿਰ ਨਹੀਂ ਝੁਕਾਉਂਦਾ। ਉਸੇ ਤਰ੍ਹਾਂ ਹੀ, ਯੋਗ ਸਾਧਕ ਭਿੱਖੂ ਨੂੰ ਵਸਤਰ, ਭਿੱਖਿਆ, ਸੌਣ ਦੇ ਆਸਣ ਅਤੇ ਔਖਧ ਦੇ ਪ੍ਰਾਪਤ ਨਾ ਹੋਣ ਤੇ ਵੀ ਕਿਸੇ ਦੇ ਸਾਹਮਣੇ ਝੁੱਕਣਾ ਨਹੀਂ ਚਾਹੀਦਾ। ਮਹਾਰਾਜ ! ਸ਼ੇਰ ਦਾ ਇਹ ਚੌਥਾ ਗੁਣ... ।"

5) "ਮਹਾਰਾਜ ! ਫਿਰ ਜਿਵੇਂ ਸ਼ੇਰ ਜਿੱਥੇ ਪੰਜਾ ਮਾਰਦਾ ਹੈ ਉਸ ਥਾਂ ਦਾ ਮਾਸ ਖਾ ਲੈਂਦਾ ਹੈ, ਚੰਗਾ ਮਾਸ ਕਿੱਥੇ ਮਿਲੇਗਾ ਇਸ ਦੀ ਚਿੰਤਾ ਨਹੀਂ ਕਰਦਾ। ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਬਿਨਾਂ ਘਰ ਛੱਡੇ, ਕ੍ਰਮਵਾਰ : ਭਿੱਖਿਆ ਮੰਗਦੇ ਚਲੇ ਜਾਣਾ ਚਾਹੀਦਾ ਹੈ। ਕੁਲਾਂ ਨੂੰ ਚੁਣ-ਚੁਣ ਕੇ ਨਹੀਂ ਜਾਣਾ ਚਾਹੀਦਾ – ਮਿਲੀ ਹੋਈ ਭਿੱਖਿਆ ਵਿੱਚ ਜੋ ਹੱਥ ਆਵੇ ਉਸੇ ਨੂੰ ਖਾ ਲੈਣਾ ਚਾਹੀਦਾ ਹੈ। ਕੀ ਸਵਾਦ ਹੈ ਇਸ ਦੀ ਖੋਜ ਨਹੀਂ ਕਰਨੀ ਚਾਹੀਦੀ। ਸਰੀਰ ਨੂੰ ਬਣਾਈ ਰੱਖਣ ਲਈ ਹੀ ਖਾਣਾ ਚਾਹੀਦਾ ਹੈ, ਬਹੁਤ ਜ਼ਿਆਦਾ ਨਹੀਂ ਖਾਣਾ ਚਾਹੀਦਾ। ਮਹਾਰਾਜ ! ਸ਼ੇਰ ਦਾ ਇਹ ਪੰਜਵਾਂ ਗੁਣ... ।"

6) "ਮਹਾਰਾਜ ! ਫਿਰ ਜਿਵੇਂ ਸ਼ੇਰ ਆਪਣੇ ਸ਼ਿਕਾਰ ਵਿੱਚੋਂ ਕੁਝ ਬਚਾ ਕੇ ਨਹੀਂ ਰੱਖਦਾ। ਜਿਸ ਨੂੰ ਇੱਕ ਵਾਰ ਖਾਂਦਾ ਹੈ ਦੁਬਾਰਾ ਉਸ ਕੋਲ ਨਹੀਂ ਜਾਂਦਾ। ਉਸੀ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਭੰਡਾਰ ਨਹੀਂ ਭਰਨਾ ਚਾਹੀਦਾ। ਮਹਾਰਾਜ ! ਸ਼ੇਰ ਦਾ ਇਹ ਛੇਵਾ ਗੁਣ... ।"

7) "ਮਹਾਰਾਜ ! ਫਿਰ ਜਿਵੇਂ ਸ਼ੇਰ ਸ਼ਿਕਾਰ ਨਾ ਮਿਲਣ ਤੇ ਗਮ ਨਹੀਂ ਕਰਦਾ ਅਤੇ ਮਿਲਣ ਤੇ ਬਹੁਤ ਜ਼ਿਆਦਾ ਨਹੀਂ ਖਾਂਦਾ। ਉਸੀ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਭੋਜਨ ਨਾ ਮਿਲਣ ਤੇ ਗਮ ਨਹੀਂ ਕਰਨਾ ਚਾਹੀਦਾ ; ਅਤੇ ਮਿਲਣ ਤੇ ਬਹੁਤ ਸੰਭਾਲ ਕੇ, ਭੋਜਨ ਦੀਆਂ ਖਰਾਬੀਆਂ ਦਾ ਵਿਚਾਰ ਕਰਦੇ ਹੋਏ ਕੇਵਲ ਸਰੀਰ–ਧਾਰਣ ਵਾਸਤੇ ਹੀ ਖਾਣਾ ਖਾਂਦਾ ਹੈ। ਮਹਾਰਾਜ ! ਸ਼ੇਰ ਦਾ ਇਹ ਹੀ ਸੱਤਵਾਂ ਗੁਣ... ।"

"ਮਹਾਰਾਜ ! ਸਥੱਵਿਰ ਮਹਾਕਾਸ਼ਯਪ ਦੀ ਪ੍ਰਸ਼ੰਸਾ ਕਰਦੇ ਹੋਏ ਖੁਦ ਦੇਵਾਂ ਦੇ ਦੇਵ ਭਗਵਾਨ ਨੇ ਕਿਹਾ ਹੈ –

ਭਿੱਖੂਓ ! ਕਾਸ਼ਯਪ ਜਿਵੇਂ ਕਿਵੇਂ ਪ੍ਰਾਪਤ ਭਿੱਖਿਆ ਤੋਂ ਸੰਤੁਸ਼ਟ ਰਹਿਣ ਵਾਲਾ ਹੈ। ਜਿਵੇਂ ਕਿਵੇਂ ਪ੍ਰਾਪਤ ਪਿੰਡਪਾਤ ਤੋਂ ਸੰਤੁਸ਼ਟ ਰਹਿਣ ਦੀ ਪ੍ਰਸ਼ੰਸਾ ਕਰਦਾ ਹੈ। ਪਿੰਡਪਾਤ ਕਰਨ ਵਿੱਚ ਕੋਈ ਦੋਸ਼ ਨਹੀਂ ਹੋਣ ਦਿੰਦਾ। ਕੁਝ ਵੀ ਭਿੱਖਿਆ ਨਾ ਮਿਲਣ ਤੇ ਗਮ ਨਹੀਂ ਕਰਦਾ। ਮਿਲਣ ਤੋਂ ਬਾਅਦ ਸੁਹਣੇ ਢੰਗ ਨਾਲ, ਉਸ ਦੇ ਖਤਰਿਆਂ ਦਾ ਵਿਚਾਰ ਕਰਦੇ ਹੋਏ ਕੇਵਲ ਸਰੀਰ ਧਾਰਣ ਲਈ ਹੀ ਥੋੜ੍ਹਾ ਖਾ ਲੈਂਦਾ ਹੈ।"[1]

**2. ਚਕਰਵਾਕ (ਚਕਵਾ) ਅੰਗ ਪ੍ਰਸ਼ਨ**

42. "ਭੰਤੇ ਨਾਗਸੇਨ ! ਤੁਸੀਂ ਜਿਵੇਂ ਕਹਿੰਦੇ ਹੋ ਕਿ ਭਿੱਖੂ ਵਿੱਚ ਚਕਵੇ ਦੇ ਤਿੰਨ ਗੁਣ ਹੋਣੇ ਚਾਹੀਦੇ ਹਨ, ਉਹ ਤਿੰਨ ਗੁਣ ਕਿਹੜੇ ਹਨ?"

1) "ਮਹਾਰਾਜ ! ਜਿਵੇਂ ਚਕਵਾ ਸਾਰੀ ਉਮਰ ਆਪਣੇ ਜੋੜੇ ਨੂੰ [B. 283] ਨਹੀਂ ਛੱਡਦਾ। ਉਸੇ ਪ੍ਰਕਾਰ ਹੀ, ਯੋਗ ਸਾਧਕ ਭਿੱਖੂ ਨੂੰ ਸਾਰੀ ਉਮਰ ਮਨਨ ਦਾ ਅਭਿਆਸ ਨਹੀਂ ਛੱਡਣਾ ਚਾਹੀਦਾ। ਮਹਾਰਾਜ ! ਚਕਵੇ ਦਾ ਇਹ ਪਹਿਲਾਂ ਗੁਣ ਭਿੱਖੂ ਵਿੱਚ ਹੋਣਾ ਚਾਹੀਦਾ ਹੈ।"

2) "ਮਹਾਰਾਜ ! ਫਿਰ ਜਿਵੇਂ ਚਕਵਾ ਕਾਈ (ਸ਼ੈਵਾਲ) ਅਤੇ ਪਾਣੀ ਦੇ ਦੂਜੇ ਪੌਦਿਆਂ ਨੂੰ ਖਾ ਕੇ ਖੁਸ਼ ਰਹਿੰਦਾ ਹੈ। ਉਸ ਸੰਤੋਸ਼ ਨਾਲ ਉਸ ਦਾ ਬਲ ਅਤੇ ਸੁੰਦਰਤਾ ਕਦੇ ਨਹੀਂ ਘੱਟ ਹੁੰਦੀ। ਉਸੀ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਜੋ ਕੁਝ ਮਿਲੇ ਉਸ ਵਿੱਚ ਹੀ ਸੰਤੁਸ਼ਟ ਰਹਿਣਾ ਚਾਹੀਦਾ ਹੈ। ਜੋ ਕੁਝ ਮਿਲੇ ਉਸ ਨਾਲ ਸੰਤੁਸ਼ਟ ਰਹਿਣ ਵਾਲਾ। ਭਿੱਖੂ ਸ਼ੀਲ, ਸਮਾਧੀ, ਪ੍ਰਗਿਆ, ਵਿਮੁਕਤੀ, ਵਿਮੁਕਤੀ-ਗਿਆਨ-ਦਰਸ਼ਨ ਅਤੇ ਸਾਰੇ ਪੁੰਨ ਦੇ ਧਰਮਾਂ ਨਾਲ ਖਤਮ ਨਹੀਂ ਹੁੰਦਾ। ਮਹਾਰਾਜ ! ਚਕਵੇ ਦਾ ਇਹ ਦੂਜਾ ਗੁਣ... ।"

3) "ਮਹਾਰਾਜ ! ਫਿਰ ਜਿਵੇਂ ਚਕਵਾ ਕਿਸੇ ਜੀਵ ਨੂੰ ਨਹੀਂ ਸਤਾਉਂਦਾ, ਉਸੀ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਕਿਸੇ ਨੂੰ ਮਾਰਦਾ ਕੁੱਟਦਾ ਨਹੀਂ। ਉਸ ਨੂੰ ਸ਼ਰਮਵਾਲਾ, ਦਿਆਲੂ ਅਤੇ ਸਾਰੇ ਪ੍ਰਾਣੀਆਂ ਦੇ ਪ੍ਰਤਿ ਕਰੁਨਾਸ਼ੀਲ ਹੋਣਾ ਚਾਹੀਦਾ ਹੈ। ਮਹਾਰਾਜ ! ਚਕਵੇ ਦਾ ਇਹ ਤੀਜਾ ਗੁਣ... । ਮਹਾਰਾਜ " ਚੱਕਰਵਾਕਜਾਤਕ ਵਿੱਚ ਦੇਵਾਂ ਦੇ ਦੇਵ ਭਗਵਾਨ ਨੇ ਵੀ ਕਿਹਾ ਹੈ –

ਜੋ ਨਾ ਹੋਇਆ ਕਰਦਾ ਹੈ ਅਤੇ ਨਾ ਕਰਵਾਉਂਦਾ ਹੈ। ਨਾ ਹਾਰਦਾ ਹੈ ਅਤੇ ਨਾ ਹਰਵਾਉਂਦਾ ਹੈ, ਸਾਰੇ ਜੀਵਾਂ ਦੇ ਪ੍ਰਤਿ ਅਹਿੰਸਾ ਰੱਖਦਾ ਹੈ ; ਉਸ ਦਾ ਕਿਸੇ ਨਾਲ ਵੈਰ ਨਹੀਂ ਰਹਿੰਦਾ।"

**3. ਪੇਣਾਹਿਕ (ਸਾਰਸ) ਅੰਗ ਪ੍ਰਸ਼ਨ**

42. "ਭੰਤੇ ਨਾਗਸੇਨ ! ਤੁਸੀਂ ਕਹਿੰਦੇ ਹੋ ਕਿ ਭਿੱਖੂ ਵਿੱਚ ਪੇਣਾਹਿਕਾ (ਸਾਰਸ) ਪੰਛੀ ਦੇ ਦੋ ਗੁਣ ਹੋਣੇ ਚਾਹੀਦੇ ਹਨ, ਉਹ ਦੋ ਗੁਣ ਕਿਹੜੇ ਹਨ?"

1) "ਮਹਾਰਾਜ ! ਜਿਵੇਂ ਪੇਣਾਹਿਕਾ ਨਾਮ ਦੀ ਚਿੜੀ ਆਪਣੇ ਪਤੀ ਦੀ ਈਰਖਾ ਵਿੱਚ ਆਪਣੇ ਬੱਚਿਆਂ ਤੱਕ ਨੂੰ ਨਹੀਂ ਪਾਲਦੀ। ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਆਪਣੇ ਮਨ ਵਿੱਚ ਪੈਦਾ ਹੋਏ ਕਲੇਸ਼ਾਂ ਦੇ ਪ੍ਰਤਿ ਈਰਖਾ ਰੱਖਣੀ ਚਾਹੀਦੀ ਹੈ। ਸਿਮਰਤੀ ਪ੍ਰਸਥਾਨ ਨਾਲ ਸੰਜਮ ਰੂਪੀ ਬਿਲ ਵਿੱਚ ਉਹਨਾਂ ਨੂੰ ਪਾ ਕੇ ਮਨ ਦੇ ਦਰਵਾਜੇ ਤੇ ਕਾਇਗਤਾਸਿਮਰਤੀ ਦੀ ਭਾਵਨਾ ਕਰਨੀ ਚਾਹੀਦੀ ਹੈ। ਮਹਾਰਾਜ ! ਪੇਣਾਹਿਕਾ ਪੰਛੀ ਦਾ ਇਹ ਪਹਿਲਾ ਗੁਣ ਭਿੱਖੂ ਵਿੱਚ ਹੋਣਾ ਚਾਹੀਦਾ ਹੈ।"

2) "ਮਹਾਰਾਜ ! ਫਿਰ ਜਿਵੇਂ ਪੇਣਾਹਿਕਾ ਪੰਛੀ ਸਾਰਾ ਦਿਨ ਜੰਗਲ ਵਿੱਚ ਚਾਰਾ ਖਾ ਕੇ ਸ਼ਾਮ ਵੇਲੇ ਆਪਣੀ ਰੱਖਿਆ ਲਈ ਝੁੰਡ ਵਿੱਚ ਆ ਕੇ ਮਿਲ ਜਾਂਦੀ ਹੈ, ਉਸੇ ਤਰ੍ਹਾਂ ਹੀ ਯੋਗ ਸਾਧਕ ਯੋਗੀ ਨੂੰ ਆਪਣੇ ਅੰਦਰ ਦੀ ਗੱਠ ਸੁਲਝਾਉਣ ਲਈ ਇਕਾਂਤ ਦਾ ਸੇਵਨ ਕਰਨਾ ਚਾਹੀਦਾ ਹੈ। ਜੇਕਰ ਉੱਥੇ ਮਨ ਨਾ ਲੱਗੇ ਤਾਂ ਨਿੰਦਾ ਤੋਂ ਬਚਣ ਲਈ ਸੰਘ ਵਿੱਚ ਆ ਕੇ ਮਿਲ ਜਾਣਾ ਚਾਹੀਦਾ ਹੈ, ਸੰਘ ਦੀ ਸੁਰਖਿਆ ਵਿੱਚ ਰਹਿਣਾ ਚਾਹੀਦਾ ਹੈ। ਮਹਾਰਾਜ ! ਪੇਣਾਹਿਕਾ ਪੰਛੀ ਦਾ ਇਹ ਦੂਜਾ ਗੁਣ ਭਿੱਖੂ ਵਿੱਚ ਹੋਣਾ ਚਾਹੀਦਾ ਹੈ। ਮਹਾਰਾਜ ! ਬ੍ਰਹਮਾ ਸਹੰਪਤੀ ਨੇ ਭਗਵਾਨ ਦੇ ਸਾਹਮਣੇ ਕਿਹਾ ਸੀ –

ਜੰਗਲ ਵਿੱਚ ਦੂਰ ਹਟ ਕੇ ਰਹੋ, ਲੋਕ-ਜੰਜ਼ਾਲ ਤੋਂ ਮੁਕਤ ਹੋ ਕੇ ਰਹੋ, ਜੇਕਰ ਉੱਥੇ ਮਨ ਨਾ ਲੱਗੇ ਤਾਂ ਉਹ ਸਿਮਰਤੀਮਾਨ ਸੰਘ ਦੀ ਸੁਰਖਿਆ ਵਿੱਚ ਆ ਕੇ ਰਹੇ।[1]"

**4. ਗ੍ਰਹਿਕਪੋਤ (ਕਬੂਤਰ) ਅੰਗ ਪ੍ਰਸ਼ਨ**

44. "ਭੰਤੇ ਨਾਗਸੇਨ ! ਤੁਸੀਂ ਜੋ ਕਹਿੰਦੇ ਹੋ ਕਿ ਭਿੱਖੂ ਵਿੱਚ ਕਬੂਤਰ ਦਾ ਇੱਕ ਗੁਣ ਹੋਣਾ ਚਾਹੀਦਾ ਹੈ, ਉਹ ਇੱਕ ਗੁਣ ਕਿਹੜਾ ਹੈ?"

1) "ਮਹਾਰਾਜ ! ਜਿਵੇਂ ਕਬੂਤਰ ਦੂਜੇ ਦੇ ਘਰ ਵਿੱਚ ਵਸਦੇ ਹੋਏ ਉੱਥੋਂ ਦੀ ਕਿਸੇ ਚੀਜ਼ ਨੂੰ ਦੇਖ ਕੇ ਲਲਚਾਉਂਦਾ ਨਹੀਂ ਪਰੰਤੂ ਉਹਨਾਂ ਪ੍ਰਤਿ ਨਿਮਾਣਾ ਹੋ ਕੇ ਰਹਿੰਦਾ ਹੈ। ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਗ੍ਰਹਿਸਥਾਂ ਦੇ ਘਰ ਜਾ ਕੇ ਪਰਿਵਾਰ ਦੇ ਪੁਰਸ਼, ਇਸਤਰੀ, ਕੁਰਸੀ, ਮੇਜ਼, ਕੱਪੜੇ, ਅਲੰਕਾਰ, ਭੋਜਨ ਜਾਂ ਹੋਰ ਭੋਗ ਸਮੱਗਰੀ ਦੇਖ ਕੇ ਲਲਚਾਉਣਾ ਨਹੀਂ ਚਾਹੀਦਾ, ਉਹਨਾਂ ਦੇ ਪ੍ਰਤਿ ਨਿਮਾਣਾ ਅਤੇ ਉਚਾਟ ਹੋ ਕੇ ਰਹਿਣਾ ਚਾਹੀਦਾ ਹੈ। ਮੈਂ ਭਿੱਖੂ ਹਾਂ – ਇਸ ਗਲ ਦਾ ਧਿਆਨ ਹਮੇਸ਼ਾ ਰੱਖਣਾ ਚਾਹੀਦਾ ਹੈ। ਮਹਾਰਾਜ ! ਭਿੱਖਸ਼ੂ ਵਿੱਚ ਕਬੂਤਰ ਦਾ ਇਹੀ ਇੱਕ ਗੁਣ ਹੋਣਾ ਚਾਹੀਦਾ ਹੈ। ਮਹਾਰਾਜ ! ਚੁੱਲਨਾਰਦ ਜਾਤਕ ਵਿੱਚ ਦੇਵਾਂ ਦੇ ਦੇਵ ਭਗਵਾਨ ਨੇ ਵੀ ਕਿਹਾ ਹੈ –

ਗ੍ਰਹਿਸਥ – ਕੁਲਾਂ ਵਿੱਚ ਜਾ ਕੇ ਖਾਣਾ ਪੀਣਾ ਮਿਲਣ ਤੇ ਲੋੜ ਅਨੁਸਾਰ ਖਾਓ ਪੀਓ, ਸੁੰਦਰਤਾ ਵੱਲ ਮਨ ਨੂੰ ਨਾ ਦੋੜਾਓ।"

**5. ਉੱਲੂ ਅੰਗ ਪ੍ਰਸ਼ਨ**

45. "ਭੰਤੇ ਨਾਗਸੇਨ ! ਤੁਸੀਂ ਜੋ ਕਹਿੰਦੇ ਹੋ ਕਿ ਭਿੱਖੂ ਵਿੱਚ ਉੱਲੂ ਦੇ ਦੋ ਗੁਣ ਹੋਣੇ ਚਾਹੀਦੇ ਹਨ, ਉਹ ਦੋ ਗੁਣ ਕਿਹੜੇ ਹਨ?"

1) "ਮਹਾਰਾਜ ! ਜਿਵੇਂ ਉੱਲੂ ਅਤੇ ਕਾਂ ਵਿੱਚ ਦੁਸ਼ਮਣੀ ਸੁਭਾਵਿਕ ਹੈ, ਸੋ ਉੱਲੂ ਰਾਤ ਦੇ ਸਮੇਂ ਕਾਵਾਂ ਦੇ ਝੁੰਡ ਵਿੱਚ ਜਾ ਕੇ ਬਹੁਤਿਆਂ ਨੂੰ ਮਾਰ ਦਿੰਦਾ ਹੈ, ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਅਗਿਆਨ ਨਾਲ ਵੈਰ ਕਰਕੇ ਇਕੱਲਾ ਬੈਠ ਕੇ ਉਸ ਨੂੰ ਬਿਲਕੁਲ ਖ਼ਤਮ ਕਰ ਦੇਣਾ ਚਾਹੀਦਾ ਹੈ। ਮਹਾਰਾਜ ! ਉੱਲੂ ਦਾ ਇਹ ਪਹਿਲਾ ਗੁਣ ਭਿੱਖੂ ਵਿੱਚ ਹੋਣਾ ਚਾਹੀਦਾ ਹੈ।"

2) "ਮਹਾਰਾਜ ! ਫੇਰ ਉੱਲੂ ਜਿਵੇਂ ਕਿਧਰੇ ਇਕਾਂਤ ਵਿੱਚ ਛੁੱਪ ਕੇ ਝਪਕੀਆਂ ਲੈਂਦਾ ਰਹਿੰਦਾ ਹੈ, ਉਸੇ ਤਰ੍ਹਾਂ ਹੀ ਯੋਗ ਸਾਧਨਾ ਕਰਨ ਵਾਲੇ ਭਿੱਖੂ ਨੂੰ ਇਕਾਂਤ ਵਿੱਚ ਧਿਆਨ ਲਗਾ ਕੇ ਮਗਨ ਰਹਿਣਾ ਚਾਹੀਦਾ ਹੈ। ਮਹਾਰਾਜ ! ਉੱਲੂ ਦਾ ਇਹੀ ਦੂਜਾ ਗੁਣ ਹੈ... । ਮਹਾਰਾਜ ! ਸੰਯੁਕਤ ਨਿਕਾਇ ਵਿੱਚ ਦੇਵਾ ਦੇ ਦੇਵ ਭਗਵਾਨ ਨੇ ਵੀ ਕਿਹਾ ਹੈ –

ਭਿੱਖੂਓ ! ਭਿੱਖੂ ਇਕਾਂਤ ਵਿੱਚ ਧਿਆਨ ਲਗਾ ਕੇ ਮਨਨ ਕਰਦਾ ਹੈ – ਇਹ ਦੁੱਖ ਹੈ, ਇਹ ਦੁੱਖ ਦਾ ਹੇਤੂ ਹੈ, ਇਹ ਦੁੱਖ ਵਿਰੋਧ ਹੈ ਅਤੇ ਇਹ ਦੁੱਖ ਨਿਰੋਧ ਦਾ ਮਾਰਗ ਹੈ।"

**6. ਸ਼ਤਪਤਰ (ਸਾਰਸ) ਅੰਗ ਪ੍ਰਸ਼ਨ**

46. "ਭੰਤੇ ਨਾਗਸੇਨ ! ਤੁਸੀਂ ਜੋ ਕਹਿੰਦੇ ਹੋ ਕਿ ਭਿੱਖੂ ਵਿੱਚ ਸਾਰਸ ਪੰਛੀ ਦਾ ਇੱਕ ਗੁਣ ਹੋਣਾ ਚਾਹੀਦਾ ਹੈ, ਉਹ ਇੱਕ ਗੁਣ ਕੀ ਹੈ?"

1) "ਮਹਾਰਾਜ ! ਜਿਵੇਂ ਸਾਰਸ ਦੀ ਆਵਾਜ਼ ਦਸ ਦਿੰਦੀ ਹੈ ਕਿ ਸ਼ੁਭ ਹੋਵੇਗਾ ਜਾਂ ਅਸ਼ੁਭ। ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਧਰਮ–ਉਪਦੇਸ਼ ਕਰਦਿਆਂ ਲੋਕਾਂ ਵਿੱਚ ਇਹ ਪ੍ਰਗਟ ਕਰ ਦੇਵੇ ਕਿ ਨਰਕ ਕਿੰਨਾ ਭਿਆਨਕ ਹੈ ਅਤੇ ਨਿਰਵਾਣ ਕਿੰਨਾ ਖੁਸ਼ਹਾਲ ਹੈ। ਮਹਾਰਾਜ ! ਸਾਰਸ ਦਾ ਇਹ ਗੁਣ ਭਿੱਖੂ ਵਿੱਚ ਹੋਣਾ ਚਾਹੀਦਾ ਹੈ। ਮਹਾਰਾਜ ! ਸਥੱਵਿਰ ਪਿੰਡੋਲਭਾਰਦਵਾਜ ਨੇ ਵੀ ਕਿਹਾ ਹੈ –

ਨਰਕ ਵਿੱਚ ਭੈਅ ਅਤੇ ਦੁੱਖ ਅਤੇ ਨਿਰਵਾਣ ਵਿੱਚ ਸੁੱਖ ਹੀ ਸੁੱਖ ਹੈ – ਇਹ ਦੋਵੇਂ ਗੱਲਾਂ ਯੋਗੀ ਨੂੰ ਸਾਫ਼ ਸਾਫ਼ ਸਮਝਾ ਦੇਣੀਆਂ ਚਾਹੀਦੀਆਂ ਹਨ।"

**7. ਬਾਗੁਰਿਕ (ਬਗੁਲਾ) ਅੰਗ ਪ੍ਰਸ਼ਨ**

47. "ਭੰਤੇ ਨਾਗਸੇਨ ! ਤੁਸੀਂ ਕਹਿੰਦੇ ਹੋ ਕਿ ਭਿੱਖੂ ਵਿੱਚ ਬਗੁਲੇ. 285] (ਪੰਛੀ) ਦੇ ਦੋ ਗੁਣ ਹੋਣੇ ਚਾਹੀਦੇ ਹਨ, ਉਹ ਦੋ ਗੁਣ ਕਿਹੜੇ ਹਨ?"

1) "ਮਹਾਰਾਜ ! ਜਿਵੇਂ ਬਾਗੁਲਾ ਘਰ ਦੇ ਅੰਦਰ ਆ ਕੇ ਇੱਧਰ-ਉੱਧਰ ਉੱਡ ਕੇ ਬਿਨਾਂ ਕਿਧਰੇ ਠਹਿਰੇ ਬਾਹਰ ਨਿਕਲ ਜਾਂਦਾ ਹੈ। ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਭਿੱਖਿਆ ਮੰਗਣ ਲਈ ਪਿੰਡ ਵਿੱਚ ਪ੍ਰਵੇਸ਼ ਕਰ ਕੇ ਭਿੱਖਿਆ ਲੈਂਦੇ ਸਾਰ ਹੀ ਸਿੱਧੇ ਨਿਕਲ ਜਾਣਾ ਚਾਹੀਦਾ ਹੈ, ਕਿਧਰੇ ਵੀ ਰੁੱਕਣਾ ਨਹੀਂ ਚਾਹੀਦਾ। ਮਹਾਰਾਜ ! ਭਿੱਖੂ ਵਿੱਚ ਬਗਲੇ ਦਾ ਇਹੀ ਪਹਿਲਾ ਗੁਣ ਹੋਣਾ ਚਾਹੀਦਾ ਹੈ।"

2) "ਮਹਾਰਾਜ ! ਫੇਰ ਜਿਵੇਂ ਬਗਲਾ ਦੂਜੇ ਦੇ ਘਰ ਰਹਿੰਦਿਆਂ ਕਿਸੇ ਨੂੰ ਕੋਈ ਨੁਕਸਾਨ ਨਹੀਂ ਪਹੁੰਚਾਉਂਦਾ। ਉਸੇ ਪ੍ਰਕਾਰ ਹੀ ਯੋਗ ਸਾਧਕ ਭਿੱਖੂ ਨੂੰ ਗ੍ਰਹਿਸਥਾਂ ਦੇ ਘਰ ਜਾ ਉਹਨਾਂ ਨੂੰ ਵਾਰ-ਵਾਰ ਪ੍ਰਾਰਥਨਾ ਕਰਕੇ ਤੰਗ ਨਹੀਂ ਕਰਨਾ ਚਾਹੁੰਦਾ, ਕੋਈ ਮਾੜਾ ਵਤੀਰਾ ਨਹੀਂ ਦਿਖਾਉਣਾ ਚਾਹੀਦਾ, ਕੁਝ ਵੀ ਬਕਣਾ ਨਹੀਂ ਚਾਹੀਦਾ, ਉਹਨਾਂ ਦੇ ਨਾਲ ਸੁੱਖ–ਦੁੱਖ ਨਹੀਂ ਦਿਖਾਉਣਾ ਚਾਹੀਦਾ, ਉਹਨਾਂ ਦਾ ਕੋਈ ਪਛਤਾਵਾ ਵੀ ਨਹੀਂ ਕਰਨਾ ਚਾਹੀਦਾ ਅਤੇ ਨਾ ਉਹਨਾਂ ਦੇ ਕੰਮ ਵਿੱਚ ਕੋਈ ਰੁਕਾਵਟ ਪਾਉਣੀ ਚਾਹੀਦੀ ਹੈ। ਪਰੰਤੂ ਹਮੇਸ਼ਾ ਉਹਨਾਂ ਦੇ ਭਲੇ ਦੀ ਇੱਛਾ ਹੀ ਕਰਨੀ ਚਾਹੀਦੀ ਹੈ। ਮਹਾਰਾਜ ! ਬਗੁਲੇ ਦਾ ਇਹੀ ਦੂਜਾ ਗੁਣ... । ਮਹਾਰਾਜ ! ਦੀਘਨਿਕਾਇ ਦੇ ਲਕਸ਼ਣਸੂਤਰ ਵਿੱਚ ਦੇਵਾਂ ਦੇ ਦੇਵ ਭਗਵਾਨ ਨੇ ਵੀ ਕਿਹਾ ਹੈ –

"ਸ਼ਰਧਾ, ਸ਼ੀਲ, ਵਿੱਦਿਆ, ਬੁੱਧੀ, ਤਿਆਗ, ਅਨੇਕ ਪ੍ਰਕਾਰ ਦੇ ਚੰਗੇ ਧਰਮਾਂ, ਧਨ ਸੰਪਤੀ, ਖੇਤ, ਪੁੱਤਰ, ਇਸਤਰੀ ਅਤੇ ਪਸ਼ੂ, ਜਾਤ-ਬਰਾਦਰੀ, ਮਿੱਤਰ, ਸੰਬੰਧੀ, ਬਲ, ਸੁੰਦਰਤਾ ਅਤੇ ਸੁੱਖ ਤੋਂ ਲੋਕ ਵਾਂਝੇ ਨਾ ਹੋਣ – ਉਹ ਇਹੀ ਚਾਹੁੰਦਾ ਹੈ, ਸਾਰਿਆਂ ਦੇ ਲਾਭ ਅਤੇ ਭਲੇ ਦੀ ਸ਼ੁਭ ਇੱਛਾ ਕਰਦਾ ਹੈ।"[1]

**8. ਜਲੋਕ (ਜੋਂਕ) ਅੰਗ ਪ੍ਰਸ਼ਨ**

48. "ਭੰਤੇ ਨਾਗਸੇਨ ! ਤੁਸੀਂ ਜੋ ਕਹਿੰਦੇ ਹੋ ਕਿ ਭਿੱਖੂ ਵਿੱਚ ਜੋਂਕ ਦਾ ਇੱਕ ਗੁਣ ਹੋਣਾ ਚਾਹੀਦਾ ਹੈ, ਉਹ ਇੱਕ ਗੁਣ ਕੀ ਹੈ?"

1) "ਮਹਾਰਾਜ ! ਜਿਵੇਂ ਜੋਂਕ ਜਿੱਥੇ ਵੀ ਫੜਦੀ ਹੈ ਉੱਥੇ ਚੰਗੀ ਤਰ੍ਹਾਂ ਖ਼ੂਨ ਪੀਂਦੀ ਹੈ। ਉਸੇ ਪ੍ਰਕਾਰ ਹੀ ਯੋਗ ਸਾਧਕ ਭਿੱਖੂ ਜਿਸ ਵਿਸ਼ੇ ਤੇ ਧਿਆਨ ਲਗਾਉਂਦਾ ਹੈ ਉਸ ਵਿੱਚ ਪੂਰਾ ਮਗਨ ਹੋ ਜਾਂਦਾ ਹੈ – ਉਸ ਦੇ ਰੰਗ, ਰੂਪ, ਸਥਾਨ, ਫੈਲਾਅ, ਘੇਰਾ, ਪਛਾਣ, ਚਿੰਨ੍ਹ ਸਭ ਨੂੰ ਜਾਣਦਾ ਹੈ। ਇਸ ਤਰ੍ਹਾਂ ਧਿਆਨ ਲਗਾ ਕੇ ਉਹ ਵਿਮੁਕਤੀ ਰਸ ਪੀਂਦਾ ਹੈ। ਮਹਾਰਾਜ ! ਜੋਂਕ ਦਾ ਇਹੀ ਇੱਕ ਗੁਣ ਭਿੱਖੂ ਵਿੱਚ ਹੋਣਾ ਚਾਹੀਦਾ ਹੈ। ਮਹਾਰਾਜ ! ਸਥੱਵਿਰ ਅਨੁਰੁੱਧ ਨੇ ਵੀ ਕਿਹਾ ਹੈ –

"ਧਿਆਨ ਪੱਕਾ ਕਰਕੇ ਸ਼ੁੱਧ ਚਿੱਤ ਨਾਲ ਵਿਮੁਕਤੀ–ਰਸ ਪੀਣਾ ਚਾਹੀਦਾ ਹੈ ।"[2]

**9. ਸਰਪ (ਸੱਪ) ਅੰਗ ਪ੍ਰਸ਼ਨ**

49. "ਭੰਤੇ ਨਾਗਸੇਨ ! ਤੁਸੀਂ ਜੋ ਕਹਿੰਦੇ ਹੋ ਕਿ ਭਿੱਖੂ ਵਿੱਚ ਸੱਪ ਦੇ ਤਿੰਨ ਗੁਣ ਹੋਣੇ ਚਾਹੀਦੇ ਹਨ, ਉਹ ਤਿੰਨ ਗੁਣ ਕਿਹੜੇ ਹਨ?"

1) "ਮਹਾਰਾਜ ! ਜਿਵੇਂ ਸੱਪ ਪੇਟ ਦੇ ਭਾਰ ਚਲਦਾ ਹੈ, ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਗਿਆਨ ਦੇ ਬਲ ਤੇ ਚਲਣਾ ਚਾਹੀਦਾ ਹੈ । ਮਹਾਰਾਜ ! ਗਿਆਨ ਦੇ ਬਲ ਤੇ ਚੱਲਣ ਨਾਲ ਉਸ ਨੂੰ ਸੱਚਾ ਗਿਆਨ ਪ੍ਰਾਪਤ ਹੁੰਦਾ ਹੈ । ਉਹ ਭਿੱਖੂ ਦੇ ਅਨੁਕੂਲ ਚੀਜ਼ਾਂ ਗ੍ਰਹਿਣ ਕਰਦਾ ਹੈ, ਪ੍ਰਤਿਕੂਲ ਚੀਜ਼ਾਂ ਛੱਡ ਦਿੰਦਾ ਹੈ । ਮਹਾਰਾਜ ! ਭਿੱਖੂ ਵਿੱਚ ਸੱਪ ਦਾ ਇਹ ਪਹਿਲਾ ਗੁਣ ਹੋਣਾ ਚਾਹੀਦਾ ਹੈ ।"

2) "ਮਹਾਰਾਜ ! ਫੇਰ ਜਿਵੇਂ ਸੱਪ ਚਲਦੇ ਸਮੇਂ ਜੜੀ ਬੂਟੀ ਤੋਂ ਬੱਚ ਕੇ ਚਲਦਾ ਹੈ । ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਦੁਰਾਚਾਰ ਤੋਂ ਬਚ ਕੇ ਚਲਣਾ ਚਾਹੀਦਾ ਹੈ । ਮਹਾਰਾਜ ! ਸੱਪ ਦਾ ਇਹੀ ਦੂਜਾ ਗੁਣ... ।"

3) "ਮਹਾਰਾਜ ! ਫੇਰ ਜਿਵੇਂ ਸੱਪ ਮਨੁੱਖ ਨੂੰ ਦੇਖਦੇ ਹੀ ਡਰ ਜਾਂਦਾ ਹੈ, ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਬੁਰੇ ਵਿੱਚਾਰਾਂ ਵਿੱਚ ਪੈ ਆਪਣੇ ਆਪ ਨੂੰ ਬ੍ਰਹਮਚਰਜ਼ ਜੀਵਨ ਤੋਂ ਅਕਦੇ ਜਾਂ ਡਰਦੇ ਰਹਿਣਾ ਚਾਹੀਦਾ ਹੈ । ਹਾਇ ! ਅੱਜ ਤਾਂ ਮੈਂ ਧੋਖਾ ਖਾ ਲਿਆ, ਇਹ ਨੁਕਸਾਨ ਪੂਰਾ ਨਹੀਂ ਕੀਤਾ ਜਾ ਸਕਦਾ । ਮਹਾਰਾਜ ! ਸੱਪ ਦਾ ਇਹ ਤੀਜਾ ਗੁਣ... ।" ਦੋ ਕਿੰਨਰਾਂ ਦੇ ਵਿਸ਼ਿਆਂ ਵਿੱਚ ਭੱਲਾਟਿਅ ਜਾਤਕ ਵਿੱਚ ਕਿਹਾ ਗਿਆ ਹੈ -

"ਹੇ ਸ਼ਿਕਾਰੀ ! ਜੋ ਅਸੀਂ ਦੋਹਾਂ ਨੇ ਰਾਤ ਬਿਤਾਈ, ਆਪਣੀ ਇੱਛਾ ਦੇ ਵਿਰੁੱਧ ਇੱਕ ਦੂਜੇ ਦੇ ਧਿਆਨ ਵਿੱਚ, ਉਸੇ ਇੱਕ ਰਾਤ ਦਾ ਪਸ਼ਚਾਤਾਪ ਕਰਦੇ ਹੋਏ ਅਸੀਂ ਦੁੱਖ ਮਨਾਉਂਦੇ ਹਾਂ – ਉਹ ਰਾਤ ਮੁੜ ਨਾ ਆਵੇ ।"

**10. ਅਜਗਰ ਅੰਗ ਪ੍ਰਸ਼ਨ**

50. "ਭੰਤੇ ਨਾਗਸੇਨ ! ਤੁਸੀਂ ਜੋ ਕਹਿੰਦੇ ਹੋ ਕਿ ਭਿੱਖੂ ਵਿੱਚ ਅਜਗਰ ਦਾ ਇੱਕ ਗੁਣ ਹੋਣਾ ਚਾਹੀਦਾ ਹੈ, ਉਹ ਗੁਣ ਕੀ ਹੈ?"

1) "ਮਹਾਰਾਜ ! ਜਿਵੇਂ ਵਿਸ਼ਾਲ ਸਰੀਰ ਵਾਲਾ ਅਜਗਰ ਬਹੁਤ ਦਿਨਾਂ ਤੱਕ ਖੁਰਾਕ ਨਾ ਮਿਲਣ ਕਰਕੇ ਭੁੱਖਾ ਪਿਆ ਰਹਿੰਦਾ ਹੈ ਤਾਂ ਵੀ ਥੋੜ੍ਹਾ-ਬਹੁਤ ਖਾ ਕੇ ਹੀ ਜੀਉਂਦਾ ਰਹਿੰਦਾ ਹੈ । ਉਸੇ ਤਰ੍ਹਾਂ ਹੀ ਭਿੱਖਿਆ ਮੰਗ ਕੇ ਦੂਜੇ ਦੇ ਅੰਨ ਨਾਲ ਢਿੱਡ ਭਰਨ ਵਾਲੇ, ਆਪ ਕੁਝ ਵੀ ਨਾ ਲਿਆਉਣ ਵਾਲੇ, ਭਿੱਖੂ ਨੂੰ ਲਗਾਤਾਰ ਢਿੱਡ ਭਰ ਕੇ ਖੁਰਾਕ ਮਿਲਣੀ ਦੁਰਲਭ ਹੋਵੇ, ਚੰਗੇ ਕੁਲ-ਪੁੱਤਰ ਨੂੰ ਉਦੋਂ ਚਾਰ ਪੰਜ ਬੁਰਕੀਆਂ ਭੋਜਨ ਕਰਕੇ ਹੀ ਬਾਕੀ ਖਾਲੀ ਢਿੱਡ ਨੂੰ ਪਾਣੀ ਨਾਲ ਭਰ ਲੈਣਾ ਚਾਹੀਦਾ ਹੈ । ਮਹਾਰਾਜ ! ਭਿੱਖੂ ਵਿੱਚ ਅਜਗਰ ਦਾ ਇੱਕ ਇਹੀ ਗੁਣ ਹੋਣਾ ਚਾਹੀਦਾ ਹੈ । ਮਹਾਰਾਜ ! ਧਰਮ ਸੈਨਾਪਤੀ ਸਥੱਵਿਰ ਸਾਰਿਪੁੱਤਰ ਨੇ ਵੀ ਕਿਹਾ ਹੈ –

"ਗਿੱਲਾ ਜਾਂ ਸੁੱਕਾ ਕੁਝ ਵੀ ਖਾਂਦੇ ਹੋਇਆਂ ਢਿੱਡ ਭਰ ਕੇ ਨਹੀਂ ਖਾਣਾ ਚਾਹੀਦਾ । ਖਾਲੀ ਪੇਟ ਜਾਂ ਥੋੜ੍ਹਾ ਹੀ ਖਾ ਕੇ ਰਹਿਣ ਵਾਲਾ ਬਣਕੇ, ਭਿੱਖੂ ਦੀਖਿਅਤ ਹੋਵੇ, ਚਾਰ ਪੰਜ ਬੁਰਕੀਆਂ ਖਾਣ ਤੋਂ ਬਾਅਦ ਜੇਕਰ ਕੁਝ ਨਾ ਮਿਲੇ ਤਾਂ ਪਾਣੀ ਪੀ ਕੇ ਢਿੱਡ ਭਰ ਲਵੇ, ਆਤਮ ਸੰਜਮੀ ਭਿੱਖੂ ਲਈ ਬਸ ਇਹੋ ਹੀ ਕਾਫੀ ਹੈ ।[1]"
ਪੰਜਵਾਂ ਸਿੰਹਵਰਗ ਸਮਾਪਤ । ।

**ਉਦਾਨ**

ਇਸ ਵਰਗ ਵਿੱਚ – ਸਿੰਹ, ਚੱਕਰਵਾਕ, ਪੇਣਾਹਿਕ, ਸਾਰਸ, ਗ੍ਰਹਿਪੋਤ (ਕਬੂਤਰ) ਉੱਲੂ, ਸ਼ਤਪੱਤਰ, ਬਾਗੁਰਿਕਾ, ਜਲੌਕਾ (ਜੋਕ) ਅਤੇ ਅਜਗਰ ਦੇ ਗੁਣ–ਇਹਨਾਂ ਦਸ ਪ੍ਰਸ਼ਨਾਂ ਦਾ ਉੱਤਰ ਦਿੱਤਾ ਗਿਆ ਹੈ ।

**6. ਮਰਕਟ ਵਰਗ**

**1. ਪਥਮਰਕਟ (ਮਕੜੀ) ਅੰਗ ਪ੍ਰਸ਼ਨ**

51. "ਭੰਤੇ ਨਾਗਸੇਨ ! ਤੁਸੀਂ ਜੋ ਕਹਿੰਦੇ ਹੋ ਕਿ ਭਿੱਖੂ ਵਿੱਚ ਮਕੜੇ ਦਾ ਇੱਕ ਗੁਣ ਹੋਣਾ ਚਾਹੀਦਾ ਹੈ, ਉਹ ਇੱਕ ਗੁਣ ਕੀ ਹੈ?"

1) "ਮਹਾਰਾਜ ! ਜਿਵੇਂ ਮਕੜਾ ਰਾਹ ਵਿੱਚ ਆਪਣਾ ਜਾਲ ਫੈਲਾ ਕੇ ਬੈਠਾ ਰਹਿੰਦਾ ਹੈ । ਜੇਕਰ ਕੋਈ ਕੀੜਾ, ਮੱਖੀ ਜਾਂ ਪਤੰਗਾ ਜਾਲ ਵਿੱਚ ਫਸ ਜਾਂਦਾ ਹੈ ਤਾਂ ਉਹ ਉਸ ਨੂੰ ਪਕੜ ਕੇ ਖਾ ਜਾਂਦਾ ਹੈ । ਉਸੇ ਪ੍ਰਕਾਰ ਹੀ ਯੋਗ ਸਾਧਕ ਭਿੱਖੂ ਨੂੰ ਛੇ ਦਰਵਾਜਿਆਂ ਵਿੱਚ ਸਿਮਰਤੀ-ਪ੍ਰਸਥਾਨ ਦਾ ਜਾਲ ਫੈਲਾ ਕੇ ਬੈਠਾ ਰਹਿਣਾ ਚਾਹੀਦਾ ਹੈ – ਜੇਕਰ ਉਸ ਵਿੱਚ ਕੋਈ ਕਲੇਸ਼ ਆ ਜਾਵੇ ਤਾਂ ਛੇਤੀ ਹੀ ਉਸ ਨੂੰ ਪਕੜ ਕੇ ਉੱਥੇ ਹੀ ਮਾਰ ਦੇਣਾ ਚਾਹੀਦਾ ਹੈ । ਮਹਾਰਾਜ ! ਮਕੜੇ ਦਾ ਇਹੀ ਗੁਣ ਭਿੱਖੂ ਵਿੱਚ ਹੋਣਾ ਚਾਹੀਦਾ ਹੈ । ਮਹਾਰਾਜ ! ਸਥੱਵਿਰ ਅਨੁਰੁੱਧ ਨੇ ਵੀ ਕਿਹਾ ਹੈ –

"ਛੇ ਦਰਵਾਜਿਆਂ ਤੋਂ ਚਿੱਤ ਨੂੰ ਰੋਕੀ ਰੱਖਣਾ ਚਾਹੀਦਾ ਹੈ, ਸ੍ਰੇਸ਼ਠ ਅਤੇ ਉੱਤਮ ਸਿਮਰਤੀ-ਪ੍ਰਸਥਾਨ ਦੁਆਰਾ । ਜੇਕਰ ਉਸ ਵਿੱਚ ਕੋਈ ਵਿਘਨ ਪੈ ਜ ਾਵੇ ਤਾਂ ਗਿਆਨੀ ਉਸ ਨੂੰ ਨਸ਼ਟ ਕਰ ਦੇਵੇ ।"

**2. ਸਤਨਪਾਈ ਬਾਲ ਅੰਗ ਪ੍ਰਸ਼ਨ (ਦੁਧਾਧਾਰੀ)**

52. "ਭੰਤੇ ਨਾਗਸੇਨ ! ਤੁਸੀਂ ਜੋ ਕਹਿੰਦੇ ਹੋ ਕਿ ਭਿੱਖੂ ਵਿੱਚ ਦੁੱਧ ਪੀਂਦੇ ਬੱਚੇ ਦਾ ਇੱਕ ਗੁਣ ਹੋਣਾ ਚਾਹੀਦਾ ਹੈ, ਉਹ ਗੁਣ ਕੀ ਹੈ?"

1) "ਮਹਾਰਾਜ ! ਜਿਵੇਂ ਦੁੱਧ ਪੀਂਦੇ ਬੱਚੇ ਨੂੰ ਬਸ ਕੇਵਲ ਆਪਣੀ ਹੀ ਪਰਵਾਹ ਹੁੰਦੀ ਹੈ, ਦੁੱਧ ਪੀਣ ਲਈ ਹੀ ਰੋਂਦਾ ਹੈ, ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਕੇਵਲ ਚੰਗੇ ਉਦੇਸ਼ ਦਾ ਹੀ ਧਿਆਨ ਹੋਣਾ ਚਾਹੀਦਾ ਹੈ । ਉਪਦੇਸ਼, ਧਰਮ ਚਰਚਾ, ਚਾਲ–ਚਲਨ, ਇਕਾਂਤ ਸੇਵਨ, ਗੁਰੂ ਜਨਾਂ ਦਾ ਸੰਗ, ਸਤਸੰਗ ਆਦਿ ਉੱਚਾ ਧਰਮ–ਗਿਆਨ ਪ੍ਰਾਪਤ ਕਰਨ ਦਾ ਇੱਕ ਉਦੇਸ਼ ਰੱਖਣਾ ਚਾਹੀਦਾ ਹੈ । ਮਹਾਰਾਜ ! ਭਿੱਖੂ ਵਿੱਚ ਦੁੱਧ ਪੀਂਦੇ ਬੱਚੇ ਦਾ ਇਹ ਇੱਕ ਗੁਣ ਹੋਣਾ ਚਾਹੀਦਾ ਹੈ । ਮਹਾਰਾਜ ! ਦੀਘਨਿਕਾਇ ਦੇ ਪਰਿਨਿਰਵਾਣ ਸੂਤਰ ਵਿੱਚ ਦੇਵਾਂ ਦੇ ਦੇਵ ਭਗਵਾਨ ਨੇ ਕਿਹਾ ਹੈ –

"ਆਨੰਦ ! ਸੁਣੋ, ਚੰਗੇ ਉਦੇਸ਼ ਦੇ ਪ੍ਰਤਿ ਕੋਸ਼ਿਸ਼ ਕਰੋ, ਉਸੇ ਵਿੱਚ ਲਗ ਜਾਓ । ਬਿਨਾਂ ਆਲਸ ਕੀਤੇ, ਸੰਜਮੀ- ਹੋਵੋ ; ਆਪਣੇ ਆਪ ਨੂੰ ਵਸ ਵਿੱਚ ਕਰ ਕੇ ਉੱਚੇ ਅਤੇ ਚੰਗੇ ਉਦੇਸ਼ ਦੀ ਧੁਨ ਵਿੱਚ ਲਾਈ ਰੱਖਣਾ ਚਾਹੀਦਾ ਹੈ ।"

**3. ਚਿੱਤਰਕਧਰਕੂਮ (ਕੱਛੂਕੁੰਮਾ)ਅੰਗ ਪ੍ਰਸ਼ਨ**

53. "ਭੰਤੇ ਨਾਗਸੇਨ ! ਤੁਸੀਂ ਜੋ ਕਹਿੰਦੇ ਹੋ ਕਿ ਭਿੱਖੂ ਵਿੱਚ ਚਿਤਕਬਰੇ ਕਛੂਏ ਦਾ ਇੱਕ ਗੁਣ ਹੋਣਾ ਚਾਹੀਦਾ ਹੈ ਉਹ ਇੱਕ ਗੁਣ ਕੀ ਹੈ?"

1) "ਮਹਾਰਾਜ ! ਜਿਵੇਂ ਚਿਤਕਬਰਾ ਕੱਛੂਆ ਜਲ ਵਿੱਚ ਹੋਣ ਵਾਲੇ ਭੈਅ ਦੇ ਕਾਰਨ ਜਲ ਤੋਂ ਬਾਹਰ ਨਿਕਲ ਕੇ ਘੁੰਮਦਾ ਹੈ ਉਸ ਦੀ ਉਮਰ ਘਟਦੀ ਨਹੀਂ। ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਆਲਸ ਵਿੱਚ ਭੈਅ ਦੇਖਣਾ ਚਾਹੀਦਾ ਹੈ ਅਤੇ ਹਿੰਮਤ ਵਿੱਚ ਗੁਣ। ਉਸੇ ਤਰ੍ਹਾਂ ਉਹ ਆਪਣੇ ਭਿੱਖੂ ਭਾਵ ਵਿੱਚ ਘਟ ਨਹੀਂ ਹੁੰਦਾ। ਉਹ ਨਿਰਵਾਣ ਦੇ ਨਜ਼ਦੀਕ ਪਹੁੰਚ ਜਾਂਦਾ ਹੈ। ਮਹਾਰਾਜ ! ਭਿੱਖੂ ਵਿੱਚ ਚਿਤਕਬਰੇ ਕਛੂਏ ਦਾ ਇੱਕ ਇਹੀ ਗੁਣ ਹੋਣਾ ਚਾਹੀਦਾ ਹੈ। ਮਹਾਰਾਜ ! ਧੱਮਪਦ ਵਿੱਚ ਦੇਵਾਂ ਦੇ ਦੇਵ ਭਗਵਾਨ ਨੇ ਵੀ ਕਿਹਾ ਹੈ –

ਨਿਰਾਲਸ ਵਿੱਚ ਲੱਗਿਆ ਹੋਇਆ ਭਿੱਖੂ ਆਲਸ ਵਿੱਚ ਭੈਅ ਦੇਖੇ, ਉਹ ਪਤਿਤ ਨਹੀਂ ਹੁੰਦਾ, ਨਿਰਵਾਣ ਤੱਕ ਪਹੁੰਚ ਜਾਂਦਾ ਹੈ।[1]"

**4. ਉਪਵਨ (ਜੰਗਲ)ਅੰਗ ਪ੍ਰਸ਼ਨ**

54. "ਭੰਤੇ ਨਾਗਸੇਨ ! ਤੁਸੀਂ ਜੋ ਕਹਿੰਦੇ ਹੋ ਕਿ ਭਿੱਖੂ ਵਿੱਚ ਜੰਗਲ ਦੇ ਪੰਜ ਗੁਣ ਹੋਣੇ ਚਾਹੀਦੇ ਹਨ, ਉਹ ਪੰਜ ਗੁਣ ਕਿਹੜੇ ਹਨ?"

1) "ਮਹਾਰਾਜ ! ਜਿਵੇਂ ਜੰਗਲ ਦੁਸ਼ਟਾਂ ਦੇ ਛੁਪਣ ਦੀ ਜਗ੍ਹਾ ਹੈ। ਉਸੇ ਤਰ੍ਹਾਂ ਹੀ, ਯੋਗ–ਸਾਧਕ ਭਿੱਖੂ ਨੂੰ ਦੂਜਿਆਂ ਦੇ ਅਪਰਾਧ ਜਾਂ ਦੋਸ਼ ਛੁਪਾ ਦੇਣੇ ਚਾਹੀਦੇ ਹਨ। ਉਸ ਨੂੰ ਪ੍ਰਗਟ ਨਹੀਂ ਕਰਨੇ ਚਾਹੀਦੇ। ਮਹਾਰਾਜ ! ਭਿੱਖੂ ਵਿੱਚ ਜੰਗਲ ਦਾ ਇਹ ਪਹਿਲਾ ਗੁਣ ਹੋਣਾ ਚਾਹੀਦਾ ਹੈ।"

2) "ਮਹਾਰਾਜ ! ਜਿਵੇਂ ਜੰਗਲ ਉਜਾੜ ਰਹਿੰਦਾ ਹੈ। ਉਸੇ ਤਰ੍ਹਾਂ ਹੀ ਯੋਗ–ਸਾਧਕ ਭਿੱਖੂ ਦਾ ਮਨ ਰਾਗ, ਦ੍ਵੈਖ, ਮੋਹ, ਮਾਣ, ਕਲੇਸ਼ ਅਤੇ ਆਤਮਦ੍ਰਿਸ਼ਟੀ ਦੇ ਜੰਜਾਲ ਤੋਂ ਮੁਕਤ ਹੋਣਾ ਚਾਹੀਦਾ ਹੈ। ਮਹਾਰਾਜ ! ਜੰਗਲ ਦਾ ਇਹ ... ।"

3) "ਮਹਾਰਾਜ ! ਫੇਰ ਜਿਵੇਂ ਜੰਗਲ ਇਕਾਂਤ ਥਾਂ ਤੇ ਹੁੰਦਾ ਹੈ (B.288) ਲੋਕਾਂ ਦੇ ਸ਼ੋਰ-ਸ਼ਰਾਬੇ ਤੋਂ ਦੂਰ ਹੁੰਦਾ ਹੈ ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖਸ਼ੂ ਨੂੰ ਪਾਪ, ਮਾੜੇ ਅਤੇ ਨੀਚ ਧਰਮਾਂ ਤੋਂ ਰਹਿਤ ਹੋਣਾ ਚਾਹੀਦਾ ਹੈ। ਮਹਾਰਾਜ ! ਜੰਗਲ ਦਾ ਇਹ ਤੀਜਾ ਗੁਣ.... ।"

4) "ਮਹਾਰਾਜ ! ਫੇਰ ਜਿਵੇਂ ਜੰਗਲ ਸ਼ਾਂਤ ਅਤੇ ਸ਼ੁੱਧ ਹੁੰਦਾ ਹੈ। ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਸ਼ਾਂਤ, ਸ਼ੁੱਧ, ਨਿਮਰ ਅਤੇ ਹੰਕਾਰ ਰਹਿਤ ਹੋਣਾ ਚਾਹੀਦਾ ਹੈ। ਮਹਾਰਾਜ ! ਜੰਗਲ ਦਾ ਇਹ ਚੌਥਾ... ।"

5) "ਮਹਾਰਾਜ ! ਫੇਰ ਜਿਵੇਂ ਜੰਗਲ ਸਾਧੂ-ਮੁਨੀਆਂ ਦੇ ਰਹਿਣ ਦਾ ਸਥਾਨ ਹੈ। ਉਸੇ ਤਰ੍ਹਾਂ ਹੀ, ਯੋਗ ਸਾਧਕ ਭਿੱਖੂ ਨੂੰ ਸਾਧੂ-ਮੁਨੀਆਂ ਦੀ ਸੰਗਤ ਵਿੱਚ ਰਹਿਣਾ ਚਾਹੀਦਾ ਹੈ। ਮਹਾਰਾਜ ! ਜੰਗਲ ਦਾ ਇਹ ਪੰਜਵਾਂ ਗੁਣ... । ਮਹਾਰਾਜ ! ਸੰਯੁਕਤ ਨਿਕਾਇ ਵਿੱਚ ਦੇਵਾਂ ਦੇ ਦੇਵ ਭਗਵਾਨ ਨੇ ਵੀ ਕਿਹਾ ਹੈ –

"ਇਕਾਂਤ ਵਿੱਚ ਰਹਿਣ ਵਾਲੇ ਸਦਪੁਰਖਾਂ ਦੇ ਨਾਲ ਜੋ ਸੰਜਮ–ਸ਼ੀਲ ਅਤੇ ਧਿਆਨ ਕਰਨ ਵਾਲੇ ਉਤਸ਼ਾਹੀ ਅਤੇ ਪੰਡਤ ਹੋਣ, ਹਮੇਸ਼ਾ ਉਹਨਾਂ ਦਾ ਸੰਗ ਕਰਨਾ।"

**5. ਰੁੱਖ ਅੰਗ ਪ੍ਰਸ਼ਨ**

55. "ਭੰਤੇ ਨਾਗਸੇਨ ! ਤੁਸੀਂ ਜੋ ਕਹਿੰਦੇ ਹੋ ਕਿ ਭਿੱਖੂ ਵਿੱਚ ਰੁੱਖ ਦੇ ਤਿੰਨ ਗੁਣ ਹੋਣੇ ਚਾਹੀਦੇ ਹਨ, ਉਹ ਤਿੰਨ ਗੁਣ ਕਿਹੜੇ ਹਨ?"

1) "ਮਹਾਰਾਜ ! ਜਿਵੇਂ ਰੁੱਖ ਤੇ ਫੁੱਲ ਅਤੇ ਫਲ ਲਗਦੇ ਹਨ, ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਆਪਣੇ ਵਿੱਚ ਵਿਮੁਕਤੀ ਦੇ ਫੁੱਲ ਅਤੇ ਸ੍ਰਾਮਣ ਦੇ ਫਲ ਲਗਾਉਣੇ ਚਾਹੀਦੇ ਹਨ। ਮਹਾਰਾਜ ! ਰੁੱਖ ਦਾ ਇਹ ਪਹਿਲਾ ਗੁਣ ਭਿੱਖੂ ਵਿੱਚ ਹੋਣਾ ਚਾਹੀਦਾ ਹੈ।"

2) "ਮਹਾਰਾਜ ! ਫੇਰ ਜਿਵੇਂ ਰੁੱਖ ਆਪਣੇ ਹੇਠਾਂ ਬੈਠੇ ਹੋਏ ਲੋਕਾਂ ਨੂੰ ਛਾਂ ਦਿੰਦਾ ਹੈ। ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਆਪਣੇ ਕੋਲ ਆਏ ਹੋਏ ਲੋਕਾਂ ਨੂੰ ਸਤਿਕਾਰ ਨਾਲ ਉਹਨਾਂ ਦੇ ਯੋਗ ਵਸਤਾਂ ਦੇਣਾ ਅਤੇ ਧਰਮ ਸੁਣਾਉਣਾ ਚਾਹੀਦਾ ਹੈ। ਮਹਾਰਾਜ ! ਰੁੱਖ ਦਾ ਇਹ ਦੂਜਾ ਗੁਣ... ।"

3) "ਮਹਾਰਾਜ ! ਜਿਵੇਂ ਰੁੱਖ ਆਪਣੀ ਛਾਂ ਦੇਣ ਵਿੱਚ ਕੋਈ ਭੇਦ ਭਾਵ ਨਹੀਂ ਰੱਖਦਾ। ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਸਭ ਲੋਕਾਂ ਦੇ ਪ੍ਰਤਿ ਭੇਦ-ਭਾਵ ਤੋਂ ਬਗੈਰ ਸਮਾਨ ਰੂਪ ਨਾਲ ਵਿਵਹਾਰ ਕਰਨਾ ਚਾਹੀਦਾ ਹੈ। ਚੋਰ, ਜੱਲਾਦ, ਦੁਸ਼ਮਣ ਅਤੇ ਆਪਣੇ ਲੋਕਾਂ ਪ੍ਰਤਿ ਸਮਾਨ ਰੂਪ ਨਾਲ ਮਿੱਤਰਤਾ–ਭਾਵਨਾ ਰੱਖਣੀ ਚਾਹੀਦੀ ਹੈ। ਇਹ ਲੋਕ ਵੈਰ, ਹਿੰਸਾ, ਕ੍ਰੋਧ ਅਤੇ ਪਾਪ ਵਿਚਾਰਾਂ ਤੋਂ ਛੁੱਟ ਜਾਣ। ਮਹਾਰਾਜ ! ਰੁੱਖ ਦਾ ਇਹ ਤੀਜਾ ਗੁਣ... । ਮਹਾਰਾਜ ! ਧਰਮ–ਸੈਨਾਪਤੀ ਸਥੱਵਿਰ ਸਾਰਿਪੁੱਤਰ ਨੇ ਵੀ ਕਿਹਾ ਹੈ –

ਆਪਣੀ ਹੱਤਿਆ ਕਰਨ ਤੇ ਤੁਲੇ ਦੇਵਦੱਤ, ਚੋਰ, ਅੰਗੁਲੀਮਾਲ, ਧਨਪਾਲ, ਹਾਥੀ ਅਤੇ ਪੁੱਤਰ ਰਾਹੁਲ, ਸਾਰਿਆਂ ਪ੍ਰਤਿ ਭਗਵਾਨ ਸਮਾਨ ਸਨ।"

**6. ਮੇਘ (ਬੱਦਲ) ਅੰਗ ਪ੍ਰਸ਼ਨ**

56. "ਭੰਤੇ ਨਾਗਸੇਨ ! ਤੁਸੀਂ ਜੋ ਕਹਿੰਦੇ ਹੋ ਕਿ ਭਿੱਖੂ ਵਿੱਚ ਬੱਦਲ ਦੇ ਪੰਜ ਗੁਣ ਹੋਣੇ ਚਾਹੀਦੇ ਹਨ, ਉਹ ਪੰਜ ਗੁਣ ਕਿਹੜੇ ਹਨ?"

1) "ਮਹਾਰਾਜ ! ਜਿਵੇਂ ਬੱਦਲ ਵਰ੍ਹ ਕੇ ਧੂੜ–ਗਰਦ ਨੂੰ ਬਿਠਾ ਦਿੰਦਾ ਹੈ, ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਆਪਣੇ ਮਨ ਵਿੱਚ ਉੱਠੇ ਕਲੇਸ਼ ਦਬਾ ਦੇਣੇ ਚਾਹੀਦੇ ਹਨ। ਮਹਾਰਾਜ ! ਬੱਦਲ ਦਾ ਇਹੀ ਪਹਿਲਾ ਗੁਣ ਭਿੱਖੂ ਵਿੱਚ ਹੋਣਾ ਚਾਹੀਦਾ ਹੈ।"

2) "ਮਹਾਰਾਜ ! ਫੇਰ ਜਿਵੇਂ ਬੱਦਲ ਵਰ੍ਹ ਕੇ ਜ਼ਮੀਨ ਦੀ ਗਰਮੀ ਨੂੰ ਠੰਡਾ ਕਰ ਦਿੰਦਾ ਹੈ। ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਮਿੱਤਰਤਾ ਭਾਵਨਾ ਨਾਲ ਦੇਵਤਿਆਂ ਅਤੇ ਮਨੁੱਖਾਂ ਦੇ ਨਾਲ ਇਸ ਸੰਸਾਰ ਨੂੰ ਸੀਤਲ ਬਣਾਈ ਰੱਖਣਾ ਚਾਹੀਦਾ ਹੈ। ਮਹਾਰਾਜ ! ਬੱਦਲ ਦਾ ਇਹ ਦੂਜਾ ਗੁਣ... ।"

3) "ਮਹਾਰਾਜ ! ਫੇਰ ਜਿਵੇਂ ਬੱਦਲ ਵਰ੍ਹ ਕੇ ਬੀਜ ਉਗਾ ਦਿੰਦਾ ਹੈ। ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਲੋਕਾਂ ਵਿੱਚ ਸ਼ਰਧਾ ਦਾ ਬੀਜ ਬੀਜ ਕੇ ਉਸ ਵਿੱਚ ਤਿੰਨ ਸੰਪਤੀਆਂ ਨੂੰ ਉਗਾ ਦੇਣਾ ਚਾਹੀਦਾ ਹੈ – ਦਿਬ ਸੰਪਤੀ, ਮਨੁੱਖ ਸੰਪਤੀ ਅਤੇ ਪਰਮਾਰਥ ਨਿਰਵਾਣ ਸੰਪਤੀ। ਮਹਾਰਾਜ ! ਬੱਦਲ ਦਾ ਇਹ ਤੀਜਾ ਗੁਣ... ।

4) "ਮਹਾਰਾਜ ! ਫੇਰ ਜਿਵੇਂ ਬੱਦਲ ਆਪਣੇ ਠੀਕ ਸਮੇਂ ਵਿੱਚ ਉੱਠ ਕੇ ਜ਼ਮੀਨ ਤੇ ਹੋਣ ਵਾਲੇ ਘਾਹ, ਰੁੱਖ, ਵੇਲ, ਝਾੜ, ਜੜੀ ਬੂਟੀ ਅਤੇ ਵਨਸਪਤੀ ਦੀ ਰੱਖਿਆ ਕਰਦਾ ਹੈ ਉਸੇ ਤਰ੍ਹਾਂ ਹੀ, ਯੋਗ ਸਾਧਕ ਭਿੱਖੂ ਨੂੰ ਮਨਨ ਕਰਦੇ ਹੋਇਆਂ ਭਿੱਖੂ ਵਰਤ ਦਾ ਪਾਲਣ ਕਰਨਾ ਚਾਹੀਦਾ ਹੈ। ਮਨਨ ਕਰਨ ਦੇ ਅਭਿਆਸ ਤੇ ਹੀ ਸਾਰੇ ਪੁੰਨ ਧਰਮ ਟਿਕੇ ਰਹਿੰਦੇ ਹਨ। ਮਹਾਰਾਜ ! ਬੱਦਲ ਦਾ ਇਹ ਚੌਥਾ ਗੁਣ... ।"

5) "ਮਹਾਰਾਜ ! ਜਿਵੇਂ ਬੱਦਲ ਦੇ ਵਰ੍ਹਨ ਤੇ ਜਲ ਦੀ ਧਾਰ ਚੱਲਣ ਨਾਲ ਨਦੀ, ਤਲਾਅ, ਬਉਲੀ, ਕੰਦਰਾ, ਛੱਪਰ, ਸਰੋਵਰ, ਖੁੱਡ, ਖੂਹ ਸਾਰੇ ਲਬਾਲਬ ਭਰ ਜਾਂਦੇ ਹਨ। ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਧਰਮ ਬੱਦਲ ਵਰ੍ਹਾ ਕੇ ਜਿਗਿਆਸੂਆਂ ਦੇ ਮਨ ਨੂੰ ਪੂਰਾ ਭਰ ਦੇਣਾ ਚਾਹੀਦਾ ਹੈ। ਮਹਾਰਾਜ ! ਬੱਦਲ ਦਾ ਇਹ ਪੰਜਵਾਂ ਗੁਣ... । ਮਹਾਰਾਜ ! ਧਰਮ ਸੈਨਾਪਤੀ ਸਥੱਵਿਰ ਸਾਰਿਪੁੱਤਰ ਨੇ ਵੀ ਕਿਹਾ ਹੈ –

"ਸੌ ਅਤੇ ਹਜਾਰ ਯੋਜਨ ਦੂਰ ਵੀ ਕਿਸੇ ਜਿਗਿਆਸੂ ਆਦਮੀ ਨੂੰ ਦੇਖਕੇ ਉਸੇ ਸਮੇਂ ਉੱਥੇ ਜਾ ਕੇ ਮਹਾਮੁਨੀ ਉਸ ਨੂੰ ਧਰਮ ਉਪਦੇਸ਼ ਦਿੰਦੇ ਹਨ।"

**7. ਮਣੀਰਤਨ ਅੰਗ ਪ੍ਰਸ਼ਨ**

57. "ਭੰਤੇ ਨਾਗਸੇਨ ! ਤੁਸੀਂ ਜੋ ਕਹਿੰਦੇ ਹੋ ਕਿ ਭਿੱਖੂ ਵਿੱਚ ਮਣੀ ਰਤਨ ਦੇ ਤਿੰਨ ਗੁਣ ਹੋਣੇ ਚਾਹੀਦੇ ਹਨ, ਉਹ ਤਿੰਨ ਗੁਣ ਕਿਹੜੇ ਹਨ?"

1) "ਮਹਾਰਾਜ ! ਮਣੀ ਰਤਨ ਹਮੇਸ਼ਾ ਸ਼ੁੱਧ ਹੁੰਦਾ ਹੈ। ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਸ਼ੁੱਧ ਜੀਵਕਾ ਦਾ ਹੋਣਾ ਚਾਹੀਦਾ ਹੈ। ਮਹਾਰਾਜ ! ਭਿੱਖੂ ਵਿੱਚ ਮਣੀ ਰਤਨ ਦਾ ਇਹ ਪਹਿਲਾ ਗੁਣ ਹੋਣਾ ਚਾਹੀਦਾ ਹੈ।"

2) "ਮਹਾਰਾਜ ! ਫੇਰ ਜਿਵੇਂ ਮਣੀ ਰਤਨ ਕਿਸੇ ਹੋਰ ਪਦਾਰਥ ਵਿੱਚ ਨਹੀਂ ਮਿਲਾਇਆ ਜਾ ਸਕਦਾ, ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਮਾੜੇ ਦੋਸਤਾਂ ਨਾਲ ਨਹੀਂ ਮਿਲਣਾ ਚਾਹੀਦਾ ਹੈ। ਮਹਾਰਾਜ ! ਮਣੀਰਤਨ ਦਾ ਇਹ ਦੂਜਾ ਗੁਣ... ।"

3) "ਮਹਾਰਾਜ ! ਫੇਰ ਜਿਵੇਂ ਮਣੀ ਰਤਨ ਬਾਕੀ ਬਹੁਮੁੱਲੇ ਰਤਨਾਂ ਦੇ ਨਾਲ ਹੀ ਰੱਖਿਆ ਜਾਂਦਾ ਹੈ ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਉੱਤਮ ਅਤੇ ਸ੍ਰੇਸ਼ਠ ਪੁਰਸ਼ਾਂ ਦੇ ਨਾਲ ਨਿਵਾਸ ਕਰਨਾ ਚਾਹੀਦਾ ਹੈ, ਜਿਹਨਾਂ ਨੇ ਸਤਮਾਰਗ ਫੜ ਲਿਆ ਹੈ, ਜੋ ਫ਼ਲ ਤੇ ਸਥਿਰ ਹੋ ਗਏ ਹਨ, ਜੋ ਸਿੱਖ ਚੁੱਕੇ ਹਨ, ਜੋ ਸ੍ਰੋਤਾਪਨ, ਸਕ੍ਰਦਾਗਾਮੀ, ਅਨਾਗਾਮੀ ਜਾਂ ਅਰਹੱਤ ਪਦ ਤੇ ਪਹੁੰਚ ਚੁੱਕੇ ਹਨ, ਜੋ ਤਿੰਨ ਵਿੱਦਿਆ, ਛੇ ਅਭਿਗਿਆ, ਭਿੱਖੂਭਾਵ ਆਦਿ ਰਤਨਾਂ ਨਾਲ ਯੁਕਤ ਹਨ। ਮਹਾਰਾਜ ! ਮਣੀ ਰਤਨ ਦਾ ਇਹ ਤੀਜਾ ਗੁਣ... । ਮਹਾਰਾਜ ! ਦੇਵਾਂ ਦੇ ਦੇਵ ਭਗਵਾਨ ਨੇ ਸੁੱਤਨਿਪਾਤ ਵਿੱਚ ਕਿਹਾ ਹੈ –

ਹਮੇਸ਼ਾ ਧਿਆਨ ਵਿੱਚ ਰੱਖੋ, ਸਿੱਧ ਪੁਰਸ਼ਾਂ ਨੂੰ ਸ਼ੁੱਧ ਪੁਰਸ਼ਾਂ ਦੇ ਨਾਲ ਹੀ ਰਹਿਣਾ ਚਾਹੀਦਾ ਹੈ, ਉਹ ਗਿਆਨੀ ਦੇ ਨਾਲ ਰਹਿ ਕੇ ਆਪਣੇ ਦੁੱਖਾਂ ਦਾ ਅੰਤ ਕਰ ਲੈਣਗੇ।"[1]

**8. ਮ੍ਰਿਗਯੁ (ਸ਼ਿਕਾਰੀ) ਅੰਗ ਪ੍ਰਸ਼ਨ**

58. "ਭੰਤੇ ਨਾਗਸੇਨ ! ਤੁਸੀਂ ਜੋ ਕਹਿੰਦੇ ਹੋ ਕਿ ਭਿੱਖੂ ਵਿੱਚ ਸ਼ਿਕਾਰੀ ਦੇ ਚਾਰ ਗੁਣ ਹੋਣੇ ਚਾਹੀਦੇ ਹਨ, ਉਹ ਚਾਰ ਗੁਣ ਕਿਹੜੇ ਹਨ?"

1) "ਮਹਾਰਾਜ ! ਜਿਵੇਂ ਸ਼ਿਕਾਰੀ ਜਲਦੀ ਥੱਕਦਾ ਨਹੀਂ ਹੈ, ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਥੱਕਣਾ ਨਹੀਂ ਚਾਹੀਦਾ। ਮਹਾਰਾਜ ! ਭਿੱਖੂ ਵਿੱਚ ਸ਼ਿਕਾਰੀ ਦਾ ਇਹ ਪਹਿਲਾ ਗੁਣ ਹੋਣਾ ਚਾਹੀਦਾ ਹੈ।"

2) "ਮਹਾਰਾਜ ! ਜਿਵੇਂ ਸ਼ਿਕਾਰੀ ਹਿਰਨਾਂ ਦੀ ਹੀ ਉਡੀਕ ਵਿੱਚ ਆਪਣੇ ਚਿੱਤ ਨੂੰ ਲਗਾਈ ਰੱਖਦਾ ਹੈ, ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਆਪਣੇ ਧਿਆਨ ਵਿੱਚ ਹੀ ਚਿੱਤ ਲਗਾਈ ਰੱਖਣਾ ਚਾਹੀਦਾ ਹੈ। ਮਹਾਰਾਜ ! ਸ਼ਿਕਾਰੀ ਦਾ ਇਹ ਦੂਜਾ ਗੁਣ... ।"

3) "ਮਹਾਰਾਜ ! ਫੇਰ ਜਿਵੇਂ ਸ਼ਿਕਾਰੀ ਆਪਣੇ ਕੰਮ ਦਾ ਉਚਿਤ ਸਮਾਂ ਜਾਣਦਾ ਹੈ। ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਇਕਾਂਤ ਵਿੱਚ ਆਸਨ ਲਗਾਉਣ ਦਾ ਯੋਗ ਸਮਾਂ ਜਾਣਨਾ ਚਾਹੀਦਾ ਹੈ – ਇਹ ਆਸਨ ਲਗਾਉਣ ਦਾ ਮੌਕਾ ਹੈ ਅਤੇ ਇਹ ਆਸਨ ਤੋਂ ਉੱਠ ਜਾਣ ਦਾ। ਮਹਾਰਾਜ ! ਸ਼ਿਕਾਰੀ ਦਾ ਇਹ ਤੀਜਾ ਗੁਣ... ।"

4) "ਮਹਾਰਾਜ ! ਫੇਰ ਜਿਵੇਂ ਸ਼ਿਕਾਰੀ ਹਿਰਨ ਨੂੰ ਦੇਖ ਕੇ ਖੁਸ਼ ਹੋ ਜਾਂਦਾ ਹੈ – ਮੈਂ ਇਸ ਨੂੰ ਫੜਾਂਗਾ। ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਧਿਆਨ ਕਰਨ ਦੇ ਆਸਰੇ ਨੂੰ ਦੇਖ ਕੇ ਅਧਿਆਤਮਿਕ ਪ੍ਰਸੰਨਤਾ ਹੋਣੀ ਚਾਹੀਦੀ ਹੈ – ਇਸ ਤੇ ਅਭਿਆਸ ਕਰਕੇ ਮੈਂ ਅਗਲੇਰੀ ਅਵਸਥਾ ਨੂੰ ਪ੍ਰਾਪਤ ਕਰਾਂਗਾ। ਮਹਾਰਾਜ ! ਸ਼ਿਕਾਰੀ ਦਾ ਇਹ ਚੌਥਾ ਗੁਣ... । ਮਹਾਰਾਜ ! ਸਥੱਵਿਰ ਮੋਘਰਾਜ ਨੇ ਵੀ ਕਿਹਾ ਹੈ –

ਆਲੰਬਨ (ਆਸਰੇ ) ਪਾ ਕੇ ਧਿਆਨ ਵਿੱਚ ਮਗਨ ਰਹਿਣ ਵਾਲਾ ਭਿੱਖੂ ਅਤਿਅੰਤ ਪ੍ਰਸੰਨ ਹੁੰਦਾ ਹੈ – ਇਸ ਤੋਂ ਉੱਪਰ ਦੀ ਅਵਸਥਾ ਪ੍ਰਾਪਤ ਕਰਾਂਗਾ।"

**9. ਬਾਡਿਸ਼ਿਕ (ਮਛੇਰੇ) ਅੰਗ ਪ੍ਰਸ਼ਨ**

59. "ਭੰਤੇ ਨਾਗਸੇਨ ! ਤੁਸੀਂ ਜੋ ਕਹਿੰਦੇ ਹੋ ਕਿ ਭਿੱਖੂ ਵਿੱਚ ਮਛੇਰੇ ਦੇ ਦੋ ਗੁਣ ਹੋਣੇ ਚਾਹੀਦੇ ਹਨ – ਉਹ ਦੋ ਗੁਣ ਕਿਹੜੇ ਹਨ?"

1) "ਮਹਾਰਾਜ ! ਮਛੇਰਾ ਕੁੰਡੀ ਸੁੱਟ ਕੇ ਮੱਛੀ ਫਸਾ ਲੈਂਦਾ ਹੈ। ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਉੱਪਰ ਦੇ ਸ੍ਰਾਮਣ ਦਾ ਫਲ ਆਪਣੇ ਗਿਆਨ ਦੀ ਕੁੰਡੀ ਨਾਲ ਫਸਾ ਲੈਣਾ ਚਾਹੀਦਾ ਹੈ। ਮਹਾਰਾਜ ! ਮਛੇਰੇ ਦਾ ਇਹ ਪਹਿਲਾ ਗੁਣ ਭਿੱਖੂ ਵਿੱਚ ਹੋਣਾ ਚਾਹੀਦਾ ਹੈ।"

2) "ਮਹਾਰਾਜ ! ਜਿਵੇਂ ਮਛੇਰਾ ਥੋੜ੍ਹਾ ਜਿਹਾ ਚਾਰਾ ਸੁੱਟ ਕੇ ਵੱਡੀਆਂ-ਵੱਡੀਆਂ ਮੱਛੀਆਂ ਫੜ ਲੈਂਦਾ ਹੈ ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਭੈੜੇ ਸੰਸਾਰਕ ਭੋਗਾਂ ਦਾ ਤਿਆਗ ਕਰ ਦੇਣਾ ਚਾਹੀਦਾ ਹੈ। ਇਹਨਾਂ ਭੈੜੇ ਸੰਸਾਰਕ ਭੋਗਾਂ ਦਾ ਤਿਆਗ ਕਰਕੇ ਉਹ ਵਧੀਆ ਸ੍ਰਾਮਣ ਫਲ ਪ੍ਰਾਪਤ ਕਰ ਲੈਂਦਾ ਹੈ। ਮਹਾਰਾਜ ! ਮਛੇਰਾ ਦਾ ਇਹ ਦੂਜਾ ਗੁਣ.. । ਮਹਾਰਾਜ ! ਸਥੱਵਿਰ ਰਾਹੁਲ ਨੇ ਵੀ ਕਿਹਾ ਹੈ –

ਸੰਸਾਰ ਦੇ ਭੋਗਾਂ ਨੂੰ ਛੱਡ, ਉਹ ਚਾਰ ਫਲ ਅਤੇ ਛੇ ਅਭਿਗਿਆ ਅਤੇ ਨਿਰਵਾਣ ਵੀ ਪਾ ਲੈਂਦਾ ਹੈ, ਜੋ ਅਨਮਿੱਤ, ਅਪ੍ਰਨਿਹਿਤ ਅਤੇ ਸ਼ੂਨਯ ਹੈ।"[B. 291]

**10. ਤਕਸ਼ਕ (ਤਰਖਾਣ) ਅੰਗ ਪ੍ਰਸ਼ਨ**

60. "ਭੰਤੇ ਨਾਗਸੇਨ ! ਤੁਸੀਂ ਜੋ ਕਹਿੰਦੇ ਹੋ ਕਿ ਭਿੱਖੂ ਵਿੱਚ ਤਰਖਾਣ ਦੇ ਦੋ ਗੁਣ ਹੋਣੇ ਚਾਹੀਦੇ ਹਨ, ਉਹ ਦੋ ਗੁਣ ਕਿਹੜੇ ਹਨ?"

1) "ਮਹਾਰਾਜ ! ਜਿਵੇਂ ਤਰਖਾਣ ਕਾਲੇ ਧਾਗੇ ਨਾਲ ਨਿਸ਼ਾਨ ਲਗਾ ਕੇ ਲੱਕੜ ਨੂੰ ਕਟਦਾ ਹੈ । ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਬੁੱਧ ਦੇ ਉਪਦੇਸ਼ ਦਾ ਨਿਸ਼ਾਨ ਲਗਾ ਕੇ, ਸ਼ੀਲ ਦੀ ਭੂਮੀ ਤੇ ਖੜੇ ਹੋ, ਸ਼ਰਧਾ ਦੇ ਹੱਥ ਵਿੱਚ, ਗਿਆਨ ਦੇ ਬਸੋਲੇ ਨਾਲ, ਕਲੇਸ਼, ਰੁੱਖ ਕੱਟ ਦੇਣਾ ਚਾਹੀਦਾ ਹੈ । ਮਹਾਰਾਜ ! ਤਰਖਾਣ ਦਾ ਇਹ ਪਹਿਲਾ ਗੁਣ... ।"

2) "ਮਹਾਰਾਜ ! ਜਿਵੇਂ ਤਰਖਾਣ ਰੁੱਖ ਦੇ ਕਮਜ਼ੋਰ ਭਾਗ ਨੂੰ ਹਟਾ ਕੇ ਮਜ਼ਬੂਤ ਲੱਕੜ ਲੈ ਲੈਂਦਾ ਹੈ । ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਇਹਨਾਂ ਫਾਲਤੂ ਵਿਵਾਦਾਂ ਵਿੱਚ ਨਹੀ ਪੈਣਾ ਚਾਹੀਦਾ – ਸ਼ਾਸਵਤਵਾਦ ਠੀਕ ਹੈ ਜਾਂ ਉੱਛੇਦਵਾਦ ; ਕੀ ਜੋ ਜੀਵ ਹੈ ਉਹ ਸਰੀਰ ਹੈ, ਜਾਂ ਜੀਵ ਹੋਰ ਹੈ ਅਤੇ ਸਰੀਰ ਹੋਰ ਹੈ ; ਇਹ ਚੰਗਾ ਹੈ, ਉਹ ਚੰਗਾ ਹੈ; ਬਿਨਾਂ ਕਿਸੇ ਤੋਂ ਬਣਿਆ ਹੋਇਆ ਹੈ, ਇਹ ਨਹੀਂ ਹੋ ਸਕਦਾ; ਮਨੁੱਖ ਕੁਝ ਨਹੀਂ ਕਰ ਸਕਦਾ; ਬ੍ਰਹਮਚਰਜ ਵਰਤ ਦਾ ਕੋਈ ਲਾਭ ਨਹੀਂ ; ਜੀਵ ਨਸ਼ਟ ਹੋ ਜਾਂਦਾ ਹੈ, ਫੇਰ ਨਵਾਂ ਜੀਵ ਪੈਦਾ ਹੋ ਜਾਂਦਾ ਹੈ ; ਸੰਸਕਾਰ ਨਿੱਤ ਹੈ, ਜੋ ਕਰਦਾ ਹੈ, ਉਹ ਭੋਗਦਾ ਹੈ, ਕਰਦਾ ਹੋਰ ਹੈ, ਭੋਗਦਾ ਕੋਈ ਹੋਰ ਹੈ ; ਕਰਮ ਦੇ ਵਿਸ਼ੇ ਵਿੱਚ ਹੋਰ ਗਲਤ ਧਾਰਨਾਵਾਂ ਆਦਿ । ਇਹ ਅਤੇ ਇਸੇ ਪ੍ਰਕਾਰ ਦੇ ਹੋਰ ਫਾਲਤੂ ਵਿਵਾਦਾਂ ਨੂੰ ਹਟਾ ਕੇ, ਸੰਸਕਾਰ ਦੇ ਅੰਤਿਅੰਤ ਸ਼ੂਨਯ ਅਤੇ ਸਾਰ ਰਹਿਤ ਤੱਤ ਨੂੰ ਪਕੜ ਲੈਣਾ ਚਾਹੀਦਾ ਹੈ । ਮਹਾਰਾਜ ! ਤਰਖਾਣ ਦਾ ਇਹ ਦੂਜਾ ਗੁਣ... । ਮਹਾਰਾਜ ! ਸੁੱਤ ਨਿਪਾਤ ਵਿੱਚ ਦੇਵਾਂ ਦੇ ਦੇਵ ਭਗਵਾਨ ਨੇ ਕਿਹਾ ਹੈ –

"ਭੂਸੇ (ਕੱਖ) ਨੂੰ ਪਟਕ ਕੇ ਕੱਢ ਦਿਓ, ਪੱਥਰ ਚੁਣ-ਚੁਣ ਕੇ ਬਾਹਰ ਕੱਢ ਦਿਓ । ਆਪਣੇ ਆਪ ਨੂੰ ਢੋਂਗੀ ਸਾਧੂ ਤੋਂ ਅਤੇ ਬੇਕਾਰ ਵਿਵਾਦ ਤੋਂ ਦੂਰ ਰੱਖੋ । ਪਾਪੀ ਲੋਕਾਂ ਅਤੇ ਮਾੜੇ ਵਿੱਚਾਰਾਂ ਨੂੰ ਹਟਾ ਕੇ, ਸ਼ੁੱਧ ਪੁਰਸ਼ਾਂ ਨੂੰ ਯਾਦ ਕਰਕੇ ਸ਼ੁੱਧ ਪੁਰਸ਼ਾਂ ਦੇ ਨਾਲ ਹੀ ਰਹਿਣਾ ਚਾਹੀਦਾ ਹੈ ।"

ਛੇਵਾਂ ਮਰਕਟਕ ਵਰਗ ਸਮਾਪਤ । ।

**ਉਦਾਨ**

ਇਸ ਵਰਗ ਵਿੱਚ – ਪਥਮਰਕਟਕ, ਸਤਨਾਪਾਈਬਾਲ, ਚਿੱਤਰਕਧਰਕਰਮ, ਉਪਵਨ, ਬਿਰਖ, ਮੇਘ, ਮਨਿਰਤਨ, ਮ੍ਰਿਗਯੂ, ਬਾੜਿਸਿਕ, ਤਕਸ਼ਕ – ਇਹ ਦਸ ਪ੍ਰਸ਼ਨ ਪ੍ਰਸਿੱਧ ਹਨ ।

**7. ਕੁੰਭ (ਘੜਾ)ਵਰਗ**

**1. ਕੁਭ ਅੰਗ ਪ੍ਰਸ਼ਨ**

61. "ਭੰਤੇ ਨਾਗਸੇਨ ! ਤੁਸੀਂ ਜੋ ਕਹਿੰਦੇ ਹੋ ਕਿ ਭਿੱਖਸੂ ਵਿੱਚ ਘੜੇ ਦਾ ਇੱਕ ਗੁਣ ਹੋਣਾ ਚਾਹੀਦਾ ਹੈ, ਉਹ ਗੁਣ ਕਿਹੜਾ ਹੈ?"

1) "ਮਹਾਰਾਜ ! ਜਿਵੇਂ ਭਰੇ ਹੋਣ ਤੇ ਘੜਾ ਆਵਾਜ਼ ਨਹੀਂ ਕਰਦਾ । ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਸ਼੍ਰਮਣਭਾਵ ਦੀ ਚਰਮ ਸੀਮਾ ਤੱਕ ਪਹੁੰਚ ਅਤੇ ਧਰਮ ਦਾ ਵੱਡਾ ਵਿਦਵਾਨ ਬਣ ਕੇ ਵੀ ਘਮੰਡ ਨਹੀਂ ਕਰਨਾ ਚਾਹੀਦਾ, ਉਸ ਨੂੰ ਹੰਕਾਰ ਨਹੀਂ ਕਰਨਾ ਚਾਹੀਦਾ, ਗੱਪਾਂ ਨਹੀਂ ਮਾਰਨੀਆਂ ਚਾਹੀਦੀਆਂ, ਪਰੰਤੂ ਸਰਲ, ਸ਼ਾਂਤ ਅਤੇ ਘਟ ਬੋਲਣ ਵਾਲਾ ਹੋਣਾ ਚਾਹੀਦਾ ਹੈ । ਮਹਾਰਾਜ ! ਘੜੇ ਦਾ ਇਹ ਇੱਕ ਗੁਣ ... । ਮਹਾਰਾਜ ! ਸੁੱਤਨਿਪਾਤ ਵਿੱਚ ਦੇਵਾਂ ਦੇ ਦੇਵ ਭਗਵਾਨ ਨੇ ਕਿਹਾ ਵੀ ਹੈ –

ਖਾਲੀ ਘੜਾ ਹੀ ਖੜਕਦਾ ਹੈ, ਭਰਿਆ ਚੁੱਪ ਰਹਿੰਦਾ ਹੈ । ਮੂਰਖ ਖਾਲੀ ਘੜੇ ਦੇ ਸਮਾਨ ਹਨ, ਪੰਡਤ ਭਰੇ ਹੋਏ ਸਰੋਵਰ ਦੇ ਸਮਾਨ ਹੈ ।"[1]

**2. ਕਾਲਾ ਹੰਸ ਅੰਗ ਪ੍ਰਸ਼ਨ**

62. "ਭੰਤੇ ਨਾਗਸੇਨ ! ਤੁਸੀਂ ਜੋ ਕਹਿੰਦੇ ਹੋ ਕਿ ਭਿੱਖੂ ਵਿੱਚ ਕਲਹੰਸ ਦੇ ਦੋ ਗੁਣ ਹੋਣੇ ਚਾਹੀਦੇ ਹਨ, ਉਹ ਦੋ ਗੁਣ ਕਿਹੜੇ ਹਨ?"

1) "ਮਹਾਰਾਜ ! ਕਲਹੰਸ ਸੌਣ ਤੇ ਵੀ ਆਪਣੇ ਸਰੀਰ ਨੂੰ ਸੰਭਾਲ ਕੇ ਖੜਾ ਰਹਿੰਦਾ ਹੈ । ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਹਮੇਸ਼ਾ ਤਤਪਰਤਾ ਨਾਲ ਮਨਨ ਕਰਦੇ ਰਹਿਣਾ ਚਾਹੀਦਾ ਹੈ । ਮਹਾਰਾਜ ! ਕਲਹੰਸ ਦਾ ਇਹ ਪਹਿਲਾ ਗੁਣ ਭਿੱਖਸ਼ੂ ਵਿੱਚ ਹੋਣਾ ਚਾਹੀਦਾ ਹੈ ।"

2) "ਮਹਾਰਾਜ ! ਫੇਰ ਜਿਵੇਂ ਕਲਹੰਸ ਇੱਕ ਵਾਰ ਜੋ ਪਾਣੀ ਪੀ ਲੈਂਦਾ ਹੈ । ਉਸ ਨੂੰ ਉਗਲਦਾ ਨਹੀਂ । ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਇੱਕ ਵਾਰ ਜੋ ਸ਼ਰਧਾ ਹੋ ਗਈ ਉਸ ਨੂੰ ਕਦੇ ਵੀ ਜਾਣ ਨਹੀਂ ਦੇਣਾ ਚਾਹੀਦਾ, ਉਹ ਸੰਮਿਅਕ ਸੰਬੁਧ ਭਗਵਾਨ ਬੜੇ ਮਹਾਨ ਹਨ, ਧਰਮ ਸ੍ਵੈ ਵਿਆਖਿਆਇਤ ਹੈ, ਸੰਘ ਚੰਗੇ ਮਾਰਗ ਤੇ ਚੱਲਣ ਵਾਲਾ ਹੈ ; ਰੂਪ ਵੇਦਨਾ, ਸੰਸਕਾਰ, ਵਿਗਿਆਨ ਅਨਿੱਤ ਹਨ । ਅਜਿਹਾ ਗਿਆਨ ਜੋ ਇੱਕ ਵਾਰ ਪੈਦਾ ਹੋ ਗਿਆ ਉਸ ਨੂੰ ਫੇਰ ਕਦੇ ਨਹੀਂ ਛੱਡਣਾ ਚਾਹੀਦਾ । ਮਹਾਰਾਜ ! ਕਲਹੰਸ ਦਾ ਇਹ ਦੂਜਾ ਗੁਣ... । ਮਹਾਰਾਜ ! ਦੇਵਾਂ ਦੇ ਦੇਵ ਭਗਵਾਨ ਨੇ ਵੀ ਕਿਹਾ ਹੈ –

"ਜੋ ਪੁਰਸ਼ ਗਿਆਨ ਦਰਸ਼ਨ ਕਰਕੇ ਸ਼ੁੱਧ ਹੋ ਗਿਆ ਹੈ, ਬੁੱਧ ਧਰਮ ਅਨੁਸਾਰ ਚੱਲ ਕੇ ਜੋ ਲਕਸ਼ ਤੱਕ ਪਹੁੰਚਿਆ ਹੈ, ਪਰਮ ਪਦ ਦਾ ਕੇਵਲ ਇੱਕ ਵੱਡਾ ਹਿੱਸਾ ਨਹੀਂ, ਸਗੋਂ ਉਹ ਸਭ ਕੁਝ ਪਾ ਲੈਂਦਾ ਹੈ ।"

**3. ਛੱਤਰ ਅੰਗ ਪ੍ਰਸ਼ਨ**

63. "ਭੰਤੇ ਨਾਗਸੇਨ ! ਤੁਸੀਂ ਜੋ ਕਹਿੰਦੇ ਹੋ ਕਿ ਭਿੱਖੂ ਵਿੱਚ ਛਤਰ ਦੇ ਤਿੰਨ ਗੁਣ ਹੋਣੇ ਚਾਹੀਦੇ ਹਨ? ਉਹ ਤਿੰਨ ਗੁਣ ਕਿਹੜੇ ਹਨ?"

1) "ਮਹਾਰਾਜ ! ਜਿਵੇਂ ਛਤਰ ਮਸਤਕ ਤੇ ਰਹਿੰਦਾ ਹੈ । ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਕਲੇਸ਼ਾਂ ਦੇ ਉੱਪਰ ਹੀ ਰਹਿਣਾ ਚਾਹੀਦਾ ਹੈ । ਮਹਾਰਾਜ ! ਭਿੱਖੂ ਵਿੱਚ ਛਤਰ ਦਾ ਇਹ ਪਹਿਲਾ ਗੁਣ ਹੋਣਾ ਚਾਹੀਦਾ ਹੈ ।"

2) "ਮਹਾਰਾਜ ! ਫੇਰ ਜਿਵੇਂ ਛਤਰ ਡੰਡੇ ਨਾਲ ਮਸਤਕ ਤੇ ਰੁੱਕਿਆ ਰਹਿੰਦਾ ਹੈ । ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਯੋਗ ਤਰੀਕੇ ਨਾਲ ਮਨਨ ਕਰਨ ਦੇ ਅਭਿਆਸ ਨੂੰ ਸੰਭਾਲ ਕੇ ਰੱਖਣਾ ਚਾਹੀਦਾ ਹੈ । ਮਹਾਰਾਜ ! ਛਤਰ ਦਾ ਇਹ ਦੂਜਾ ਗੁਣ... ।"

3) "ਮਹਾਰਾਜ ! ਫੇਰ ਜਿਵੇਂ ਛਤਰ ਹਵਾ, ਗਰਮੀ ਅਤੇ ਪਾਣੀ ਨੂੰ ਰੋਕਦਾ ਹੈ । ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਵੱਖ–ਵੱਖ ਸ੍ਰਮਣ ਅਤੇ ਬ੍ਰਾਹਮਣਾਂ ਦੇ ਅਨੇਕ ਸਿਧਾਂਤਾ ਦੀ ਹਵਾ ਨੂੰ ਤਿੰਨ ਪ੍ਰਕਾਰ (ਰਾਗ, ਦ੍ਵੈਖ, ਮੋਹ) ਦੀ ਅਗਨੀ ਦੇ ਤਾਪ ਨੂੰ ਅਤੇ ਕਲੇਸ਼ ਦੀ ਵਰਖਾ ਨੂੰ ਰੋਕਣਾ ਚਾਹੀਦਾ ਹੈ । ਮਹਾਰਾਜ ! ਛੱਤਰ ਦਾ ਇਹ ਤੀਜਾ ਗੁਣ… । ਮਹਾਰਾਜ ! ਧਰਮ ਸੈਨਾਪਤੀ ਸਥੱਵਿਰ ਸਾਰਿਪੁੱਤਰ ਨੇ ਵੀ ਕਿਹਾ ਹੈ –

ਜਿਵੇਂ ਬਿਨਾਂ ਸੁਰਾਖ ਵਾਲਾ, ਦ੍ਰਿੜ੍ਹ ਸਤੰਭਯੁਕਤ, ਵੱਡਾ ਛਤਰ ਹਵਾ ਗਰਮੀ ਅਤੇ ਵਰਖਾ ਨੂੰ ਰੋਕਦਾ ਹੈ ; ਉਸੇ ਤਰ੍ਹਾਂ ਹੀ ਪਵਿੱਤਰ ਆਤਮਾ ਬੁੱਧ ਪੁੱਤਰ ਸ਼ੀਲ ਦਾ ਛਤਰ ਧਾਰਨ ਕਰਦਾ ਹੈ, ਜੋ ਕਲੇਸ਼ ਦੀ ਵਰਖਾ ਨੂੰ ਅਤੇ ਤਿੰਨ ਪ੍ਰਕਾਰ ਦੀ ਅਗਨੀ ਦਾ ਤਾਪ ਰੋਕਦਾ ਹੈ ।"

**4. ਖੇਤ ਅੰਗ ਪ੍ਰਸ਼ਨ**

64. "ਭੰਤੇ ਨਾਗਸੇਨ ! ਤੁਸੀਂ ਜੋ ਕਹਿੰਦੇ ਹੋ ਕਿ ਭਿੱਖੂ ਵਿੱਚ ਖੇਤ ਦੇ ਤਿੰਨ ਗੁਣ ਹੋਣੇ ਚਾਹੀਦੇ ਹਨ, ਉਹ ਤਿੰਨ ਗੁਣ ਕਿਹੜੇ ਹਨ?"

1) "ਮਹਾਰਾਜ ! ਜਿਵੇਂ ਖੇਤ ਨਾਲ ਯੁਕਤ ਹੁੰਦਾ ਹੈ, ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਆਪਣੇ ਵਰਤ ਨਿਯਮਾਂ ਦਾ ਪਾਲਨ ਕਰਦੇ ਹੋਇਆਂ ਮਾਤਰਿਕ ਰੂਪੀ ਖਾਲਾਂ ਨਾਲ ਯੁਕਤ ਹੋਣਾ ਚਾਹੀਦਾ ਹੈ ।"

2) "ਮਹਾਰਾਜ ! ਜਿਵੇਂ ਖੇਤਾਂ ਵਿੱਚ ਕਿਆਰੀਆਂ ਹੁੰਦੀਆਂ ਹਨ ; ਉਹਨਾਂ ਨਾਲ ਪਾਣੀ ਰੋਕ ਕੇ ਫਸਲ ਵਿੱਚ ਵਾਧਾ ਕੀਤਾ ਜਾਂਦਾ ਹੈ, ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਸ਼ੀਲ ਅਤੇ ਲੱਜਿਆ (ਸ਼ਰਮ) ਦੀ ਮਰਿਆਦਾ ਨਾਲ ਬੰਨਿਆ ਹੋਣਾ ਚਾਹੀਦਾ ਹੈ । ਉਸ ਬੰਨ੍ਹ ਵਿੱਚ ਭਿੱਖੂ ਭਾਵ ਨੂੰ ਰੋਕ ਕੇ ਚਾਰ ਸ੍ਰਮਣ ਫਲ ਪੱਕੇ ਕਰ ਲੈਣੇ ਚਾਹੀਦੇ ਹਨ । ਮਹਾਰਾਜ ਖੇਤ ਦਾ ਇਹ ਦੂਜਾ ਗੁਣ… ।"

3) "ਮਹਾਰਾਜ ! ਜਿਵੇਂ ਖੇਤ ਕਣਕ ਦੀਆਂ ਬੱਲੀਆਂ ਨਾਲ ਲਦ ਜਾਂਦਾ ਹੈ ; ਉਸ ਨੂੰ ਦੇਖ ਕੇ ਕਿਸਾਨ ਖੁਸ਼ੀ ਨਾਲ ਖਿੜ ਜਾਂਦਾ ਹੈ – ਥੋੜ੍ਹਾ ਬੀਜ ਬੀਜਣ ਨਾਲ ਜ਼ਿਆਦਾ ਅਨਾਜ ਹੁੰਦਾ ਹੈ, ਬਹੁਤਾ ਬੀਜਣ ਨਾਲ ਵੀ ਬਹੁਤ, ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਉਤਸ਼ਾਹ ਨਾਲ ਚੰਗੇ ਗੁਣ ਆਪਣੇ ਆਪ ਵਿੱਚ ਪੈਦਾ ਕਰ ਲੈਣੇ ਚਾਹੀਦੇ ਹਨ, ਦਾਨੀਆਂ ਨੂੰ ਖੁਸ਼ ਰੱਖਣਾ ਚਾਹੀਦਾ ਹੈ – ਥੋੜ੍ਹਾ ਦਿੱਤਾ ਬਹੁਤ ਹੁੰਦਾ ਹੈ, ਬਹੁਤ ਦਿੱਤਾ ਉਸ ਤੋਂ ਵੀ ਵੱਧ ਹੋਵੇਗਾ । ਮਹਾਰਾਜ ! ਖੇਤ ਦਾ ਇਹ ਤੀਜਾ ਗੁਣ.. । ਮਹਾਰਾਜ ! ਵਿਨਯਪਿਟਕ ਵਿੱਚ ਆਰੀਆ ਸਥੱਵਿਰ ਉਪਾਲੀ ਨੇ ਵੀ ਕਿਹਾ ਹੈ –

"ਭਿੱਖੂ ਬਹੁਤ ਫਲ ਉੱਗਣ ਵਾਲੇ ਖੇਤ ਦੇ ਸਮਾਨ ਹੋਣਾ ਚਾਹੀਦਾ ਹੈ । ਇਹੀ ਸਭ ਤੋ ਉੱਤਮ ਖੇਤ ਹੈ, ਥੋੜ੍ਹਾ ਬੀਜਣ ਤੇ ਬਹੁਤਾ ਫਲ ਦਿੰਦਾ ਹੈ ।"

**5. ਅਗਦ (ਔਖਧ) ਅੰਗ ਪ੍ਰਸ਼ਨ**

65. "ਭੰਤੇ ਨਾਗਸੇਨ ! ਤੁਸੀਂ ਜੋ ਕਹਿੰਦੇ ਹੋ ਕਿ ਭਿੱਖੂ ਵਿੱਚ ਔਖਧ ਦੇ ਦੋ ਗੁਣ ਹੋਣੇ ਚਾਹੀਦੇ ਹਨ? ਉਹ ਦੋ ਗੁਣ ਕਿਹੜੇ ਹਨ?"

1) "ਮਹਾਰਾਜ ! ਦਵਾਈ ਵਿੱਚ ਕੀੜੇ ਨਹੀਂ ਪੈਂਦੇ । ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਮਨ ਵਿੱਚ ਕਲੇਸ਼ ਨਹੀਂ ਪੈਣ ਦੇਣਾ ਚਾਹੀਦਾ । ਮਹਾਰਾਜ ! ਦਵਾਈ ਦਾ ਇਹ ਪਹਿਲਾ ਗੁਣ ਭਿੱਖੂ ਵਿੱਚ ਹੋਣਾ ਚਾਹੀਦਾ ਹੈ ।"

2) "ਫੇਰ ਜਿਵੇਂ ਦਵਾਈ ਡੰਗੇ ਹੋਏ, ਛੂਹ ਦਿੱਤੇ ਗਏ, ਦੇਖੇ, ਖਾਧੇ ਪੀਤੇ, ਨਿਗਲੇ ਜਾਂ ਚੱਟੇ ਗਏ, ਹਰ ਤਰ੍ਹਾਂ ਦੇ ਜ਼ਹਿਰ ਨੂੰ ਦੂਰ ਕਰਦੀ ਹੈ, ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਰਾਗ ਦ੍ਵੇਖ ਮੋਹ, ਅਭਿਮਾਨ ਅਤੇ ਆਤਮ ਦ੍ਰਿਸ਼ਟੀ ਸਭ ਦਾ ਜ਼ਹਿਰ ਮਾਰ ਦੇਣਾ ਚਾਹੀਦਾ ਹੈ । ਮਹਾਰਾਜ ! ਔਖਧ ਦਾ ਇਹ ਦੂਜਾ ਗੁਣ… । ਮਹਾਰਾਜ ! ਦੇਵਾਂ ਦੇ ਦੇਵ ਭਗਵਾਨ ਨੇ ਵੀ ਕਿਹਾ ਹੈ –

ਜੋ ਯੋਗੀ ਸੰਸਕਾਰਾਂ ਦੇ ਸੁਭਾਅ ਨੂੰ ਦੇਖਣ ਦੀ ਇੱਛਾ ਰੱਖਦਾ ਹੈ, ਉਸ ਨੂੰ ਕਲੇਸ਼-ਵਿਸ਼ ਨੂੰ ਪਹਿਲਾਂ ਹੀ ਨਸ਼ਟ ਕਰ ਦੇਣਾ ਚਾਹੀਦਾ ਹੈ ।"

**6. ਭੋਜਨ ਅੰਗ ਪ੍ਰਸ਼ਨ**

66. "ਭੰਤੇ ਨਾਗਸੇਨ ! ਤੁਸੀਂ ਜੋ ਕਹਿੰਦੇ ਹੋ ਕਿ ਭਿੱਖੂ ਵਿੱਚ ਭੋਜਨ ਦੇ ਤਿੰਨ ਗੁਣ ਹੋਣੇ ਚਾਹੀਦੇ ਹਨ? ਉਹ ਤਿੰਨ ਗੁਣ ਕਿਹੜੇ ਹਨ?"

1) "ਮਹਾਰਾਜ ! ਜਿਵੇਂ ਭੋਜਨ ਸਭ ਜੀਵਾਂ ਦਾ ਅਧਾਰ ਹੈ । ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਸਭ ਜੀਵਾਂ ਦੇ ਨਿਰਵਾਣ ਦੇ ਮਾਰਗ ਤੇ ਚੱਲਣ ਦਾ ਅਧਾਰ ਬਣਨਾ ਚਾਹੀਦਾ ਹੈ । ਮਹਾਰਾਜ ! ਭੋਜਨ ਦਾ ਇਹ ਪਹਿਲਾ ਗੁਣ ਭਿੱਖੂ ਵਿੱਚ ਹੋਣਾ ਚਾਹੀਦਾ ਹੈ ।"

2) "ਮਹਾਰਾਜ ! ਫੇਰ ਜਿਵੇਂ ਭੋਜਨ ਜੀਵਾਂ ਦੇ ਬਲ ਵਿੱਚ ਵਾਧਾ ਕਰਦਾ ਹੈ । ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਪੁੰਨਾਂ ਵਿੱਚ ਵਾਧਾ ਕਰਨਾ ਚਾਹੀਦਾ ਹੈ । ਮਹਾਰਾਜ ! ਭੋਜਨ ਦਾ ਇਹ ਦੂਜਾ ਗੁਣ… ।"

3) "ਮਹਾਰਾਜ ! ਫੇਰ ਜਿਵੇਂ ਭੋਜਨ ਸਭ ਲੋਕ ਪਸੰਦ ਕਰਦੇ ਹਨ, ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਸਾਰਿਆਂ ਦਾ ਪਿਆਰਾ ਹੋਣਾ ਚਾਹੀਦਾ ਹੈ, ਮਹਾਰਾਜ ! ਭੋਜਨ ਦਾ ਇਹ ਤੀਜਾ ਗੁਣ… । ਮਹਾਰਾਜ ! ਸਥੱਵਿਰ ਮਹਾਮੋਗਲਾਨ ਨੇ ਵੀ ਕਿਹਾ ਹੈ –

" ਸੰਜਮ, ਨਿਯਮ, ਸ਼ੀਲ ਅਤੇ ਵਰਤ ਦੇ ਪਾਲਨ ਨਾਲ ਯੋਗੀ ਨੂੰ ਸਾਰੇ ਲੋਕਾਂ ਦਾ ਪਿਆਰਾ ਬਣ ਕੇ ਰਹਿਣਾ ਚਾਹੀਦਾ ਹੈ ।"

**7. ਇਸ਼ਵਾਸ (ਧਨੁੱਖਧਾਰੀ) ਅੰਗ ਪ੍ਰਸ਼ਨ**

67. "ਭੰਤੇ ਨਾਗਸੇਨ ! ਤੁਸੀਂ ਜੋ ਕਹਿੰਦੇ ਹੋ ਕਿ ਭਿੱਖੂ ਵਿੱਚ ਧਨੁੱਖਧਾਰੀ ਦੇ ਚਾਰ ਗੁਣ ਹੋਣੇ ਚਾਹੀਦੇ ਹਨ, ਉਹ ਚਾਰ ਗੁਣ ਕਿਹੜੇ ਹਨ?"

1) "ਮਹਾਰਾਜ ! ਜਿਵੇਂ ਧਨੁੱਖਧਾਰੀ ਤੀਰ ਚਲਾਉਣ ਲਈ ਆਪਣੇ ਪੈਰਾਂ ਨੂੰ ਜ਼ਮੀਨ ਤੇ ਚੰਗੀ ਤਰ੍ਹਾਂ ਜਮਾਉਂਦਾ ਹੈ, ਗੋਡਿਆਂ ਨੂੰ ਸਿੱਧਾ ਕਰਦਾ ਹੈ, ਤਰਕਸ਼ ਨੂੰ ਕਮਰ ਨਾਲ ਸਹਾਰਾ ਦੇ ਕੇ ਰੱਖਦਾ ਹੈ, ਸਾਰੇ ਸਰੀਰ ਨੂੰ ਰੋਕ ਲੈਂਦਾ ਹੈ, ਇੱਕ ਹੱਥ ਨਾਲ ਧਨੁੱਖ ਪਕੜਦਾ ਹੈ ਅਤੇ ਦੂਜੇ ਨਾਲ ਤੀਰ ਚੜ੍ਹਾਉਂਦਾ ਹੈ, ਮੁੱਠ ਨੂੰ ਕਸ ਕੇ ਦਬਾਉਂਦਾ ਹੈ,ਉਂਗਲੀਆਂ ਨੂੰ ਜੋੜ ਲੈਂਦਾ ਹੈ, ਗੱਲਾ ਖਿੱਚ ਲੈਂਦਾ ਹੈ, ਮੂੰਹ ਬੰਦ ਕਰ ਲੈਂਦਾ ਹੈ, ਇੱਕ ਅੱਖ ਨਾਲ ਨਿਸ਼ਾਨਾ ਸਾਧਦਾ ਹੈ ਅਤੇ ਵਿਸ਼ਵਾਸ ਕਰਦਾ ਹੈ ਕਿ ਮਾਰ ਹੀ ਦੇਵਾਂਗਾ । ਮਹਾਰਾਜ ! ਉਸੇ ਤਰ੍ਹਾਂ ਹੀ ਯੋਗ ਸਾਧਕ ਯੋਗੀ ਸ਼ੀਲ ਦੀ ਧਰਤੀ ਤੇ ਬਲ ਦੇ ਪੈਰਾਂ ਨੂੰ ਜਮਾਉਂਦਾ ਹੈ, ਖਿਮਾਸ਼ੀਲਤਾ ਅਤੇ ਦਇਆ ਨੂੰ ਸਿੱਧਾ ਕਰਦਾ ਹੈ, ਸੰਜਮ ਨਾਲ ਚਿੱਤ ਨੂੰ ਸਹਾਰਾ ਦਿੰਦਾ ਹੈ, ਯਮ–ਨਿਯਮਾਂ ਨਾਲ ਆਪਣੇ ਆਪ ਨੂੰ ਰੋਕ ਕੇ ਰੱਖਦਾ ਹੈ, ਇੱਛਾ ਅਤੇ ਉਤਸ਼ਾਹ ਨਾਲ ਦਬਾ ਦਿੰਦਾ ਹੈ,

ਮਨਨ ਕਰਨ ਦੇ ਅਭਿਆਸ ਵਿੱਚ ਚਿੱਤ ਨੂੰ ਲਗਾ ਦਿੰਦਾ ਹੈ, ਉਤਸ਼ਾਹ ਨੂੰ ਖਿੱਚ ਲੈਂਦਾ ਹੈ, ਛੇ ਦਰਵਾਜੇ ਬੰਦ ਕਰ ਲੈਂਦਾ ਹੈ, ਧਿਆਨ ਜਗਾ ਲੈਂਦਾ ਹੈ ਅਤੇ ਵਿਸ਼ਵਾਸ ਕਰਦਾ ਹੈ ਕਿ ਗਿਆਨ ਦੇ ਤੀਰ ਨਾਲ ਕਲੇਸ਼ਾਂ ਨੂੰ ਭੇਦ ਦੇਵਾਂਗਾ। ਮਹਾਰਾਜ ! ਭਿੱਖੂ ਵਿੱਚ ਧਨੁੱਖਧਾਰੀ ਦਾ ਇਹ ਪਹਿਲਾ ਗੁਣ ਹੋਣਾ ਚਾਹੀਦਾ ਹੈ।"

2) "ਮਹਾਰਾਜ ! ਫੇਰ ਜਿਵੇਂ ਧਨੁੱਖਧਾਰੀ ਆਪਣੇ ਕੋਲ ਇੱਕ ਹਥੌੜੀ ਰੱਖਦਾ ਹੈ ਜਿਸ ਨਾਲ ਟੇਢੇ ਮੇਢੇ ਤੀਰ ਨੂੰ ਸਿੱਧਾ ਕਰ ਲੈਂਦਾ ਹੈ, ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਆਪਣੇ ਵਿੰਗੇ ਟੇਢੇ ਚਿੱਤ-ਸਿੱਧਾ ਕਰਨ ਵਾਸਤੇ, ਸਿਮਰਤੀ ਪ੍ਰਸਥਾਨ ਦੀ ਹਥੌੜੀ ਆਪਣੇ ਨਾਲ ਹਮੇਸ਼ਾ ਰੱਖਣਾ ਚਾਹੀਦਾ ਹੈ। ਮਹਾਰਾਜ ! ਧਨੁੱਖਧਾਰੀ ਦਾ ਇਹ ਦੂਜਾ ਗੁਣ... ।"

3) "ਮਹਾਰਾਜ ! ਜਿਵੇਂ ਧਨੁੱਖਧਾਰੀ ਨਿਸ਼ਾਨਾ ਬਣਾ ਕੇ ਉਸੇ ਉੱਤੇ ਅਭਿਆਸ ਕਰਦਾ ਹੈ ਉਸੇ ਤਰ੍ਹਾਂ ਹੀ, ਯੋਗ ਸਾਧਕ ਭਿੱਖੂ ਆਪਣੇ ਸਰੀਰ ਤੇ ਮਨਨ ਕਰਨ ਦਾ ਅਭਿਆਸ ਕਰੇ। ਮਹਾਰਾਜ ! ਸਰੀਰ ਤੇ ਮਨਨ ਕਰਨ ਦਾ ਅਭਿਆਸ ਕਿਵੇਂ ਕਰਨਾ ਚਾਹੀਦਾ ਹੈ, ਇਹ ਸਰੀਰ ਅਨਿੱਤ, ਦੁੱਖ, ਅਨਾਤਮ ਹੈ। ਰੋਗ ਦਾ ਘਰ ਹੈ, ਕਸ਼ਟ ਦਰਦਨਾਕ, ਪਾਪ, ਔਕੜਾਂ ਵਾਲਾ, ਆਪਣਾ ਬਣ ਰਹਿਣ ਵਾਲਾ ਨਹੀਂ ਹੈ, ਮਰ ਜਾਣ ਵਾਲਾ ਹੈ, ਰੁਕਾਵਟਾਂ ਨਾਲ ਭਰਿਆ ਹੈ ਇਸ ਵਿੱਚ ਵੱਡੇ-ਵੱਡੇ ਹੰਗਾਮੇ ਹੁੰਦੇ ਹਨ। ਇਸ ਵਿੱਚ ਭੈਅ ਹੀ ਭੈਅ ਹੈ, ਮਨਹੂਸ ਹੈ, ਚੰਚਲ ਹੈ, ਖਿਣਭੰਗੁਰ ਹੈ,ਵਿਕੇਂਦਰਿਤ ਹੈ, ਬੇਸਹਾਰਾ ਹੈ, ਬੇ–ਆਸਰਾ ਹੈ, ਸਾਰ ਰਹਿਤ ਤੇ ਸ਼ੂਨਯ ਹੈ ਦੋਸ਼ਾਂ ਵਾਲਾ ਹੈ, ਅਸਾਰ ਹੈ, ਮਾਰਨ ਵਾਲਾ ਹੈ, ਸੰਸਕਾਰ ਹੈ, ਉਤਪੰਨ ਹੋਣ ਵਾਲਾ ਹੈ, ਬੁੱਢਾ ਹੋਣ ਵਾਲਾ ਹੈ, ਬੀਮਾਰ ਪੈਣ ਵਾਲਾ ਹੈ, ਮਰਣਸ਼ੀਲ ਹੈ, ਸੋਗ ਦੇਣ ਵਾਲਾ ਹੈ, ਰੋਣ-ਪਿੱਟਣ ਵਾਲਾ ਹੈ, ਕੇਵਲ ਦੁੱਖ ਦੇਣ ਵਾਲਾ ਹੈ, ਕਲੇਸ਼ ਦੇਣ ਵਾਲਾ, ਅਜਿਹਾ ਮਨਨ ਕਰਨਾ ਚਾਹੀਦਾ ਹੈ। ਮਹਾਰਾਜ ! ਯੋਗ ਸਾਧਕ ਭਿੱਖੂ ਇਸੇ ਤਰ੍ਹਾਂ ਮਨਨ ਕਰੇ। ਮਹਾਰਾਜ ! ਧਨੁੱਖਧਾਰੀ ਦਾ ਇਹ ਤੀਜਾ ਗੁਣ... ।"

4) "ਮਹਾਰਾਜ ! ਜਿਵੇਂ ਧਨੁੱਖਧਾਰੀ ਸਵੇਰ-ਸ਼ਾਮ ਅਭਿਆਸ ਕਰਦਾ ਹੈ, ਉਸੇ ਤਰ੍ਹਾਂ ਹੀ ਯੋਗ ਸਾਧਕ ਭਿੱਖੂ ਨੂੰ ਸਵੇਰ-ਸ਼ਾਮ ਧਿਆਨ ਦਾ ਅਭਿਆਸ ਕਰਨਾ ਚਾਹੀਦਾ ਹੈ। ਮਹਾਰਾਜ ! ਧਨੁੱਖਧਾਰੀ ਦਾ ਇਹ ਚੌਥਾ ਗੁਣ... । ਮਹਾਰਾਜ ! ਧਰਮ ਸੈਨਾਪਤੀ ਸਥੱਵਿਰ ਸਾਰਿਪੁੱਤਰ ਨੇ ਵੀ ਕਿਹਾ ਹੈ –

"ਜਿਵੇਂ ਧਨੁੱਖਧਾਰੀ ਸਵੇਰ–ਸ਼ਾਮ ਅਭਿਆਸ ਕਰਦਾ ਹੈ, ਅਭਿਆਸ ਨਾ ਛੱਡਣ ਕਰਕੇ ਤਨਖਾਹ ਅਤੇ ਭੱਤਾ ਪ੍ਰਾਪਤ ਕਰਦਾ ਹੈ ; ਉਸੇ ਪ੍ਰਕਾਰ ਹੀ ਬੁੱਧ ਪੁੱਤਰਾਂ ਨੂੰ ਆਪਣੇ ਸਰੀਰ ਤੇ ਮਨਨ ਕਰਨ ਦਾ ਅਭਿਆਸ ਕਰਨਾ ਚਾਹੀਦਾ ਹੈ। ਇਸ ਅਭਿਆਸ ਨੂੰ ਨਾ ਛੱਡ ਕੇ ਉਹ ਅਰਹੱਤ–ਪਦ ਪ੍ਰਾਪਤ ਕਰਦਾ ਹੈ।"[1]

ਸਤਵਾਂ ਕੁੰਭਵਰਗ ਸਮਾਪਤ।।

**ਨਿਗਮਨ**

ਰਾਜਾ ਮਿਲਿੰਦ ਦੇ ਦੋ ਸੌ ਬਾਹਠ ਪ੍ਰਸ਼ਨਾਂ ਦਾ ਇਸ ਗ੍ਰੰਥ ਵਿੱਚ ਉੱਤਰ ਦਿੱਤਾ ਗਿਆ ਹੈ ਜੋ ਛੇ ਕਾਡਾਂ ਵਿੱਚ ਸਮਾਪਤ ਹੁੰਦਾ ਹੈ ਅਤੇ ਤੇਈ ਵਰਗਾਂ ਵਿੱਚ ਸਜਿਆ ਹੈ, ਬਿਆਲੀ ਪ੍ਰਸ਼ਨ ਅਜਿਹੇ ਹਨ ਜੋ ਲੋਪ ਹੋ ਗਏ ਹਨ। ਦੋਹਾਂ ਨੂੰ ਮਿਲਾ ਦੇਣ ਨਾਲ ਤਿੰਨ ਸੌ ਚਾਰ ਪ੍ਰਸ਼ਨ ਹੁੰਦੇ ਹਨ। ਸਾਰੇ *ਮਿਲਿੰਦ ਪ੍ਰਸ਼ਨ ਦੇ ਨਾਂ* ਨਾਲ ਜਾਣੇ ਜਾਂਦੇ ਹਨ।

1) ਰਾਜਾ ਅਤੇ ਸਥੱਵਿਰ ਦੇ ਪ੍ਰਸ਼ਨ ਉੱਤਰ ਸਮਾਪਤ ਹੋ ਜਾਣ ਤੇ ਚੁਰਾਸੀ ਲੱਖ ਯੋਜਨ ਫੈਲੀ ਹੋਈ ਸਮੁੰਦਰ ਨਾਲ ਘਿਰੀ ਹੋਈ, ਇਹ ਪ੍ਰਿਥਵੀ ਛੇ ਵਾਰ ਕੰਬ ਉੱਠੀ, ਬਿਜਲੀ ਚਮਕ ਉੱਠੀ, ਦੇਵਤਿਆਂ ਨੇ ਦੈਵੀ ਫੁੱਲ ਵਰਸਾਏ, ਮਹਾਬ੍ਰਹਮਾ ਜੈ-ਜੈਕਾਰ ਕਰਨ ਲੱਗੇ ਅਤੇ ਮਹਾਸਮੁੰਦਰ ਦੇ ਉੱਤਰ ਵਿੱਚ ਬੱਦਲ ਗਰਜਣ ਵਰਗੀ ਗੜਗੜਾਹਟ ਹੋਣ ਲੱਗੀ। ਇਹ ਕੌਤਕ ਦੇਖ ਕੇ ਰਾਜਾ ਮਿਲਿੰਦ ਨੇ ਆਪਣੇ ਪਰਿਵਾਰ ਸਮੇਤ ਸਥੱਵਿਰ ਨਾਗਸੇਨ ਨੂੰ ਹੱਥ ਜੋੜ ਅਤੇ ਮੱਥਾ ਟੇਕ ਕੇ ਪ੍ਰਣਾਮ ਕੀਤਾ।

2) ਰਾਜਾ ਮਿਲਿੰਦ ਦਾ ਹਿਰਦਾ ਅਨੰਦ ਨਾਲ ਭਰ ਗਿਆ, ਉਸ ਦਾ ਸਾਰਾ ਘਮੰਡ ਚੂਰ–ਚੂਰ ਹੋ ਗਿਆ, ਬੁੱਧ ਧਰਮ ਕਿੰਨਾ ਉੱਚਾ ਅਤੇ ਸੱਚਾ ਹੈ – ਇਸਦਾ ਪਤਾ ਲੱਗ ਗਿਆ। ਤ੍ਰਿਰਤਨ (ਬੁੱਧ–ਧਰਮ–ਸੰਘ) ਦੇ ਵਿਸ਼ੇ ਵਿੱਚ ਜਿੰਨੇ ਸ਼ੰਕੇ ਸਨ, ਸਭ ਦੂਰ ਹੋ ਗਏ, ਸਾਰੀਆਂ ਉਲਝਨਾਂ ਸੁਲਝ ਗਈਆਂ, ਪੂਰਨ ਵਿਸ਼ਵਾਸ ਹੋ ਗਿਆ, ਸਥੱਵਿਰ ਦੇ ਗੁਣ ਪ੍ਰਵਰਜਿਆ ਅਤੇ ਅਚਾਰ–ਵਿਚਾਰ ਦੇਖ ਕੇ ਖੁਸ਼ ਹੋ ਗਿਆ। ਉਸ ਦੇ ਹਿਰਦੇ ਵਿੱਚ ਸ਼ਰਧਾ ਪੈਦਾ ਹੋ ਗਈ ਅਤੇ ਬਹੁਤ ਹੀ ਨਿਮਰਤਾ ਆ ਗਈ। ਦੰਦ ਨਿੱਕਲੇ ਸੱਪ ਦੀ ਤਰ੍ਹਾਂ ਰਾਜਾ ਬੋਲਿਆ – ਸਾਧੂ, ਸਾਧੂ (ਬਹੁਤ ਵਧੀਆ) ਭੰਤੇ ਨਾਗਸੇਨ ! ਕੇਵਲ ਬੁੱਧ ਤੋਂ ਆਪ ਪੁੱਛੇ ਜਾਣ ਯੋਗ ਸੁਆਲਾਂ ਦੇ ਤੁਸੀਂ ਉੱਤਰ ਦੇ ਦਿੱਤੇ। ਇਸ ਬੁੱਧ–ਸ਼ਾਸਨ ਵਿੱਚ ਧਰਮ–ਸੈਨਾਪਤੀ ਸਾਰਿਪੁੱਤਰ ਨੂੰ ਛੱਡ ਹੋਰ ਕੋਈ ਵੀ ਤੁਹਾਡੀ ਤਰ੍ਹਾਂ ਧਰਮ ਦੇ ਵਿਸ਼ੇ ਵਿੱਚ ਪੁੱਛੇ ਜਾਣ ਵਾਲੇ ਪ੍ਰਸ਼ਨਾਂ ਦਾ ਉੱਤਰ ਨਹੀਂ ਦੇ ਸਕਦਾ। ਭੰਤੇ ਨਾਗਸੇਨ ! ਤੁਸੀਂ ਮੇਰੇ ਅਪਰਾਧ ਨੂੰ ਖਿਮਾਂ ਕਰ ਦਿਓ। ਭੰਤੇ ਨਾਗਸੇਨ ! ਹੁਣ ਤੋਂ ਲੈ ਕੇ ਰਹਿੰਦੀ ਜ਼ਿੰਦਗੀ ਤੱਕ ਮੈਨੂੰ ਆਪਣਾ ਉਪਾਸਕ ਸਵੀਕਾਰ ਕਰੋ।

3) ਫੇਰ ਰਾਜੇ ਨੇ ਆਪਣੇ ਮੰਤਰੀਆਂ ਦੇ ਨਾਲ ਨਾਗਸੇਨ ਦਾ ਬੜਾ ਸਨਮਾਨ ਕੀਤਾ। ਉੱਥੇ ਮਿਲਿਂਦ ਨਾਮਕ ਇੱਕ ਵਿਹਾਰ ਬਣਵਾ ਦਿੱਤਾ। ਉਸ ਨੂੰ ਸਥੱਵਿਰ ਨਾਗਸੇਨ ਨੂੰ ਭੇਟ ਕਰਕੇ, ਉਸ ਵਿੱਚ ਕਰੋੜ ਖੀਣਾਸ੍ਰਵ ਭਿਖਸ਼ੂਆਂ ਨੂੰ ਠਹਿਰਾ ਕੇ, ਉਹਨਾਂ ਦੀ ਚਾਰ ਪਦਾਰਥਾਂ ਨਾਲ ਸੇਵਾ ਕਰਨ ਲੱਗਾ। ਇਸ ਤੋਂ ਬਾਅਦ ਸਥੱਵਿਰ ਦੀ ਗਿਆਨ ਨਾਲ ਉਸ ਦੀ ਸ਼ਰਧਾ ਹੋਰ ਵੀ ਵੱਧ ਗਈ। ਅੰਤ ਵਿੱਚ ਰਾਜ ਦਾ ਭਾਰ ਆਪਣੇ ਪੁੱਤਰ ਨੂੰ ਸੌਂਪ ਕੇ ਰਾਜਾ ਮਿਲਿੰਦ ਘਰ ਤੋਂ ਬੇਘਰ ਹੋ ਕੇ ਦੀਖਿਅਤ ਹੋ ਗਿਆ ਅਤੇ ਤਪੱਸਿਆ ਕਰਦਿਆਂ ਹੋਇਆਂ ਅਰਹੱਤ ਪਦ ਨੂੰ ਪਾ ਲਿਆ। ਇਸ ਲਈ ਕਿਹਾ ਗਿਆ ਹੈ –

"ਸੰਸਾਰ ਵਿੱਚ ਗਿਆਨ ਹੀ ਅਟੱਲ ਹੈ ਅਤੇ ਧਰਮ ਵਿੱਚ ਸਥਿਰ ਕਰ ਦੇਣ ਵਾਲਾ ਉਪਦੇਸ਼ ਵੀ ; ਪ੍ਰਗਿਆ ਨਾਲ ਸਾਰੇ ਸ਼ੰਕੇ ਦੂਰ ਹੋ ਜਾਂਦੇ ਹਨ, ਉਸ ਨਾਲ ਸਭ ਖੋਜੀ ਵਿਅਕਤੀ ਸ਼ਾਂਤ ਪਦ ਪ੍ਰਾਪਤ ਕਰ ਲੈਂਦੇ ਹਨ।ਜਿਸ ਪੁਦਗਲ ਵਿੱਚ ਗਿਆਨ ਪੈਦਾ ਹੋ ਗਈ ਅਤੇ ਸਿਮਰਤੀ ਵੀ ਘੱਟ ਨਹੀਂ ਹੈ ਉਹ ਵਿਸ਼ੇਸ਼ ਪੂਜਾ ਪਾਉਣ ਦੇ ਯੋਗ ਹੈ, ਉਹ ਸ੍ਰੇਸ਼ਠ ਅਤੇ ਅਲੌਕਿਕ ਹੈ।ਇਸ ਲਈ ਆਪਣਾ ਹਿਤ ਦ੍ਰਿਸ਼ਟੀ ਵਿੱਚ ਰੱਖ ਕੇ ਪੰਡਤ ਦੀ ਸੇਵਾ ਕਰਨੀ ਚਾਹੀਦੀ ਹੈ, ਦੇਵਮੰਦਰ ਦੀ ਤਰ੍ਹਾਂ ਪ੍ਰਸ਼ਸਤ ਮੰਨ ਕੇ ਹੀ ਗਿਆਨੀ ਦੀ ਪੂਜਾ ਅਤੇ ਸੇਵਾ ਕਰਨੀ ਚਾਹੀਦੀ ਹੈ।"

ਰਾਜਾ ਮਿਲਿੰਦ ਅਤੇ ਸਥੱਵਿਰ ਨਾਗਸੇਨ ਦੇ ਪ੍ਰਸ਼ਨ–ਉੱਤਰ ਸਮਾਪਤ।।